# ਇਬਨ ਬਤੂਤਾ ਦੀ ਭਾਰਤ ਯਾਤਰਾ

ਭਾਸ਼ਾ ਵਿਭਾਗ, ਪੰਜਾਬ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਦੋ ਸ਼ਬਦ

ਪੰਜਾਬੀ ਵਿਚ ਸਫ਼ਰਨਾਮਿਆਂ ਅਤੇ ਖ਼ਾਸ ਕਰ ਪ੍ਰਾਚੀਨ ਕਾਲ ਦਾ ਜੀਵਨ ਦਰਸਾਉਣ ਵਾਲੇ ਸਾਹਿਤ ਦੀ ਘਾਟ ਹੈ।

ਕਈ ਵਾਰੀ ਆਪਣੇ ਸਮਾਜ ਨੂੰ ਦੂਜਿਆਂ ਦੀਆਂ ਨਜ਼ਰਾਂ ਨਾਲ ਵੇਖਣਾ ਜ਼ਿਆਦਾ ਲਾਭ-ਦਾਇਕ ਅਤੇ ਦਿਲਚਸਪ ਹੁੰਦਾ ਹੈ। ਹੋ ਸਕਦਾ ਹੈ ਕਿ ਉਸ ਵਿਚ ਨਿਰਪਖਤਾ ਦਾ ਵੀ ਕੁਝ ਅੰਸ਼ ਹੋਵੇ।

ਭਾਸ਼ਾ ਵਿਭਾਗ ਨੇ ਪਹਿਲਾਂ ਵੀ ਕੁਝ ਪੁਸਤਕਾਂ ਹਿੰਦੁਸਤਾਨ ਦੇ ਇਤਿਹਾਸ ਅਤੇ ਪਿਛੋਕੜ ਬਾਰੇ ਛਾਪੀਆਂ ਹਨ। ਇਬਨ ਬਤੂਤਾ ਦੀ ਭਾਰਤ ਯਾਤ੍ਰਾ ਵੀ ਉਸੇ ਲੜੀ ਦੀ ਹੀ ਇਕ ਕੜੀ ਹੈ।

ਇਬਨ ਬਤੂਤਾ ਸੰਸਾਰ ਦਾ ਇਕ ਉੱਘਾ ਇਤਿਹਾਸਕਾਰ ਹੈ ਜਿਸਨੇ ਸੰਸਾਰ ਦੇ ਹੋਰ ਹਿੱਸਿਆਂ ਤੋਂ ਇਲਾਵਾ ਭਾਰਤ ਦਾ ਵੀ ਦੌਰਾ ਕੀਤਾ ਅਤੇ ਇਥੇ ਕਾਫ਼ੀ ਸਮੇਂ ਤਕ ਰਹਿ ਕੇ, ਉਸਨੇ ਭਾਰਤ ਦੇ ਰਾਜਸੀ, ਸਮਾਜਕ ਅਤੇ ਆਰਥਕ ਢਾਂਚੇ ਦਾ ਜਾਇਜ਼ਾ ਲਿਆ ਅਤੇ ਉਸ ਦਾ ਸਹੀ ਚਿਤਰਣ ਕੀਤਾ

ਆਸ ਹੈ ਕਿ ਪੰਜਾਬੀ ਪਾਠਕ ਇਸ ਪੁਸਤਕ ਤੋਂ ਕਾਫ਼ੀ ਲਾਭ ਉਠਾਉਣਗੇ ਅਤੇ ਪੰਜਾਬੀ ਸਾਹਿਤ ਦਾ ਭੰਡਾਰ ਹੋਰ ਅਮੀਰ ਬਣੇਗਾ।

ਲਾਲ ਸਿੰਘ
ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ।

# ਤਤਕਰਾ

# ਇਬਨ ਬਤੂਤਾ ਦੀ ਭਾਰਤ ਯਾਤਰਾ

## ਭੂਮਿਕਾ ਭਾਗ

ਭਾਰਤ ਇਕ ਅਜਿਹਾ ਦੇਸ਼ ਹੈ ਜਿਸ ਵਲ ਆਦਿ ਜੁਗ ਤੋਂ ਸਾਰੇ ਸੰਸਾਰ ਦੀਆਂ ਨਜ਼ਰਾਂ ਰਹੀਆਂ ਹਨ। ਇਸ ਦੇ ਅਪਾਰ ਗਿਆਨ ਤੇ ਅਤੁੱਲ ਧਨ-ਦੌਲਤ ਨੇ ਦੂਰ-ਦੂਰ ਤੋਂ ਲੋਕਾਂ ਨੂੰ ਖਿੱਚ ਕੇ ਲਿਆਂਦਾ। ਭਾਰਤ ਦਾ ਹੁਣ ਤਕ ਦਾ ਗਿਆਤ ਇਤਿਹਾਸ ਇਸ ਗਲ ਦਾ ਗਵਾਹ ਹੈ ਕਿ ਏਥੇ ਸਮੇਂ ਸਮੇਂ ਤੇ ਅਨੇਕ ਬਾਹਰਲੇ ਯਾਤਰੂਆਂ ਨੇ ਆਕੇ ਇਸ ਦੇ ਸੰਬੰਧ ਵਿਚ ਮਹੱਤਵਪੂਰਣ ਜਾਣਕਾਰੀ ਪ੍ਰਾਪਤ ਕੀਤੀ ਅਤੇ ਦੂਰ-ਦੂਰ ਦੇਸ਼ਾਂ ਤੱਕ ਪਹੁੰਚਾਈ। ਏਥੇ ਸਾਡਾ ਮੰਤਵ ਇਸ ਵਾਸਤ-ਵਿਕਤਾ ਦੇ ਕੇਵਲ ਇਤਿਹਾਸਿਕ ਪਹਿਲੂ ਨਾਲ ਹੈ। ਉਨ੍ਹਾਂ ਬਾਹਰਲੇ ਆਉਣ ਵਾਲਿਆਂ ਨੇ ਸਾਡੇ ਦੇਸ਼ ਦੀ ਸੰਸਕ੍ਰਿਤੀ, ਰਾਜਨੀਤੀ ਅਤੇ ਸਮਾਜਕ ਬਣਤਰ ਤੇ ਭਾਵੇਂ ਕਿਹੋ ਜਿਹਾ ਹੀ ਪ੍ਰਭਾਵ ਪਾਇਆ ਹੋਵੇ; ਉਨ੍ਹਾਂ ਰਾਹੀਂ ਜੋ ਛਾਪ ਸਾਡੇ ਇਤਿਹਾਸ ਤੇ ਲੱਗੀ, ਉਹ ਅੱਜ ਵੀ ਚੰਗੀ ਤਰ੍ਹਾਂ ਸਪਸ਼ਟ ਹੈ। ਉਸ ਗੂਹਿਰੀ ਛਾਪ ਅੰਦਰ ਹੀ "ਇਬਨ-ਬਤੂਤਾ" ਦੀ ਭਾਰਤ-ਯਾਤ੍ਰਾ ਦੀ ਰੰਗਤ ਸਭ ਤੋਂ ਵਧੇਰੇ ਉਭਰੀ ਹੋਈ ਹੈ।

ਇਬਨ ਬਤੂਤਾ ਤੋਂ ਬਹੁਤ ਪਹਿਲਾਂ ਵੀ ਭਾਰਤ ਵਿਚ ਕਈ ਯਾਤ੍ਰੀ ਆ ਚੁੱਕੇ ਸਨ। ਉਨ੍ਹਾਂ ਵੱਲੋਂ ਲਿਖਿਆ ਗਿਆ ਭਾਰਤ ਦਾ ਬਿਰਤਾਂਤ ਵੀ ਇਤਿਹਾਸਕ ਦ੍ਰਿਸ਼ਟੀ ਨਾਲ ਬਹੁਤ ਮਹੱਤਵ ਰਖਦਾ ਹੈ। ਉਨ੍ਹਾਂ ਵਿੱਚੋਂ ਇਬਨ ਬਤੂਤਾ ਨੇ ਵੀ ਬਹੁਤ ਵਿਸ਼ਾਲ, ਸਪਸ਼ਟ ਅਤੇ ਸੂਖਮ ਵੇਰਵਾ ਦਿੱਤਾ ਹੈ ਜਿਹੜਾ ਕਿ ਸਚ ਮੁੱਚ ਸ਼ਲਾਘਾਯੋਗ ਹੈ।

ਇਬਨ ਬਤੂਤਾ ਤਾਂਜੀਰ ਦਾ ਨਿਵਾਸੀ ਸੀ। ਉਸ ਦਾ ਨਾਂ ਸ਼ੇਖ਼ ਫ਼ਕੀਰ ਅਬੂ-ਅਬਦੁੱਲਾਹ ਮੁਹੰਮਦ ਇਬਨ ਇਬਰਾਹੀਮ ਸੀ। ਪੂਰਬੀ ਦੇਸ਼ਾਂ ਵਿੱਚ ਉਹ "ਸ਼ਮਸ਼ ਉਦ-ਦੀਨ ਦੇ ਨਾਂ ਤੇ ਪ੍ਰਸਿਧ ਸੀ ਅਤੇ ਇਤਿਹਾਸ ਅੰਦਰ ਉਸ ਦਾ ਉੱਲੇਖ "ਇਬਨ-ਬਤੂਤਾ" ਦੇ ਨਾਂ ਨਾਲ ਕੀਤਾ ਜਾਂਦਾ ਹੈ। ਉਹ ਬਚਪਨ ਤੋਂ ਹੀ ਯਾਤ੍ਰੀ ਸੁਭਾਉ ਵਾਲਾ ਸੀ। ਉਸਨੇ ਕੇਵਲ ਭਾਰਤ ਦੀ ਹੀ ਨਹੀਂ-ਅਰਬ, ਅਫ਼ਰੀਕਾ, ਤੇ ਪੂਰਬ-ਪੱਛਮ ਦੇ ਹੋਰ ਕਈ ਦੇਸ਼ਾਂ ਦੀ ਯਾਤ੍ਰਾ ਵੀ ਕੀਤੀ। ਵਿਸ਼ੇਸ਼ਤਾ ਇਹ ਹੈ ਕਿ ਉਸ ਨੇ ਹਰ ਦੇਸ਼ ਦੀ ਆਪਣੀ ਯਾਤ੍ਰਾ ਦਾ ਬਿਰਤਾਂਤ ਇਤਨੇ ਵਿਸਥਾਰ ਨਾਲ ਦੱਸਿਆ ਹੈ ਕਿ ਮੱਧ-ਕਾਲੀਨ ਜੀਵਨ ਦੀ ਜਾਣਕਾਰੀ ਲਈ ਇਕ ਖ਼ਜ਼ਾਨੇ ਦੇ ਸਮਾਨ ਹੈ।

ਇਬਨ-ਬਤੂਤਾ ਦੇ ਭਾਰਤ ਆਉਣ ਤੋਂ ਪਹਿਲਾਂ ਅਤੇ ਬਾਦ ਦੇ ਬ੍ਰਿਤਾਂਤ ਦੀ ਪੜਚੋਲ ਕਰਨ ਵੇਲੇ ਉਚਿਤ ਹੋਵੇਗਾ ਕਿ ਅਸੀਂ ਉਸ ਦੇ ਚਰਿਤ੍ਰ ਦੀ ਕੁਝ ਜਾਣਕਾਰੀ ਪ੍ਰਾਪਤ ਕਰ ਲਈਏ ਤਾਂ ਜੋ ਉਸ ਨੂੰ ਧਿਆਨ ਵਿਚ ਰਖਦੇ ਹੋਏ ਅਸੀਂ ਇਤਿਹਾਸਕ ਬਿਰਤਾਂਤਾਂ ਦਾ ਅਧਿਐਨ ਕਰ ਸਕੀਏ।

ਇਬਨ-ਬਤੂਤਾ ਇਕ ਘੁਮੱਕੜ ਸੁਭਾ ਦਾ, ਮਨਮੌਜੀ, ਜਗਿਆਸੂ, ਸਹਿਨ-ਸ਼ੀਲ ਅਤੇ ਇਸਲਾਮ-ਪ੍ਰੇਮੀ ਵਿਦਵਾਨ ਸੀ। ਉਸਦੇ ਜੀਵਨ ਤੇ ਨਜ਼ਰ ਪਾਂਦਿਆਂ ਹੀ ਇਕ ਗਲ ਅਸੀਂ ਤਤਕਾਲ

ਅਤੇ ਬਹੁਤ ਸਾਫ਼ ਰੂਪ ਵਿਚ ਵੇਖ ਲੈਂਦੇ ਹਾਂ ਕਿ ਉਸਨੂੰ ਥਾਂ-ਥਾਂ ਤੇ ਘੁੰਮਣ ਦੀ ਅਤੇ ਓਥੋਂ ਦੀ ਹਰ-ਇਕ ਚੀਜ਼ ਨੂੰ ਬਹੁਤ ਬਰੀਕੀ ਨਾਲ ਵੇਖਣ ਦੀ ਰੁਚੀ ਸੀ। ਆਪਣੇ ਨਿਵਾਸ-ਸਥਾਨ ਤੋਂ ਉਹ ਜਿਸ ਥਾਂ ਲਈ ਚਲਦਾ, ਸਿੱਧਾ ਓਥੇ ਹੀ ਪੁੱਜ ਕੇ ਉਹ ਸਾਹ ਨਹੀਂ ਸੀ ਲੈਂਦਾ ਸਗੋਂ ਰਸਤੇ ਵਿਚ ਆਣ ਵਾਲੀ ਹਰ ਥਾਂ ਦਾ ਚੱਪਾ-ਚੱਪਾ ਉਹ ਛਾਣ ਮਾਰਦਾ ਸੀ। ਭਾਵੇਂ ਉਸ ਵਿਚ ਉਸਨੂੰ ਕਿੰਨਾ ਵੀ ਸਮਾਂ ਕਿਉਂ ਨ ਲਗ ਜਾਵੇ। ਬੜੇ ਧੀਰਜ ਨਾਲ ਤੇ ਪੂਰੀ ਸਾਵਧਾਨੀ ਨਾਲ ਉਹ ਕੁਤੂਹਲਮਈ ਨਜ਼ਰ ਪਾਕੇ ਨਵੀਆਂ ਨਵੀਆਂ ਗੱਲਾਂ ਦੀ ਜ਼ਾਣਕਾਰੀ ਪ੍ਰਾਪਤ ਕਰਦਾ ਸੀ ਤੇ ਨਾਲੋ ਨਾਲ ਉਸਨੂੰ ਰੋਜ਼ਾਨਾ ਡਾਇਰੀ ਦੇ ਸਮਾਨ ਲਿਖਦਾ ਵੀ ਜਾਂਦਾ ਸੀ। ਇਸ ਗੱਲ ਦੇ ਸਬੂਤ ਵਿਚ ਅਸੀਂ ਉਸ ਦੀ ਭਾਰਤ-ਯਾਤਰਾ ਦੇ ਪਿਛਲੇ ਅੱਧੇ ਹਿੱਸੇ ਵਿਚ ਉਸ ਦੀ ਚੀਨ-ਯਾਤਰਾ ਦਾ ਬਿਰਤਾਂਤ ਪੜ੍ਹ ਸਕਦੇ ਹਾਂ। ਉਸ ਨੂੰ ਸੁਲਤਾਨ ਮੁਹੰਮਦ ਤੁਗ਼ਲਕ ਵਲੋਂ ਰਾਜਦੂਤ ਬਣਾ ਕੇ ਚੀਨ ਘਲਿਆ ਗਿਆ। ਕੋਈ ਹੋਰ ਲੇਖਕ ਆਪਣੀ ਚੀਨ ਜਾਣ ਦੀ ਤਿਆਰੀ, ਸੰਖੇਪ-ਯਾਤਰਾ ਵਰਣਨ ਅਤੇ ਫਿਰ ਚੀਨ ਪੁੱਜਣ ਦਾ ਹਾਲ ਲਿਖਕੇ ਹੀ ਬਸ ਕਰ ਦੇਂਦਾ ਪਰ ਇਬਲ-ਬਤੂਤਾ ਨੇ ਸੁਲਤਾਨ ਨੂੰ ਪ੍ਰਾਪਤ ਹੋਣ ਵਾਲੇ ਚੀਨ ਦੇ ਤੋਹਫੇ, ਏਥੋਂ ਘੱਲੇ ਗਏ ਤੋਹਫ਼ੇ, ਆਪਣੀ ਤਿਆਰੀ, ਰਸਤੇ ਵਿਚ ਪੈਣ ਵਾਲੇ ਆਊ, ਚੀਲੂ, ਬਿਆਨਾ, ਕੋਲ, ਬ੍ਰਜਪੁਰ, ਕੰਨੌਜ, ਹਿਨੌਰ, ਅਲਾਬਪੁਰ, ਗਵਾਲੀਅਰ ਬਰਵਨ, ਚੰਦੇਰੀ, ਧਾਰ, ਉਜੈਨ, ਦੌਲਤਾਬਾਦ, ਸਾਗਰ, ਖੰਭਾਇਤ ਅਤੇ ਕੰਧਾਰ ਆਦਿਕ ਨਗਰਾਂ ਦਾ ਜਿੱਥੇ ਵਿਸਥਾਰ ਨਾਲ ਵਰਣਨ ਕੀਤਾ ਹੈ, ਓਥੇ ਸਮੁੰਦਰੀ ਯਾਤਰਾ ਕਰਦੇ ਹੋਏ ਆਉਣ ਵਾਲੇ ਅਨੇਕ ਦ੍ਵੀਪਾਂ, ਉਨ੍ਹਾਂ ਦੇ ਵਾਸੀਆਂ, ਅਨੋਖੀਆਂ ਰਸਮਾਂ, ਜੋਗੀਆਂ ਆਦਿਕ ਦੇ ਅਸਚਰਜ ਭਰੇ ਬ੍ਰਿਤਾਂਤ ਦੇ ਨਾਲ -ਨਾਲ ਕਈ ਲੜਾਈਆਂ, ਅਣਗਿਣਤ ਚੀਜ਼ਾਂ ਤੇ ਪੀਰਾਂ-ਫ਼ਕੀਰਾਂ ਦੇ ਚਮਤਕਾਰਾਂ ਦੇ ਵੇਰਵੇ ਵੀ ਪੇਸ਼ ਕੀਤੇ ਹਨ। ਯਾਤਰਾ ਦੇ ਸੰਸਮਰਣ ਲਿਖਣ ਦੀ ਕਲਾ ਦਾ ਇਬਨ-ਬਤੂਤਾ ਨੇ ਇਕ ਆਦਰਸ਼ ਰੂਪ ਸਾਡੇ ਸਾਮ੍ਹਣੇ ਰੱਖਿਆ ਹੈ।

ਇਸ ਉਦਾਹਰਣ ਤੋਂ ਇਸ ਗੱਲ ਦਾ ਵੀ ਪਤਾ ਲਗ ਜਾਂਦਾ ਹੈ ਕਿ ਹਰ ਨਵੀਂ ਗਲ ਨੂੰ ਡੂੰਘੀ ਨਜ਼ਰ ਨਾਲ ਵੇਖਣਾ ਤੇ ਓਸ ਤੇ ਪੂਰੀ ਗੰਭੀਰਤਾ ਨਾਲ ਵਿਚਾਰ ਕਰਨਾ ਇਬਨ-ਬਤੂਤਾ ਦੀ ਆਦਤ ਸੀ, ਜਿਵੇਂ ਕਿ ਉਹ ਸਤੀ ਪ੍ਰਥਾ ਦੇ ਬਾਰੇ ਸੁਣਦਾ ਹੈ ਤਾਂ ਉਸ ਦੀ ਪੂਰੀ ਜਾਣਕਾਰੀ ਲਏ ਬਿਨਾਂ ਨਹੀਂ ਰਹਿੰਦਾ। ਇਸੇ ਤਰ੍ਹਾਂ ਜੋਗੀਆਂ ਦੀ ਕਰਾਮਾਤ, ਇਕ ਥਣ ਵਾਲੀਆਂ ਇਸਤ੍ਰੀਆਂ, ਦਹਫੱਤਨ ਦੀ ਮਸਜਿਦ ਦੇ ਅੱਗੇ ਲਗਿਆ ਹੋਇਆ-ਅਨੋਖਾ ਰੁੱਖ, ਇਕ ਦ੍ਵੀਪ ਦੇ ਵਾਸੀਆਂ ਨੂੰ ਇਕ ਪ੍ਰੇਤ ਵਲੋਂ ਤੰਗ ਕੀਤਾ ਜਾਣਾ ਅਤੇ 'ਚਰਣ-ਚਿਨ੍ਹ' ਦੀ ਯਾਤ੍ਰਾ ਦੇ ਰਸਤੇ ਵਿਚ ਅਜਿਹੇ ਰੁੱਖ ਦਾ ਨਜ਼ਰ ਆਉਣਾ, ਜਿਸ ਦੇ ਪੱਤੇ ਤੇ 'ਅੱਲਾਹ' ਦਾ ਨਾਂ ਲਿਖਿਆ ਹੁੰਦਾ ਹੈ-ਹਰ ਅਜਿਹੀ ਚੀਜ਼ ਦੇ ਬਾਰੇ ਆਪਣੇ ਵਿਚਾਰ ਪੇਸ਼ ਕੀਤੇ ਹਨ।

ਇਬਨ ਬਤੂਤਾ ਦੇ ਚਰਿਤ੍ਰ ਦੀ ਦੂਜੀ ਵਿਸ਼ੇਸ਼ਤਾ ਹੈ ਉਸ ਦੀ ਸਪਸ਼ਟਵਾਦਿਤਾ। ਉਸਨੇ ਜਿੱਥੇ ਜੋ ਕੁਝ ਵੀ ਵੇਖਿਆ, ਉਸ ਨੂੰ ਪੂਰੀ ਈਮਾਨਦਾਰੀ ਨਾਲ ਲਿਖ ਦਿੱਤਾ। ਨ ਉਸਨੇ ਕਿਸੇ ਵੀ ਛੋਟੇ ਜਾਂ ਵੱਡੇ ਸ਼ਾਸਕ ਦੀ ਕਿਸੇ ਗਲ ਤੇ ਪਰਦਾ ਪਾਇਆ ਹੈ ਤੇ ਨਾ ਹੀ ਆਪਣੀ ਕਿਸੇ ਗ਼ਲਤੀ ਨੂੰ ਅੱਖੋਂ ਓਹਲੇ ਹੋਣ ਦਿੱਤਾ ਹੈ। ਇਸ ਸੰਬੰਧ ਵਿਚ ਦੋ ਉਦਾਹਰਣ ਕਾਫ਼ੀ ਹੋਣਗੇ। ਇਕ ਪਾਸੇ ਉਸਨੇ ਮਾਬਰ ਦੇ ਸੁਲਤਾਨ ਗ਼ਿਯਾਸੁੱਦੀਨ ਦੁਆਰਾ ਕੀਤੇ ਗਏ ਨਿਰਦੈਤਾ ਭਰੇ

ਅਤਿਆਚਾਰਾਂ ਦਾ ਦਿਲ ਹਿਲਾ ਦੇਣ ਵਾਲਾ ਵਰਣਨ ਕੀਤਾ ਹੈ ਤਾਂ ਦੂਜੇ ਪਾਸੇ ਹਿੰਦੂ ਰਾਜਾ ਰਾਇ-ਕੰਪੀਲਾ ਵੱਲੋਂ ਆਪਣੇ ਸ਼ਰਣਾਗਤ ਬਾਗ਼ੀ ਬਹਾਉੱਦੀਨ ਦੀ ਰੱਖਿਆ ਲਈ ਆਪਣਾ ਸਰਬੱਸ ਬਲਿਦਾਨ ਕਰ ਦੇਣ ਦਾ ਹਾਲ ਵੀ ਪੂਰੀ ਸਚਿਆਈ ਨਾਲ ਦੱਸਿਆ ਹੈ। ਆਪਣੇ ਦੋਸ਼ ਨੂੰ ਵੀ ਖੁਲ੍ਹੇ ਰੂਪ ਵਿਚ ਮੰਨ ਲੈਣ ਦਾ ਇਕ ਉਦਾਹਰਣ ਸਾਨੂੰ ਉਸ ਵੇਲੇ ਮਿਲਦਾ ਹੈ ਜਦੋਂ ਉਹ ਸਮੁੰਦਰੀ ਯਾਤ੍ਰਾ ਦੇ ਵਿਚਕਾਰ ਆਪਣਾ ਜਹਾਜ਼ ਟੁੱਟ ਜਾਣ ਤੇ ਆਪਣੇ ਇਕ ਦਾਸ ਨੂੰ ਮੁਸੀਬਤ ਵਿਚ ਛੱਡ ਕੇ ਅਤੇ ਆਪ ਬੇੜੀ ਵਿਚ ਬਹਿ ਕੇ ਕੰਢੇ ਤੇ ਚਲੇ ਆਉਣ ਦੀ ਤਿਆਰੀ ਕਰ ਲੈਂਦਾ ਹੈ। ਦਾਸ ਜਦ ਇਸ ਗਲ ਵਲ ਇਸ਼ਾਰਾ ਕਰਦਾ ਹੈ ਤਾਂ ਇਬਨ-ਬਤੂਤਾ ਨੇ ਆਪਣੀ ਉਸ ਵੇਲੇ ਦੀ ਸ਼ਰਮਿੰਦਗੀ ਦਾ ਪੂਰੀ ਈਮਾਨਦਾਰੀ ਨਾਲ ਉੱਲੇਖ ਕੀਤਾ ਹੈ। ਇਸੇ ਤਰ੍ਹਾਂ ਮੁਹੰਮਦ ਤੁਗ਼ਲਕ ਦੀ ਰਾਜਧਾਨੀ ਬਦਲਣ ਦੀ ਮੂਰਖਤਾ ਦਾ ਵੇਰਵਾ ਵੀ ਉਸਨੇ ਵਿਸਥਾਰ ਨਾਲ ਦਿੱਤਾ ਹੈ।

ਇਬਨ ਬਤੂਤਾ ਦੇ ਯਾਤਰਾ-ਬਿਰਤਾਂਤ ਤੋਂ ਇਹ ਪਤਾ ਲਗਦਾ ਹੈ ਕਿ ਉਹ ਇਕ ਉਦਾਰ, ਸੰਤ-ਸੇਵੀ ਤੇ ਇਸਲਾਮ ਦਾ ਕੱਟਰ ਉਪਾਸ਼ਕ ਸੀ। ਉਹ ਭਾਰਤ ਵਿਚ ਘੁੰਮਦਾ ਹੋਇਆ ਹਰ ਥਾਂ ਤੇ ਰਹਿਣ ਵਾਲੇ ਉਘੇ ਸੂਫ਼ੀਆਂ, ਸੰਤਾਂ ਅਤੇ ਮਹਾਤਮਾਵਾਂ ਨੂੰ ਮਿਲਿਆ। ਇਸ ਨੇ ਆਪ ਵੀ ਕਈ ਸਾਲ ਤਕ ਇਕ ਖ਼ਾਨਕਾਹ ਦਾ ਪ੍ਰਬੰਧਕ ਰਹਿ ਕੇ ਗ਼ਰੀਬਾਂ ਅਤੇ ਦੁਖੀਆਂ ਦੀ ਸੇਵਾ ਕੀਤੀ। ਕਾਲ ਦੇ ਦਿਨਾਂ ਵਿਚ ਉਸਨੇ ਆਪਣੇ ਆਸ਼੍ਰਮ ਅੰਦਰ ਬਣਨ ਵਾਲੇ ਅਮਿੱਤ ਭੋਜਨ ਦਾ ਹਾਲ ਵੀ ਦੱਸਿਆ ਹੈ। ਇਕ ਸ਼ੇਖ਼ ਨੂੰ ਉਸਦੀ ਗੁਫ਼ਾ ਅੰਦਰ ਮਿਲਣ ਲਈ ਜਾਣ ਕਾਰਣ ਇਬਨ-ਬਤੂਤਾ ਨੂੰ ਕੈਦ ਹੋਣ ਦਾ ਵੀ ਖ਼ਤਰਾ ਹੋ ਗਿਆ ਸੀ। ਇਸੇ ਤਰ੍ਹਾਂ ਉਸਨੇ ਇਕ ਸ਼ੇਖ਼ ਕੈਦ ਤੋਂ ਛੁਡਾਉਣ ਲਈ ਸੁਲਤਾਨ ਦੇ ਮਹੱਲ ਵਿਚ ਸੱਤਿਆਗ੍ਰਹਿ ਦੀ ਕਿਸਮ ਦਾ ਹਠ ਕੀਤਾ ਸੀ।

ਉਹ ਇਸਲਾਮ ਦਾ ਇੰਨਾ ਉਪਾਸ਼ਕ ਸੀ ਜੁ ਕਿਸੇ ਕੀਮਤ ਤੇ ਵੀ ਕਿਸੇ ਨਮਾਜ਼ ਦਾ ਸਮਾਂ ਟਲਣ ਨਹੀਂ ਦੇਂਦਾ ਸੀ, ਸਗੋਂ ਜਦ ਉਹ ਨਿਆਂ-ਕਰਤਾ ਦੀ ਪਦਵੀ ਤੇ ਰਿਹਾ ਤਾਂ ਉਸਨੇ ਸਭ ਲਈ ਨਮਾਜ਼ ਵਿਚ ਹਾਜ਼ਰ ਹੋਣਾ ਲਾਜ਼ਮੀ ਕਰ ਦਿੱਤਾ। ਇਕ ਦ੍ਵੀਪ ਅੰਦਰ ਪਰਦਾ ਨਾ ਕਰਨ ਵਾਲੀਆਂ ਇਸਤ੍ਰੀਆਂ ਨੂੰ ਪਰਦੇ ਦੀ ਆਦਤ ਪਾਣ ਦਾ ਵੀ ਉਸਨੇ ਬਹੁਤ ਜਤਨ ਕੀਤਾ ਪਰ ਇਸ ਕੰਮ ਵਿਚ ਉਹ ਸਫ਼ਲ ਨ ਹੋਇਆ।

ਉਹ ਜਦ ਵੀ ਕਿਸੇ ਕੰਮ ਦੇ ਉਚਿਤ ਹੋਣ ਬਾਰੇ ਆਪਣੇ ਮਨ ਵਿਚ ਫ਼ੈਸਲਾ ਕਰਨ ਵਿਚ ਸਫ਼ਲ ਨਹੀਂ ਹੁੰਦਾ ਸੀ ਤਾਂ ਤਤਕਾਲ 'ਅੱਲਾਹ' ਦਾ ਨਾਂ ਲੈ ਕੇ ਕੁਰਾਨ-ਸ਼ਰੀਫ਼ ਦਾ ਕੋਈ ਸਫ਼ਾ ਖੋਲ੍ਹ ਲੈਂਦਾ ਸੀ ਤੇ ਉਸਦੀ ਪਹਿਲੀ ਆਇਤ ਨੂੰ ਪੜ੍ਹ ਕੇ ਸਮਝ ਜਾਂਦਾ ਸੀ ਜੁ ਖ਼ੁਦਾ ਦੀ ਕੀ ਮਰਜ਼ੀ ਹੈ? ਉਦਾਹਰਣ ਸਰੂਪ-ਇਕ ਵਾਰੀ ਜਦ ਸੁਲਤਾਨ ਜਮਾਲ-ਉਦ-ਦੀਨ ਨੇ ਸੰਦਾਪੁਰ ਦੇ ਕਾਫ਼ਿਰਾਂ (ਹਿੰਦੂਆਂ) ਨਾਲ ਧਰਮ-ਯੁੱਧ ਕਰਨ ਦਾ ਨਿਸ਼ਚਾ ਕੀਤਾ ਤਾਂ ਇਬਨ-ਬਤੂਤਾ ਦੀ ਇਛਿਆ ਵੀ ਉਸਦੇ ਨਾਲ ਜਾਣ ਦੀ ਹੋਈ। ਉਸਨੇ ਤਤਕਾਲ ਕੁਰਾਨ ਖੋਲ੍ਹਿਆ ਅਤੇ ਉਸਦੀ ਨਜ਼ਰ ਸਭ ਤੋਂ ਪਹਿਲਾਂ ਇਸ ਆਇਤ ਤੇ ਪਈ 'ਪਰਮਾਤਮਾ ਦਾ ਨਾਂ ਅਕਸਰ ਲਿਆ ਜਾਂਦਾ ਹੈ। ਪਰਮਾਤਮਾ ਉਨ੍ਹਾਂ ਦੀ ਜ਼ਰੂਰ ਸਹਾਇਤਾ ਕਰੇਗਾ ਜਿਹੜੇ ਉਸ ਦੇ ਵਾਸਤੇ ਕੰਮ ਕਰਨਗੇ। 'ਬਸ, ਇਸ ਨੂੰ ਸ਼ੁਭ ਸਮਝ ਕੇ ਉਹ ਧਰਮ-ਯੁੱਧ ਲਈ ਤਿਆਰ ਹੋ ਗਿਆ।

ਇਸ ਤੋਂ ਸਪਸ਼ਟ ਹੋ ਜਾਂਦਾ ਹੈ ਜੁ ਇਬਨ-ਬਤੂਤਾ ਕੁਰਾਨ ਦੇ ਆਦੇਸ਼ ਨੂੰ ਪਰਮਾਤਮਾ ਦਾ

ਆਦੇਸ਼ ਮੰਨਦਾ ਸੀ । ਇਸਲਾਮ ਤੋਂ ਛੁੱਟ ਹੋਰ ਧਰਮ ਨੂੰ ਮੰਨਣ ਵਾਲੇ ਉਸ ਦੀਆਂ ਨਜ਼ਰਾਂ ਵਿਚ ਨਾਸਤਿਕ ਅਤੇ ਅਧਰਮੀ ਹਨ। ਉਸਨੇ ਕਈ ਥਾਵਾਂ ਤੇ ਹਿੰਦੂਆਂ ਵੱਲੋਂ ਇਸਲਾਮ-ਧਰਮ ਪਰਵਾਨ ਕਰਨ ਦਾ ਵਰਣਨ ਇਸੇ ਜੋਸ਼ ਨਾਲ ਕੀਤਾ ਹੈ।

ਇਸ ਕੱਟਰਤਾ ਦੇ ਹੁੰਦਿਆਂ ਵੀ ਉਹ ਇਸਲਾਮ ਜਾਂ ਸ਼ੱਰਾ ਦੇ ਨਿਯਮਾਂ ਦੀ ਵਿਆਖਿਆ ਇਕ ਸੱਚੇ ਇਮਾਮ ਦੇ ਵਾਂਗ ਕਰਦਾ ਹੈ। ਇਕ ਥਾਂ ਤੇ ਬਿਜਨੌਰ ਵਿਚ ਉਹ ਸ਼ਰਾਬ ਪੀਣ ਵਾਲੇ ਇਕ ਨੌਕਰ ਨੂੰ ਅੱਸੀ ਚਾਬੁਕਾਂ ਦੀ ਮਾਰ ਦੀ ਸਜ਼ਾ ਦੇਂਦਾ ਹੈ। ਇਸੇ ਤਰ੍ਹਾਂ ਇਕ ਦ੍ਵੀਪ ਵਿਚ ਨਿਆਂ-ਕਰਤਾ ਦੀ ਗੱਦੀ ਤੋਂ ਉਹ ਇਕ ਅਜਿਹੇ ਅਧਿਕਾਰੀ ਨੂੰ ਕਠੋਰ ਦੰਡ ਦੇਂਦਾ ਹੈ ਜਿਸਨੇ ਕਿਸੇ ਪਰਾਈ ਇਸਤ੍ਰੀ ਨਾਲ ਬਲਾਤਕਾਰ ਕੀਤਾ ਸੀ। ਭਾਵੇਂ ਇਸ ਦੇ ਵਾਸਤੇ ਉਸ ਨੂੰ ਵਜ਼ੀਰ ਅਬਦੁੱਲਾਹ ਦੀ ਨਰਾਜ਼ਗੀ ਵੀ ਸਹੇੜਨੀ ਪਈ।

ਸਦਾਚਾਰ ਦਾ ਉਹ ਆਦਰ ਕਰਦਾ ਸੀ । ਉਸਨੇ ਸਮਾਜ, ਧਰਮ ਜਾਂ ਰਾਜਨੀਤੀ ਵਿਚ ਹੋਣ ਵਾਲੇ ਭੈੜੇ ਚਾਲਿਆਂ ਦਾ ਵਰਣਨ ਚੰਗੀ ਤਰ੍ਹਾਂ ਕੀਤਾ ਹੈ। ਉਦਾਹਰਣ-ਸਰੂਪ ਉਸ ਨੇ ਦੱਸਿਆ ਹੈ ਜੁ ਰਾਜ-ਕੋਸ਼ ਤੋਂ ਲੈ ਕੇ ਕਤਲ-ਗਾਹ ਤੱਕ ਰਿਸ਼ਵਤ ਦਾ ਜ਼ੋਰ ਸੀ।

ਇਸਦੇ ਨਾਲ ਹੀ ਉਹ ਨਿਆਂ-ਪ੍ਰੇਮੀ ਵੀ ਸੀ। ਸੁਲਤਾਨ ਮੁਹੰਮਦ ਤੁਗ਼ਲਕ ਨੇ ਉਸ ਨੂੰ ਹੋਰ ਕਈ ਪਦਵੀਆਂ ਦੇਣ ਤੋਂ ਛੁੱਟ ਨਿਆਂ-ਕਰਤਾ ਵੀ ਬਣਾਇਆ ਸੀ ਅਤੇ ਉਸ ਨੇ ਆਪਣੇ ਨਿਆਂ-ਪ੍ਰੇਮ ਦਾ ਚੰਗਾ ਸਬੂਤ ਦਿੱਤਾ। ਉਹ ਆਪਣੀ ਕਚਹਿਰੀ ਵਿਚ ਵੱਡੇ ਤੋਂ ਵੱਡੇ ਅਧਿਕਾਰੀ ਨੂੰ ਵੀ ਸਦਵਾਉਣ ਤੋਂ ਨਹੀਂ ਝਿਜਕਦਾ ਸੀ।

ਇਬਨ-ਬਤੂਤਾ ਦੇ ਦਿਲ ਵਿਚ ਭਾਵੇਂ ਕਈ ਵਾਰੀ ਵਿਰਾਗ-ਭਾਵਨਾ ਵੀ ਆਈ ਅਤੇ ਇਕ ਵਾਰੀ ਤਾਂ ਉਹ ਸਭ ਕੁਝ ਤਿਆਗ ਕੇ ਫ਼ਕੀਰ ਵੀ ਹੋ ਗਿਆ ਪਰ ਇਹ ਉਸਦੇ ਚਰਿੱਤ੍ਰ ਦਾ ਅਟੁੱਟ ਹਿੱਸਾ ਨਹੀਂ ਸੀ। ਉਹ ਆਮ ਤੌਰ ਤੇ ਬੜੀ ਸ਼ਾਨ-ਮਾਨ ਤੇ ਐਸ਼-ਅਰਾਮ ਦਾ ਜੀਵਨ ਬਤੀਤ ਕਰਨ ਦਾ ਆਦੀ ਸੀ ਅਤੇ ਕੇਵਲ ਕਦੀ ਕਦੀ ਉਸਦੇ ਮਨ ਵਿਚ ਵਿਰਾਗ ਪੈਦਾ ਹੋ ਜਾਂਦਾ ਸੀ। ਉਹ ਜਿੱਥੇ ਵੀ ਗਿਆ ਤੇ ਰਿਹਾ, ਉਸਨੇ ਕਈ ਵਿਆਹ ਕੀਤੇ ਅਤੇ ਜਾਣ ਵੇਲੇ ਉਨ੍ਹਾਂ ਪਤਨੀਆਂ ਨੂੰ ਤਲਾਕ ਦੇ ਗਿਆ। ਦ੍ਵੀਪ ਵਿਚ ਰਹਿੰਦੇ ਹੋਏ ਤਾਂ ਉਸਨੇ ਅਣਗਣਿਤ ਪਤਨੀਆਂ ਤੇ ਦਾਸੀਆਂ ਨੂੰ ਆਪਣੇ ਹਰਮ ਅਰਥਾਤ ਰਣਵਾਸ ਵਿਚ ਰੱਖਣਾ ਸਵੀਕਾਰ ਕੀਤਾ ਹੈ। ਇਸੇ ਆਦਤ ਦੇ ਕਾਰਨ ਜਾਂ ਹੋਰ ਕਾਰਨ, ਉਹ ਬਹੁਤ ਹੀ ਫ਼ਜ਼ੂਲ ਖ਼ਰਚ ਕਰਦਾ ਸੀ। ਉਸ ਸਸਤੇ ਜ਼ਮਾਨੇ ਵਿਚ ਉਸਨੂੰ ਇਕ ਹਜ਼ਾਰ ਦੀਨਾਰ ਮਹੀਨੇ ਵਿਚ ਮਿਲਦੇ ਰਹੇ ਅਤੇ ਇਸ ਤੋਂ ਛੁੱਟ ਕਈ ਵਾਰੀ ਹੋਰ ਉਪਹਾਰ ਆਦਿਕ ਵੀ ਮਿਲੇ ਪਰ ਉਸ ਕੋਲ ਕੁਝ ਬਾਕੀ ਨ ਰਿਹਾ, ਸਗੋਂ ਉਹ ਸਦਾ ਕਰਜ਼ਾਈ ਹੀ ਬਣਿਆ ਰਿਹਾ। ਏਥੋਂ ਤੀਕ ਕਿ ਇਕ ਵਾਰੀ ਸੁਲਤਾਨ ਨੇ ਆਪ ਉਸਨੂੰ ਕਰਜ਼ਾ ਨ ਲੈਣ ਅਤੇ ਸੋਚ-ਸਮਝ ਕੇ ਖ਼ਰਚ ਕਰਨ ਲਈ ਸੁਚੇਤ ਕੀਤਾ।

ਇਤਨਾ ਸਭ ਕੁਝ ਹੋਣ ਦੇ ਬਾਦ ਵੀ ਉਹ ਇਤਿਹਾਸ ਦੀ ਦ੍ਰਿਸ਼ਟੀ ਵਿਚ ਨਿਰਦੋਸ਼ ਸਮਝਿਆ ਜਾ ਸਕਦਾ ਹੈ। ਜਾਪਦਾ ਹੈ ਕਿ ਉਸਨੇ ਆਪਣੇ ਦੇਸ਼ ਦੇ ਵਾਸੀਆਂ ਅੱਗੇ ਹੋਰ ਦੇਸ਼ਾਂ ਦੀ (ਜਿਨ੍ਹਾਂ ਦੀ ਉਸਨੇ ਯਾਤਰਾ ਕੀਤੀ) ਜੀਂਦੀ-ਜਾਗਦੀ ਤਸਵੀਰ ਖਿੱਚਣ ਦਾ ਹੀ ਜਤਨ ਕੀਤਾ। ਇਸੇ ਲਈ ਉਹ ਆਪਣੀਆਂ ਅੱਖਾਂ ਰਾਹੀਂ ਵੇਖੀਆਂ ਹੋਈਆਂ ਘਟਨਾਵਾਂ ਦਾ ਵੇਰਵਾ ਦੇਂਦਾ ਹੋਇਆ ਉਨ੍ਹਾਂ

ਤੋਂ ਪਹਿਲਾਂ ਅਤੇ ਪਿੱਛੋਂ ਦਾ ਕੁਝ ਹਾਲ ਵੀ ਜ਼ਰੂਰ ਦਸ ਦੇਂਦਾ ਹੈ ਜਿਸ ਤੋਂ ਇਕ ਨਵੇਂ ਪਾਠਕ ਲਈ ਕੋਈ ਵੀ ਗੱਲ ਗੁੱਝੀ ਨਾ ਰਹੇ ।

ਕਈ ਸਥਾਨਾਂ ਤੇ ਬਹੁਤ ਅਤਿ-ਉਕਤੀ ਜਾਂ ਕਿਧਰੇ-ਕਿਧਰੇ ਇਤਿਹਾਸ ਵਿਰੋਧੀ ਅਤੇ ਭ੍ਰਾਂਤੀ ਵਾਲੀਆਂ ਗੱਲਾਂ ਵੀ ਜ਼ਰੂਰ ਮਿਲਦੀਆਂ ਹਨ । ਪਰ ਸ਼ਾਇਦ ਇਹ ਦੋਸ਼ ਇਬਨ-ਬਤੂਤਾ ਦੀ ਸਿਮਰਣ-ਸ਼ਕਤੀ ਦਾ ਵੀ ਹੋ ਸਕਦਾ ਹੈ ਕਿਉਂ ਜੁ ਯਾਤਰਾ ਮੁੱਕਣ ਦੇ ਕੁਝ ਸਮੇਂ ਮਗਰੋਂ ਹੀ ਉਸਦਾ ਵੇਰਵਾ ਲਿਖਿਆ ਗਿਆ ।

## ਭਾਰਤ ਆਉਣ ਤੋਂ ਪਹਿਲਾਂ

ਇਬਨ-ਬਤੂਤਾ ਈਸਾ ਦੀ ਪੰਦਰਵੀਂ ਸਦੀ ਦਾ ਇਕ ਬਹੁਤ ਹੀ ਮਹਾਨ ਯਾਤ੍ਰੀ ਅਤੇ ਇਤਿਹਾਸਕਾਰ ਸੀ । ਉਸਦੀ ਯਾਤ੍ਰਾ ਦਾ ਸ੍ਰੀਗਨੇਸ਼ ਰਜਬ, 725 ਹਿਜਰੀ ਅਰਥਾਤ 14 ਜੂਨ ਸੰਨ 1325 ਈਸਵੀ ਵਿਚ ਹੋਇਆ ਜਦੋਂ ਉਹ ਮੱਕੇ ਜਾਣ ਲਈ ਤਾਂਜੀਰ ਤੋਂ ਤੁਰਿਆ ।

ਮੱਕੇ ਵਲ ਜਾਂਦਾ ਹੋਇਆ ਉਹ ਸਿਕੰਦਰੀਆ, ਕਾਹਿਰਾ, ਦਮਿਸ਼ਕ ਅਤੇ ਮਦੀਨੇ ਵਿਚ ਰੁਕਿਆ । ਇਸ ਦੇ ਮਗਰੋਂ ਉਸਨੇ ਮੱਕੇ ਨੂੰ ਹੀ ਕੇਂਦਰ ਬਣਾ ਕੇ, ਓਥੋਂ ਕਈ ਹੋਰ ਦੇਸਾਂ ਦੀ ਯਾਤ੍ਰਾ ਕੀਤੀ । ਪਹਿਲਾਂ ਉਹ ਮੱਕੇ ਤੋਂ ਬਸਰਾ, ਇਸਫ਼ਹਾਨ, ਸ਼ੀਰਾਜ਼, ਕਾਜ਼ੇਰੂਨ, ਕੂਫ਼ਾ, ਹਿੱਲਾ, ਕਰਬਲਾ, ਬਗ਼ਦਾਦ, ਤਬਰੇਜ਼, ਸਾਮਰਾ, ਤਕਰੀਤ ਅਤੇ ਮੂਸਲ ਦੀ ਯਾਤਾ ਕਰਦਾ ਹੋਇਆ ਮੁੜ ਕੇ ਅਰਥਾਤ 27 ਅਕਤੂਬਰ 1327 ਈ. ਵਿਚ ਹਜ ਕਰਨ ਲਈ ਮੱਕੇ ਪੁੱਜਿਆ । ਲਗਭਗ ਤਿੰਨ ਸਾਲ ਓਥੇ ਰਹਿ ਕੇ ਉਸਨੇ ਫਿਰ ਇਕ ਸਾਲ ਵਿਚ ਪੂਰਬੀ ਅਫਰੀਕਾ ਦੇ ਕੁਝ ਹਿੱਸਿਆਂ ਅਤੇ ਫ਼ਾਰਸ ਦੀ ਖਾੜੀ ਦੀਆਂ ਕੁਝ ਬੰਦਰਗਾਹਾਂ ਦੀ ਯਾਤ੍ਰਾ ਕੀਤੀ ਅਤੇ 15 ਅਗਸਤ 1331 ਈਸਵੀ ਵਿਚ ਮੱਕੇ ਵਿਚ ਆ ਗਿਆ ।

ਇਸ ਤੋਂ ਕੁਝ ਚਿਰ ਮਗਰੋਂ ਉਹ ਮੱਕੇ ਤੋਂ ਭਾਰਤ ਲਈ ਤੁਰਿਆ । ਰਸਤੇ ਵਿਚ ਉਸਨੇ ਜੱਦਾ, ਮਿਸਰ, ਸ਼ਾਮ, ਤ੍ਰਿਪੋਲੀ, ਏਸ਼ੀਆ ਮਾਈਨਰ, ਅਨਾਤੋਲੀਆ, ਕੋਨੀਆ, ਕਿਰੀਮੀਆ, ਬੁਲਗਰ, ਕੁਸਤੁਨਤੁਨੀਆ, ਸਮਰਕੰਦ, ਤਿਰਮਿਜ਼, ਖ਼ੁਰਾਸਾਨ, ਬਲਖ਼, ਹੇਰਾਤ, ਜਾਮ, ਮਸ਼ਹਦ, ਨੀਸ਼ਾਪੁਰ ਅਤੇ ਬਿਸਤਾਮ ਆਦਿਕ ਸਥਾਨਾਂ ਦੀ ਯਾਤ੍ਰਾ ਵੀ ਕੀਤੀ ।

ਇਸ ਤੋਂ ਪਤਾ ਲਗਦਾ ਹੈ ਜੁ ਭਾਰਤ ਪੁੱਜਣ ਤੋਂ ਪਹਿਲਾਂ ਹੀ ਇਬਨ-ਬਤੂਤਾ ਬਹੁਤ ਲੰਮੀ ਯਾਤਰਾ ਦਾ ਅਨੁਭਵ ਪ੍ਰਾਪਤ ਕਰ ਚੁਕਿਆ ਸੀ । ਇਸ ਲਈ ਉਸਨੇ ਏਥੋਂ ਦੀ ਜਿਸ ਗਲ ਦਾ ਵੀ ਵਰਣਨ ਕੀਤਾ, ਉਹ ਹੋਰ ਦੇਸ਼ਾਂ ਦੀ ਉਸੇ ਤਰ੍ਹਾਂ ਦੀ ਹਾਲਤ ਨੂੰ ਸਾਮ੍ਹਣੇ ਰਖ ਕੇ ।

ਭਾਰਤ ਵਿਚ ਉਹ 1 ਮੁਹੱਰਮ, 734 ਹਿਜਰੀ ਅਰਥਾਤ 12 ਸਤੰਬਰ, ਸੰਨ 1333 ਈਸਵੀ ਨੂੰ ਆਇਆ । ਉਸਨੇ ਲਗਭਗ 13 ਸਾਲਾਂ ਵਿਚ ਇਸ ਦੇਸ਼ ਦੇ ਅੰਦਰ ਦੇ ਸਮੁੰਦਰੀ ਸੀਮਾ ਤੇ ਵੱਸੇ ਸਥਾਨਾਂ ਦੀ ਯਾਤ੍ਰਾ ਕੀਤੀ । ਉਹ ਲਗਾਤਾਰ ਇਕੋ ਥਾਂ ਤੇ ਬਹੁਤ ਥੋੜਾ ਚਿਰ ਰਿਹਾ, ਉਹ ਭ੍ਰੀ ਦੇਹਲੀ ਜਾਂ ਮਹਲ ਦ੍ਵੀਪ ਵਰਗੇ ਖ਼ਾਸ-ਖ਼ਾਸ ਸਥਾਨਾਂ ਤੇ, ਬਹੁਤਾ ਕਰਕੇ ਉਹ ਇਕ ਥਾਂ ਤੋਂ ਦੂਜੀ ਥਾਂ ਤੀਕ ਜਾਂਦਾ ਤੇ ਆਂਦਾ ਰਿਹਾ । ਇਸੇ ਆਣ ਜਾਣ ਵਿਚ ਹੀ ਉਸਨੂੰ 12-13 ਸਾਲ ਲਗ ਗਏ, ਇਸ ਤੋਂ ਹੀ ਉਸਦੀ ਘੁਮੱਕੜ-ਵ੍ਰਿਤੀ ਦਾ ਪਤਾ ਲਗ ਜਾਂਦਾ ਹੈ । ਕਈ

ਕਈ ਥਾਵਾਂ ਤੇ ਉਹ ਦੋ-ਤਿੰਨ ਜਾਂ ਪੰਜ-ਛੇ ਵਾਰ ਵੀ ਗਿਆ। ਆਪਣੀ ਇਸ ਵਿਸ਼ਾਲ ਯਾਤ੍ਰਾ ਦੇ ਸਮੇਂ ਉਸਨੇ ਜਿੱਥੇ ਜੋ ਕੁਝ ਵੇਖਿਆ, ਉਸਦਾ ਯਥਾਰਥ ਵਰਣਨ ਕੀਤਾ। ਅਸੀਂ ਉਸਦੇ ਯਾਤਰਾ ਬ੍ਰਿਤਾਂਤ ਨੂੰ ਪੜ੍ਹਕੇ ਬੜੀ ਅਸਾਨੀ ਨਾਲ ਮੱਧ-ਕਾਲੀਨ ਭਾਰਤ ਦੀ ਭੂਗੋਲਕ, ਰਾਜਨੀਤਕ, ਸਮਾਜਕ, ਧਾਰਮਕ, ਆਰਥਕ ਅਤੇ ਸਾਂਸਕ੍ਰਿਤਕ ਦਸ਼ਾ ਤੋਂ ਜਾਣੂ ਹੋ ਸਕਦੇ ਹਾਂ, ਖ਼ਾਸ ਤੌਰ ਤੇ ਤੁਗ਼ਲਕ-ਕਾਲ ਦੇ ਵੇਲੇ ਦੀ ਦਸ਼ਾ ਤੋਂ।

ਆਪਣੀ ਭਾਰਤ ਯਾਤ੍ਰਾ ਦੇ ਵਿਚਕਾਰ ਇਬਨ-ਬਤੂਤਾ ਜਿਸ ਜਿਸ ਥਾਂ ਤੇ ਜਿਸ-ਜਿਸ ਦਿਨ ਪੁੱਜਿਆ, ਉਸਦਾ ਵੇਰਵਾ ਹੇਠਾਂ ਦਿੱਤਾ ਜ਼ਾ ਰਿਹਾ ਹੈ। ਇਸ ਤੋਂ ਸਾਨੂੰ ਇਹ ਅੰਦਾਜ਼ਾ ਹੋ ਜਾਵੇਗਾ ਕਿ ਉਸਦੇ ਯਾਤ੍ਰਾ-ਬ੍ਰਿਤਾਂਤ ਦਾ ਅਧਾਰ ਭਾਰਤ ਦੇ ਕਿਹੜੇ-ਕਿਹੜੇ ਹਿੱਸੇ ਹਨ—

| ਤਰੀਖ਼ (ਹਿਜਰੀ) | ਤਰੀਖ਼-(ਈਸਵੀ) | ਸਥਾਨ |
|---|---|---|
| 13 ਰਜਬ 734 | 20 ਮਾਰਚ, 1334 | ਦੇਹਲੀ |
| 737 | 1336 | ਬਿਜਨੌਰ |
| ,, | ,, | ਅਮਰੋਹਾ |
| 740 | 1339 | ਸਵਰਗਦਵਾਰੀ |
| 742 | 1341 | ਸੇਹਵਾਨ |
| 18 ਸਫ਼ਰ 743 | 23 ਜੁਲਾਈ 1342 | ਤਿਲਪਤ |
| 22 ਸਫ਼ਰ 743 | 27 ਜੁਲਾਈ 1342 | ਅਵ |
| 24 ,, ,, | 29 ,, ,, | ਹੀਲੂ |
| 26 ,, ,, | 31 ,, ,, | ਬਿਆਨਾ |
| 5 ਰਬੀ-ਉਲ-ਅੱਵਲ 743 | 8 ਅਗਸਤ ,, | ਕੌਲ |
| 6 ,, ,, ,, | 9 ,, ,, | ਜਲਾਲੀ |
| 23 ,, ,, ,, | 26 ,, ,, | ਤਾਜਪੁਰ |
| 26 ,, ,, ,, | 28 ,, ,, | ਬ੍ਰਜਪੁਰ |
| 3 ਰਬੀ-ਉਸ-ਸਾਨੀ 743 | 5 ਸਤੰਬਰ ,, | ਕਨੌਜ |
| 7 ,, ,, | 9 ,, ,, | ਹਿਨੌਲ |
| 10 ,, ,, | 12 ,, ,, | ਵਜ਼ੀਰਪੁਰ |
| 12 ,, ,, | 14 ਸਤੰਬਰ 1342 | ਜਲੇਸਰ |
| 14 ,, ,, | 16 ,, ,, | ਮੌਰੀ |
| 16 ,, ,, | 18 ,, ,, | ਮਰਹ |
| 20 ,, ,, | 22 ,, ,, | ਅਲਾਪੁਰ |
| 23 ,, ,, | 25 ,, ,, | ਗਵਾਲੀਅਰ |
| 25 ,, ,, | 27 ,, ,, | ਪਰੇਵਨ |
| 1 ਜਅਦੀ-ਉਲ-ਅੱਵਲ 743 | 2 ਅਕਤੂਬਰ ,, | ਅੰਬਾਰੀ |

| | | |
|---|---|---|
| 4 ,, ,, ,, | 5 ,, ,, | ਖੁਜਰਾਹੋ |
| 8 ,, ,, ,, | 9 ,, ,, | ਚੰਦੇਰੀ |
| 19 ,, ,, ,, | 20 ,, ,, | ਧਾਰ |
| 23 ,, ,, ,, | 24 ,, ,, | ਉਜੈਨ |
| 3 ਜਅਦੀ-ਉਸ-ਸਾਨੀ ,, | 3 ਨਵੰਬਰ ,, | ਦੌਲਤਾਬਾਦ |
| 11 | 11 ,, ,, | ਨੰਦੂਰਬਾਰ |
| 22 | 22 | ਖੰਭਾਇਤ |
| 27 | 27 | ਕਾਵਾ |
| 29 | 29 | ਗੰਧਾਰ |
| 3 ਰਜਬ 743 ਹਿਜਰੀ | 2 ਦਸੰਬਰ 1342 | ਪੇਰਿਮ |
| 5 | 4 | ਗੋਗੋ |
| 8 | 7 | ਸੰਦਾਪੂਰ |
| 11 | 10 | ਹਿਨੌਰ |
| 17 | 16 | ਅਬੂ ਸਰੂਰ |
| 19 | 18 | ਫਾਕਨੂਰ |
| 25 | 24 | ਮੰਜਰੂਰ |
| 30 | 29 | ਹੀਲੀ |
| 1 ਸ਼ਾਬਾਨ | 30 | ਜੁਰੱਫਤਨ |
| 2 ,, | 31 | ਬੁਦਫੱਤਨ |
| 3 ,, | 1 ਜਨਵਰੀ 1343 | ਕਾਲੀਕਟ |
| 7 ਜ਼ੀਕਾਦ | 3 ਅਪਰੈਲ ,, | ਕੁੰਜਕਰੀ |
| 11 | 7 | ਕੁਈਲੂਨ |
| 12 | 8 | ਕਾਲੀਕਟ (ਦੂਜੀਵਾਰ) |
| 26 | 22 | ਹਿਨੌਰ (ਦੂਜੀਵਾਰ) |
| 1 ਰਬੀ-ਉਲ-ਅੱਵਲ 744 | 24 ਜੁਲਾਈ | ਸੰਦਾਪੁਰ (ਦੂਜੀਵਾਰ) |
| 16 ਸ਼ਾਬਾਨ, 744 ਹਿਜਰੀ | 3 ਜਵਨਰੀ ਸੰਨ 1344 | ਹਿਨੌਰੀ (ਤੀਜੀਵਾਰ) |
| 17 | 4 | ਫਾਕਨੂਰ |
| 18 | 5 | ਸੰਜਰੂਰ |
| 18 | 5 | ਜੁਰੱਫਤਨ |
| 19 | 6 | ਦਹਫੱਤਨ |
| ,, | ,, | ਬੁਦਫਤਨ |
| ,, | ,, | ਪੰਦੇਰਾਨੀ |

| | | |
|---|---|---|
| 20 | 7 | ਕਾਲੀਕਟ (ਦੂਜੀ ਵਾਰ) |
| ,, | ,, | ਸ਼ਾਲੀਆਰ |
| 3 ਜ਼ੀਕਾਦ 744 | 18 ਮਾਰਚ | ਕਾਲੀਕਟ (ਚੌਥੀ ਵਾਰ) |
| 19 | 3 ਅਪਰੈਲ | ਹਿਨੌਰ |
| 26 ਮੁਹੱਰਮ 745 | 9 ਜੂਨ | ਸੰਦਾਪੂਰ (ਤੀਜੀ ਵਾਰ) |
| 13 ਰਬੀ-ਉਸ-ਸਾਨੀ 745 | 24 ਅਗਸਤ | ਕਾਲੀਕਟ (ਪੰਜਵੀਂ ਵਾਰ) |
| 25 ,, ,, | 5 ਸਤੰਬਰ | ਕੰਨਾਲੂਸ |
| 9 ਜਮਾਦੀ-ਉਲ-ਅੱਵਲ | 18 ,, | ਮਹਲਦੀਪ |
| 3 ਰਬੀ-ਉਲ-ਅੱਵਲ 746 | 4 ਜੁਲਾਈ 1345 | ਮੁਲੂਕ |
| 23 ਜਮਾਦੀ-ਉਲ-ਅੱਵਲ 746 | 21 ਸਤੰਬਰ ,, | ਬਟਾਲਾ ✓ |
| 28 ਜਮਾਦੀ-ਉਲ-ਅੱਵਲ 746 | 26 ਸਤੰਬਰ | ਸਲਵਾਤ |
| 1 ਜਮਾਦੀ-ਉਸ-ਸਾਨੀ ,, | 29 ,, | ਕੁਨਾਕਰ |
| 11 ,, ,, | 9 ਅਕਤੂਬਰ | ਕੋਲੰਬੋ |
| 27 | 25 | ਬਟਾਲਾ (ਦੂਜੀ ਵਾਰ) ✓ |
| 10 ਰਜਬ | 6 ਨਵੰਬਰ | ਪਟਨਾ |
| 15 ਸ਼ਾਬਾਨ | 11 ਦਸੰਬਰ | ਮਦੂਰਾ |
| 17 ਰਮਜ਼ਾਨ | 11 ਜਨਵਰੀ 1946 | ਪੱਟਨ (ਦੂਜੀ ਵਾਰ) |
| 26 | 20 ਜਨਵਰੀ | ਕੁਈਲੂਨ (ਦੂਜੀ ਵਾਰ) |
| 4 ਮੁਹੱਰਮ 747 | 27 ਅਪਰੈਲ | ਪੀਜ਼ੀਲੋਨਦ੍ਵੀਪ |
| 9 | 2 ਮਈ | ਕਾਲੀਕਟ (ਛੇਵੀਂ ਵਾਰ) |
| 25 | 18 ਮਈ | ਕੰਨਾਲੂਸ (ਦੂਜੀ ਵਾਰ) |
| 3 ਸਫ਼ਰ | 26 ,, | ਮਹਲਦੀਪ (ਦੂਜੀ ਵਾਰ) |
| 18 ਰਬੀ-ਉਲ-ਅੱਵਲ | 9 ਜੁਲਾਈ 1346 | ਚਿਟਾਗਾਂਗ (ਚਟਗਾਂਵ) |
| 9 ਰਬੀ-ਉਸ-ਸਾਨੀ | 30 ,, ,, | ਕਮਰੂ (ਕਾਮਰੂਪ) |
| 24 ,, ,, | 14 ਅਗਸਤ | ਸੁਨਾਰਗਾਂਵ |

ਭਾਰਤ ਤੋਂ ਉਹ ਚੀਨ ਗਿਆ। ਚੀਨ ਤੋਂ ਉਸ ਨੇ ਇਕ ਵਾਰੀ ਫਿਰ ਮੱਕੇ ਦੀ ਯਾਤ੍ਰਾ ਕੀਤੀ। ਉਥੋਂ ਉਹ ਮਿਸ੍ਰ ਅਤੇ ਟਿਊਨਿਸ ਆਦਿਕ ਦੇਸ਼ਾਂ ਤੋਂ ਹੁੰਦਾ ਹੋਇਆ 23 ਸ਼ਾਬਾਨ 750 ਹਿਜਰੀ ਅਰਥਾਤ 6 ਨਵੰਬਰ 1349 ਨੂੰ ਤਾਂਜੀਰ ਵਾਪਸ ਪੁੱਜਿਆ।

ਇਸ ਦੇ ਪਿੱਛੋਂ ਵੀ ਉਹ ਬਹੁਤਾ ਚਿਰ ਘਰ ਨਹੀਂ ਬੈਠਾ ਰਿਹਾ। ਮਗਰੋਂ ਉਹ ਸਪੇਨ ਵਲ ਵੀ ਗਿਆ।

ਇਸ ਦੇ ਬਾਦ ਮੋਰੱਕੋ ਦੇ ਸੁਲਤਾਨ ਅਬੂ ਇਨਾਨ ਮਰੀਨੀ ਨੇ ਇਬਨ-ਬਤੂਤਾ ਨੂੰ ਉਤਸ਼ਾਹ ਦਿਵਾ ਕੇ ਉਸ ਦੀਆਂ ਸਾਰੀਆਂ ਯਾਤ੍ਰਾਵਾਂ ਦਾ ਹਾਲ ਸੰਨ 756 ਹਿਜਰੀ ਅਰਥਾਤ ਈਸਵੀ ਸੰਨ

1355 ਵਿਚ ਲਿਖਵਾਇਆ ਜਿਸ ਦਾ ਸੰਖੇਪ ਇਕ ਸਾਲ ਬਾਦ ਇਬਨ-ਜੁਜ਼ਈ ਨੇ ਤਿਆਰ ਕੀਤਾ। ਉਸ ਦਾ ਇਕ ਮਹੱਤਵ-ਪੂਰਣ ਹਿੱਸਾ 'ਭਾਰਤ-ਯਾਤ੍ਰਾ' ਦੇ ਰੂਪ ਵਿਚ ਸਾਮ੍ਹਣੇ ਹੈ।

## ਭੂਗੋਲਕ-ਅਵਸਥਾ

ਇਬਨ-ਬਤੂਤਾ ਦੀ ਯਾਤ੍ਰਾ ਦੇ ਵੇਰਵੇ ਤੋਂ ਪਾਠਕਾਂ ਨੂੰ ਉਸ ਵੇਲੇ ਦੀ ਦੁਨੀਆ ਦੀ ਬਹੁਤ ਵਧੇਰੇ ਜਾਣਕਾਰੀ ਪ੍ਰਾਪਤ ਹੁੰਦੀ ਹੈ। ਹਰ ਗੱਲ ਦਾ ਵਰਣਨ ਇਸ ਢੰਗ ਨਾਲ ਕੀਤਾ ਗਿਆ ਹੈ ਜੁ ਪੜ੍ਹਨ ਵਾਲੇ ਨੂੰ ਹਰ ਪ੍ਰਕਾਰ ਦੀ ਇਸਥਿਤੀ ਦਾ ਆਪਣੇ-ਆਪ ਪਤਾ ਲਗ ਜਾਵੇ। 'ਭਾਰਤ-ਯਾਤ੍ਰਾ' ਦੇ ਵੇਰਵੇ ਨੂੰ ਪੜ੍ਹਦੇ-ਪੜ੍ਹਦੇ ਸਾਡੇ ਸਾਮ੍ਹਣੇ ਏਥੋਂ ਦੀ ਭੂਗੋਲਕ ਅਵਸਥਾ ਚੰਗੀ ਤਰ੍ਹਾਂ ਸਪਸ਼ਟ ਹੋ ਜਾਂਦੀ ਹੈ। ਇਬਨ-ਬਤੂਤਾ ਨੇ ਏਥੋਂ ਦੀ ਜਲ-ਵਾਯੂ, ਉਪਜ, ਖੇਤੀ ਤੇ ਵਪਾਰ ਦੇ ਢੰਗ, ਪਹਿਰਾਵਾ, ਨਗਰਾਂ ਦੀ ਬਣਤਰ, ਇਕ ਥਾਂ ਤੋਂ ਦੂਜੀ ਥਾਂ ਪੁੱਜਣ ਦੇ ਰਸਤੇ ਅਤੇ ਪ੍ਰਸਿੱਧ ਭਵਨ ਆਦਿਕ ਸਾਰੀਆਂ ਗੱਲਾਂ ਦਾ ਵਰਣਨ ਬੜੇ ਵਿਸਥਾਰ ਨਾਲ ਕੀਤਾ ਹੈ। ਵਿਸ਼ੇਸ਼ਤਾ ਇਹ ਹੈ ਜੁ ਇਹ ਸਾਰਾ ਵੇਰਵਾ ਉਸਦਾ ਆਪਣੀ ਅੱਖੀਂ ਵੇਖਿਆ ਹੋਇਆ ਹੈ, ਕਿਸੇ ਕਿਤਾਬ ਵਿੱਚੋਂ ਪੜ੍ਹਿਆ ਜਾਂ ਲੋਕਾਂ ਕੋਲੋਂ ਸੁਣਿਆ ਹੋਇਆ ਨਹੀਂ।

ਇਬਨ-ਬਤੂਤਾ ਦੀ ਭਾਰਤ-ਯਾਤ੍ਰਾ ਪੜ੍ਹ ਕੇ ਏਥੋਂ ਦੇ ਖੇਤ੍ਰ-ਫਲ, ਸੀਮਾਵਾਂ ਅਤੇ ਨਗਰਾਂ ਦੀ ਆਪੋ-ਵਿਚ ਦੂਰੀ ਦਾ ਕਾਫ਼ੀ ਅੰਦਾਜ਼ਾ ਹੋ ਜਾਂਦਾ ਹੈ। ਉਹ ਜਦ ਵੀ ਇਕ ਥਾਂ ਤੋਂ ਕਿਸੇ ਹੋਰ ਥਾਂ ਤੇ ਜਾਂਦਾ ਹੈ, ਉਸਦੀ ਦੂਰੀ ਪਹਿਲਾਂ ਹੀ ਦਸ ਦੇਂਦਾ ਹੈ। ਦੂਰੀ ਦੱਸਣ ਲਈ ਉਸ ਵੇਲੇ ਮੀਲ ਜਾਂ ਕਿਲੋ-ਮੀਟਰ ਦੀ ਥਾਂ ਤੇ ਕ੍ਰੋਹ, (ਜਾਂ ਕੋਹ=ਕੋਸ) ਦਾ ਨਾਪ ਪ੍ਰਚਲਤ ਸੀ। ਅਜ ਵੀ ਪਿੰਡਾਂ-ਥਾਵਾਂ ਅੰਦਰ ਲੋਕੀ 'ਕੋਹ' ਜਾਂ 'ਕੋਸ' ਰਾਹੀਂ ਦੂਰੀ ਦਾ ਅੰਦਾਜ਼ਾ ਲਾਉਂਦੇ ਹਨ।

ਇਬਨ-ਬਤੂਤਾ ਸਿੰਧ ਦੇ ਰਸਤਿਉਂ ਭਾਰਤ ਅੰਦਰ ਆਇਆ ਤੇ ਓਥੋਂ ਮੁਲਤਾਨ ਹੁੰਦਾ ਹੋਇਆ ਦਿੱਲੀ ਪੁੱਜਿਆ। ਦਿਲੀਓਂ ਉਹ ਉੱਤਰ ਪ੍ਰਦੇਸ਼ ਦੇ ਕਈ ਨਗਰਾਂ ਵਲ ਗਿਆ ਤੇ ਅੰਤ ਵਿਚ ਚੀਨ-ਯਾਤ੍ਰਾ ਲਈ ਤੁਰਿਆ ਤਾਂ ਉਸਨੇ ਵਰਤਮਾਨ ਉੱਤਰ ਪ੍ਰਦੇਸ਼, ਰਾਜਸਥਾਨ, ਮੱਧ-ਪ੍ਰਦੇਸ਼, ਮਹਾਰਾਸ਼ਟਰ ਦੇ ਪ੍ਰਮੁੱਖ ਨਗਰਾਂ ਨੂੰ ਪਾਰ ਕਰਕੇ ਫਿਰ ਸਮੁੰਦਰੀ ਯਾਤ੍ਰਾ ਕੀਤੀ। ਸਮੁੰਦਰੀ-ਯਾਤ੍ਰਾ ਦੇ ਵਿਚਕਾਰ ਉਹ ਅਨੇਕ ਦ੍ਵੀਪਾਂ ਤੋਂ ਲੰਘਦਾ ਹੋਇਆ, ਦੱਖਣ ਵਿਚ ਤੇ ਮਗਰੋਂ ਪੂਰਵ ਅਰਥਾਤ ਬੰਗਾਲ ਅਤੇ ਆਸਾਮ ਵਿਚੋਂ ਹੋ ਕੇ ਚੀਨ ਵਲ ਗਿਆ। ਇਸ ਤਰ੍ਹਾਂ ਉਸਨੇ ਭਾਰਤ ਦੇ ਧੁਰ ਪੱਛਮ ਤੋਂ ਲੈ ਕੇ ਧੁਰ ਪੂਰਬ ਤਕ ਦੀ ਯਾਤ੍ਰਾ ਕੀਤੀ। ਵਿਚਕਾਰ ਉਸ ਨੇ ਉੱਤਰ ਅਤੇ ਦੱਖਣ ਦੇ ਪ੍ਰਦੇਸ਼ਾਂ ਦਾ ਵੀ ਬਹੁਤ ਸਾਰਾ ਰਸਤਾ ਵੇਖਿਆ। ਹਾਂ, ਧੁਰ ਉੱਤਰ ਦੇ ਪਹਾੜੀ ਹਿੱਸਿਆਂ ਵਿਚ ਜਾਣ ਦਾ ਉਸ ਨੂੰ ਅਵਸਰ ਨਹੀਂ ਮਿਲਿਆ। ਤਾਂ ਵੀ ਉਸਨੇ ਭਾਰਤੀ ਸੀਮਾ ਦੇ ਇਕ ਸਿਰੇ ਤੋਂ ਲੈ ਕੇ ਦੂਜੇ ਸਿਰੇ ਤਕ ਦਾ ਚੱਕਰ ਕੱਟ ਕੇ ਉਸ ਦੇ ਖੇਤ੍ਰ-ਫਲ ਦਾ ਬਾਹਲਾ ਸਾਰਾ ਹਿੱਸਾ ਨਾਪਿਆ ਤੇ ਪਾਠਕਾਂ ਨੂੰ ਉਸਦੀ ਪੂਰੀ-ਪੂਰੀ ਜਾਣਕਾਰੀ ਦਿੱਤੀ। ਉਦਾਹਰਣ-ਸਰੂਪ ਉਹ ਸ਼ੁਰੂ ਵਿਚ ਹੀ ਲਿਖਦਾ ਹੈ-'ਸਿੰਧ ਪ੍ਰਦੇਸ਼ ਤੇ ਦੇਹਲੀ ਤਕ 50 ਦਿਨਾਂ ਦੀ ਯਾਤ੍ਰਾ ਹੈ।' ਅੱਗੇ ਚਲਕੇ ਉਸਨੇ ਦੱਸਿਆ ਹੈ ਜੁ ਦੌਲਤਾਬਾਦ ਤੋਂ ਦੇਹਲੀ ਤਕ ਚਾਲ੍ਹੀ ਦਿਨ ਦੀ ਯਾਤ੍ਰਾ ਹੈ। ਇਸ ਤਰ੍ਹਾਂ ਪਾਠਕਾਂ ਨੂੰ ਯਾਤ੍ਰਾ ਦਾ ਹਾਲ ਪੜ੍ਹ ਕੇ ਸਾਰੀਆਂ ਥਾਵਾਂ ਦੇ ਰਸਤਿਆਂ ਤੇ ਵਿਚਕਾਰਲੀ ਦੂਰੀ ਦਾ ਕੁਝ ਪਤਾ ਲਗ ਜਾਂਦਾ ਹੈ।

ਇਬਨ-ਬਤੂਤਾ ਨੇ ਭਾਰਤ ਦੇ ਵੱਡੇ-ਵੱਡੇ ਤੇ ਪ੍ਰਸਿੱਧ ਨਗਰਾਂ ਦਾ ਵਰਣਨ ਵੀ ਬਹੁਤ ਸਪਸ਼ਟਤਾ ਨਾਲ ਕੀਤਾ ਹੈ। ਜਿਵੇਂ ਕਿ ਪਹਿਲਾਂ ਦਿੱਤੀ ਹੋਈ ਇਕ ਸੂਚੀ ਤੋਂ ਪਤਾ ਲਗਦਾ ਹੈ ਜੁ ਉਹ ਭਾਰਤ ਦੇ ਕੋਈ ਇਕ ਸੌ ਤੋਂ ਵੀ ਵਧ ਨਗਰਾਂ ਵਿਚ ਗਿਆ ਅਤੇ ਉਹ ਜਿਸ ਨਗਰ ਵਿਚ ਗਿਆ, ਉਸਨੂੰ ਚੰਗੀ ਤਰ੍ਹਾਂ ਵੇਖ ਕੇ ਉਸਨੇ ਉਸ ਨਗਰ ਦਾ ਸਾਰਾ ਹਾਲ ਲਿਖਿਆ। ਵਿਸ਼ੇਸ਼ ਰੂਪ ਵਿਚ ਮੁਲਤਾਨ, ਦੇਹਲੀ, ਅਮਰੋਹਾ, ਕਾਲੀਕਟ, ਗਵਾਲੀਅਰ ਅਤੇ ਦੌਲਤਾਬਾਦ ਆਦਿਕ ਨਗਰਾਂ ਦਾ ਵਰਣਨ ਉਸ ਨੇ ਬਹੁਤ ਖੋਲ੍ਹ ਕੇ ਕੀਤਾ ਹੈ। ਕਿਉਂ ਜੁ ਇਨ੍ਹਾਂ ਨਗਰਾਂ ਵਿਚ ਉਸ ਨੂੰ ਬਹੁਤਾ ਚਿਰ ਰਹਿਣ ਦਾ ਜਾਂ ਕਈ ਵਾਰ ਜਾਣ ਦਾ ਅਵਸਰ ਮਿਲਿਆ।

ਉਸ ਦਾ ਦਿੱਤਾ ਹੋਇਆ ਦੇਹਲੀ ਦਾ ਵੇਰਵਾ ਪੜ੍ਹ ਕੇ ਅਸੀਂ ਅਜ ਵੀ ਉਸ ਦੀ ਵਾਸਤਵਿਕਤਾ ਦਾ ਅੰਦਾਜ਼ਾ ਲਾ ਸਕਦੇ ਹਾਂ, ਉਹ ਲਿਖਦਾ ਹੈ :—

"ਇਹ ਇਕ ਆਲੀਸ਼ਾਨ ਤੇ ਵਿਸ਼ਾਲ ਨਗਰ ਹੈ। ਇਸ ਦੇ ਭਵਨ ਬਹੁਤ ਹੀ ਸੁਹਣੇ ਤੇ ਮਜ਼ਬੂਤ ਹਨ। ਇਹ ਚਾਰੇ ਪਾਸਿਉਂ ਇਕ ਦੀਵਾਰ ਨਾਲ ਘਿਰਿਆ ਹੋਇਆ ਹੈ......ਵਾਸਤਵ ਵਿਚ ਇਹ ਚਾਰ ਨਗਰਾਂ ਨੂੰ ਮਿਲਾ ਕੇ ਬਣਿਆ ਹੈ...ਇਸ ਦੀਆਂ ਦੀਵਾਰਾਂ ਦੀ ਚੌੜਾਈ 11 ਗਜ਼ ਹੈ। ਇਸ (ਦੀਵਾਰ) ਵਿਚ ਕੋਠੜੀਆਂ ਤੇ ਘਰ ਬਣੇ ਹੋਏ ਹਨ......ਇਸ ਵਿਚ 28 ਦਰਵਾਜ਼ੇ ਹਨ......ਈਦਗਾਹ ਤੇ ਕੁਝ ਕਬ੍ਰਿਸਤਾਨ ਇਸ ਦੇ ਬਾਹਰ ਹੈ।"

ਇਸ ਦੇ ਬਾਦ ਉਸ ਨੇ ਦੇਹਲੀ ਦੀ ਜਾਮਾ-ਮਸਜਿਦ ਅਤੇ ਹੋਰ ਕੁਝ ਭਵਨਾਂ ਦੀ ਤਸਵੀਰ ਖਿੱਚ ਕੇ ਦੱਸੀ ਹੈ ਅਤੇ ਦੇਹਲੀ ਦੇ ਬਣੇ ਹੋਏ ਦੋ ਤਲਾਵਾਂ (ਹੌਜ਼ਾਂ) ਦੀ ਵਿਸ਼ਾਲਤਾ ਦਾ ਵਰਣਨ ਵੀ ਕੀਤਾ ਹੈ ਇਕ 'ਹੌਜ਼ੇ-ਖ਼ਾਸ' ਅਤੇ ਦੂਜਾ ਈਦਗਾਹ ਦੇ ਨੇੜੇ।

ਦੇਹਲੀ ਦੇ ਆਲੇ-ਦੁਆਲੇ ਦੀਆਂ ਥਾਵਾਂ-ਪਿੰਡਾਂ, ਜਿਵੇਂ ਕਿ ਪਾਲਮ, ਬਾਦਲੀ, ਤੁਗਲਕਾ-ਬਾਦ ਆਦਿਕ ਦੀ ਜਾਣਕਾਰੀ ਵੀ ਉਸ ਨੇ ਦਿੱਤੀ ਹੈ।

ਇਸੇ ਤਰ੍ਹਾਂ ਉਹ ਮੁਲਤਾਨ ਦੇ ਬਾਰੇ ਲਿਖਦਾ ਹੈ–"ਇਹ ਨਗਰ ਸਿੰਧ ਦੀ ਰਾਜਧਾਨੀ ਹੈ......।" ਮਗਰੋਂ ਉਸਨੇ 'ਅਬੋਹਰ' ਦਾ ਵਰਣਨ ਇਸ ਤਰ੍ਹਾਂ ਕੀਤਾ ਹੈ "ਇਹ ਇਕ ਛੋਟਾ ਜਿਹਾ ਅਤੇ ਸੁੰਦਰ ਨਗਰ ਹੈ। ਏਥੋਂ ਦੀ ਵਸੋਂ ਬਹੁਤ ਸੰਘਣੀ ਹੈ ਅਤੇ ਇਸ ਵਿਚ ਨਦੀਆਂ ਤੇ ਰੁੱਖ ਪਾਏ ਜਾਂਦੇ ਹਨ..." ਆਦਿਕ 'ਚੰਦੇਰੀ' ਨਗਰ ਦਾ ਹਾਲ ਇਸ ਤਰ੍ਹਾਂ ਹੈ–"ਇਹ ਇਕ ਬਹੁਤ ਵੱਡਾ ਨਗਰ ਹੈ। ਇਸ ਦੇ ਬਜ਼ਾਰ ਵੀ ਬਹੁਤ ਵੱਡੇ-ਵੱਡੇ ਹਨ......।" ਅੱਗੇ 'ਧਾਰ' ਨਗਰ ਦੇ ਸੰਬੰਧ ਵਿਚ ਲਿਖਿਆ ਹੈ–"ਇਹ ਮਾਲਵੇ ਦੀ ਰਾਜਧਾਨੀ ਅਤੇ ਉਸ ਪ੍ਰਾਂਤ ਦਾ ਸਭ ਤੋਂ ਵੱਡਾ ਨਗਰ ਹੈ।"

ਦੌਲਤਾਬਾਦ ਦਾ ਵਰਣਨ ਇਬਨ-ਬਤੂਤਾ ਨੇ ਕਟਕ ਅਤੇ ਦੇਵਗਿਰੀ ਨੂੰ ਨਾਲ ਰਲਾ ਕੇ ਕੀਤਾ ਹੈ। ਸਮੁੰਦਰੀ ਟਾਪੂਆਂ ਦਾ ਵੇਰਵਾ ਤਾਂ ਹੋਰ ਵੀ ਮਨੋਰੰਜਕ ਹੈ, ਖ਼ਾਸ ਤੌਰ ਤੇ 'ਮਾਲਾਬਾਰ' ਅਤੇ 'ਮਹਲ' ਆਦਿਕ ਦਾ।

ਇਨ੍ਹਾਂ ਅਨੇਕਾਂ ਨਗਰਾਂ ਦਾ ਵਰਣਨ ਕਰਦੇ ਹੋਏ ਇਬਨ-ਬਤੂਤਾ ਨੇ ਨਾਲ ਨਾਲ ਉਥੋਂ ਦੀ ਜਲ-ਵਾਯੂ ਦਾ ਉੱਲੇਖ ਵੀ ਕਿਧਰੇ-ਕਿਧਰੇ ਕਰ ਦਿੱਤਾ ਹੈ, ਜਿਵੇਂ ਕਿ ਉਸਨੇ ਦੱਸਿਆ ਹੈ ਜੁ ਕਾਲੀਕਟ ਬੰਦਰਗਾਹ ਤੇ ਹਰ ਵੇਲੇ ਮੌਸਮ ਠੰਡਾ ਹੀ ਰਹਿੰਦਾ ਹੈ। ਓਥੇ ਰੋਜ਼ ਸ਼ਾਮ ਵੇਲੇ ਤੂਫ਼ਾਨ

ਆ ਜਾਂਦਾ ਹੈ, । ਬੰਗਾਲ ਦਾ ਵਰਣਨ ਕਰਦੇ ਹੋਏ ਉਹ ਲਿਖਦਾ ਹੈ–

"ਬੰਗਾਲ ਇਕ ਬਹੁਤ ਵਿਸ਼ਾਲ ਦੇਸ਼ ਹੈ ਅਤੇ ਏਥੇ ਚਾਵਲ ਵਧੇਰੇ ਹੁੰਦਾ ਹੈ ।......ਇਸ ਦੇਸ਼ ਵਿਚ ਕੁਹਰਾ ਹੁੰਦਾ ਹੈ ।"

ਆਸਾਮ ਦੀਆਂ ਪਹਾੜੀਆਂ ਦਾ ਹਾਲ ਉਸਨੇ ਇਸ ਤਰ੍ਹਾਂ ਦਿੱਤਾ ਹੈ–"ਮੁਦਕਾਵਾਂ (ਚਿਟਾਗਾਂਗ) ਤੋਂ ਮੈਂ ਕਾਮਰੂ (ਕਾਮਰੂਪ–ਆਸਾਮ) ਦੇ ਪਹਾੜ ਵਲ, ਜਿੱਥੇ ਪੁੱਜਣ ਲਈ ਇਕ ਮਹੀਨਾ ਲਗਦਾ ਹੈ, ਤੁਰ ਪਿਆ । ਕਾਮਰੂ (ਕਾਮਰੂਪ) ਦੀਆਂ ਪਹਾੜੀਆਂ ਬਹੁਤ ਹੀ ਵਿਸ਼ਾਲ ਹਨ ਅਤੇ ਚੀਨ ਤੋਂ ਤਿੱਬਤ ਤਕ, ਜਿੱਥੇ ਕਸਤੂਰੀ ਵਾਲੇ ਹਿਰਣ ਮਿਲਦੇ ਹਨ, ਫੈਲੀਆਂ ਹੋਈਆਂ ਹਨ ।"

ਇਬਨ-ਬਤੂਤਾ ਨੇ ਭਾਰਤ ਦੇ ਫਲ-ਫੁੱਲ, ਅਨਾਜ ਅਤੇ ਹੋਰ ਉਪਜ-ਪਦਾਰਥਾਂ ਦਾ ਵੇਰਵਾ ਇਤਨੇ ਸਪਸ਼ਟ ਰੂਪ ਵਿਚ ਦਿੱਤਾ ਹੈ ਜੁ ਕਿਸੇ ਨੇ ਉਹ ਚੀਜ਼ ਨਾ ਵੇਖੀ ਹੋਵੇ ਤਾਂ ਵੀ ਉਸ ਦੇ ਰੰਗ-ਰੂਪ ਤੇ ਸੁਆਦ ਦਾ ਅੰਦਾਜ਼ਾ ਲਾ ਸਕਦਾ ਹੈ । ਇਕ ਪੂਰਾ ਅਧਿਆਇ ਹੀ ਭਾਰਤੀ ਰੁੱਖਾਂ ਤੇ ਫਲਾਂ ਬਾਰੇ ਲਿਖਿਆ ਗਿਆ ਹੈ ਜਿਸ ਵਿਚ ਇਬਨ-ਬਤੂਤਾ ਨੇ ਅੰਬ, ਕਟਹਲ, ਅਖ਼ਰੋਟ, ਜਾਮਨ ਮਹੂਆ, ਅਨਾਰ ਆਦਿਕ ਫਲਾਂ ਦੀ ਜਾਣਕਾਰੀ ਬਹੁਤ ਵਿਸਥਾਰ ਨਾਲ ਦਿੱਤੀ ਹੈ । ਨਮੂਨੇ ਦੇ ਰੂਪ ਵਿਚ ਅੰਬ ਦੇ ਬਾਰੇ ਉਸਦਾ ਵੇਰਵਾ ਇਸ ਪ੍ਰਕਾਰ ਹੈ–"ਹਿੰਦ ਵਿਚ ਇਕ ਫਲ ਅੰਬ ਹੁੰਦਾ ਹੈ । ਇਸ ਦਾ ਰੁੱਖ ਨਾਰੰਗੀ ਦੇ ਰੁੱਖ ਵਰਗਾ ਹੁੰਦਾ ਹੈ ਪਰ ਇਹ ਉਸ ਤੋਂ ਬਹੁਤ ਵੱਡਾ ਹੁੰਦਾ ਹੈ ਅਤੇ ਇਸ ਤੇ ਪੱਤੇ ਵੀ ਵਧੇਰੇ ਹੁੰਦੇ ਹਨ । ਇਸ ਦੀ ਛਾਂ ਸੰਘਣੀ ਹੁੰਦੀ ਹੈ...ਪੱਕਣ ਤੋਂ ਪਹਿਲਾਂ ਇਹ ਹਰਾ ਰਹਿੰਦਾ ਹੈ......ਜਦ ਇਹ (ਕੱਚਾ ਅੰਬ) ਡਿਗ ਪੈਂਦਾ ਹੈ ਤਾਂ ਇਸ ਦਾ ਅਚਾਰ ਬਣਾਂਦੇ ਹਨ......।"

ਮਹੁਏ ਦੇ ਸੰਬੰਧ ਵਿਚ ਇਹ ਲਿਖਦਾ ਹੈ–"ਇਸ ਦਾ ਰੁੱਖ ਬਹੁਤ ਵੱਡਾ ਹੁੰਦਾ ਹੈ...ਫਲ ਛੋਟੇ ਆਲੂ ਬੁਖ਼ਾਰੇ ਵਰਗਾ ਹੁੰਦਾ ਹੈ । ਉਹ ਬਹੁਤ ਮਿੱਠਾ ਹੁੰਦਾ ਹੈ...ਸੁੱਕੇ ਮਹੁਏ ਦਾ ਸੁਆਦ ਅੰਜੀਰ ਵਰਗਾ ਹੁੰਦਾ ਹੈ......" ਆਦਿਕ ।

ਫਲਾਂ ਤੋਂ ਛੁੱਟ ਇਬਨ-ਬਤੂਤਾ ਨੇ ਹਾੜੀ ਤੇ ਸਾਵਣੀ ਦੀ ਪੈਦਾਵਾਰ ਦਾ ਵੇਰਵਾ ਵੱਖੋ-ਵੱਖ ਕਰਕੇ ਪੇਸ਼ ਕੀਤਾ ਹੈ । ਖ਼ਰੀਫ਼ ਦੀ ਫ਼ਸਲ ਵਿਚ ਉਸਨੇ ਕੁਜ਼ਰੂ ਕਾਲ, ਸ਼ਾਮਾਖ, ਮਾਸ਼, ਮੂੰਗ, ਲੋਬੀਆ, ਮੋਠ ਆਦਿਕ ਦੀ ਬਿਜਾਈ ਤੇ ਕਟਾਈ ਆਦਿ ਦਾ ਹਿਸਾਬ ਵੀ ਦੱਸਿਆ ਹੈ । ਇਨ੍ਹਾਂ ਤੋਂ ਛੁੱਟ ਉਹ ਲਿਖਦਾ ਹੈ–

"ਇਸ ਦੇਸ਼ ਦੀ ਧਰਤੀ ਬਹੁਤ ਉਪਜਾਊ ਤੇ ਉੱਤਮ ਹੈ । ਚਾਵਲ ਸਾਲ ਵਿਚ ਤਿੰਨ ਵਾਰੀ ਬੀਜਿਆ ਜਾਂਦਾ ਹੈ ।

ਇਕ ਹੋਰ ਥਾਂ ਤੇ ਅਸੀਂ ਪੜ੍ਹਦੇ ਹਾਂ–"ਹਿੰਦ ਵਿਚ ਸਾਡੇ ਦੇਸ਼ (ਮੋਰੱਕੋ) ਦੇ ਰੁੱਖਾਂ ਵਿੱਚੋਂ ਬੇਰ ਤੋਂ ਛੁੱਟ ਹੋਰ ਕੋਈ ਰੁੱਖ ਨਹੀਂ ਮਿਲਦਾ । ਸਾਡੇ ਦੇਸ਼ ਦੇ ਮੁਕਾਬਲੇ ਵਿਚ ਏਥੋਂ ਦਾ ਬੇਰ ਬਹੁਤ ਵੱਡਾ ਤੇ ਮਿੱਠਾ ਹੁੰਦਾ ਹੈ ।" 'ਕਣਕ' ਅਤੇ 'ਪਾਨਾਂ' ਦੇ ਬਾਰੇ ਉਸਦੇ ਇਹ ਸ਼ਬਦ ਪੜ੍ਹਨ ਜੋਗ ਹਨ—"ਇਸ ਪ੍ਰਦੇਸ਼ (ਧਾਰ-ਮੱਧ ਪ੍ਰਦੇਸ਼) ਵਿਚ ਖੇਤੀ ਬਹੁਤ ਹੀ ਵਧੀਆ ਹੁੰਦੀ ਹੈ । ਖ਼ਾਸ ਤੌਰ ਤੇ 'ਕਣਕ' ਬਾਹਲੀ ਪੈਦਾ ਹੁੰਦੀ ਹੈ । ਏਥੋਂ 'ਪਾਨ' ਦੇਹਲੀ ਵੱਲ ਘੱਲੇ ਜਾਂਦੇ ਹਨ ।

ਇਸੇ ਤਰ੍ਹਾਂ ਮਾਲਾਬਾਰ ਦੀ ਪ੍ਰਸਿੱਧ ਉਪਜ 'ਕਾਲੀ ਮਿਰਚ' ਦਾ ਵਰਣਨ ਵੀ ਬੜਾ ਰੋਚਕ ਹੈ–

"ਇਹ (ਮਾਲਾਬਾਰ) ਕਾਲੀਆਂ ਮਿਰਚਾਂ ਦਾ ਦੇਸ਼ ਹੈ । ਕਾਲੀ ਮਿਰਚ ਦੀਆਂ ਝਾੜੀਆਂ ਅੰਗੂਰ ਦੀ ਵੇਲ ਵਰਗੀਆਂ ਹੁੰਦੀਆਂ ਹਨ ਅਤੇ ਉਨ੍ਹਾਂ ਦੀਆਂ ਵੇਲਾਂ ਨਾਰੀਅਲ ਦੇ ਰੁੱਖ ਤੇ ਚੜ੍ਹ ਜਾਂਦੀਆਂ ਹਨ । ਉਨ੍ਹਾਂ ਦੇ ਪੱਤੇ ਹਿੰਗ ਦੇ ਪੱਤਿਆਂ ਵਰਗੇ ਹੁੰਦੇ ਹਨ । ਉਸਦਾ ਫਲ ਛੋਟੇ-ਛੋਟੇ ਗੁੱਛਿਆਂ ਵਿਚ ਲਗਦਾ ਹੈ...ਉਨ੍ਹਾਂ ਨੂੰ ਤੋੜ ਕੇ ਚਟਾਈ ਤੇ ਸੁਕਾ ਲੈਂਦੇ ਹਨ...ਸੁੱਕਣ ਤੇ ਉਨ੍ਹਾਂ ਦਾ ਰੰਗ ਕਾਲਾ ਪੈ ਜਾਂਦਾ ਹੈ । ਸਾਡੇ ਦੇਸ ਦੇ ਲੋਕਾਂ ਦਾ ਵਿਚਾਰ ਹੈ ਜੁ ਇਨ੍ਹਾਂ ਨੂੰ ਅੱਗ ਵਿਚ ਭੁੰਨਦੇ ਹਨ ਪਰ ਇਹ ਗਲ ਠੀਕ ਨਹੀਂ ਹੈ ।"

ਮਾਲਾਬਾਰ ਦੇ ਹੀ ਕੁੰਜਾਕਰੀ ਦ੍ਵੀਪ ਵਿਚ ਪੈਦਾ ਹੋਣ ਵਾਲੀ ਦਾਲਚੀਨੀ ਤੇ ਬਕੁਮ (ਬ੍ਰਾਜ਼ੀਲ) ਦੀ ਪੈਦਾਵਾਰ ਦਾ ਵਰਣਨ ਵੀ ਇਬਨ-ਬਤੂਤਾ ਨੇ ਕੀਤਾ ਹੈ । ਇਸੇ ਤਰ੍ਹਾਂ ਸੇਂਮ ਦੀ ਫਲੀ, ਅਦਰਕ, ਫੁੱਲ ਗੋਭੀ ਆਦਿਕ ਹੋਰ ਪੈਦਾਵਾਰ ਦੀ ਜਾਣਕਾਰੀ ਵੀ ਉਚਿਤ ਰੂਪ ਵਿਚ ਦਿੱਤੀ ਗਈ ਹੈ ।

ਉਪਜ ਦੇ ਨਾਲ-ਨਾਲ 'ਇਬਨ ਬਤੂਤਾ ਦੀ ਭਾਰਤ-ਯਾਤ੍ਰਾ ਸਾਨੂੰ ਏਥੋਂ ਦੇ ਪਸ਼ੂਆਂ, ਨਦੀਆਂ, ਪਹਾੜਾਂ, ਰੇਗਿਸਤਾਨਾਂ ਤੇ ਜੰਗਲਾਂ ਆਦਿਕ ਪ੍ਰਾਕ੍ਰਿਤਕ ਤੱਤਾਂ ਦਾ ਵੀ ਜਾਣੂ ਬਣਾਂਦੀ ਹੈ । ਹਾਥੀ-ਘੋੜੇ, ਗਊ, ਬਕਰੀ, ਊਠ ਆਦਿਕ ਪਸ਼ੂਆਂ ਦਾ ਉੱਲੇਖ ਤਾਂ ਅਵਸਰ ਦੇ ਅਨੁਸਾਰ ਹੋਇਆ ਹੀ ਹੈ, ਗੈਂਡੇ, ਚੀਤੇ, ਸੂਅਰ ਆਦਿਕ ਜੰਗਲੀ ਜਨੌਰਾਂ ਦਾ ਵਰਣਨ ਵੀ ਇਸ ਯਾਤ੍ਰਾ ਵਿਚ ਮਿਲਦਾ ਹੈ । ਇਕ ਥਾਂ ਤੇ ਖ਼ੂਨ ਚੂਸਣ ਵਾਲੀਆਂ ਜੋਕਾਂ ਦਾ ਵੀ ਬੜਾ ਰੁਮਾਂਚਕਾਰੀ ਦ੍ਰਿਸ਼ ਵਿਖਾਇਆ ਗਿਆ ਹੈ ।

ਭਾਰਤ ਦੀਆਂ ਅਕਸਰ ਸਾਰੀਆਂ ਪ੍ਰਸਿੱਧ ਨਦੀਆਂ ਦਾ ਨਾਂ ਸਾਨੂੰ ਇਸ ਪੁਸਤਕ ਵਿਚ ਮਿਲ ਜਾਂਦਾ ਹੈ । ਸਿੰਧ, ਖ਼ੁਸ੍ਰਵਾਬਾਦ, ਸਰਸੁਤੀ (ਅਜਕਲ ਦੀ ਮਾਰਕੰਡ ਗੰਗਾ, ਜਮਨਾ, ਬ੍ਰਹਮਪੁਤ੍ਰ ਆਦਿਕ ਨਦੀਆਂ ਅਤੇ ਇਨ੍ਹਾਂ ਦੇ ਕੰਢੇ ਤੇ ਵੱਸੇ ਹੋਏ ਨਗਰ, ਇਨ੍ਹਾਂ ਅੰਦਰ ਚਲਣ ਵਾਲੀਆਂ ਬੇੜੀਆਂ ਤੇ ਜਹਾਜ਼ ਆਦਿਕ ਸਭ ਦਾ ਸੁੰਦਰ ਵਰਨਣ ਅਸੀਂ ਏਥੇ ਪੜ੍ਹਦੇ ਹਾਂ ।

ਸਿੰਧ ਨਦੀ ਦੀ ਯਾਤ੍ਰਾ ਤੇ ਉਸਦੇ ਪ੍ਰਬੰਧ ਦਾ ਤਾਂ ਇਬਨ-ਬਤੂਤਾ ਨੇ ਵਿਸ਼ੇਸ਼ ਹਾਲ ਦੱਸਿਆ ਹੀ ਹੈ, ਪਰ ਆਪਣੀ ਯਾਤ੍ਰਾ ਦੇ ਅਖ਼ੀਰਲੇ ਹਿੱਸੇ ਵਿੱਚ ਉਸਨੇ ਆਪਣੀ ਸਮੁੰਦਰੀ ਯਾਤ੍ਰਾ ਦਾ ਜਿਹੜਾ ਰੋਚਕ ਵਰਣਨ ਕੀਤਾ ਹੈ, ਉਹ ਪਾਠਕਾਂ ਲਈ ਬਹੁਤ ਹੀ ਗਿਆਨ-ਵਰਧਕ ਅਤੇ ਉਸ ਵੇਲੇ ਦੀਆਂ ਕਈ ਅਨੋਖੀਆਂ ਗੱਲਾਂ ਤੇ ਵੀ ਚਾਨਣ ਪਾਉਣ ਵਾਲਾ ਹੈ ।

ਹਿਮਾਲਾ ਪਹਾੜ ਦੇ ਕਈ ਹਿੱਸੇ, ਅਸਾਮ ਦੇ ਨਾਲ ਲਗਦੀਆਂ ਖਾਸੀ-ਜੈਂਤੀਆਂ ਆਦਿਕ ਪਹਾੜੀਆਂ ਅਤੇ ਪੰਜਾਬ ਦੇ ਉੱਤਰੀ ਭਾਗ ਦੀਆਂ ਪਹਾੜੀਆਂ ਦੇ ਨਾਂ ਦੱਸੇ ਬਿਨਾਂ ਹੀ ਇਬਨ-ਬਤੂਤਾ ਨੇ ਕਾਫ਼ੀ-ਪਰਿਚੈ ਦੇ ਦਿੱਤਾ ਹੈ । ਇਸੇ ਤਰ੍ਹਾਂ ਕਈ ਥਾਵਾਂ ਤੇ ਉਸ ਵੇਲੇ ਰੇਗਿਸਤਾਨ ਹੋਣ ਦਾ ਵੀ ਪਤਾ ਲਗਦਾ ਹੈ- "ਅਬੋਹਰ ਤੋਂ ਤੁਰ ਕੇ ਅਸੀਂ ਇਕ ਰੇਗਿਸਤਾਨ ਵਿਚ ਦਾਖ਼ਲ ਹੋਏ ... ਉਸ ਦੇ ਕੰਢੇ ਤੇ ਵੱਡੇ-ਵੱਡੇ ਪਹਾੜ ਸਨ ।"

ਇਸੇ ਤਰ੍ਹਾਂ ਭਿਅੰਕਰ ਜੰਗਲਾਂ ਤੇ ਘਾਟੀਆਂ ਨੂੰ ਵੀ ਇਬਨ-ਬਤੂਤਾ ਨੇ ਪਾਰ ਕੀਤਾ ਸੀ- "...ਓਥੋਂ ਨਿਕਲ ਕੇ ਮੈਂ ਇਕ ਘਾਟੀ ਵਿਚ ਪੁਜਿਆ ਜਿਹੜੀ ਜੰਗਲ ਨਾਲ ਢੱਕੀ ਹੋਈ ਸੀ । "ਉਸ ਘਾਟੀ ਤੋਂ ਨਿਕਲ ਕੇ ਇਬਨ-ਬਤੂਤਾ ਨੂੰ ਕਈ ਦਿਨ ਤਕ ਉਜਾੜ ਰਸਤਿਆਂ ਵਿਚ

ਭਟਕਣਾ ਪਿਆ। ਇਸ ਵਿਚਕਾਰ ਮਿਲਣ ਵਾਲੇ ਖੂਹਾਂ ਅਤੇ ਬਾਵੜੀਆਂ ਦਾ ਜੋ ਵਰਣਨ ਉਸਨੇ ਕੀਤਾ ਹੈ, ਉਸਨੂੰ ਪੜ੍ਹਕੇ ਉਸ ਵੇਲੇ ਦੀ ਜਲ-ਵਿਅਵਸਥਾ ਦਾ ਪਤਾ ਚੰਗੀ ਤਰ੍ਹਾਂ ਲਗ ਜਾਂਦਾ ਹੈ। ਉਸਨੇ ਲਿਖਿਆ ਹੈ ਕਿ ਥੋੜੀ-ਥੋੜੀ ਦੂਰੀ ਤੇ ਤਲਾ ਬਣੇ ਹੋਏ ਹਨ ਜਿਹੜੇ ਸੰਘਣੇ ਰੁੱਖਾਂ ਦੀ ਛਾਂ ਨਾਲ ਢੱਕੇ ਰਹਿੰਦੇ ਹਨ। ਇਕ ਬਾਂਵੜੀ (ਬਾਈਂ) ਦਾ ਰੋਚਕ ਵਰਣਨ ਇਸ ਤਰ੍ਹਾਂ ਹੈ–…("ਉਥੇ ਇਕ 'ਬਾਈ" (ਬਾਵੜੀ) ਵੀ ਸੀ ਜਿਸਦਾ ਅਰਥ ਉਨ੍ਹਾਂ ਦੀ ਭਾਸ਼ਾ ਵਿਚ ਚੌੜਾ ਖੂਹ ਹੁੰਦਾ ਹੈ। ਉਹ ਪੱਥਰ ਦੀ ਬਣੀ ਹੁੰਦੀ ਹੈ ਅਤੇ ਉਸ ਵਿਚ ਪਾਣੀ ਤਕ ਉਤਰਨ ਲਈ ਪੌੜੀਆਂ ਹੁੰਦੀਆਂ ਹਨ। ਕੁਝ ਵਿਚ ਪੱਥਰ ਦੇ ਗੁੰਬਦ, ਮਿਹਰਾਬ ਅਤੇ ਬੈਠਣ ਦੀਆਂ ਥਾਵਾਂ ਬਣੀਆਂ ਹੁੰਦੀਆਂ ਹਨ…।"

ਇਸ ਤਰ੍ਹਾਂ ਅਸੀਂ ਇਬਨ-ਬਤੂਤਾ ਦੀ ਭਾਰਤ ਯਾਤ੍ਰਾ ਰਾਹੀਂ ਤੁਗ਼ਲਕ-ਕਾਲ ਦੇ ਭਾਰਤ ਦਾ ਇਕ ਉਪਰੀ ਭੂਗੋਲਕ ਨਕਸ਼ਾ ਸਾਫ਼-ਸਾਫ਼ ਵੇਖ ਲੈਂਦੇ ਹਾਂ। ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਇਹ ਭੂਗੋਲਕ ਜਾਣਕਾਰੀ ਉਸ ਦੇ ਯਾਤ੍ਰਾ ਬ੍ਰਿਤਾਂਤ ਅੰਦਰ ਸੰਜੋਗ ਨਾਲ ਹੀ ਆ ਗਈ ਹੈ। ਜੇ ਇਬਨ-ਬਤੂਤਾ ਨੇ ਵਿਸ਼ੇਸ਼ ਰੂਪ ਵਿਚ ਭੂਗੋਲਕ ਦ੍ਰਿਸ਼ਟੀਕੋਣ ਹੀ ਸਾਮ੍ਹਣੇ ਰੱਖਿਆ ਹੁੰਦਾ, ਤਦ ਤਾਂ ਭਾਰਤ ਦੀ ਉਸ ਵੇਲੇ ਦੀ ਤਸਵੀਰ ਹੋਰ ਵੀ ਚੰਗੀ ਤਰ੍ਹਾਂ ਉਭਰ ਆਉਂਦੀ।

## ਰਾਜਨੀਤਕ ਅਵਸਥਾ ਅਤੇ ਸ਼ਾਸਨ-ਪ੍ਰਬੰਧ

ਇਬਨ-ਬਤੂਤਾ ਭਾਰਤ ਵਿਚ ਆ ਕੇ ਉਸ ਵੇਲੇ ਦੇ ਸੁਲਤਾਨ ਦੇ ਦਰਬਾਰ ਵਿਚ ਅੱਠ-ਨੌਂ ਸਾਲ ਤਕ ਰਿਹਾ ਤੇ ਮਗਰੋਂ ਵੀ ਉਸੇ ਵਲੋਂ ਚੀਨ ਵਿਚ ਰਾਜਦੂਤ ਬਣਾ ਕੇ ਘਲਿਆ ਗਿਆ। ਇਸ ਲਈ ਉਸ ਵੇਲੇ ਦੀ ਰਾਜਨੀਤੀ ਨਾਲ ਉਸ ਦਾ ਸਿੱਧਾ ਸੰਬੰਧ ਰਿਹਾ। ਉਸ ਵੇਲੇ ਦੇ ਸ਼ਾਸਨ-ਪ੍ਰਬੰਧ ਦਾ ਤਾਂ ਉਹ ਆਪ ਹੀ ਕਈ ਸਾਲ ਤਕ ਇਕ ਅਧਿਕਾਰੀ ਅਰਥਾਤ (ਨਿਆਂ-ਕਰਤਾ) ਬਣ ਕੇ ਰਿਹਾ ਤੇ ਕਈ ਲੜਾਈਆਂ ਵਿਚ ਵੀ ਉਸ ਨੇ ਹਿੱਸਾ ਲਿਆ ਸੀ। ਇਸ ਕਰਕੇ ਉਸ ਨੇ ਚੌਦ੍ਹਵੀਂ ਸਦੀ ਦੇ ਭਾਰਤ ਦੀ ਜਿਹੜੀ ਰਾਜਨੀਤਕ ਤਸਵੀਰ ਪੇਸ਼ ਕੀਤੀ ਹੈ, ਉਸ ਵਿਚ ਬਹੁਤ ਸਾਰੀ ਸਚਾਈ ਹੈ। ਹਾਂ, ਮੁਹੰਮਦ ਤੁਗ਼ਲਕ ਤੋਂ ਪਹਿਲਾਂ ਸੁਲਤਾਨਾਂ ਜਾਂ ਰਾਜਵੰਸ਼ਾਂ ਦਾ ਜੋ ਕੁਝ ਵੀ ਹਾਲ ਇਬਨ-ਬਤੂਤਾ ਨੇ ਦੱਸਿਆ ਹੈ, ਉਸਦਾ ਕਾਫ਼ੀ ਅੰਸ਼ ਵਿਸ਼ਵਾਸੀ ਵਿਅਕਤੀਆਂ ਕੋਲੋਂ ਸੁਣਕੇ ਹੀ ਲਿਖਿਆ ਗਿਆ ਹੈ। ਪਰ ਜਿਹੜੀਆਂ ਘਟਨਾਵਾਂ ਉਸ ਦੀਆਂ ਅੱਖਾਂ ਅੱਗੇ ਵਾਪਰੀਆਂ ਜਾਂ ਜਿਹੜੇ ਪ੍ਰਬੰਧ-ਕਾਰਜਾਂ ਦਾ ਉਸਨੂੰ ਨਿਜੀ ਅਨੁਭਵ ਪ੍ਰਾਪਤ ਹੋਇਆ, ਉਸ ਬਾਰੇ ਸੰਦੇਹ ਕਰਨ ਦੀ ਗੁੰਜਾਇਸ਼ ਨਹੀਂ ਹੈ।

ਸਭ ਤੋਂ ਪਹਿਲਾਂ ਅਸੀਂ ਉਸ ਸਮੇਂ ਦੇ ਸ਼ਾਸਨ-ਤੰਤ੍ਰ ਅਤੇ ਪ੍ਰਬੰਧ ਦੀ ਪੜਚੋਲ ਕਰਕੇ ਵੇਖੀਏ ਤਾਂ ਸਾਨੂੰ ਸਪਸ਼ਟ ਪਤਾ ਲਗ ਜਾਵੇਗਾ ਕਿ ਉਸ ਵੇਲੇ ਭਾਰਤ ਅੰਦਰ ਰਾਜਤੰਤ੍ਰ ਦੀ ਸ਼ਾਸਨ-ਪੱਧਤੀ ਲਾਗੂ ਸੀ। ਸਭ ਤੋਂ ਵੱਡਾ ਸ਼ਾਸਕ ਸੁਲਤਾਨ ਸੀ ਜਿਹੜਾ ਵੰਸ਼-ਕ੍ਰਮ ਦੇ ਅਨੁਸਾਰ ਗੱਦੀ ਤੇ ਬੈਠਦਾ ਸੀ ਜਾਂ ਅਧਿਕਾਰੀਆਂ ਅਤੇ ਰਾਜਸੇਵਕਾਂ ਵਿਚੋਂ ਜਦ ਕਦੀ ਕੋਈ ਸ਼ਕਤੀ ਦੇ ਸਹਾਰੇ ਸੁਲਤਾਨ ਦਾ ਕਤਲ ਕਰਕੇ ਜਾਂ ਉਸ ਨੂੰ ਜਿਤ ਕੇ ਰਾਜਗੱਦੀ ਤੇ ਅਧਿਕਾਰ ਕਰ ਲੈਂਦਾ ਸੀ, ਓਹੀ ਪ੍ਰਧਾਨ ਸ਼ਾਸਕ (ਸੁਲਤਾਨ) ਬਣ ਬਹਿੰਦਾ ਸੀ।

ਸੁਲਤਾਨ ਆਪਣਾ ਸ਼ਾਸਨ ਵਜ਼ੀਰਾਂ ਤੇ ਨਾਇਬ-ਵਜ਼ੀਰਾਂ ਦੀ ਸਹਾਇਤਾ ਨਾਲ ਚਲਾਉਂਦਾ

ਸੀ । ਪ੍ਰਧਾਨ ਵਜ਼ੀਰ ਹੋਰ ਵਜ਼ਾਰਤਾਂ ਦੇ ਕੰਮਾਂ ਦੀ ਦੇਖਭਾਲ ਕਰਦਾ ਸੀ ਅਤੇ ਹਰ ਵੇਲੇ ਦਰਬਾਰ ਵਿਚ ਹਾਜ਼ਰ ਰਹਿੰਦਾ ਸੀ । ਸੁਲਤਾਨ ਦੀ ਗ਼ੈਰਹਾਜ਼ਰੀ ਵਿਚ ਓਹੀ ਸਾਰੇ ਕੰਮ ਚਲਾਉਂਦਾ ਸੀ ਅਤੇ ਸੁਲਤਾਨ ਨਾਲ ਤਾਲ-ਮੇਲ ਰਖਦਾ ਹੋਇਆ, ਸ਼ਾਸਨ-ਸਬੰਧੀ ਸਾਰੀਆਂ ਕਾਰਵਾਈਆਂ ਦੀ ਸੂਚਨਾ ਉਸਨੂੰ ਦੇਂਦਾ ਰਹਿੰਦਾ ਸੀ । ਨਾਇਬ ਵਜ਼ੀਰ ਵੱਖ-ਵੱਖ ਵਿਭਾਗਾਂ ਨੂੰ ਸੰਭਾਲਦੇ ਸਨ ਜਿਵੇਂ ਕਿ ਵਪਾਰ, ਨਿਆਂ, ਸੈਨਾ, ਵਿਦੇਸ਼ੀਆਂ ਨਾਲ ਤਾਲ-ਮੇਲ ਅਤੇ ਕਰਾਂ ਦੀ ਉਗਰਾਹੀ ਦਾ ਹਿਸਾਬ ਆਦਿਕ । ਇਨ੍ਹਾਂ ਵਿਭਾਗਾਂ ਦੇ ਬਾਰੇ ਸਾਨੂੰ ਉਸ ਵੇਲੇ ਦੀ ਕਾਫ਼ੀ ਜਾਣਕਾਰੀ ਮਿਲਦੀ ਹੈ । ਜਦ ਇਬਨ-ਬਤੂਤਾ ਉਸਨੂੰ ਮਿਲਣ ਵਾਲੀ ਆਰਥਕ ਸਹਾਇਤਾ ਦੇ ਭੁਗਤਾਨ ਦਾ ਵਰਣਨ ਕਰਦਾ ਹੈ । ਉਸਨੇ ਦੱਸਿਆ ਹੈ ਜੁ ਜਿਸ ਆਦਮੀ ਨੂੰ ਸੁਲਤਾਨ ਕੋਈ ਆਰਥਿਕ ਸਹਾਇਤਾ ਜਾਂ ਅਨੁਦਾਨ ਆਦਿਕ ਪ੍ਰਦਾਨ ਕਰਦਾ ਹੈ, ਪਹਿਲਾਂ ਉਸਦੇ ਨਾਂ ਸੁਲਤਾਨ ਵੱਲੋਂ ਇਕ ਆਗਿਆ-ਪੱਤਰ (ਖ਼ੱਤ-ਇ-ਖ਼ੁਰਦ) ਜਾਰੀ ਕੀਤਾ ਜਾਂਦਾ ਹੈ । ਉਸ ਆਗਿਆ-ਪੱਤਰ ਤੇ ਫਿਰ ਨੰਬਰਵਾਰ 'ਖ਼ਰੀਤਾਦਾਰ' (ਕਾਗਜ਼-ਕਲਮ ਰੱਖਣ ਵਾਲੇ) ਦੁਵੈਦਾਰੀਆ (ਦਵਾਤ ਰੱਖਣ ਵਾਲੇ) ਦੇ ਦਸਤਖ਼ਤ ਹੁੰਦੇ ਸਨ । ਇਸ ਦੇ ਪਿੱਛੋਂ ਵਜ਼ਾਰਤ ਵਿਭਾਗ ਵਿਚ ਉਸ ਆਗਿਆ ਪੱਤਰ ਦੀ ਨਕਲ ਕੀਤੀ ਜਾਂਦੀ ਸੀ । ਓਥੋਂ ਇਹ ਪੱਤ੍ਰ ਨਿਯੰਤ੍ਰਣ (ਕੰਟਰੋਲ) ਵਿਭਾਗ ਵਿਚ ਰਜਿਸਟਰੀ ਕਰਨ ਵਾਸਤੇ ਘਲਿਆ ਜਾਂਦਾ ਸੀ । ਤਦ-ਨਰੀਖਣ-ਵਿਭਾਗ ਉਸ ਪੱਤਰ ਦੀ ਪੜਤਾਲ ਕਰਕੇ ਵਜ਼ੀਰ ਕੋਲ ਘਲ ਦੇਂਦਾ ਸੀ ਅਤੇ ਵਜ਼ੀਰ ਉਸ ਪੱਤਰ ਨੂੰ ਆਪਣੇ ਕੋਲ ਰਖਕੇ ਉਸ ਦੀ ਥਾਂ ਤੇ ਇਕ 'ਪਰਵਾਨਾ' ਖ਼ਜ਼ਾਨਚੀ ਦੇ ਨਾਂ ਜਾਰੀ ਕਰਦਾ ਸੀ ਜੁ ਫਲਾਣੇ ਆਦਮੀ ਨੂੰ ਇਤਨੀ ਰਕਮ ਦੇ ਦਿੱਤੀ ਜਾਵੇ । ਵਜ਼ੀਰ ਉਸ ਪਰਵਾਨੇ ਦੀ ਨਕਲ ਆਪਣੇ ਵਿਭਾਗ ਵਿਚ ਰਖਕੇ ਅਸਲ ਆਗਿਆ-ਪੱਤਰ ਵਾਪਸ ਸੁਲਤਾਨ ਵਲ ਘਲ ਦੇਂਦਾ ਸੀ ।

ਇਸ ਵੇਰਵੇ ਤੋਂ ਸਪਸ਼ਟ ਹੋ ਜਾਂਦਾ ਹੈ ਜੁ ਵੱਖ-ਵੱਖ ਵਜ਼ਾਰਤਾਂ ਦੇ ਕੰਮ ਦੀ ਆਖ਼ਰੀ ਪਰਵਾਨਗੀ ਵਜ਼ੀਰ ਹੀ ਦੇਂਦਾ ਸੀ ਅਤੇ ਕਾਰਵਾਈ ਵਿਚ ਪੂਰੀ ਸਾਵਧਾਨੀ ਵਰਤੀ ਜਾਂਦੀ ਸੀ । ਇਨ੍ਹਾਂ ਤੋਂ ਛੁੱਟ, ਸੁਲਤਾਨ ਕੋਲ ਹਰ ਵੇਲੇ ਰਹਿਣ ਵਾਲੇ ਹੋਰ ਅਧਿਕਾਰੀ, ਜਿਨ੍ਹਾਂ ਦਾ ਸ਼ਾਸਨ ਪ੍ਰਬੰਧ ਵਿਚ ਮੁੱਖ ਹੱਥ ਰਹਿੰਦਾ ਸੀ, ਉਹ ਸਨ–ਕਾਜ਼ੀ-ਉਲ-ਕੁੱਜ਼ਾਤ (ਮੁੱਖ ਨਿਆਇਆਧੀਸ਼) ਖ਼ਤੀਬ ਉਲ-ਖ਼ੁਤਬਾ (ਮੁਖ ਉਪਦੇਸ਼ਕ, ਜਿਸਨੂੰ ਅਸੀਂ ਰਾਜਗੁਰੂ ਦੀ ਥਾਂ ਤੇ ਮੰਨ ਸਕਦੇ ਹਾਂ), ਵਜ਼ੀਰ ਦੇ ਨਾਲ-ਨਾਲ ਰਹਿਣ ਵਾਲੇ ਕੁੱਤਾਬ (ਸਕੱਤਰ ਜਾਂ ਸਚਿਵ), ਵਕੀਲੁੱਦਾਰ (ਸਭਾ ਸਚਿਵ) ਕੁਝ ਹੋਰ ਕਾਜ਼ੀ (ਨਿਆਂ ਕਰਤਾ) ਆਦਿਕ ।

ਇਹ ਗੱਲ ਬਹੁਤ ਧਿਆਨ ਦੇਣ ਜੋਗ ਹੈ ਜੁ ਉਸ ਵੇਲੇ ਦੇ ਸ਼ਾਸਨ-ਪ੍ਰਬੰਧ ਵਿਚ ਇਸਲਾਮ ਧਰਮ ਦੇ ਵਿਸ਼ੇਸ਼ ਵਿਦਵਾਨਾਂ, ਇਮਾਮਾਂ, ਸ਼ੇਖ਼ਾਂ, ਅਤੇ ਉਪਦੇਸ਼ਕਾਂ ਆਦਿਕ ਦਾ ਬਹੁਤ ਹੱਥ ਹੁੰਦਾ ਸੀ । ਹਰ ਗਲ ਵਿਚ ਫ਼ਕੀਰ, ਕਾਜ਼ੀ, ਖ਼ਤੀਬ, ਸੂਫ਼ੀ ਅਤੇ ਸ਼ੇਖ਼ ਅਦਿਕ ਦਾ ਮਤ ਪ੍ਰਧਾਨ ਹੁੰਦਾ ਸੀ । ਸੁਲਤਾਨ ਨਾ ਤਾਂ ਉਨ੍ਹਾਂ ਦੀ ਹਸਤੀ ਨੂੰ ਵੰਗਾਰ ਸਕਦਾ ਸੀ, ਨਾ ਹੀ ਉਨ੍ਹਾਂ ਦੇ ਆਖੇ ਨੂੰ ਮੋੜ ਸਕਦਾ ਸੀ ।

ਉਸ ਵੇਲੇ ਸਾਰੇ ਸ਼ਾਸਨ-ਖੇਤਰ ਤੇ ਸੁਲਤਾਨ ਦੀ ਆਗਿਆ-ਚਲਦੀ ਸੀ ਪਰ ਸਾਰੇ ਪ੍ਰਾਂਤਾਂ ਅਤੇ ਮੁੱਖ ਨਗਰਾਂ ਜਾਂ ਕਿੱਲਿਆਂ ਅੰਦਰ ਸੁਲਤਾਨ ਦੇ ਵਿਸ਼ੇਸ਼ ਪ੍ਰਤੀਨਿਧੀ ਹੀ ਸ਼ਾਸਨ ਦਾ ਕੰਮ ਚਲਾਂਦੇ

ਸਨ । ਇਹ ਪ੍ਰਤੀਨਿਧੀ ਬਹੁਤਾ 'ਅਮੀਰ' (ਰਾਜਪਾਲ) ਅਖਾਉਂਦਾ ਸੀ । ਇਨ੍ਹਾਂ ਅਮੀਰਾਂ ਦੀ ਸ਼ਾਨ ਸ਼ੌਕਤ ਤੇ ਕਾਰਜ ਵਿਧੀ ਵੀ ਸੁਲਤਾਨ ਦੇ ਸਮਾਨ ਹੀ ਸੀ । ਮੁਲਤਾਨ ਦੇ ਅਮੀਰ ਦੇ ਬਾਰੇ ਅਸੀਂ ਪੜ੍ਹਦੇ ਹਾਂ—

ਮੁਲਤਾਨ ਦਾ ਅਮੀਰ ਕੁਤਬੁਲਮੁਲਕ ਬਹੁਤ ਜੋਗ ਅਮੀਰ ਸੀ...ਉਹ ਇਕ ਵੱਡੇ ਚਬੂਤਰੇ (ਮੰਚ) ਤੇ ਬੈਠਾ ਸੀ ਜਿਸ ਤੇ ਵੱਡੇ-ਵੱਡੇ ਕਾਲੀਨ ਵਿਛੇ ਹੋਏ ਸਨ । ਉਸਦੇ ਕੋਲ ਹੀ ਕਾਜ਼ੀ ਖ਼ਤੀਬ ਬੈਠੇ ਸਨ । ਸੈਨਾ ਦੇ ਵੱਡੇ-ਵੱਡੇ ਅਧਿਕਾਰੀ ਉਸਦੇ ਸੱਜੇ ਤੇ ਖੱਬੇ ਪਾਸੇ ਖਲੋਤੇ ਸਨ ਆਦਿਕ । ਇਨ੍ਹਾਂ ਅਮੀਰਾਂ ਨੂੰ ਆਪਣੇ ਪ੍ਰਦੇਸ਼ ਤੋਂ ਉਗਰਾਹੇ ਗਏ ਕਰ ਦਾ ਵੀਹਵਾਂ ਹਿੱਸਾ ਵੇਤਨ ਦੇ ਰੂਪ ਵਿਚ ਮਿਲਦਾ ਸੀ । ਇਸੇ ਤਰ੍ਹਾਂ ਨਗਰਾਂ ਜਾਂ ਪ੍ਰਦੇਸ਼ਾਂ ਦਾ ਸ਼ਾਸਨ ਚਲਾਉਣ ਵਾਲੇ ਅਧਿਕਾਰੀ ਆਪਣੀ ਅਲਗ ਸੈਨਾ ਰਖਦੇ ਸਨ ਜੋ ਰਖਿਆ-ਦਲ ਦਾ ਹੀ ਇਕ ਰੂਪ ਹੁੰਦੀ ਸੀ ।

ਪਿੰਡਾਂ ਦਾ ਸ਼ਾਸਨ ਨਗਰਾਂ ਤੋਂ ਵਖਰੇ ਢੰਗ ਦਾ ਸੀ । ਕਿਸੇ ਵੀ ਵੱਡੇ ਨਗਰ ਦੇ ਆਲੇ ਦੁਆਲੇ ਦੇ ਪਿੰਡ ਸੌ-ਸੌ ਦੇ ਸਮੁੱਦਾਇ ਵਿਚ ਵੰਡੇ ਜਾਂਦੇ ਸਨ । ਸੌ ਪਿੰਡਾਂ ਦੇ ਉਸ ਸੁਮਾਦਇ ਨੂੰ 'ਸਦੀ'' ਆਖਿਆ ਜਾਂਦਾ ਸੀ । ਏਥੇ ਇਹ ਗੱਲ ਵਿਸ਼ੇਸ਼ ਰੂਪ ਵਿਚ ਚੇਤੇ ਰੱਖਣ ਵਾਲੀ ਹੈ ਜੁ ਉਸ ਵੇਲੇ ਸਭ ਵੱਡੀਆਂ ਥਾਵਾਂ ਤੇ ਇਸਲਾਮੀ ਸ਼ਾਸਨ ਹੋਣ ਦੇ ਕਾਰਨ ਨਗਰਾਂ, ਕਿੱਲਿਆਂ ਆਦਿਕ ਵਿਚ ਮੁਸਲਮਾਨਾਂ ਦੀ ਬਹੁ-ਗਿਣਤੀ ਸੀ ਤੇ ਸ਼ਾਸਨ-ਅਧਿਕਾਰ ਵੀ ਉਨ੍ਹਾਂ ਦੇ ਹੀ ਹਥ ਵਿਚ ਰਹਿੰਦੇ ਸਨ । ਹਿੰਦੂ ਜਨਤਾ ਪਿੰਡਾਂ ਵਿਚ ਫੈਲੀ ਹੋਈ ਸੀ । ਇਸ ਲਈ ਪਿੰਡਾਂ ਵਿਚੋਂ ਕਰ ਆਦਿਕ ਉਗਰਾਹੁਣ ਅਤੇ ਸ਼ਾਂਤੀ ਸਥਾਪਤ ਕਰਨ ਦੀ ਜ਼ਿਮੇਂਦਾਰੀ ਹਿੰਦੂ ਅਧਿਕਾਰੀਆਂ ਨੂੰ ਸੌਂਪੀ ਜਾਂਦੀ ਸੀ । ਹਰ 'ਸਦੀ' (ਸੌ ਪਿੰਡਾਂ ਦੇ ਸਮੁਦਾਇ) ਵਿਚ ਦੋ ਹਿੰਦੂ ਅਧਿਕਾਰੀ ਹੁੰਦੇ ਸਨ- ਇਕ 'ਚੌਧਰੀ ਅਤੇ ਦੂਜਾ 'ਮੁਤਮੱਰਿਫ਼' । ਇਨ੍ਹਾਂ ਦੋਹਾਂ ਦੇ ਉੱਪਰ ਇਕ ਮੁਸਲਮਾਨ ਅਧਿਕਾਰੀ 'ਹਾਕਿਮ' ਸੁਲਤਾਨ ਵੱਲੋਂ ਲਾਇਆ ਜਾਂਦਾ ਸੀ । ਇਸੇ ਤਰ੍ਹਾਂ ਕਈ 'ਸਦੀਆਂ' ਦੇ ਹਾਕਿਮ ਇਕ ਹੋਰ ਵੱਡੇ ਅਧਿਕਾਰੀ 'ਆਮਿਲ' ਦੇ ਅਧੀਨ ਹੁੰਦੇ ਸਨ ।

ਇਸ ਤਰ੍ਹਾਂ ਪਤਾ ਲਗਦਾ ਹੈ ਕਿ ਉਸ ਵੇਲੇ ਸ਼ਹਿਰੀ ਸ਼ਾਸਨ 'ਅਮੀਰ' ਅਤੇ ਪੇਂਡੂ ਪ੍ਰਬੰਧ 'ਆਮਿਲ' ਦੇ ਹੱਥਾਂ ਵਿਚ ਹੁੰਦਾ ਸੀ । ਹਰ ਪ੍ਰਕਾਰ ਦੇ ਅਜਿਹੇ ਅਧਿਕਾਰੀ ਉਗ੍ਰਾਹੀ ਦਾ ਕੁਝ ਹਿੱਸਾ ਪ੍ਰਾਪਤ ਕਰਦੇ ਸਨ । ਇਹ ਗੱਲ ਵੀ ਵਿਚਾਰ-ਜੋਗ ਹੈ ਜੁ ਉਸ ਵੇਲੇ ਦੇ ਪਿੰਡਾਂ ਦਾ ਸ਼ਾਸਨ ਬਹੁਤ ਹੀ ਨਿਕੰਮਾ ਅਤੇ ਅਰਾਜਕਤਾ ਭਰਿਆ ਸੀ । ਕਾਰਨ ਇਹ ਸੀ ਜੁ ਨਗਰਾਂ ਤਕ ਤਾਂ ਸੁਲਤਾਨ ਦੀ ਸੈਨਾਂ ਅਤੇ ਹੋਰ ਅਧਿਕਾਰੀਆਂ ਦੀ ਸਿੱਧੀ ਪਹੁੰਚ ਹੋ ਸਕਦੀ ਸੀ ਪਰ ਪਿੰਡਾਂ ਵਿੱਚ ਉਥੋਂ ਦੇ ਨਾਮ-ਮਾਤਰ ਦੇ ਅਧਿਕਾਰੀ ਹੀ ਸਭ ਕੁਝ ਸਨ । ਉਨ੍ਹਾਂ ਕੋਲ ਨਾ ਤਾਂ ਸ਼ਾਸਨ-ਸੁਧਾਰ ਦੇ ਕੋਈ ਸਾਧਨ ਸਨ ਅਤੇ ਨਾ ਹੀ ਇਤਨੀ ਸ਼ਕਤੀ ਸੀ ਜੁ ਕੋਈ ਮਜ਼ਬੂਤ ਕਦਮ ਚੁਕ ਸਕਣ । ਇਬਨ-ਬਤੂਤਾ ਨੇ ਆਪਣੇ ਯਾਤ੍ਰਾ-ਬ੍ਰਿਤਾਂਤ ਵਿਚ ਭਾਰਤ ਦੇ ਪਿੰਡਾਂ ਦੀ ਉਸ ਵੇਲੇ ਦੀ ਦੁਖ ਭਰੀ ਹਾਲਤ ਵੱਲ ਕਈ ਥਾਂ ਤੇ ਸੰਕੇਤ ਕੀਤਾ ਹੈ । ਕਾਲ, ਭੁਖਮਰੀ ਜਾਂ ਬੀਮਾਰੀ ਦੇ ਕਾਰਨ ਪਿੰਡਾਂ ਦੇ ਪਿੰਡ ਉਜੜ ਜਾਂਦੇ ਸਨ । ਇਬਨ-ਬਤੂਤਾ ਲਿਖਦਾ ਹੈ–

"ਮੈਨੂੰ ਕੁਝ ਕੁ ਖ਼ੁਰਾਸਾਨੀ ਵਿਦਿਆਰਥੀਆਂ ਨੇ ਦੱਸਿਆ ਕਿ ਜਦ ਉਹ ਅਕਰੋਹਾ (ਅਗਰੋਹਾ, ਹਿਸਾਰ ਤੋਂ 13 ਮੀਲ ਦੂਰ) ਵਿਚ, ਜਿਹੜਾ ਹਾਂਸੀ ਅਤੇ ਸਰਸੁਤੀ ਦੇ ਵਿਚਕਾਰ ਹੈ,

ਦਾਖ਼ਲ ਹੋਏ ਤਾਂ ਉਨ੍ਹਾਂ ਨੂੰ ਸਾਰਾ ਨਗਰ ਉਜਾੜ ਮਿਲਿਆ। ਉਹ ਰਾਤ ਬਿਤਾਉਣ ਲਈ ਇਕ ਘਰ ਵਿਚ ਚਲੇ ਗਏ। ਉਸ ਘਰ ਦੀ ਇਕ ਕੋਠੜੀ ਅੰਦਰ ਇਕ ਆਦਮੀ ਅੱਗ ਬਾਲ ਕੇ ਇਕ ਹੋਰ ਆਦਮੀ ਦੀ ਟੰਗ ਨੂੰ ਭੁੰਨ-ਭੁੰਨ ਕੇ ਖਾ ਰਿਹਾ ਸੀ।''

ਇਹ ਤਾਂ ਭੁਖਮਰੀ ਦਾ ਇਕ ਨਮੂਨਾ ਸੀ। ਪਿੰਡਾਂ ਵਿਚ ਫੈਲੀ ਅਰਾਜਕਤਾ ਦਾ ਪਤਾ ਇਸ ਗਲ ਤੋਂ ਲਗਦਾ ਹੈ ਕਿ ਜਦੋਂ ਇਬਨ-ਬਤੂਤਾ ਨੇ ਦੇਹਲੀ ਦੇ ਬਹੁਤ ਨੇੜੇ ਦੇ ਹੀ ਇਕ ਸਥਾਨ 'ਜਲਾਲੀ' ਦੀ ਯਾਤ੍ਰਾ ਕੀਤੀ ਤਾਂ ਰਸਤੇ ਵਿਚ ਉਸ ਨੂੰ ਬਹੁਤ ਔਕੜਾਂ ਸਹੇੜਨੀਆਂ ਪਈਆਂ। ਜਦ ਰਾਜਧਾਨੀ ਦੇ ਨੇੜੇ ਦੇ ਪਿੰਡਾਂ ਦੇ ਰਸਤੇ ਹੀ ਸੁਖਾਲੇ ਨਹੀਂ ਸਨ ਤਾਂ ਦੂਰ-ਦੂਰ ਦੀਆਂ ਥਾਵਾਂ ਬਾਰੇ ਕੀ ਆਖਿਆ ਜਾ ਸਕਦਾ ਹੈ।

ਹਾਂ, ਉਸ ਵੇਲੇ ਦੇ ਸੁਲਤਾਨ ਦੀ ਸੈਨਕ ਸ਼ਕਤੀ ਅਤੁੱਲ ਸੀ। ਵੈਸੇ ਤਾਂ ਹਰ ਪ੍ਰਾਂਤ ਦੇ ਸ਼ਾਸਕ ਕੋਲ ਆਪਣੀ-ਆਪਣੀ ਸੈਨਾ ਹੁੰਦੀ ਸੀ ਪਰ ਸੁਲਤਾਨ ਦੀ ਸੈਨਾ ਉਨ੍ਹਾਂ ਸਭਨਾ ਤੋਂ ਵਧੇਰੇ ਗਿਣਤੀ ਅਤੇ ਸ਼ਕਤੀ ਵਾਲੀ ਸੀ। ਅਸੀਂ ਵੇਖਦੇ ਹਾਂ ਜਦ ਇਬਨ-ਬਤੂਤਾ ਮੁਲਤਾਨ ਦੇ 'ਅਮੀਰ' ਕੋਲ ਪੁਜਿਆ ਤਾਂ ਉਹ ਆਪਣੀ ਸੈਨਾ ਵਿਚ ਭਰਤੀ ਹੋਣ ਲਈ ਉਮੀਦਵਾਰਾਂ ਦੀ ਜਾਂਚ-ਪੜਤਾਲ ਕਰ ਰਿਹਾ ਸੀ। ਇਸ ਤੋਂ ਹੀ ਪਤਾ ਲਗ ਜਾਂਦਾ ਹੈ ਜੁ ਉਸ ਵੇਲੇ ਦੇ ਸ਼ਾਸਕਾਂ ਵਲੋਂ ਸੈਨਾ ਨੂੰ ਕਿਤਨਾ ਮਹੱਤਵ ਦਿੱਤਾ ਜਾਂਦਾ ਸੀ ਕਿ ਉਹ ਆਪ ਇਸ ਬਾਰੇ ਪੁੱਛ-ਗਿੱਛ ਕਰਕੇ ਤੇ ਪਰੀਖਿਆ ਲੈ ਕੇ ਸੈਨਿਕਾਂ ਨੂੰ ਭਰਤੀ ਕਰਦੇ ਸਨ। ਜਿਹੜਾ ਆਦਮੀ ਘੋੜਸਵਾਰ ਸੈਨਾ ਵਿਚ ਭਰਤੀ ਹੋਣਾ ਚਾਹੁੰਦਾ ਸੀ, ਉਸ ਨੂੰ ਘੋੜੇ ਤੇ ਸਵਾਰ ਹੋ ਕੇ ਇਕ ਵਿਸ਼ੇਸ਼ ਨੀਅਤ ਥਾਂ ਤੋਂ ਨਸਦੇ ਹੋਏ, ਆਪਣੀ ਬਰਛੀ ਨਾਲ ਇਕ ਮੁੰਦਰੀ ਨੂੰ ਨਿਸ਼ਾਨਾ ਬਣਾਣਾ ਪੈਂਦਾ ਸੀ, ਜਿਹੜੀ ਕੁਝ ਦੂਰੀ ਤੇ ਦੀਵਾਰ ਨਾਲ ਲਮਕੀ ਹੋਈ ਹੁੰਦੀ ਸੀ। ਪੈਦਲ ਸੈਨਾ ਵਿਚ ਭਰਤੀ ਹੋਣ ਦੇ ਇੱਛਕ ਵਿਅਕਤੀ ਨੂੰ ਆਪਣੀ ਤਾਕਤ ਦਾ ਨਮੂਨਾ ਇਕ ਬਰਛੇ ਨਾਲ ਨਿਸ਼ਾਨਾ ਬੰਨ੍ਹ ਕੇ ਵਿਖਾਉਣਾ ਪੈਂਦਾ ਸੀ। ਉਹ ਜਿੰਨੀ ਵਧ ਦੂਰੀ ਤਕ ਬਰਛਾ ਸੁਟ ਸਕਦਾ ਸੀ, ਉਸਦਾ ਵੇਤਨ ਉਸੇ ਹਿਸਾਬ ਨਾਲ ਉਨਾ ਵੱਧ ਰਖਿਆ ਜਾਂਦਾ ਸੀ। ਇਸੇ ਤਰ੍ਹਾਂ ਸੈਨਾ ਦੇ ਹਰ ਵਿਭਾਗ ਵਿਚ ਭਰਤੀ ਹੋਣ ਲਈ ਵੱਖ-ਵੱਖ ਪਰੀਖਿਆਵਾਂ ਹੁੰਦੀਆਂ ਸਨ।

ਸੈਨਾ ਦੀ ਸਿਖਲਾਈ ਅਤੇ ਸੁਰੱਖਿਆ ਲਈ ਉਸ ਵੇਲੇ ਕਿੱਲੇ-ਬੰਦੀ ਦਾ ਬਹੁਤ ਮਹੱਤਵ ਸੀ। ਗਵਾਲੀਅਰ, ਦੌਲਤਾਬਾਦ ਅਤੇ ਕੰਨੌਜ ਆਦਿਕ ਨਗਰਾਂ ਵਿਚ ਬਣੇ ਹੋਏ ਸੈਨਿਕ ਦੁਰਗਾਂ ਦਾ ਇਬਨ-ਬਤੂਤਾ ਨੇ ਬੜੇ ਵਿਸਥਾਰ ਨਾਲ ਵਰਣਨ ਕੀਤਾ ਹੈ। ਓਥੇ ਹਾਥੀਆਂ ਅਤੇ ਘੋੜਿਆਂ ਦੀ ਵਿਸ਼ੇਸ਼ ਦੇਖਭਾਲ ਕੀਤੀ ਜਾਂਦੀ ਸੀ ਅਤੇ ਉਨ੍ਹਾਂ ਨੂੰ ਯੁੱਧ ਵਿਚ ਨਸਣ ਜਾਂ ਹਮਲਾ ਕਰਨ ਦਾ ਅੱਭਿਆਸ ਕਰਾਇਆ ਜਾਂਦਾ ਸੀ।

ਉਸ ਵੇਲੇ ਦੇ ਸੈਨਕ-ਪ੍ਰਬੰਧ ਦੀ ਇਹ ਇਕ ਵਿਸ਼ੇਸ਼ਤਾ ਸੀ ਕਿ ਸਾਰੀਆਂ ਸੈਨਾਵਾਂ ਦਾ ਪ੍ਰਧਾਨ ਆਪ ਸੁਲਤਾਨ ਹੀ ਸੀ। ਉਹ ਵੱਡੇ-ਵੱਡੇ ਯੁੱਧਾਂ ਵਿਚ ਤਾਂ ਆਮ ਹਿੱਸਾ ਲੈਂਦਾ ਹੀ ਸੀ, ਹੋਰ ਵੀ ਲੜਾਈ ਜਾਂ ਰੱਖਿਆ-ਸੰਬੰਧੀ ਸਾਰੇ ਕੰਮਾਂ ਦੀ ਦੇਖ ਭਾਲ ਆਪ ਹੀ ਕਰਦਾ ਸੀ। ਸੈਨਾ ਸੰਬੰਧੀ ਸਾਰੀਆਂ ਆਗਿਆਵਾਂ ਉਹ ਆਪ ਹੀ ਦੇਂਦਾ ਅਤੇ ਉਨ੍ਹਾਂ ਦੇ ਵਿਰੋਧ ਦੇ ਦੰਡ ਦਾ ਫ਼ੈਸਲਾ ਵੀ ਓਹੀ ਕਰਦਾ ਸੀ। ਅਸੀਂ ਇਬਨ-ਬਤੂਤਾ ਦੇ ਯਾਤ੍ਰਾ-ਬ੍ਰਿਤਾਂਤ ਵਿਚ ਪੜ੍ਹਦੇ ਹਾਂ ਕਿ ਸੁਲਤਾਨ

ਬਹੁਤ ਸਾਰੇ ਯੁੱਧਾਂ ਵਿਚ ਆਪ ਸ਼ਾਮਲ ਹੋਇਆ। ਸੈਨਾ ਦੇ ਯੁੱਧ ਲਈ ਜਾਣ ਵੇਲੇ ਉਸਨੇ ਆਪ ਹੀ ਉਸ ਦਾ ਕ੍ਰਮ ਮਿੱਥਿਆ ਅਤੇ ਉਸਦੀ ਗਿਣਤੀ ਆਦਿਕ ਦਾ ਹਿਸਾਬ ਦੱਸਿਆ। ਉਦਾਹਰਣ ਦੇ ਰੂਪ ਵਿਚ ਅਸੀਂ ਵੇਖਦੇ ਹਾਂ ਕਿ ਉਸਨੇ ਸੈਨਾ ਦੇ ਪੰਜ ਭਾਗ ਬਣਾਏ। ਪਹਿਲਾ ਅੱਗੇ-ਅੱਗੇ ਚਲਣ ਵਾਲਾ ਦਲ, ਦੂਜਾ ਪੈਦਲ ਸੈਨਿਕਾਂ ਦਾ ਦਲ, ਤੀਜਾ ਘੋੜਸਵਾਰਾਂ ਦਾ, ਚੌਥਾ ਧਨੁਸ਼ਧਾਰੀਆਂ ਦਾ ਅਤੇ ਪੰਜਵਾਂ ਤੋਪਚੀਆਂ ਦਾ ਦਲ। ਇਨ੍ਹਾਂ ਤੋਂ ਛੁੱਟ ਆਮ ਸੈਨਿਕ ਅਤੇ ਅਗ੍ਰ-ਦਲ ਵਾਲੇ ਵੀ ਰਖਿਆ ਦੇ ਕਾਰਜਾਂ ਲਈ ਬਣਾਏ ਗਏ ਸਨ।

ਸੁਲਤਾਨ ਯੁੱਧ ਕਰਨ ਵੇਲੇ ਸੈਨਾ ਦੇ ਵਿਚਕਾਰ ਚਲਦਾ ਸੀ। ਉਸ ਦੇ ਅੱਗੇ ਪੈਦਲ, ਸੱਜੇ-ਖੱਬੇ ਘੋੜਸਵਾਰ ਅਤੇ ਪਿੱਛੇ ਫਿਰ ਪੈਦਲ ਸੈਨਿਕ ਰਹਿੰਦੇ ਸਨ। ਕਈ ਵਾਰੀ ਉਸ ਵਿਚਕਾਰਲੀ ਥਾਂ ਤੇ ਸੁਲਤਾਨ ਕਿਸੇ ਹੋਰ ਅਧਿਕਾਰੀ ਨੂੰ ਵੀ ਰਖ ਕੇ ਆਪ ਹੋਰ ਸੈਨਕਾਂ ਨਾਲ ਵੈਰੀ ਦੇ ਪਿੱਛੋਂ ਜਾਂ ਪਾਸਿਉਂ ਆਕੇ ਹਮਲਾ ਕਰਦਾ ਸੀ। ਇਸ ਤਰ੍ਹਾਂ ਕਈ ਤਰ੍ਹਾਂ ਦੀਆਂ ਯੁੱਧ ਸੰਬੰਧੀ ਕੂਟ ਨੀਤੀਆਂ ਵਰਤੀਆਂ ਜਾਂਦੀਆਂ ਸਨ। ਜਿਵੇਂ ਰਾਤ ਵੇਲੇ ਹਮਲਾ ਕਰ ਦੇਣਾ ਜਾਂ ਅਰਾਮ ਕਰਦੀ ਹੋਈ ਵੈਰੀ ਸੈਨਾ ਤੇ ਟੁੱਟ ਪੈਣਾ ਆਦਿਕ। ਇਸ ਤਰ੍ਹਾਂ ਉਹ ਬਹੁਤ ਥੋੜੀ ਸੈਨਾ ਦੁਆਰਾ ਵੀ ਬਹੁਤ ਵਿਸ਼ਾਲ ਵੈਰੀ ਸੈਨਾ ਨਾਲ ਟਾਕਰਾ ਲੈ ਲੈਂਦੇ ਸਨ।

ਉਸ ਵੇਲੇ ਦੇ ਸ਼ਾਸਤ੍ਰਾਂ ਵਿਚ ਤਲਵਾਰ, ਛੁਰੇ, ਤੀਰ-ਕਮਾਣ, ਬਰਛੇ ਆਦਿਕ ਮੁੱਖ ਸਨ। 'ਕਟਾਰ' ਨਾਮੀਂ ਇਕ ਵਿਚਿਤ੍ਰ ਹਥਿਆਰ ਦਾ ਇਬਨ-ਬਤੂਤਾ ਨੇ ਵਿਸ਼ੇਸ਼ ਵਰਣਨ ਕੀਤਾ ਹੈ। ਇਸ ਤੋਂ ਛੁੱਟ ਜਿਹੜੀ ਪੱਥਰ ਵਸਾਉਣ ਵਾਲੀਆਂ ਲਕੜੀ ਦੀਆਂ ਮਸ਼ੀਨਾਂ ਦਾ ਵੇਰਵਾ ਮੰਜਨੀਕਾਂ ਦੇ ਨਾਂ ਨਾਲ ਦਿੱਤਾ ਗਿਆ ਹੈ, ਉਹ ਉਸ ਵੇਲੇ ਦਾ ਇਕ ਸਭ ਤੋਂ ਅਨੋਖਾ, ਵਿਸ਼ਾਲ ਅਤੇ ਦੂਰ ਤਕ ਮਾਰ ਕਰਨ ਵਾਲਾ ਹਥਿਆਰ ਸੀ। ਉਸਦੀ ਵਰਤੋਂ ਬਹੁਤ ਕਰ ਕੇ ਕਿਸੇ ਕਿੱਲੇ ਦੇ ਅੰਦਰ ਬੰਦ ਸੈਨਾ ਤੇ ਪੱਥਰ ਵਸਾਉਣ ਲਈ ਕੀਤੀ ਜਾਂਦੀ ਸੀ ਜਾਂ ਨਗਰ ਦੇ ਆਲੇ ਦੁਆਲੇ ਬਣੀਆਂ ਦੀਵਾਰਾਂ ਤੇ ਉਨ੍ਹਾਂ ਨੂੰ ਲਾ ਕੇ ਬਾਹਰੋਂ ਵਧਦੀ ਹੋਈ ਸੈਨਾ ਤੇ ਪੱਥਰ ਵਸਾਏ ਜਾਂਦੇ ਸਨ। ਇਸੇ ਤਰ੍ਹਾਂ ਉਸ ਵੇਲੇ ਬਰੂਦ ਦੀਆਂ ਤੋਪਾਂ ਦੀ ਥਾਂ ਤੇ ਅਜਿਹੀਆਂ ਤੋਪਾਂ ਸਨ ਜਿਨ੍ਹਾਂ ਵਿਚੋਂ ਵੱਡੇ-ਵੱਡੇ ਪਲੀਤੇ ਅੱਗ ਲਾ ਕੇ ਛੱਡੇ ਜਾਂਦੇ ਸਨ।

ਸਪਸ਼ਟ ਹੈ ਕਿ ਉਸ ਵੇਲੇ ਦੀ ਰਾਜਨੀਤੀ ਵਿਚ ਸੈਨਾ ਹੀ ਸਭ ਕੁਝ ਸੀ। ਸਦਾ ਕਿਸੇ ਨ ਕਿਸੇ ਤੇ ਚੜ੍ਹਾਈ ਹੁੰਦੀ ਰਹਿੰਦੀ ਸੀ ਜਾਂ ਕੋਈ ਨ ਕੋਈ ਅਮੀਰ, ਸਰਦਾਰ ਜਾਂ ਵਜ਼ੀਰ ਬਗ਼ਾਵਤ ਕਰਦਾ ਹੀ ਰਹਿੰਦਾ ਸੀ। ਥਾਂ ਥਾਂ ਤੇ ਸੈਨਿਕ-ਛਾਵਣੀਆਂ ਦਾ ਵਰਣਨ ਅਸੀਂ ਇਬਨ-ਬਤੂਤਾ ਦੀ ਯਾਤ੍ਰਾ ਵਿਚ ਪੜ੍ਹਦੇ ਹਾਂ। ਸੈਨਿਕਾਂ ਨੂੰ ਇਤਨੀਆਂ ਸਹੂਲਤਾਂ ਸਨ ਜੁ ਉਹ ਲੜਾਈ ਦੇ ਮੈਦਾਨ ਅੰਦਰ ਵੀ ਘਰ ਤੋਂ ਵਧ ਅਨੰਦ ਮਨਾਉਂਦੇ ਸਨ। ਉਨ੍ਹਾਂ ਨਾਲ ਤੰਬੂ, ਛੋਲਦਾਰੀਆਂ ਅਤੇ ਡੇਰਾ ਲਾਉਣ ਲਈ ਹੋਰ ਕਈ ਸਾਧਨ ਰਹਿੰਦੇ ਸਨ। ਸੁਲਤਾਨ ਲਈ ਤਾਂ ਗ਼ੁਸਲਖ਼ਾਨੇ, ਰਸੋਈ ਘਰ, ਨਾਚ ਘਰ ਅਤੇ ਹੋਰ ਜ਼ਰੂਰੀ ਗੱਲਾਂ ਲਈ ਵੱਖ-ਵੱਖ ਛੋਲਦਾਰੀਆਂ ਹੁੰਦੀਆਂ ਸਨ। ਕਿਸੇ ਵਿਸ਼ੇਸ਼ ਭਿਅੰਕਰ ਯੁੱਧ ਨੂੰ ਛੱਡ ਕੇ ਅਕਸਰ ਬਾਕੀ ਲੜਾਈਆਂ ਵਿਚ ਸੈਨਕਾਂ ਨਾਲ ਇਸਤ੍ਰੀਆਂ ਵੀ ਜਾਂਦੀਆਂ ਸਨ ਜਿਹੜੀਆਂ ਉਨ੍ਹਾਂ ਦੇ ਵਿਨੋਦ ਲਈ ਤੰਬੂਆਂ ਵਿਚ ਰਹਿੰਦੀਆਂ ਸਨ। ਕੁਝ ਇਸਤ੍ਰੀਆਂ ਨੂੰ ਸੇਵਕਾਵਾਂ ਦੇ ਰੂਪ ਵਿਚ ਵੀ ਰਖਿਆ ਜਾਂਦਾ ਸੀ। ਅਸੀਂ ਇਸ ਯਾਤ੍ਰਾ-ਬ੍ਰਿਤਾਂਤ ਵਿਚ

ਪੜ੍ਹਦੇ ਹਾਂ ਕਿ ਈਦ ਦੇ ਦਰਬਾਰ ਦੇ ਸਮੇਂ ਤੇ ਕਈ ਪ੍ਰਕਾਰ ਦੀਆਂ ਦਾਸੀਆਂ ਅਤੇ ਕਾਫ਼ਿਰਾਂ (ਹਿੰਦੂਆਂ) ਦੀਆਂ ਫੜੀਆਂ ਹੋਈਆਂ ਇਸਤ੍ਰੀਆਂ ਹੋਰ ਅਮੀਰਾਂ, ਅਧਿਕਾਰੀਆਂ ਤੋਂ ਛੁੱਟ ਸੈਨਕਾਂ ਵਿਚ ਵੀ ਵੰਡੀਆਂ ਜਾਂਦੀਆਂ ਸਨ। ਇਸੇ ਤਰ੍ਹਾਂ ਯੁੱਧ ਦੇ ਸਮੇਂ ਕਈ-ਕਈ ਮਹੀਨਿਆਂ ਦਾ ਵੇਤਨ ਪੇਸ਼ਗੀ ਵੀ ਸੈਨਾ ਵਿਚ ਵੰਡਿਆ ਜਾਂਦਾ ਸੀ।

ਉਸ ਵੇਲੇ ਦੀ ਸੈਨਾ ਦਾ ਗੁਪਤਚਰ ਵਿਭਾਗ ਤਾਂ ਬਹੁਤ ਹੀ ਮਜ਼ਬੂਤ ਸੀ ਜਿਸ ਵਿਚ ਪੁਰਖ ਤੇ ਇਸਤ੍ਰੀਆਂ-ਦੋਵੇਂ ਸ਼ਾਮਲ ਸਨ। ਉਹ ਬੜੀ ਚਲਾਕੀ ਨਾਲ ਵੈਰੀਆਂ ਦੀ ਸ਼ਕਤੀ ਦੀ ਸੂਚਨਾ ਆਪਣੇ ਅਧਿਕਾਰੀਆਂ ਨੂੰ ਦੇਂਦੇ ਰਹਿੰਦੇ ਸਨ।

ਉਸ ਵੇਲੇ ਦੇ ਸ਼ਾਸਨ-ਪ੍ਰਬੰਧ ਵਿਚ ਸੈਨਾ-ਵਿਭਾਗ ਹੀ ਨਹੀਂ, ਹੋਰ ਸਾਰੇ ਵਿਭਾਗਾਂ ਅੰਦਰ ਵੀ ਗੁਪਤ-ਚਰ-ਪ੍ਰਥਾ ਦਾ ਬਹੁਤ ਭਾਰੀ ਮਹੱਤਵ ਸੀ। ਆਪਣੇ ਸ਼ਾਸਨ-ਖੇਤਰ ਅਤੇ ਉਸਦੇ ਨਾਲ ਦੇ ਖੇਤਰਾਂ ਵਿਚ ਵਾਪਰਨ ਵਾਲੀ ਕਿਸੇ ਵੀ ਵਾਰਦਾਤ ਦੀ ਸੂਚਨਾ ਸੁਲਤਾਨ ਕੋਲ ਪੁੱਜਦੀ ਰਹਿੰਦੀ ਸੀ। ਇਸ ਸਬੰਧ ਵਿਚ ਇਬਨ-ਬਤੂਤਾ ਦੇ ਆਪਣੇ ਹੀ ਸ਼ਬਦ ਪੜ੍ਹਨ ਜੋਗ ਹਨ—

"ਹਿੰਦ ਦੇ ਸੁਲਤਾਨ ਦਾ ਇਹ ਨਿਯਮ ਹੈ ਜੁ ਹਰ ਇਕ ਛੋਟੇ ਵੱਡੇ ਅਮੀਰ ਦੇ ਕੋਲ ਉਸਦਾ ਕੋਈ ਨ ਕੋਈ ਦਾਸ ਹੁੰਦਾ ਹੈ ਜਿਹੜਾ ਗੁਪਤਚਰ ਦਾ ਕੰਮ ਕਰਦਾ ਹੈ ਅਤੇ ਸੁਲਤਾਨ ਤਕ ਹਰ ਗਲ ਪਹੁੰਚਾਇਆ ਕਰਦਾ ਹੈ। ਇਸੇ ਤਰ੍ਹਾਂ ਸੁਲਤਾਨ ਦਵਾਰਾ ਰਖੀਆਂ ਗਈਆਂ ਦਾਸੀਆਂ ਵੀ ਅਮੀਰਾਂ ਦੇ ਘਰਾਂ ਵਿਚ ਗੁਪਤਚਰ ਦਾ ਕੰਮ ਕਰਦੀਆਂ ਹਨ। ਇਸੇ ਤਰ੍ਹਾਂ ਭੰਗਣਾਂ ਵੀ ਜਾਸੂਸੀ ਕਰਦੀਆਂ ਹਨ ਕਿਉਂ ਜੁ ਇਹ ਇਜਾਜ਼ਤ ਦੇ ਬਿਨਾਂ ਲੋਕਾਂ ਦੇ ਘਰਾਂ ਵਿਚ ਆਂਦੀਆਂ ਜਾਂਦੀਆਂ ਹਨ। ਭੰਗਣਾਂ ਸਮਾਚਾਰ ਗੁਪਤਚਰਾਂ ਦੇ ਅਧਿਕਾਰੀਆਂ ਦੇ ਕੋਲ ਪਹੁੰਚਾ ਦੇਂਦੀਆਂ ਹਨ ਅਤੇ ਉਹ ਸਾਰੀਆਂ ਸੂਚਨਾਵਾਂ ਸੁਲਤਾਨ ਤਕ ਪਹੁੰਚਾ ਦੇਂਦੇ ਹਨ। ਆਖਦੇ ਹਨ ਕਿ ਇਕ ਅਮੀਰ ਆਪਣੀ ਇਸਤ੍ਰੀ ਕੋਲ ਸੁੱਤਾ ਹੋਇਆ ਸੀ। ਉਸਨੇ ਸਹਿਵਾਸ ਕਰਨ ਦੀ ਇੱਛਾ ਕੀਤੀ। ਇਸਤ੍ਰੀ ਨੇ ਉਸਨੂੰ ਸੁਲਤਾਨ ਦੇ ਸਿਰ ਦੀ ਸੌਂਹ ਦੇ ਕੇ ਹਟਕਿਆ ਪਰ ਅਮੀਰ ਨਾ ਮੰਨਿਆ। ਸਵੇਰ ਵੇਲੇ ਸੁਲਤਾਨ ਨੇ ਉਸਨੂੰ ਸਦਵਾ ਕੇ ਉਸਨੂੰ ਸਾਰਾ ਹਾਲ ਦਸਿਆ ਅਤੇ ਇਸ ਕਾਰਨ ਉਸ ਦਾ ਕਤਲ ਕਰ ਦਿੱਤਾ।"

ਉਪਰ ਦੱਸੇ ਉਦਾਹਰਣ ਤੋਂ ਉਸ ਵੇਲੇ ਫੈਲੇ ਹੋਏ ਗੁਪਤਚਰਾਂ ਦੇ ਜਾਲ ਦੀ ਮਜ਼ਬੂਤੀ ਦਾ ਅੰਦਾਜ਼ਾ ਅਸਾਨੀ ਨਾਲ ਲਗਾਇਆ ਜਾ ਸਕਦਾ ਹੈ। ਇਸੇ ਤਰ੍ਹਾਂ ਇਕ ਤਾਕਤਵਰ ਬਾਗੀ ਐਨ-ਉਲ-ਮੁਲਕ, ਜਿਹੜਾ ਕਿ ਪਹਿਲਾਂ ਗੰਗਾ ਦੇ ਪੂਰਬੀ ਕੰਢੇ ਦਾ ਅਧਿਕਾਰੀ ਸੀ, ਦੇ ਨੱਸਣ ਅਤੇ ਨਦੀ ਪਾਰ ਕਰ ਲੈਣ ਦੀ ਸੂਚਨਾ ਸੁਲਤਾਨ ਨੂੰ ਆਪਣੇ ਮਸਲੂਕ ਨਾਮੀ ਦਾਸ ਵੱਲੋਂ ਪ੍ਰਾਪਤ ਹੋਈ ਜਿਸਨੂੰ ਐਨ-ਉਲ-ਮੁਲਕ ਤੇ ਜਸੂਸੀ ਕਰਨ ਲਈ ਰਖਿਆ ਗਿਆ ਸੀ। ਇਨ੍ਹਾਂ ਗੁਪਤਚਰਾਂ ਦੀ ਸਹਾਇਤਾ ਨਾਲ ਹੀ ਸੁਲਤਾਨ ਸਾਰੇ ਦੇਸ਼ ਵਿਚ ਫੈਲੇ ਹੋਏ ਆਪਣੇ ਅਧਿਕਾਰੀਆਂ ਅਤੇ ਕੁਝ ਬਾਗੀ ਹੋ ਜਾਣ ਵਾਲੇ ਸਰਦਾਰਾਂ ਤੇ ਕਾਬੂ ਪਾਉਣ ਵਿਚ ਸਫ਼ਲ ਹੋਂਦਾ ਸੀ।

ਇਨ੍ਹਾਂ ਤੋਂ ਛੁੱਟ ਹੋਰ ਕਈ ਕੂਟਨੀਤੀਆਂ ਵੀ ਸ਼ਾਸਨ ਨੂੰ ਮਜ਼ਬੂਤ ਕਰਨ ਲਈ ਵਰਤੀਆਂ ਜਾਂਦੀਆਂ ਸਨ। ਇਨ੍ਹਾਂ ਵਿਚੋਂ ਇਕ ਸੀ ਵਿਦੇਸ਼ੀਆਂ ਨੂੰ ਵੱਡੀਆਂ ਵੱਡੀਆਂ ਰਕਮਾਂ ਦੇ ਕੇ ਉੱਚੀਆਂ ਉੱਚੀਆਂ ਪੱਦਵੀਆਂ ਪ੍ਰਦਾਨ ਕਰਨਾ। ਵਿਦੇਸ਼ੀ ਲੋਕ ਸਾਰੀ ਉਮਰ ਤਾਂ ਭਾਰਤ ਵਿਚ ਰਹਿੰਦੇ ਨਹੀਂ ਸਨ। ਇਸ ਲਈ ਉਨ੍ਹਾਂ ਨੂੰ ਬੇਈਮਾਨੀ ਜਾਂ ਬਗ਼ਾਵਤ ਕਰਨ ਦੀ ਕੋਈ ਲੋੜ ਹੀ ਨਹੀਂ

ਸੀ ਹੁੰਦੀ ਅਤੇ ਭਾਰਤ ਦੇ ਸੁਲਤਾਨ ਵੱਲੋਂ ਇੰਨਾ ਵਧੇਰੇ ਸਨਮਾਨ ਮਿਲਣ ਦੇ ਕਾਰਨ ਉਹ ਖ਼ੁਸ਼ ਹੋ ਕੇ ਆਪਣਾ ਫ਼ਰਜ਼ ਪੂਰਾ ਕਰਦੇ ਸਨ। ਭਾਰਤ ਵਿਚ ਆਪਣੇ ਬਹੁਤੇ ਸਕੇ-ਸਬੰਧੀ ਨ ਹੋਣ ਦੇ ਕਾਰਨ ਉਨ੍ਹਾਂ ਵੱਲੋਂ ਪੱਖਪਾਤ ਹੋਣ ਦਾ ਸ਼ੱਕ ਵੀ ਘਟ ਹੁੰਦਾ ਸੀ।

ਇਨ੍ਹਾਂ ਸਭ ਕਠੋਰਤਾਵਾਂ ਅਤੇ ਸੁਚੱਜੇ ਪ੍ਰਬੰਧਾਂ ਦੇ ਹੁੰਦੇ ਹੋਏ ਵੀ ਉਸ ਸਮੇਂ ਭਾਰਤ ਵਿਚ ਬਗਾਵਤਾਂ ਦਾ ਹੜ੍ਹ ਆਇਆ ਹੋਇਆ ਸੀ। ਕੇਵਲ ਇਬਨ-ਬਤੂਤਾ ਦੇ ਦਿੱਲੀ ਵਿਚ ਨੌਂ ਸਾਲ ਤਕ ਰਹਿਣ ਦੇ ਸਮੇਂ ਦੇ ਵਿਚਕਾਰ ਹੀ ਘੱਟੋ-ਘੱਟ ਪੰਦਰ੍ਹਾਂ ਵੀਹ ਵੱਡੀਆਂ ਬਗ਼ਾਵਤਾਂ ਹੋਈਆਂ ਜਿਨ੍ਹਾਂ ਵਿਚੋਂ ਸਿੰਧ ਦੇ ਅਮੀਰ ਕਿਸ਼ਲੂ ਖ਼ਾਨ, ਮਾਬਰ ਦੇ ਸ਼ਰੀਫ਼ ਜਲਾਲ-ਉਦ-ਦੀਨ, ਖ਼ਰੀਤਾਦਾਰ ਇਬਰਾਹੀਮ, ਗੰਗਾ ਤਟ ਦੇ ਸ਼ਾਸਕ ਐਨ-ਉਲ-ਮੁਲਕ, ਸ਼ਰਫ-ਉਲ-ਮੁਲਕ ਅਮੀਰ ਬਖ਼ਤ, ਖੰਭਾਇਤ ਦੇ ਕਾਜ਼ੀ ਜਲਾਲ ਆਦਿਕ ਦੀਆਂ ਬਗਾਵਤਾਂ ਬਹੁਤ ਮਹੱਤਵ ਪੂਰਨ ਸਨ। ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਬਾਗੀਆਂ ਵਿਚ ਸੁਲਤਾਨ ਦੇ ਸਬੰਧੀ ਵਜ਼ੀਰ, ਅਮੀਰ, ਕਾਜ਼ੀ ਅਤੇ ਖ਼ਰੀਤਾਦਾਰ (ਕਾਗਜ਼-ਕਲਮ ਰਖਣ ਵਾਲੇ) ਤਕ ਵੀ ਸਨ। ਇਸ ਤੋਂ ਇਹ ਅੰਦਾਜ਼ਾ ਲਗਾਉਣਾ ਕਠਿਨ ਨਹੀਂ ਕਿ ਉਸ ਵੇਲੇ ਦੀ ਰਾਜਨੀਤੀ ਧਨ ਦੇ ਲਾਲਚ ਅਤੇ ਸ਼ਕਤੀ ਦੇ ਨਸ਼ੇ ਦਾ ਸ਼ਿਕਾਰ ਸੀ। ਸ਼ਾਸਕਾਂ ਅਤੇ ਅਧਿਕਾਰੀਆਂ ਨੂੰ ਜਨਤਾ ਦੀ ਭਲਾਈ ਨਾਲ ਤਾਂ ਕੋਈ ਮਤਲਬ ਸੀ ਹੀ ਨਹੀਂ, ਆਪਣੇ ਮਗਰੋਂ ਆਪਣੀ ਹੀ ਸੰਤਾਨ ਦੀ ਵੀ ਉਨ੍ਹਾਂ ਨੂੰ ਕੋਈ ਚਿੰਤਾ ਨਹੀਂ ਹੁੰਦੀ ਸੀ। ਅਕਸਰ ਅਮੀਰ, ਖ਼ਤੀਬ, ਕਾਜ਼ੀ ਅਤੇ ਹੋਰ ਅਧਿਕਾਰੀ ਇਕ ਦੂਜੇ ਨਾਲ ਵਿਆਹ ਆਦਿਕ ਸਬੰਧਾਂ ਵਿਚ ਬੱਧੇ ਹੋਏ ਸਨ ਅਤੇ ਰਾਜਨੀਤੀ ਦੀ ਗੋਏ ਉਨ੍ਹਾਂ ਦੇ ਵਿਚਕਾਰ ਹੀ ਚਲਦੀ ਰਹਿੰਦੀ ਸੀ ਤਾਂ ਵੀ ਹਰ-ਇਕ ਆਪਣੇ ਹੱਥ ਵਿਚ ਰਾਜ-ਸੱਤਾ ਲੈਣ ਦੀ ਤਾਕ ਵਿਚ ਰਹਿੰਦਾ ਸੀ।

ਅਸਲ ਵਿਚ ਉਸ ਵੇਲੇ ਸਾਰੇ ਅਧਿਕਾਰੀ ਅਤੇ ਸੈਨਿਕ ਰਾਜ, ਦੇਸ਼ ਜਾਂ ਪ੍ਰਜਾ ਲਈ ਨਹੀਂ ਸਗੋਂ ਕੇਵਲ ਸੁਲਤਾਨ ਲਈ ਹੀ ਆਪਣੇ ਆਪ ਨੂੰ ਉਤਰਦਾਈ ਸਮਝਦੇ ਸਨ। ਇਸਦਾ ਉਦ-ਹਾਰਣ ਸਾਨੂੰ ਤਦ ਮਿਲਦਾ ਹੈ ਜਦ ਸੁਲਤਾਨ ਨੇ ਤਿਲੰਗ ਦੀ ਰਾਜਧਾਨੀ ਬਦਕੋਟ ਵਿਚ ਡੇਰਾ ਲਾਇਆ। ਉਸ ਵੇਲੇ ਸ਼ਾਹੀ ਸੈਨਾ ਵਿਚ ਮਹਾਮਾਰੀ ਫੈਲ ਗਈ। ਸੁਲਤਾਨ ਆਪ ਵੀ ਦੌਲਤਾਬਾਦ ਆਉਂਦਾ ਹੋਇਆ ਸਖ਼ਤ ਬੀਮਾਰ ਹੋ ਗਿਆ। ਇਸ ਤੇ ਲੋਕਾਂ ਵਿਚ ਅਫ਼ਵਾਹ ਫੈਲ ਗਈ ਜੁ ਸੁਲਤਾਨ ਦੀ ਮ੍ਰਿਤੂ ਹੋ ਗਈ ਹੈ। ਇਸਤੇ ਲੋਕਾਂ ਵਿਚ ਇਸ ਸਮਾਚਾਰ ਦੇ ਫੈਲਦਿਆਂ ਹੀ ਚਾਰੇ ਪਾਸੇ ਬਗਾਵਤ ਦੀਆਂ ਚਿੰਗਾੜੀਆਂ ਭੜਕਣ ਲਗ ਪਈਆਂ। ਜੇ ਸੁਲਤਾਨ ਸਚਮੁਚ ਬੱਚ ਨਾ ਜਾਂਦਾ ਤਾਂ ਭਾਰਤ ਦਾ ਇਤਿਹਾਸ ਹੀ ਬਦਲ ਗਿਆ ਹੁੰਦਾ। ਇਸਤੋਂ ਜਿੱਥੇ ਇਕ ਪਾਸੇ ਸੁਲਤਾਨ ਦੀ ਹਸਤੀ ਦੀ ਧਾਕ ਸਭ ਪਾਸੇ ਹੋਣ ਦਾ ਪਤਾ ਲਗਦਾ ਹੈ, ਓਥੇ ਇਹ ਵੀ ਸਪਸ਼ਟ ਹੋ ਜਾਂਦਾ ਹੈ ਜੁ ਅੰਦਰ ਹੀ ਅੰਦਰ ਅਸੰਤੋਸ਼ ਅਤੇ ਬੇਚੈਨੀ ਦੀ ਅੱਗ ਵੀ ਸੁਲਗ ਰਹੀ ਸੀ। ਇਸ ਦਾ ਕਾਰਨ ਸ਼ਾਇਦ ਸੁਲਤਾਨ ਮੁਹੰਮਦ ਤੁਗਲਕ ਦੇ ਉਹ ਭਿਆਨਕ ਅਤਿਆਚਾਰ ਸਨ ਜਿਨ੍ਹਾਂ ਕਰਕੇ ਛੋਟੇ ਤੋਂ ਲੈ ਕੇ ਵੱਡੇ ਨਰ-ਨਾਰੀ ਤੱਕ ਤੰਗ ਆਏ ਹੋਏ ਸਨ। ਕਿਸੇ ਨ ਕਿਸੇ ਕਾਰਨ ਉਸਦੇ ਹੱਥੋਂ ਹਜ਼ਾਰਾਂ ਆਮ ਲੋਕਾਂ ਦਾ ਜੀਵਨ ਤਾਂ ਨਸ਼ਟ ਹੋਇਆ ਹੀ ਸੀ, ਵੱਡੇ ਵੱਡੇ ਸ਼ੇਖ਼, ਸ਼ਿਕਸ਼ਕ, ਉਪਦੇਸ਼ਕ, ਕਾਜ਼ੀ ਅਤੇ ਉਸਦੇ ਆਪਣੇ ਪੁੱਤਰ ਵੀ ਉਸਦੇ ਕਰੋਧ ਤੋਂ ਬੱਚੇ ਹੋਏ ਨਹੀਂ ਸਨ। ਦੋ ਫ਼ਕੀਰਾਂ ਦੀ ਹੱਤਿਆ ਇਸ ਲਈ ਕਰ ਦਿੱਤੀ ਗਈ ਜੁ ਉਨ੍ਹਾਂ ਨੇ ਇਕ ਹੋਰ ਫ਼ਕੀਰ ਦੇ ਮੂੰਹੋਂ ਸੁਲਤਾਨ ਦੀ ਨਿੰਦਾ ਸੁਣ

ਕੇ ਉਸਦਾ ਵਿਰੋਧ ਨਹੀਂ ਕੀਤਾ ਸੀ।

ਕਤਲ ਕਰਨ ਜਾਂ ਕਿਸੇ ਸਜ਼ਾ ਦੇਣ ਦੇ ਤਰੀਕੇ ਵੀ ਅਜਿਹੇ ਭਿਆਨਕ ਤੇ ਨਿਰਦੇਤਾ ਭਰੇ ਸਨ ਜੁ ਮਨੁੱਖ ਉਨ੍ਹਾਂ ਨੂੰ ਪੜ੍ਹ ਕੇ ਕੰਬ ਉਠਦਾ ਹੈ। ਕਿਸੇ ਦੇ ਸਰੀਰ ਨੂੰ ਵਿਚਕਾਰੋਂ ਚਿਰਵਾ ਦੇਣਾ ਜਾਂ ਲਕੜੀ ਦੇ ਨੋਕਦਾਰ ਖੰਭਿਆਂ ਤੇ ਟੰਗ ਕੇ ਸੂਲੀ ਚੜ੍ਹਾ ਦੇਣਾ ਤਾਂ ਸਾਧਾਰਣ ਗਲ ਸੀ, ਨਾਲੇ ਪਸ਼ੂਆਂ ਤੋਂ ਵੀ ਭੈੜੀ ਹਾਲਤ ਨਾਲ ਕਈਆਂ ਦੀ ਜੀਂਦਿਆਂ ਖਲ ਖਿੱਚਾ ਕੇ ਫਿਰ ਉਸ ਵਿਚ ਭੋਂਅ ਭਰਵਾਇਆ ਜਾਂਦਾ ਸੀ ਅਤੇ ਸਾਰੇ ਇਲਾਕੇ ਵਿਚ ਉਸਨੂੰ ਘੁੰਮਾਇਆ ਜਾਂਦਾ ਸੀ ਤਾਂ ਜੁ ਵੇਖਣ ਵਾਲਿਆਂ ਦੇ ਮਨ ਤੇ ਸੁਲਤਾਨ ਦਾ ਡਰ ਬਣਿਆ ਰਹੇ। ਇਕ ਥਾਂ ਤੇ ਇਬਨ-ਬਤੂਤਾ ਨੇ ਦੱਸਿਆ ਕਿ ਇਕ ਆਦਮੀ ਦੇ ਮੂੰਹ ਵਿਚ ਜ਼ਬਰਦਸਤੀ ਮਲ ਪਾਇਆ ਗਿਆ। ਇਕ ਹੋਰ ਥਾਂ ਤੇ ਦੋ ਆਦਮੀਆਂ ਦੇ ਉਤੇ ਲੋਹੇ ਦੀਆਂ ਗਰਮ ਚਾਦਰਾਂ ਰੱਖ ਕੇ ਫਿਰ ਚੁੱਕ ਲਈਆਂ ਗਈਆਂ ਜਿਨ੍ਹਾਂ ਨਾਲ ਉਨ੍ਹਾਂ ਦੀ ਖਲੜੀ ਦਾ ਮਾਸ ਵੀ ਉਖੜ ਆਇਆ।

ਦੇਹਲੀ ਦੀ ਜਨਤਾ ਨੂੰ ਜਦ ਮੁਹੰਮਦ ਤੁਗ਼ਲੁਕ ਨੇ ਦੇਹਲੀ ਛਡ ਕੇ ਦੌਲਤਾਬਾਦ ਵਿਚ ਜਾ ਕੇ ਨਵੀਂ ਰਾਜਧਾਨੀ ਵਸਾਉਣ ਦੀ ਆਗਿਆ ਦਿੱਤੀ ਤਾਂ ਉਸ ਵੇਲੇ ਦੀ ਇਕ ਘਟਨਾ ਪੜ੍ਹ ਕੇ ਰੋਂਗਟੇ ਖਲੋ ਜਾਂਦੇ ਹਨ। ਇਸ ਤੋਂ ਸੁਲਤਾਨ ਦੇ ਨਿਰਦਈ ਹੋਣ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ। ਇਬਨ-ਬਤੂਤਾ ਨੇ ਲਿਖਿਆ ਹੈ–"ਸੁਲਤਾਨ ਨੇ ਇਸ ਗੱਲ ਦਾ ਪਤਾ ਲਾਉਣ ਦੀ ਆਗਿਆ ਦਿੱਤੀ ਕਿ ਨਗਰ ਵਿਚ ਕਿਧਰੇ ਕੋਈ ਰਹਿ ਤਾਂ ਨਹੀਂ ਗਿਆ ? ਭਾਲ ਦੇ ਮਗਰੋਂ ਉਸ ਦੇ ਸੇਵਕਾਂ ਨੂੰ ਦੋ ਆਦਮੀ ਮਿਲੇ। ਉਨ੍ਹਾਂ ਵਿਚੋਂ ਇਕ ਅੰਨ੍ਹਾਂ ਅਤੇ ਦੂਜਾ ਅਪਾਹਜ ਸੀ। ਉਹ ਦੋਵੇਂ ਸੁਲਤਾਨ ਦੇ ਸਾਮ੍ਹਣੇ ਲਿਆਏ ਗਏ। ਸੁਲਤਾਨ ਨੇ ਅਪਾਹਜ ਨੂੰ ਮੰਜਨੀਕ ਨਾਲ ਉਡਵਾ ਦਿੱਤਾ ਤੇ ਅੰਨ੍ਹੇ ਆਦਮੀ ਨੂੰ ਦੇਹਲੀ ਤੋਂ ਦੌਲਤਾਬਾਦ ਤਕ, ਜਿਹੜਾ ਕਿ ਚਾਲ੍ਹੀ ਦਿਨ ਦੀ ਯਾਤ੍ਰਾ ਦੀ ਦੂਰੀ ਤੇ ਹੈ, ਖਿੱਚ ਖਿੱਚ ਕੇ ਲੈ ਜਾਇਆ ਗਿਆ। ਰਸਤੇ ਵਿਚ ਉਸ ਦੇ ਟੁਕੜੇ ਟੁਕੜੇ ਹੋ ਗਏ ਅਤੇ ਉਸ ਦਾ ਕੇਵਲ ਇਕ ਪੈਰ ਹੀ ਦੌਲਤਾਬਾਦ ਤਕ ਪੁਜ ਸਕਿਆ। ਜਦ ਲੋਕਾਂ ਨੇ ਇਹ ਹਾਲਤ ਵੇਖੀ ਤਾਂ ਸਭ ਦੇ ਸਭ ਆਪਣੀ ਧਨ-ਸੰਪਤੀ ਛਡ ਕੇ ਨੱਸ ਖਲੋਤੇ ਅਤੇ ਨਗਰ ਉਜੜ ਗਿਆ।"

ਦੇਹਲੀ ਨੂੰ ਛੱਡ ਕੇ ਦੌਲਤਾਬਾਦ ਜਾਣ ਦੀ ਆਗਿਆ ਦੇਣ ਦੇ ਪਿੱਛੇ ਜਿਹੜਾ ਕਾਰਨ ਸੀ ਉਸ ਤੋਂ ਵੀ ਜਨਤਾ ਦੇ ਮਨ ਵਿਚ ਭਰੀ ਸੁਲਤਾਨ ਦੀ ਬੁਰਾਈ ਦਾ ਪਤਾ ਲਗਦਾ ਹੈ। ਯਾਤ੍ਰਾ-ਬ੍ਰਿਤਾਂਤ ਵਿਚ ਲਿਖਿਆ ਹੈ– "ਉਸ ਦਾ ਕਾਰਨ ਇਹ ਸੀ ਜੁ ਉਹ ਲੋਕੀ ਚਿੱਠੀਆਂ ਲਿਖ-ਲਿਖ ਕੇ ਉਨ੍ਹਾਂ ਤੇ ਮੁਹਰ ਲਾ ਦੇਂਦੇ ਸਨ ਅਤੇ ਲਿਫ਼ਾਫ਼ੇ ਤੇ ਲਿਖ ਦੇਂਦੇ ਸਨ ਜੁ ਸੁਲਤਾਨ ਦੇ ਸਿਰ ਦੀ ਸੁਗੰਧ ਹੈ, ਉਸ ਤੋਂ ਛੁੱਟ ਹੋਰ ਕੋਈ ਇਸ ਨੂੰ ਨਾ ਪੜ੍ਹੇ। ਉਨ੍ਹਾਂ ਵਿਚ ਉਸ ਦੀ ਨਿੰਦਿਆ ਅਤੇ ਉਸ ਦੇ ਵਾਸਤੇ ਗਾਲ੍ਹਾਂ ਭਰੀਆਂ ਹੁੰਦੀਆਂ ਸਨ। ਉਹ ਇਨ੍ਹਾਂ ਚਿੱਠੀਆਂ ਨੂੰ ਰਾਤ ਵੇਲੇ ਦਰਬਾਰ ਦੇ ਰੋਸ਼ਨਦਾਨ ਤੋਂ ਅੰਦਰ ਸੁਟ ਜਾਂਦੇ ਸਨ। ਜਦ ਸੁਲਤਾਨ ਉਨ੍ਹਾਂ ਚਿੱਠੀਆਂ ਨੂੰ ਖੋਲ੍ਹਦਾ ਤਾਂ ਉਨ੍ਹਾਂ ਨੂੰ ਗਾਲ੍ਹਾਂ ਨਾਲ ਭਰਿਆ ਹੋਇਆ ਵੇਖਦਾ। ਉਸ ਨੇ ਦੇਹਲੀ ਨੂੰ ਉਜਾੜ ਦੇਣ ਦਾ ਇਰਾਦਾ ਕਰ ਲਿਆ...।"

ਇਸ ਤਰ੍ਹਾਂ ਇਬਨ-ਬਤੂਤਾ ਨੇ ਆਪਣੇ ਯਾਤ੍ਰਾ ਬ੍ਰਿਤਾਂਤ ਵਿਚ ਕਾਫ਼ੀ ਵਾਸਤਵਿਕਤਾ ਤੋਂ

ਕੰਮ ਲਿਆ ਹੈ। ਉਹ ਆਪ ਦੇਹਲੀ ਵਿਚ ਅਤੇ ਮਹਲਦ੍ਵੀਪ ਵਿਚ ਨਿਆਂ-ਕਰਤਾ ਦੀ ਪਦਵੀ ਤੇ ਕੰਮ ਕਰਦਾ ਰਿਹਾ ਸੀ, ਇਸ ਲਈ ਉਸ ਨੇ ਉਸ ਵੇਲੇ ਦੇ ਨਿਆਂ-ਪ੍ਰਬੰਧ ਦਾ ਪੂਰਾ ਵੇਰਵਾ ਦੇੱਤਾ ਹੈ।

ਵਿਅਕਤੀ ਰੂਪ ਵਿਚ ਭਾਵੇਂ ਸੁਲਤਾਨ ਮੁਹੰਮਦ ਤੁਗਲਕ ਕਿੰਨਾ ਨਿਰਦਈ ਜਾਂ ਅਤਿਆਚਾਰੀ ਸੀ ਪਰ ਨਿਆਂ ਪ੍ਰਬੰਧ ਦਾ ਉਹ ਪੂਰਾ ਆਦਰ ਕਰਦਾ ਸੀ। ਇਸ ਤਰ੍ਹਾਂ ਦੇ ਕਈ ਉਦਾਹਰਣ ਇਬਨ-ਬਤੂਤਾ ਦੇ ਯਾਤ੍ਰਾ-ਬ੍ਰਿਤਾਂਤ ਵਿੱਚੋਂ ਹੀ ਮਿਲ ਜਾਂਦੇ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਉਹ ਨਿਆਂ-ਪ੍ਰਬੰਧ ਵਿੱਚ ਪੂਰਾ ਪੂਰਾ ਵਿਸ਼ਵਾਸ ਰਖਦਾ ਸੀ। ਪਿੰਡਾਂ ਦੀ ਹਾਲਤ ਤਾਂ ਪਹਿਲਾਂ ਹੀ ਦੱਸੀ ਜਾ ਚੁੱਕੀ ਹੈ ਕਿ ਓਥੇ ਸ਼ਾਸਨ ਜਾਂ ਨਿਆਂ-ਪ੍ਰਬੰਧ ਦੇ ਨਾਂ ਤੇ ਹਿੰਦੂ ਪਰਜਾ ਦੇ ਹਿੰਦੂ ਅਧਿਕਾਰੀਆਂ ਤੇ ਨਿਰਭਰ ਸੀ। ਪਰ ਨਗਰਾਂ ਵਿੱਚੋਂ ਹਰ-ਇਕ ਵਿਚ 'ਕਾਜ਼ੀ' (ਨਿਆਂ-ਕਰਤਾ) ਹੁੰਦਾ ਸੀ। ਜਿਵੇਂ ਕਿ ਅਸੀਂ ਯਾਤ੍ਰਾ-ਬ੍ਰਿਤਾਂਤ ਅੰਦਰ ਮੁਲਤਾਨ, ਦੇਹਲੀ, ਨਾਗਰ, ਅਮਰੋਹਾ, ਖੰਭਾਇਤ ਆਦਿਕ ਦੇ ਵੇਰਵੇ ਵਿਚ ਪੜ੍ਹਦੇ ਹਾਂ। ਇਹ ਕਾਜ਼ੀ ਨ ਕੇਵਲ ਕਈ ਪ੍ਰਕਾਰ ਦੇ ਦੋਸ਼ੀਆਂ ਦੇ ਦੋਸ਼ਾਂ ਦਾ ਨਿਆਂ ਕਰਦੇ ਸਨ ਸਗੋਂ ਜ਼ਮੀਨ, ਜਾਇਦਾਦ, ਧਨ-ਸੰਮਤੀ ਆਦਿਕ ਦੀ ਵਰਾਸਤ ਅਤੇ ਬਟਵਾਰੇ ਆਦਿਕ ਦੇ ਝਗੜੇ ਵੀ ਨਿਪਟਾਂਦੇ ਸਨ। ਕਈ ਵਾਰੀ ਕਿਸੇ ਸੰਪਤੀ ਦਾ ਕੋਈ ਵਾਰਸ ਨ ਹੋਣ ਤੇ ਕਾਜ਼ੀ ਹੀ ਉਸ ਦਾ ਪ੍ਰਬੰਧ ਸੰਭਾਲਦਾ ਸੀ। ਸ਼ਾਸਨ ਨਿਆਂ-ਕਰਤਾਵਾਂ ਦੀ ਪੂਰੀ ਸਹਾਇਤਾ ਕਰਦਾ ਸੀ। ਇਸ ਸਬੰਧ ਵਿਚ ਦੋ-ਤਿੰਨ ਘਟਨਾਵਾਂ ਏਥੇ ਦੱਸੀਆਂ ਜਾ ਸਕਦੀਆਂ ਹਨ।

ਪਹਿਲੀ ਘਟਨਾ ਉਸ ਵੇਲੇ ਦੀ ਹੈ ਜਦੋਂ ਅਮੀਰ ਗੱਦਾ ਸੁਲਤਾਨ ਦੀ ਭੈਣ ਨਾਲ ਆਪਣਾ ਵਿਆਹ ਹੋਣ ਤੇ ਘਮੰਡ ਕਰਨ ਲਗ ਪਿਆ ਅਤੇ ਇਕ ਵਾਰੀ ਉਸ ਨੇ ਮੁੱਖ ਦਵਾਰਪਾਲ ਨਾਲ ਝਗੜਾ ਕਰ ਕੇ ਉਸ ਦੇ ਸਿਰ ਤੇ ਇਕ ਲਾਠੀ ਨਾਲ ਫੱਟ ਪਾ ਦਿੱਤਾ। ਫੱਟੜ ਪਰਦਾਦਾਰ ਨੇ ਸੁਲਤਾਨ ਅੱਗੇ ਅਮੀਰ ਗੱਦਾ ਦੀ ਸ਼ਿਕਾਇਤ ਕੀਤੀ ਅਤੇ ਉਸ ਨੇ ਇਹ ਮਾਮਲਾ ਇਕ ਕਾਜ਼ੀ ਦੇ ਹਵਾਲੇ ਕਰ ਦਿੱਤਾ। ਕਾਜ਼ੀ ਨੇ ਸਾਰੀ ਗੱਲ ਸੁਣ ਕੇ ਅਮੀਰ ਗੱਦਾ ਨੂੰ ਇਕ ਰਾਤ ਲਈ ਜੇਲ੍ਹ ਵਿਚ ਕੈਦ ਰਖਣ ਦੀ ਸਜ਼ਾ ਸੁਣਾਈ। ਭਾਵੇਂ ਉਸ ਕਾਜ਼ੀ ਨੇ ਅਮੀਰ ਗੱਦਾ ਨਾਲ ਬਹਿਸ ਕਰਦੇ ਹੋਏ ਉਸ ਨੂੰ ਆਪਣੇ ਛੁਟਕਾਰੇ ਲਈ ਅਵਸਰ ਦਿੱਤਾ ਸੀ ਪਰ ਉਸ ਦੇ ਦੋਸ਼ੀ ਸਿੱਧ ਹੋਣ ਤੇ ਉਸ ਨੇ ਸਜ਼ਾ ਸੁਣਾਈ ਅਤੇ ਅਮੀਰ ਗੱਦਾ ਨੂੰ ਉਹ ਸਜ਼ਾ ਭੋਗਣੀ ਪਈ।

ਇਸੇ ਤਰ੍ਹਾਂ ਦੀ ਦੂਜੀ ਘਟਨਾ ਅਸੀਂ ਮੁਬਾਰਕ ਖ਼ਾਨ ਦੇ ਸਬੰਧ ਵਿਚ ਪੜ੍ਹਦੇ ਹਾਂ ਜਿਹੜਾ ਸੁਲਤਾਨ ਦਾ ਭਾਈ ਸੀ। ਸੁਲਤਾਨ ਨੇ ਉਸ ਨੂੰ 'ਹਜ਼ਾਰ ਸਤੂਨ' (ਹਜ਼ਾਰ ਖੰਭਿਆਂ ਵਾਲੇ ਭਵਨ) ਅੰਦਰ ਕਾਜ਼ੀ-ਉਲ-ਕੁੱਜ਼ਾਤ (ਪਰਮੁੱਖ ਨਿਆਂ-ਕਰਤਾ) ਦਾ ਵਿਸ਼ੇਸ਼ ਸਲਾਹਕਾਰ ਲਾ ਦਿੱਤਾ ਸੀ। ਇਕ ਵਾਰੀ ਕਿਸੇ ਉੱਚੀ ਪਦਵੀ ਵਾਲੇ ਆਦਮੀ ਦਾ ਮੁਕਦਮਾ ਉਥੇ ਪੇਸ਼ ਹੋਇਆ। ਉਹ ਆਦਮੀ ਨਿਯਮ ਦੇ ਅਨੁਸਾਰ ਅਦਾਲਤ ਵਿਚ ਹਾਜ਼ਰ ਨ ਹੋਇਆ। ਤਦ ਮੁਬਾਰਕ ਖ਼ਾਨ ਨੇ ਉਸ ਨੂੰ ਸਦਵਾ ਕੇ ਨਿਆਂ-ਕਰਤਾ ਦੇ ਅੱਗੇ ਪੇਸ਼ ਕੀਤਾ।

ਤੀਜੀ ਘਟਨਾ ਇਬਨ-ਬਤੂਤਾ ਦੇ ਨਾਲ ਹੀ ਸਬੰਧਤ ਹੈ। ਚੀਨ ਵਲ ਜਾਂਦਾ ਹੋਇਆ ਕਿਸਮਤ ਦੇ ਫੇਰ ਨਾਲ ਉਹ ਰਸਤੇ ਵਿਚ ਇਕ ਦ੍ਵੀਪ ਅੰਦਰ ਰੁਕਿਆ ਅਤੇ ਕੁਝ ਦਿਨ ਮਗਰੋਂ

ਉਸ ਨੂੰ ਓਥੇ ਨਿਆਂ-ਕਰਤਾ ਬਣਾ ਦਿੱਤਾ ਗਿਆ। ਉਥੇ ਉਸ ਦੇ ਸਾਮ੍ਹਣੇ ਇਕ ਅਜਿਹਾ ਮੁਕਦਮਾ ਪੇਸ਼ ਹੋਇਆ ਜਿਸ ਵਿਚ ਇਕ ਉੱਚੇ ਅਧਿਕਾਰੀ ਤੇ ਕਿਸੇ ਇਸਤ੍ਰੀ ਨਾਲ ਬਲਾਤਕਾਰ ਕਰਨ ਦਾ ਦੋਸ਼ ਸੀ। ਉਸ ਆਦਮੀ ਨੂੰ ਉਥੋਂ ਦੇ ਸ਼ਾਸਕ ਨੇ ਬਚਾਉਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਇਬਨ-ਬਤੂਤਾ ਨ ਮੰਨਿਆ। ਏਥੋਂ ਤੀਕ ਕਿ ਉਸ ਨੇ ਨਿਆਂ-ਕਰਤਾ ਦੀ ਪਦਵੀ ਤੋਂ ਤਿਆਗ-ਪੱਤਰ ਦੇ ਦਿੱਤਾ ਤੇ ਮਗਰੋਂ ਕਿਸੇ ਤਰ੍ਹਾਂ ਉਸ ਥਾਂ ਨੂੰ ਛੱਡ ਕੇ ਤੁਰ ਗਿਆ ਪਰ ਉਸ ਨੇ ਨਿਆਂ-ਕਾਰਜ ਅੰਦਰ ਦੋਸ਼ ਨਹੀਂ ਆਣ ਦਿੱਤਾ।

ਬਹੁਤੇ ਉਦਾਹਰਣ ਨਾ ਦੇਂਦੇ ਹੋਏ, ਇਥੇ ਇਹ ਦੱਸਣਾ ਹੀ ਕਾਫ਼ੀ ਹੋਵੇਗਾ ਕਿ ਸੁਲਤਾਨ ਵੱਲੋਂ ਹਰ-ਇਕ ਸ਼ਹਿਰੀ ਨੂੰ ਨਿਆਂ ਪ੍ਰਦਾਨ ਕਰਨ ਦਾ ਪੂਰਾ ਪੂਰਾ ਪ੍ਰਬੰਧ ਹੁੰਦਾ ਸੀ। ਆਪਣੇ ਦਰਬਾਰ ਦੇ ਚਾਰੇ ਦਰਵਾਜ਼ਿਆਂ ਤੇ, ਉਸ ਨੇ ਵਿਸ਼ੇਸ਼ ਕੁਸ਼ਲ ਅਧਿਕਾਰੀ ਬਿਠਾਏ ਹੋਏ ਸਨ ਜਿਨ੍ਹਾਂ ਨੂੰ ਆਗਿਆ ਸੀ ਕਿ ਉਹ ਹਰ ਸ਼ਿਕਾਇਤੀ ਦੀ ਸ਼ਿਕਾਇਤ ਨੂੰ ਸੁਣ ਕੇ ਅਤੇ ਲਿਖ ਕੇ ਸੁਲਤਾਨ ਤਕ ਪਹੁੰਚਾਉਣ। ਸੁਲਤਾਨ ਉਨ੍ਹਾਂ ਸ਼ਿਕਾਇਤਾਂ ਦਾ ਨਿਪਟਾਰਾ ਹਫ਼ਤੇ ਵਿਚ ਦੋ ਦਿਨ ਖ਼ਾਸ ਦਰਬਾਰ ਲਾ ਕੇ ਕਰਦਾ ਸੀ ਜਿਸ ਵਿਚ ਕੇਵਲ ਤਿੰਨ ਚਾਰ ਚੁਣੇ ਹੋਏ ਰਾਜ-ਅਧਿਕਾਰੀ ਹੀ ਸ਼ਾਮਲ ਹੋ ਸਕਦੇ ਸਨ।

ਜੇ ਕਿਸੇ ਸ਼ਿਕਾਇਤੀ ਦਾ ਪ੍ਰਾਰਥਨਾ ਪੱਤਰ ਪਹਿਲੇ ਦਰਵਾਜ਼ੇ ਤੇ ਬੈਠਾ ਅਧਿਕਾਰੀ ਨਹੀਂ ਲੈਂਦਾ ਸੀ ਤਾਂ ਸੁਲਤਾਨ ਦੀ ਇਹ ਆਗਿਆ ਸੀ ਜੁ ਉਹ ਦੂਜੇ ਦਰਵਾਜ਼ੇ ਤੇ ਬੈਠੇ ਹੋਏ ਅਧਿਕਾਰੀ ਕੋਲ ਜਾਵੇ ਅਤੇ ਜੇ ਉਹ ਵੀ ਪਰਵਾਨ ਨਾ ਕਰੇ ਤਾਂ ਸ਼ਿਕਾਇਤੀ ਤੀਜੇ ਤੇ ਫਿਰ ਚੌਥੇ ਦਰਵਾਜ਼ੇ ਤੇ ਜਾਂਦਾ ਸੀ। ਜੇ ਚਾਰੇ ਅਧਿਕਾਰੀਆਂ ਵਿਚੋਂ ਕੋਈ ਵੀ ਉਸਦਾ ਪ੍ਰਾਰਥਨਾ-ਪੱਤਰ ਲੈਣ ਲਈ ਤਿਆਰ ਨਹੀਂ ਹੁੰਦਾ ਸੀ, ਉਹ ਪ੍ਰਮੁਖ ਨਿਆਂ-ਕਰਤਾ ਕੋਲ ਜਾਂਦਾ ਅਤੇ ਫਿਰ ਜੇ ਉਥੋਂ ਵੀ ਉਹ ਨਿਰਾਸ਼ ਹੁੰਦਾ ਤਾਂ ਉਹ ਸਿੱਧਾ ਸੁਲਤਾਨ ਕੋਲ ਜਾ ਸਕਦਾ ਸੀ।

ਇਸ ਤਰ੍ਹਾਂ ਮਿਲਣ ਵਾਲੀਆਂ ਅਰਜ਼ੀਆਂ ਨੂੰ ਸੁਲਤਾਨ ਆਪ ਰਾਤ ਵੇਲੇ ਵੇਖਦਾ ਸੀ ਅਤੇ ਦੋਸ਼ੀਆਂ ਨੂੰ ਡਾਂਟਦਾ ਸੀ। ਵਾਸਤਵ ਵਿਚ ਉਸ ਵੇਲੇ ਕਾਜ਼ੀ ਦਾ ਦਰਜਾ ਸੁਲਤਾਨ ਤੋਂ ਵੀ ਵੱਡਾ ਸੀ ਕਿਉਂ ਜੁ ਨਿਆਂ ਵਿਵਸਥਾ ਸਤੰਤਰ ਸੀ। ਉਸ ਤੇ ਨਾ ਤਾਂ ਕਿਸੇ ਵਜ਼ਾਰਤ ਦਾ ਦਬਾਉ ਸੀ, ਨਾ ਹੀ ਉਹ ਹੋਰ ਸ਼ਾਸਨ-ਪ੍ਰਬੰਧ ਦਾ ਅੰਗ ਸੀ।

ਇਕ ਹੋਰ ਗੱਲ ਬਹੁਤ ਮਹੱਤਵ ਪੂਰਨ ਸੀ ਕਿ ਜੋ ਮੁਕੱਦਮਾ ਜਿਸ ਵੇਲੇ ਵੀ ਕਿਸੇ ਕਾਜ਼ੀ ਦੀ ਅਦਾਲਤ ਵਿਚ ਆਉਂਦਾ ਸੀ, ਉਹ ਉਸੇ ਵੇਲੇ ਉਸਨੂੰ ਸੁਣ ਕੇ ਉਸ ਦਾ ਫ਼ੈਸਲਾ ਕਰ ਦੇਂਦਾ ਸੀ। ਅੱਗੇ ਲਈ ਕਦੀ ਕੋਈ ਤਰੀਖ਼ ਨਹੀਂ ਪਾਈ ਜਾਂਦੀ ਸੀ। ਕਾਜ਼ੀ ਦੇ ਅੱਗੇ ਸਭ ਛੋਟੇ ਤੇ ਵੱਡੇ ਬਰਾਬਰ ਸਨ। ਸਭ ਕਾਜ਼ੀ ਦਾ ਸਨਮਾਨ ਕਰਦੇ ਸਨ। ਬਿਨਾਂ ਉਸ ਦੀ ਇਜਾਜ਼ਤ ਦੇ ਕੋਈ ਅਦਾਲਤ ਦੇ ਅੰਦਰ ਨਹੀਂ ਆ ਸਕਦਾ ਸੀ। ਜਿਹੜੇ ਅਦਾਲਤ ਵਿਚ ਆਉਂਦੇ ਸਨ, ਉਹ ਉਸਦੇ ਅੱਗੇ ਸਿਰ ਝੁਕਾਂਦੇ ਸਨ ਅਤੇ ਖਲੋਤੇ ਰਹਿੰਦੇ ਸਨ। ਅਦਾਲਤ ਵਿਚ ਪੂਰੀ ਸ਼ਾਂਤੀ ਰਹਿੰਦੀ ਸੀ ਅਤੇ ਕਿਸੇ ਨੂੰ ਇਜਾਜ਼ਤ ਤੋਂ ਬਿਨਾਂ ਬੋਲਣ ਦੀ ਆਗਿਆ ਨਹੀਂ ਹੁੰਦੀ ਸੀ। ਖ਼ੁਦ ਸੁਲਤਾਨ ਨੂੰ ਵੀ ਕਈ ਵਾਰੀ ਅਦਾਲਤ ਵਿਚ ਆਉਣਾ ਪਿਆ ਤੇ ਉਸਨੇ ਕਾਜ਼ੀ ਦਾ ਪੂਰਾ ਸਨਮਾਨ ਕੀਤਾ। ਇਕ ਹਿੰਦੂ ਨੇ ਸੁਲਤਾਨ ਦੇ ਵਿਰੁੱਧ ਮੁਕੱਦਮਾ ਚਲਾਇਆ। ਸੁਲਤਾਨ ਤਤਕਾਲ ਕਾਜ਼ੀ ਅੱਗੇ ਪੇਸ਼

ਹੋਇਆ ਅਤੇ ਜਦ ਕਾਜ਼ੀ ਨੇ ਸੁਲਤਾਨ ਦੇ ਵਿਰੁੱਧ ਫ਼ੈਸਲਾ ਦਿੱਤਾ ਤਾਂ ਉਸ ਨੇ ਪਰਵਾਨ ਕਰਕੇ ਉਸ ਸ਼ਿਕਾਇਤੀ ਨੂੰ ਰਾਜ਼ੀ ਕੀਤਾ। ਅਦਾਲਤਾਂ ਦਾ ਉਸ ਵੇਲੇ ਕਿਤਨਾ ਮਾਣ ਅਤੇ ਡਰ ਸੀ, ਇਸ ਦਾ ਪਤਾ ਇਬਨ-ਬਤੂਤਾ ਦੇ ਹੇਠ ਲਿਖੇ ਸ਼ਬਦਾਂ ਤੋਂ ਲਗਦਾ ਹੈ, ਜਿਹੜੇ ਉਸਨੇ ਮਾਲਦੀਵ-ਦ੍ਵੀਪ-ਸਮੂਹ ਵਿਚ ਨਿਆਂ-ਕਰਤਾ ਦੀ ਪਦਵੀ ਤੇ ਹੁੰਦੇ ਹੋਏ ਲਿਖੇ ਹਨ।

"ਮੇਰਾ ਇਹ ਨਿਯਮ ਸੀ ਜੁ ਜਿਸ ਆਦਮੀ ਨੂੰ ਮੈਂ ਕਿਸੇ ਮੁਕੱਦਮੇ ਦੇ ਬਾਰੇ ਆਪਣੀ ਕਚਹਿਰੀ ਵਿਚ ਬੁਲਾਉਣਾ ਚਾਹੁੰਦਾ ਸਾਂ, ਮੈਂ ਉਸਨੂੰ ਸੂਚਨਾ ਘਲਦਾ ਸਾਂ ਅਤੇ ਉਸਨੂੰ ਤਤਕਾਲ ਕਚਹਿਰੀ ਵਿਚ ਆਉਣਾ ਪੈਂਦਾ ਸੀ ਨਹੀਂ ਤਾਂ ਮੈਂ ਉਸਨੂੰ ਦੰਡ ਦੇਂਦਾ ਸਾਂ।"

ਇਨ੍ਹਾਂ ਕਚਹਿਰੀਆਂ ਤੋਂ ਛੁੱਟ ਨਿਆਂ-ਮੰਡਲ ਵੀ ਸਥਾਪਤ ਹੋਇਆ ਕਰਦੇ ਸਨ। ਇਕ ਵਾਰੀ ਜਦ ਅਮਰੋਹਾ ਵਿਚ ਕਰ ਉਗਰਾਹਣ ਵਾਲੇ ਅਧਿਕਾਰੀ ਅਜ਼ੀਜ਼ ਖ਼ੰਮਾਰ ਅਤੇ ਰਾਜਪਾਲ ਸ਼ਮਸ-ਉਦ-ਦੀਨ ਵਿਚਕਾਰ ਝਗੜਾ ਹੋ ਗਿਆ ਤਾਂ ਉਸ ਦਾ ਨਿਪਟਾਰਾ ਕਰਨ ਲਈ ਇਕ ਨਿਆਂ-ਮੰਡਲ ਬਣਾਇਆ ਗਿਆ ਜਿਸ ਵਿਚ ਇਬਨ ਬਤੂਤਾ ਤੋਂ ਛੁੱਟ ਮਲਿਕ ਸ਼ਾਹ ਅਤੇ ਸ਼ਹਾਬ-ਉਦ-ਦੀਨ ਨਾਮੀ ਦੋ ਹੋਰ ਨਿਆਂ-ਜਾਣੂ ਸ਼ਾਮਲ ਸਨ। (ਕ੍ਰਊਮੀ)

ਵਾਸਤਵ ਵਿਚ ਨਿਆਂ-ਵਿਵਸਥਾ ਉਸ ਵੇਲੇ ਦੀ ਇਕ ਮਹੱਤਵ ਪੂਰਣ ਸੰਸਥਾ ਸੀ। ਇਸਦੇ ਬਿਨਾਂ ਉਸ ਵੇਲੇ ਦਾ ਰਾਜਨੀਤਕ ਜੀਵਨ ਖੋਖਲਾ ਸੀ। ਅਸੀਂ ਯਾਤ੍ਰਾ-ਬ੍ਰਿਤਾਂਤ ਵਿਚ ਪੜ੍ਹਦੇ ਹਾਂ ਜੁ ਸੁਲਤਾਨ ਜਿੱਥੇ ਵੀ ਕਿਸੇ ਨਵੇਂ ਅਧਿਕਾਰੀ ਨੂੰ ਸ਼ਾਸਨ-ਪ੍ਰਬੰਧ ਲਈ ਘਲਦਾ ਸੀ, ਉਸ ਦੇ ਨਾਲ ਦੋ ਨਿਆਂ ਜਾਣੂ ਵੀ ਜ਼ਰੂਰ ਜਾਂਦੇ ਸਨ ਜਿਹੜੇ ਉਸਨੂੰ ਕਨੂੰਨੀ ਪਹਿਲੂਆਂ ਤੇ ਸਲਾਹ ਆਦਿਕ ਦੇਂਦੇ ਸਨ।

ਇਨ੍ਹਾਂ ਨਿਆਂ-ਜਾਣੂਆਂ ਅਤੇ ਨਿਆਂ-ਕਰਤਾਵਾਂ ਦੇ ਨਿਆਂ ਦਾ ਅਧਾਰ ਮੁਖ ਰੂਪ ਵਿਚ 'ਸ਼ੱਰਾ' ਦੇ ਨਿਯਮ ਅਤੇ ਸ਼ਿਕਾਇਤੀ ਦਾ ਰਾਜ਼ੀ ਹੋਣਾ ਸੀ। ਸ਼ਰਾਬ ਪੀਣ ਅਤੇ ਦੁਰਾਚਾਰ ਕਰਨ ਤੇ ਚਾਬਕ ਮਾਰਣ ਤੋਂ ਲੈ ਕੇ ਕਈ-ਕਈ ਹਜ਼ਾਰ ਦੀਨਾਰ ਤਕ ਜੁਰਮਾਨੇ ਦੀ ਸਜ਼ਾ ਦਿੱਤੀ ਜਾਂਦੀ ਸੀ।

ਸੁਲਤਾਨ ਆਪਣੇ ਸ਼ਾਸਨ ਨੂੰ ਮਜ਼ਬੂਤ ਬਣਾਉਣ ਲਈ ਵਿਦੇਸ਼ੀਆਂ ਤੇ ਬਹੁਤ ਨਿਰਭਰ ਰਹਿੰਦਾ ਸੀ। ਇਸੇ ਉੱਦੇਸ਼ ਲਈ ਉਸ ਦੀ ਵਿਦੇਸ਼-ਨੀਤੀ ਵੀ ਬਹੁਤ ਕੂਟਨੀਤੀ ਭਰੀ ਸੀ। ਆਪਣੇ ਸ਼ਾਸਨ ਦੇ ਅੰਦਰ ਤਾਂ ਉਹ ਭਾਵੇਂ ਕਿਤਨੀ ਕਠੋਰਤਾ ਅਤੇ ਨਿਰਦੈਤਾ ਵਰਤ ਲੈਂਦਾ ਸੀ ਪਰ ਵਿਦੇਸ਼ੀਆਂ ਨਾਲ ਉਸ ਦਾ ਵਿਹਾਰ ਬੜਾ ਉਦਾਰਤਾ ਭਰਿਆ ਸੀ। ਬਾਹਰੋਂ ਆਉਣ ਵਾਲੇ ਵਿਦੇਸ਼ੀਆਂ ਦੇ ਸੁਆਗਤ-ਸਤਿਕਾਰ ਅਤੇ ਰਹਿਣ-ਸਹਿਣ ਦਾ ਪ੍ਰਬੰਧ ਕਰਨ ਲਈ ਉਸਨੇ ਵਖਰੇ ਵਿਭਾਗ ਬਣਾਏ ਹੋਏ ਸਨ। ਬਹੁਤੇ ਵਿਦੇਸ਼ੀ ਸਿੰਧ ਨਦੀ ਵਲੋਂ ਹੀ ਆਉਂਦੇ ਸਨ, ਇਸ ਲਈ ਉਥੇ ਉਨ੍ਹਾਂ ਦੀ ਸੂਚਨਾ ਦੇਣ ਲਈ ਵਿਸ਼ੇਸ਼ ਅਧਿਕਾਰੀ ਨੀਅਤ ਸਨ। ਇਸ ਸੰਬੰਧ ਵਿਚ ਇਬਨ-ਬਤੂਤਾ ਦੇ ਆਪਣੇ ਨਾਲ ਕੀਤਾ ਗਿਆ ਵਿਹਾਰ ਤੇ ਉਸਦੇ ਹੱਥੀਂ ਲਿਖਿਆ ਵੇਰਵਾ ਪੜ੍ਹਨਾ ਵਧੇਰੇ ਉਚਿਤ ਹੋਵੇਗਾ। ਉਸ ਨੇ ਦੱਸਿਆ ਹੈ—

"...ਜਦ ਸੂਚਨਾ-ਅਧਿਕਾਰੀ ਇਸ ਦੇਸ਼ ਵਿਚ ਕਿਸੇ ਵਿਦੇਸ਼ੀ ਦੇ ਪੁਜਣ ਦੀ ਸੂਚਨਾ ਘਲਦੇ ਹਨ ਤਾਂ ਸੁਲਤਾਨ ਉਨ੍ਹਾਂ ਚਿੱਠੀਆਂ ਨੂੰ ਬੜੇ ਧਿਆਨ ਨਾਲ ਪੜ੍ਹਦਾ ਹੈ। ਸੂਚਨਾ-ਅਧਿਕਾਰੀ ਹਰ-ਇਕ ਯਾਤਰੀ ਦਾ ਹਾਲ ਬਹੁਤ ਵਿਸਥਾਰ ਪੂਰਬਕ ਲਿਖਦੇ ਹਨ। ਉਹ ਉਸਦਾ ਰੰਗ-ਰੂਪ, ਵਸਤਰ,

ਉਸਦੇ ਸਾਥੀਆਂ ਦੀ ਗਿਣਤੀ, ਸੇਵਕਾਂ ਅਤੇ ਦਾਸਾਂ ਅਤੇ ਘੋੜਿਆਂ ਤਕ ਦੇ ਬਾਰੇ ਸੁਲਤਾਨ ਨੂੰ ਸੂਚਨਾ ਦੇਂਦੇ ਹਨ। ਉਹ ਯਾਤ੍ਰੀ ਦੇ ਉੱਠਣ-ਬੈਠਣ, ਸੌਣ-ਜਾਗਣ ਅਤੇ ਉਸ ਨਾਲ ਸੰਬੰਧਤ ਸਾਰੀਆਂ ਗੱਲਾਂ ਦਾ ਵੇਰਵਾ ਦੇਂਦੇ ਹਨ ਅਤੇ ਕੋਈ ਵੀ ਗੱਲ ਨਹੀਂ ਛਡਦੇ। ਜਦ ਕੋਈ ਯਾਤ੍ਰੀ ਮੁਲਤਾਨ ਵਿਚ, ਜਿਹੜੀ ਕਿ ਸਿੰਧ ਦੀ ਰਾਜਧਾਨੀ ਹੈ, ਪੁੱਜਦਾ ਹੈ ਤਾਂ ਉਹ ਉਸ ਵੇਲੇ ਤਕ ਉਥੇ ਰੁਕਿਆ ਰਹਿੰਦਾ ਹੈ ਜਦ ਤਕ ਕਿ ਸੁਲਤਾਨ ਵਲੋਂ ਉਸਦੇ ਬਾਰੇ ਆਦੇਸ਼ ਅਤੇ ਉਸਦੇ ਆਦਰ-ਸਤਿਕਾਰ ਦੀ ਆਗਿਆ ਪ੍ਰਾਪਤ ਨਹੀਂ ਹੋ ਜਾਂਦੀ।

ਅੱਗੇ ਚਲ ਕੇ ਇਬਨ-ਬਤੂਤਾ ਨੇ ਇਸ ਗੱਲ ਤੇ ਹੋਰ ਵੀ ਚੰਗੀ ਤਰ੍ਹਾਂ ਚਾਨਣ ਪਾਇਆ ਹੈ "ਹਿੰਦ ਦੇ ਸੁਲਤਾਨ...ਦੀ ਇਹ ਆਦਤ ਹੈ ਜੁ ਉਹ ਵਿਦੇਸ਼ੀਆਂ ਦਾ ਬਹੁਤ ਆਦਰ-ਸਤਿਕਾਰ ਕਰਦਾ ਹੈ। ਉਹ ਉਨ੍ਹਾਂ ਦੇ ਪ੍ਰਤੀ ਆਪਣੇ ਪ੍ਰੇਮ ਦਾ ਪਤਾ, ਉਨ੍ਹਾਂ ਨੂੰ ਵੱਡੀਆਂ-ਵੱਡੀਆਂ ਪਦਵੀਆਂ ਅਤੇ ਇਲਾਕੇ ਪ੍ਰਦਾਨ ਕਰਕੇ ਦੇਂਦਾ ਹੈ। ਉਸਦੇ ਵੱਡੇ-ਵੱਡੇ ਵਿਸ਼ਵਾਸ਼-ਪਾਤਰ, ਹਾਜਿਬ, ਵਜ਼ੀਰ, ਕਾਜ਼ੀ, ਅਤੇ ਸਕੇ-ਸਬੰਧੀ ਵਿਦੇਸ਼ੀ ਹਨ। ਉਸ ਨੇ ਇਹ ਆਦੇਸ਼ ਦੇ ਰੱਖਿਆ ਹੈ ਜੁ ਵਿਦੇਸ਼ੀਆਂ ਨੂੰ 'ਅਜ਼ੀਜ਼' ਦੀ ਪਦਵੀ ਪ੍ਰਦਾਨ ਕੀਤੀ ਜਾਵੇ। ਇਸ ਤਰ੍ਹਾਂ ਉਸਦੇ ਰਾਜ ਵਿਚ ਵਿਦੇਸ਼ੀਆਂ ਦਾ ਨਾਂ ਹੀ ਅਜ਼ੀਜ਼ ਹੋ ਗਿਆ ਹੈ।"

ਇਸ ਤੋਂ ਛੁੱਟ ਇਸ ਯਾਤ੍ਰਾ-ਬ੍ਰਿਤਾਂਤ ਤੋਂ ਸਾਨੂੰ ਪਤਾ ਲਗਦਾ ਹੈ ਜੁ ਵਿਦੇਸ਼ ਤੋਂ ਆਉਣ ਵਾਲੇ ਯਾਤ੍ਰੀ ਸੁਲਤਾਨ ਦੀ ਸੇਵਾ ਵਿਚ ਜਿਹੜੀਆਂ ਸੁਗਾਤਾਂ ਭੇਟਾ ਕਰਦੇ ਸਨ, ਉਹ ਉਨ੍ਹਾਂ ਤੋਂ ਵੱਧ ਉਪਹਾਰ ਉਨ੍ਹਾਂ ਨੂੰ ਪ੍ਰਦਾਨ ਕਰਦਾ ਸੀ। ਏਥੋਂ ਤੀਕ ਕਿ ਜਦ ਕੋਈ ਬਾਹਰਲੇ ਦੇਸ਼ ਵਿਚ ਜਾਂਦਾ ਸੀ ਤਾਂ ਸੁਲਤਾਨ ਉਸਦੇ ਹੱਥੀਂ ਕਈ ਤਰ੍ਹਾਂ ਦੇ ਉਪਹਾਰ ਵਿਦੇਸ਼ੀ ਸ਼ਾਸਕਾਂ ਤਾਈਂ ਘਲਦਾ ਸੀ। ਚੀਨ ਦੇ ਸੁਲਤਾਨ ਨੇ ਭਾਰਤ ਦੇ ਸੁਲਤਾਨ ਨੂੰ ਜਿਹੜੇ ਉਪਹਾਰ ਘੱਲੇ ਸਨ, ਉਨ੍ਹਾਂ ਤੋਂ ਕਈ ਗੁਣਾ ਵਧ ਕੀਮਤੀ ਅਤੇ ਅਨੋਖੇ ਪਦਾਰਥ ਬਹੁ-ਗਿਣਤੀ ਵਿਚ ਭਾਰਤ ਦੇ ਸੁਲਤਾਨ ਨੇ ਇਬਨ-ਬਤੂਤਾ ਦਵਾਰਾ ਚੀਨ ਵਲ ਭਿਜਵਾਇ ਸਨ। ਇਸ ਤਰ੍ਹਾਂ ਦੀ ਉਦਾਰਤਾ ਜਾਂ ਲੈਣ ਦੇਣ ਦੇ ਦੋ ਲਾਭ ਸਨ। ਇਕ ਤਾਂ ਸਾਰੇ ਦੇਸ਼ਾਂ ਨਾਲ ਚੰਗੀ ਦੋਸਤੀ ਦੇ ਸਬੰਧ ਬਣੇ ਰਹਿੰਦੇ ਸਨ ਅਤੇ ਦੂਜੇ ਯਾਤਰੀਆਂ ਅਤੇ ਰਾਜਦੂਤਾਂ ਦੀ ਆਵਾਜਾਈ ਨਾਲ ਸੰਸਕ੍ਰਿਤੀ ਸਬੰਧੀ ਆਦਾਨ-ਪ੍ਰਦਾਨ ਵੀ ਹੁੰਦਾ ਰਹਿੰਦਾ ਸੀ। ਵਿਦੇਸ਼ੀਆਂ ਦੇ ਪ੍ਰਤੀ ਆਪਣੇ ਇਸੇ ਉਦਾਰਨੀਤੀ ਰਾਹੀਂ ਸੁਲ-ਤਾਨ ਮੁਹੰਮਦ ਤੁਗਲੁਕ ਦੀ ਧਾਂਕ ਆਲੇ ਦੁਆਲੇ ਦੇ ਸਾਰੇ ਦੇਸ਼ਾਂ ਤੇ ਜੰਮੀ ਹੋਈ ਸੀ।

ਇਸ ਸਬੰਧ ਵਿਚ ਇਹ ਗੱਲ ਧਿਆਨ ਦੇਣ ਵਾਲੀ ਹੈ ਜੁ ਵਿਦੇਸ਼ੀਆਂ ਨਾਲ ਇਹ ਉਦਾਰਤਾ ਇੰਨੀ ਅੰਨ੍ਹੇ ਵਾਹ ਵੀ ਨਹੀਂ ਸੀ ਕਿ ਲੁਟ ਪੈ ਜਾਵੇ। ਇਸ ਸਬੰਧ ਵਿਚ ਵਿਸ਼ੇਸ ਰੂਪ ਨਾਲ ਰਖੇ ਗਏ ਕਰਮਚਾਰੀ ਬੜੀ ਸਾਵਧਾਨੀ ਵਰਤਦੇ ਸਨ। ਸਭ ਤੋਂ ਪਹਿਲਾਂ ਤਾਂ ਜਿਹੜਾ ਵਿਦੇਸ਼ੀ ਵੀ ਭਾਰਤ ਦੀ ਸੀਮਾ ਤੇ ਪੁੱਜਦਾ ਸੀ, ਉਸਨੂੰ ਉਥੇ ਹੀ ਸੀਮਾ-ਚੌਕੀ ਤੇ ਰੋਕ ਕੇ ਉਸਦੇ ਸਾਰੇ ਸਮਾਨ ਦੀ ਤਲਾਸ਼ੀ ਲਈ ਜਾਂਦੀ ਸੀ। ਇਬਨ-ਬਤੂਤਾ ਅਤੇ ਉਸਦੇ ਸਾਥੀਆਂ ਨਾਲ ਵੀ ਇਸੇ ਤਰ੍ਹਾਂ ਹੋਇਆ। ਇਹ ਹੋਰ ਗੱਲ ਸੀ ਕਿ ਚੰਗੇ ਭਾਗਾਂ ਕਾਰਨ ਇਬਨ-ਬਤੂਤਾ ਇਸ ਤਲਾਸ਼ੀ ਤੋਂ ਬਚ ਗਿਆ। ਨਹੀਂ ਤਾਂ ਕਿਸੇ ਨਾਲ ਕੋਈ ਰੂ-ਰਿਆਇਤ ਨਹੀਂ ਸੀ ਹੁੰਦੀ। ਫਿਰ ਭਾਰਤ ਵਿਚ ਉਸੇ ਵਿਦੇਸ਼ੀ ਨੂੰ ਕੋਈ ਉਚੀ ਪਦਵੀ ਪ੍ਰਦਾਨ ਕੀਤੀ ਜਾਂਦੀ ਸੀ ਜਿਹੜਾ ਏਥੇ ਸਥਾਈ ਰੂਪ ਵਿਚ ਰਹਿਣ ਦੀ ਪ੍ਰਤਿਗਿਆ ਕਰਦਾ ਸੀ। ਇਬਨ-ਬਤੂਤਾ ਨੇ ਦੱਸਿਆ ਹੈ ਕਿ ਉਸ ਕੋਲੋਂ ਅਤੇ ਉਸਦੇ

ਸਾਥੀਆਂ ਕੋਲੋਂ ਸੁਲਤਾਨ ਨੇ ਪੁਛਵਾ ਘਲਿਆ ਕਿ ਜੇ ਉਹ ਏਥੇ (ਭਾਰਤ ਵਿਚ) ਰਹਿਣ ਦਾ ਨਿਸ਼ਚਾ ਕਰ ਲੈਣ ਤਾਂ ਉਨ੍ਹਾਂ ਨੂੰ ਮਨਚਾਹੀ ਪਦਵੀ ਦਿੱਤੀ ਜਾਵੇਗੀ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਜੁ ਇਬਨ-ਬਤੂਤਾ ਦੀ ਭਾਰਤ-ਯਾਤ੍ਰਾ ਉਸ ਵੇਲੇ ਦੀ ਰਾਜ-ਨੀਤਕ ਅਵਸਥਾ ਦੇ ਅਨੇਕ ਪਹਿਲੂਆਂ ਅਤੇ ਸ਼ਾਸਨ-ਪ੍ਰਬੰਧ ਦੀਆਂ ਵਿਸ਼ੇਸ਼ਤਾਵਾਂ ਤੇ ਪ੍ਰਕਾਸ਼ ਪਾਉਂਦੀ ਹੈ। ਇਨ੍ਹਾਂ ਸਭ ਨੀਤੀਆਂ ਜਾਂ ਵਿਸ਼ੇਸ਼ਤਾਵਾਂ ਦੀ ਮੂਲ ਸਹਾਇਕ ਗਲ ਸੀ-ਏਥੋਂ ਦਾ ਡਾਕ ਦਾ ਪ੍ਰਬੰਧ। ਇਬਨ-ਬਤੂਤਾ ਨੇ ਇਸ ਬਾਰੇ ਸਭ ਕੁਝ ਖੋਲ੍ਹ ਕੇ ਦੱਸਿਆ ਹੈ—

"ਭਾਰਤ ਵਿਚ ਡਾਕ ਦੋ ਤਰ੍ਹਾਂ ਦੀ ਹੁੰਦੀ ਹੈ। ਪਹਿਲੀ ਘੋੜੇ ਦੀ ਡਾਕ ਜਿਸਨੂੰ ਉਲਾਕ (ਉਲਾਗ) ਆਖਦੇ ਹਨ। ਉਹ (ਡਾਕੀਏ) ਸੁਲਤਾਨ ਵੱਲੋਂ ਪ੍ਰਦਾਨ ਕੀਤੇ ਗਏ ਘੋੜਿਆਂ ਤੇ ਯਾਤ੍ਰਾ ਕਰਦੇ ਹਨ। ਹਰ ਚਾਰ ਕੋਹਾਂ ਮਗਰੋਂ ਘੋੜਾ ਬਦਲ ਜਾਂਦਾ ਹੈ। (ਦੂਜੀ) ਪੈਦਲ ਡਾਕ ਦਾ ਪ੍ਰਬੰਧ ਇਸ ਤਹ੍ਹਾਂ ਹੁੰਦਾ ਹੈ ਜੁ ਇਕ ਮੀਲ ਦੇ ਵਿਚਕਾਰ ਤਿੰਨ ਚੌਕੀਆਂ ਡਾਕ ਲੈ ਜਾਣ ਵਾਲਿਆਂ ਦੀਆਂ ਹੁੰਦੀਆਂ ਹਨ। ਇਸਨੂੰ ਦਾਵਾ (ਸਾਵਾ) ਆਖਦੇ ਹਨ...ਹਰ ਤਿਹਾਈ ਮੀਲ ਦੀ ਦੂਰੀ ਤੇ ਇਕ ਪਿੰਡ ਅਬਾਦ ਹੁੰਦਾ ਹੈ। ਪਿੰਡ ਦੇ ਬਾਹਰ ਤਿੰਨ ਬੁਰਜੀਆਂ ਹੁੰਦੀਆਂ ਹਨ। ਹਰ ਬੁਰਜੀ ਵਿਚ ਡਾਕ ਲੈ ਜਾਣ ਵਾਲੇ ਤਿਆਰ ਬੈਠੇ ਹੁੰਦੇ ਹਨ। ਹਰ ਡਾਕੀਏ ਦੇ ਹੱਥ ਵਿਚ ਦੋ ਹੱਥ ਲੰਮੀ ਸੋਟੀ ਹੁੰਦੀ ਹੈ ਜਿਸ ਦੇ ਸਿਰੇ ਤੇ ਤਾਂਬੇ ਦੇ ਘੁੰਘਰੂ ਬੰਨ੍ਹੇ ਹੁੰਦੇ ਹਨ। ਜਦ ਡਾਕੀਆ ਉਸ ਪਿੰਡ ਤੋਂ ਬਾਹਰ ਨਿਕਲਦਾ ਹੈ ਤਾਂ ਉਹ ਚਿੱਠੀ ਨੂੰ ਇਕ ਹੱਥ ਵਿਚ ਅਤੇ ਘੁੰਘਰੂਆਂ ਵਾਲੇ ਡੰਡੇ ਨੂੰ ਦੂਜੇ ਹੱਥ ਵਿਚ ਲੈ ਕੇ ਬੜੀ ਤੇਜ਼ੀ ਨਾਲ ਨਸਦਾ ਹੈ। ਜਦ (ਅਗਲੀ) ਬੁਰਜੀ ਦੇ ਆਦਮੀ ਘੁੰਘਰੂਆਂ ਦੀ ਅਵਾਜ਼ ਸੁਣਦੇ ਹਨ ਤਾਂ ਉਹ ਸੁਚੇਤ ਹੋ ਜਾਂਦੇ ਹਨ। ਜਿਵੇਂ ਹੀ ਡਾਕੀਆ ਉਨ੍ਹਾਂ ਕੋਲ ਪੁਜਦਾ ਹੈ, ਉਸੇ ਵੇਲੇ ਉਨ੍ਹਾਂ ਵਿਚੋਂ ਕੋਈ ਇਕ ਜਿਸ ਦੀ ਵਾਰੀ ਹੁੰਦੀ ਹੈ, ਉਸ ਦੇ ਹੱਥੋਂ ਡਾਕ ਲੈ ਕੇ ਨੱਸ ਪੈਂਦਾ ਹੈ, ਇਹ ਸਿਲਸਿਲਾ ਡਾਕ ਦੇ ਆਪਣੀ ਨੀਯਤ ਥਾਂ ਤੇ ਪੁੱਜਣ ਤਕ ਚਾਲੂ ਰਹਿੰਦਾ ਹੈ ਇਸੇ ਡਾਕ ਰਾਹੀਂ ਖ਼ੁਰਾਸਾਨ ਤੋਂ ਫਲ ਵੀ ਮੰਗਵਾਏ ਜਾਂਦੇ ਹਨ।

ਡਾਕ ਦੇ ਇਸ ਵੇਰਵੇ ਤੋਂ ਅਤੇ ਇਬਨ-ਬਤੂਤਾ ਦੀਆਂ ਭਾਰਤ ਦੇ ਅੰਦਰ ਇਕ ਥਾਂ ਤੋਂ ਦੂਜੀ ਥਾਂ ਤਕ ਕੀਤੀਆਂ ਗਈਆਂ ਯਾਤ੍ਰਾਵਾਂ ਤੋਂ ਇਹ ਅੰਦਾਜ਼ਾ ਵੀ ਹੋ ਜਾਂਦਾ ਹੈ ਜੁ ਉਸ ਵੇਲੇ ਸੜਕਾਂ ਵੀ ਬਣੀਆਂ ਹੋਈਆਂ ਸਨ, ਨਹੀਂ ਤਾਂ ਡਾਕ ਦਾ ਇਹ ਜਾਲ ਸਾਰੇ ਭਾਰਤ ਵਿਚ ਨਹੀਂ ਵਿਛ ਸਕਦਾ ਸੀ। ਆਵਾ-ਜਾਈ ਦੇ ਰਸਤਿਆਂ ਦੀ ਬਣਤਰ ਵਲ ਧਿਆਨ ਹੋਣ ਦੇ ਕਾਰਨ ਹੀ ਉਸ, ਬੈਲਗਾੜੀ ਘੋੜਿਆਂ ਦੀ ਸਵਾਰੀ ਦੇ ਜ਼ਮਾਨੇ ਵਿਚ ਵੱਡੇ-ਵੱਡੇ ਨਗਰ, ਪ੍ਰਾਂਤ ਅਤੇ ਪਿੰਡ ਆਪੋ ਵਿਚ ਮਿਲੇ ਹੋਏ ਸਨ। ਪਰ ਏਥੇ ਫਿਰ ਇਹ ਕਹਿਣਾ ਪੈਂਦਾ ਹੈ ਜੁ ਇਹ ਸਾਰੇ ਪ੍ਰਬੰਧ ਵੀ ਕੇਵਲ ਸ਼ਾਸਕਾਂ ਤੇ ਉਨਾਂ ਦੀਆਂ ਨੀਤੀਆਂ ਦੀ ਪੂਰਤੀ ਤਕ ਸੀਮਤ ਸਨ।

ਵਾਸਤਵ ਵਿਚ ਮਧ-ਕਾਲੀਨ ਰਾਜਨੀਤੀ ਅਤੇ ਸ਼ਾਸਨ-ਪ੍ਰਬੰਧ ਸ਼ਾਸਕਾਂ, ਅਧਿਕਾਰੀਆਂ ਅਤੇ ਉਨ੍ਹਾਂ ਦੇ ਆਪਣੇ ਲੋਕਾਂ ਲਈ ਸੀ, ਪ੍ਰਜਾ ਲਈ ਨਹੀਂ-ਇਹ ਗੱਲ ਇਬਨ-ਬਤੂਤਾ ਦੀ ਯਾਤ੍ਰਾ ਤੋਂ ਬਿਲਕੁਲ ਸਾਫ਼ ਹੋ ਜਾਂਦੀ ਹੈ।

ਕੇਂਦਰੀ ਸ਼ਾਸਨ ਤੋਂ ਛੁੱਟ ਇਬਨ-ਬਤੂਤਾ ਨੇ ਭਾਰਤ ਦੇ ਹੋਰ ਛੋਟੇ-ਛੋਟੇ ਸੁਤੰਤਰ ਸ਼ਾਸਕਾਂ ਜਾਂ ਰਾਜਿਆਂ ਦੇ ਸਬੰਧ ਵਿਚ ਵੀ ਆਪਣੀ ਜਾਣਕਾਰੀ ਦੱਸੀ ਹੈ। ਉਨ੍ਹਾਂ ਵਿੱਚੋਂ ਬਹੁਤੇ ਕੇਂਦ੍ਰੀ

ਸੁਲਤਾਨ ਨੂੰ ਕੁਝ ਨ ਕੁਝ ਕਰ ਦੇਂਦੇ ਸਨ। ਇਸ ਤਰ੍ਹਾਂ ਉਹ ਸੁਤੰਤਰ ਸ਼ਾਸਕ ਹੁੰਦੇ ਹੋਏ ਵੀ ਸੁਲਤਾਨ ਦੀ ਬਰਾਬਰੀ ਨਹੀਂ ਕਰਦੇ ਸਨ। ਇਬਨ-ਬਤੂਤਾ ਨੇ ਅਕਸਰ ਹਿੰਦੂ ਰਾਜਿਆਂ ਦਾ ਵਰਣਨ ਸੀਮਾਂਤ, ਪਹਾੜੀ ਪ੍ਰਦੇਸ਼ਾਂ ਅਤੇ ਦ੍ਵੀਪ ਸਮੂਹਾਂ ਅੰਦਰ ਕੀਤਾ ਹੈ ਅਤੇ ਉਨ੍ਹਾਂ ਦੀ ਰਾਜਨੀਤੀ ਅਤੇ ਸ਼ਾਸਨ ਪ੍ਰਬੰਧ ਦਾ ਵਿਸ਼ੇਸ਼ ਵੇਰਵਾ ਨ ਦੇਂਦੇ ਹੋਏ ਰਾਹ-ਲੰਘਦਿਆਂ ਕੁਝ ਘਟਨਾਵਾਂ ਦਾ ਹੀ ਵਰਣਨ ਕੀਤਾ ਹੈ। ਜਿਵੇਂ ਕਿ ਇਕ ਦ੍ਵੀਪ ਵਿਚ ਇਕ ਸ਼ਾਸਕ-ਅਧਿਕਾਰੀ ਦੇ ਪੁੱਤਰ ਵੱਲੋਂ ਕਿਸੇ ਬਾਗ਼ ਵਿਚ ਡਿੱਗਾ ਹੋਇਆ ਇਕ ਅੰਬ ਹੀ ਚੁੱਕਣ ਤੇ ਉਸ ਦੇ ਸਰੀਰ ਨੂੰ ਚਿਰਵਾ ਦਿੱਤਾ ਗਿਆ ਆਦਿਕ। ਹਾਂ ਇਕ ਪਹਾੜੀ ਰਾਜੇ ਰਾਇ ਕੰਪੀਲਾ ਦੀ ਅਣਖ ਅਤੇ ਬਲੀਦਾਨ ਦੀ ਘਟਨਾ ਤੋਂ ਇਹ ਅਨੁਮਾਨ ਵੀ ਹੋ ਜਾਂਦਾ ਹੈ ਜੁ ਉਸ ਵੇਲੇ ਜ਼ਰੂਰ ਕੁਝ ਤਿਆਗੀ ਅਤੇ ਮਨੁੱਖਤਾ ਦੇ ਪੁਜਾਰੀ ਰਾਜੇ ਵੀ ਭਾਰਤ ਅੰਦਰ ਸਨ ਜਿਹੜੇ ਇਕ ਵਿਧਰਮੀ ਸ਼ਰਣਾਗਤ ਦੀ ਰੱਖਿਆ ਲਈ ਆਪਣਾ ਸਰਵੰਸ ਵਾਰ ਸਕਦੇ ਸਨ।

## ਸਮਾਜਕ ਅਵਸਥਾ

ਇਬਨ-ਬਤੂਤਾ ਇਕ ਅਰਬ ਯਾਤ੍ਰੀ ਸੀ ਅਤੇ ਨਾਲੇ ਸੀ ਪੁਰਾਤਨ-ਪੰਥੀ-ਮੁਸਲਮਾਨ। ਉਸ ਨੂੰ ਆਪਣੀ ਯਾਤ੍ਰਾ ਦੇ ਵਿਚਕਾਰ ਬਹੁਤਾ ਕਰ ਕੇ ਅਜਿਹੇ ਸਮਾਜ ਨਾਲ ਵਾਸਤਾ ਪਿਆ ਜਿਹੜਾ ਉਸ ਦੇ ਧਰਮ, ਮਤ ਅਤੇ ਵਿਚਾਰਾਂ ਤੋਂ ਛੁੱਟ ਉਸ ਦੇ ਯਾਤ੍ਰਾ-ਉੱਦੇਸ਼ਾਂ ਦੇ ਵੀ ਅਨੁਕੂਲ ਸੀ। ਉਹ ਸੀ ਸ਼ਾਸਕ-ਮੁਸਲਿਮ ਸਮਾਜ। ਭਾਵੇਂ ਇਬਨ-ਬਤੂਤਾ ਨੂੰ ਕਿਸੇ ਨ ਕਿਸੇ ਬਹਾਨੇ ਭਾਰਤ ਦੇ ਹਰ ਇਕ ਦਰਜੇ ਦੇ ਸਮਾਜ ਨਾਲ ਵਾਹ ਪਿਆ ਸੀ ਅਤੇ ਅਵਸਰ ਦੇ ਅਨੁਸਾਰ ਉਸ ਨੇ ਉਨ੍ਹਾਂ ਸਭ ਵਰਗਾਂ ਦਾ ਵਰਣਨ ਵੀ ਥੋੜਾ-ਬਹੁਤ ਜ਼ਰੂਰ ਕੀਤਾ ਹੈ, ਪਰ ਉਸ ਦੇ ਯਾਤ੍ਰਾ-ਬ੍ਰਿਤਾਂਤ ਰਾਹੀਂ ਸਾਨੂੰ ਬਹੁਤੀ ਜਾਣਕਾਰੀ ਉਚੇ ਦਰਜੇ ਦੇ ਧਨਵਾਨ, ਸ਼ਾਸਕ ਅਤੇ ਕਾਫ਼ੀ ਸੁਖਾਲੇ ਸਮਾਜ ਦੇ ਬਾਰੇ ਹੀ ਮਿਲਦੀ ਹੈ। ਹਾਂ, ਅਸੀਂ ਉਸ ਤੋਂ ਹੀ ਤਤਕਾਲੀਨ ਹੋਰ ਸਮਾਜ ਦੇ ਸੰਬੰਧ ਵਿਚ ਵੀ ਕੁਝ ਨ ਕੁਝ ਅੰਦਾਜ਼ਾ ਅਵੱਸ਼ ਲਾ ਸਕਦੇ ਹਾਂ।

ਇਬਨ-ਬਤੂਤਾ ਦੇ ਯਾਤ੍ਰਾ-ਬ੍ਰਿਤਾਂਤ ਰਾਹੀਂ ਉਸ ਵੇਲੇ ਦੇ ਸਮਾਜ ਦਾ ਅਧਿਐਨ ਕਰਨ ਲਈ ਅਸੀਂ ਉਸ ਨੂੰ ਵੱਖੋ-ਵੱਖ ਦਰਜਿਆਂ ਵਿਚ ਰਖ ਕੇ ਵੇਖੀਏ ਤਾਂ ਚੰਗਾ ਹੋਵੇਗਾ। ਇਕ ਵਰਗ ਉਹ ਸੀ ਜਿਹੜਾ ਰਾਜ-ਦਰਬਾਰਾਂ ਨਾਲ ਸੰਬੰਧਤ ਸੀ ਅਤੇ ਉਸ ਵੇਲੇ ਦੇ ਸ਼ਾਸਕ ਮੁਸਲਮਾਨ ਹੋਣ ਦੇ ਕਾਰਨ ਇਸਲਾਮੀ ਰਸਮਾਂ ਦਾ ਪਾਲਨ ਕਰਨ ਵਾਲਾ ਸੀ। ਇਸ ਵਰਗ ਦਾ ਰਹਿਣ-ਸਹਿਣ, ਖਾਣ-ਪੀਣ, ਕਾਰ-ਵਿਹਾਰ ਸਭ ਕੁਝ ਉਚੇ ਢੰਗ ਦਾ ਸੀ। ਇਬਨ-ਬਤੂਤਾ ਨੇ ਉਨ੍ਹਾਂ ਦੇ ਸ਼ਾਨਦਾਰ ਜੀਵਨ ਦੀਆਂ ਕੁਝ ਝਲਕੀਆਂ ਦਰਬਾਰਾਂ, ਉਨ੍ਹਾਂ ਵਿਚ ਪੇਸ਼ ਕੀਤੇ ਜਾਣ ਵਾਲੇ ਉਪਹਾਰਾਂ, ਈਦ ਆਦਿਕ ਦੇ ਤਿਓਹਾਰਾਂ ਅਤੇ ਉਸ ਅਵਸਰ ਤੇ ਨਿਕਲਣ ਵਾਲੇ ਜਲੂਸਾਂ ਆਦਿਕ ਦੇ ਵੇਰਵੇ ਅੰਦਰ ਵਿਖਾਈਆਂ ਹਨ। ਉਸ ਵਰਗ ਦਾ ਕੰਮ ਐਸ਼-ਆਰਾਮ ਦਾ ਜੀਵਨ ਬਿਤਾਣਾ ਸੀ। ਹਾਂ, ਉਸ ਐਸ਼-ਆਰਾਮ ਦੇ ਜੀਵਨ ਵਿਚ ਵੀ ਉਹ ਸਭਿਆਚਾਰ ਅਤੇ ਇਸਲਾਮ ਦੇ ਅਸੂਲਾਂ ਦੇ ਪਾਬੰਦ ਜ਼ਰੂਰ ਰਹਿੰਦੇ ਸਨ। ਹਰ ਗੱਲ ਵਿਚ ਉਨ੍ਹਾਂ ਦੇ ਤੌਰ-ਤਰੀਕੇ ਵੀ ਸੁਚੱਜੇ ਅਤੇ ਸ਼ਾਨ ਦੇ ਅਨੁਸਾਰ ਹੀ ਸਨ। ਦਰਬਾਰ ਹੋਵੇ ਜਾਂ ਦਾਵਤ, ਵਿਆਹ ਦਾ ਅਵਸਰ ਹੋਵੇ ਜਾਂ

ਸੋਗ ਦਾ, ਉਨ੍ਹਾਂ ਦਾ ਰੁਤਬਾ, ਉਸ ਰੁਤਬੇ ਦਾ ਮਾਣ ਅਤੇ ਉਸ ਦੇ ਅਨੁਸਾਰ ਹੀ ਸਾਰਾ ਵਿਹਾਰ ਚਲਦਾ ਸੀ।

ਇਸੇ ਤਰ੍ਹਾਂ ਜਾਤੀ ਜਾਂ ਧਰਮ ਦੇ ਅਧਾਰ ਤੇ ਵੀ ਅਸੀਂ ਉਸ ਵੇਲੇ ਦੇ ਸਮਾਜ ਦੇ ਦੋ ਰੂਪ ਵੇਖਦੇ ਹਾਂ–ਹਿੰਦੂ ਸਮਾਜ ਅਤੇ ਮੁਸਲਮਾਨ ਸਮਾਜ। ਦੋਹਾਂ ਦੀਆਂ ਰਸਮਾਂ ਅਲਗ-ਅਲਗ ਸਨ। ਖਾਣ-ਪੀਣ ਵਿਚ ਵੀ ਕੁਝ ਅੰਤਰ ਸੀ। ਪਰ ਉਨ੍ਹਾਂ ਦੇ ਰਹਿਣ-ਸਹਿਣ ਵਿਚ ਬਹੁਤਾ ਫ਼ਰਕ ਨਹੀਂ ਸੀ। ਕਿਉਂ ਜੁ ਰਹਿਣ-ਸਹਿਣ ਦਾ ਮੂਲ ਅਧਾਰ ਧਨ ਜਾਂ ਪਦਵੀ ਹੁੰਦੀ ਹੈ। ਇਸ ਲਈ ਸ਼ਾਸਕ, ਅਧਿਕਾਰੀ, ਸੈਨਿਕ, ਦਾਸ, ਵਪਾਰੀ ਜਾਂ ਕਿਰਸਾਨ–ਭਾਵੇਂ ਹਿੰਦੂ ਸਨ ਜਾਂ ਮੁਸਲਮਾਨ, ਸਭ ਲਗਪਗ ਇਕੋ ਜਿਹਾ ਹੀ ਵਿਹਾਰ ਰਖਦੇ ਸਨ।

ਸਮਾਜ ਦੇ ਦੋ ਹੋਰ ਵੱਖ ਵੱਖ ਰੂਪ ਇਸਤ੍ਰੀ ਸਮਾਜ ਅਤੇ ਪੁਰਖ ਸਮਾਜ, ਅਸੀਂ ਇਸ ਯਾਤ੍ਰਾ-ਬ੍ਰਿਤਾਂਤ ਵਿਚ ਵੇਖਦੇ ਹਾਂ। ਇਸ ਸਬੰਧ ਵਿਚ ਇਬਨ-ਬਤੂਤਾ ਦੀ ਸੱਚੀ ਅਤੇ ਸਪਸ਼ਟ ਵਰਣਨ-ਕਲਾ ਸ਼ਲਾਘਾ ਯੋਗ ਹੈ ਜੁ ਉਸ ਨੇ ਆਪਣੇ ਸਾਰੇ ਰਹੱਸ ਵੀ ਇਸ ਯਾਤ੍ਰਾ-ਬ੍ਰਿਤਾਂਤ ਵਿਚ ਬਿਨਾਂ ਕਿਸੇ ਲਗ-ਲਵੇਟ ਦੇ ਖੋਲ੍ਹ ਦਿੱਤੇ ਹਨ ਜਿਨ੍ਹਾਂ ਵਿੱਚੋਂ ਇਕ ਹੈ ਉਸ ਦਾ ਇਸਤ੍ਰੀਆਂ ਦੇ ਪ੍ਰਤੀ ਵਿਸ਼ੇਸ਼ ਝੁਕਾਉ। ਇਸ ਤੋਂ ਇਬਨ-ਬਤੂਤਾ ਦੇ ਵਿਅਕਤੀਗਤ ਜੀਵਨ ਦੇ ਬਾਰੇ ਭਾਵੇਂ ਕੋਈ ਕੁਝ ਵੀ ਰਾਇ ਬਣਾਏ, ਪਰ ਉਸ ਵੇਲੇ ਦੇ ਨਾਰੀ-ਸਮਾਜ ਦੇ ਸਭ ਰੂਪਾਂ ਦੀ ਜਾਣਕਾਰੀ ਸਾਨੂੰ ਚੰਗੀ ਤਰ੍ਹਾਂ ਮਿਲ ਜਾਂਦੀ ਹੈ। ਉਸ ਵੇਲੇ ਦੇ ਸਮਾਜ ਦੇ ਹੋਰ ਪੱਖਾਂ ਦੀ ਪੜਚੋਲ ਕਰਨ ਤੋਂ ਪਹਿਲਾਂ ਤਤਕਾਲੀਨ ਇਸਤ੍ਰੀ ਵਰਗ ਦੀ ਤਸਵੀਰ ਹੀ ਵੇਖ ਲੈਣੀ ਉਚਿਤ ਹੋਵੇਗੀ।

ਇਬਨ-ਬਤੂਤਾ ਦੀ ਭਾਰਤ ਯਾਤ੍ਰਾ ਦਾ ਬ੍ਰਿਤਾਂਤ ਸਮਾਜ ਸ਼ਾਸਤ੍ਰ ਦੇ ਕਿਸੇ ਵੀ ਵਿਦਿਆਰਥੀ ਲਈ, ਉਸ ਵੇਲੇ ਦੀ ਭਾਰਤੀ ਇਸਤ੍ਰੀਆਂ ਦੀ ਅੱਖਾਂ-ਵੇਖੀ ਮਹੱਤਵ ਪੂਰਣ ਝਲਕ ਪੇਸ਼ ਕਰਦਾ ਹੈ। ਇਬਨ-ਬਤੂਤਾ ਆਪਣੀ ਯਾਤ੍ਰਾ ਦੇ ਵਿਚਕਾਰ ਹਿੰਦੂ, ਮਰਾਠਾ ਅਤੇ ਮੁਸਲਮਾਨ—ਸਭ ਜਾਤੀਆਂ ਦੀਆਂ ਇਸਤ੍ਰੀਆਂ ਦੇ ਸੰਪਰਕ ਵਿਚ ਆਇਆ ਸੀ ਅਤੇ ਉਸ ਨੇ ਇਨ੍ਹਾਂ ਸਭ ਦਾ ਅਲਗ-ਅਲਗ ਵੇਰਵਾ ਦਿੱਤਾ। ਮਰਾਠਾ ਇਸਤ੍ਰੀਆਂ ਉਸ ਨੂੰ ਆਪਣੀ ਸਰੀਰਕ ਸੁੰਦਰਤਾ ਰਾਹੀਂ ਖਿੱਚਦੀਆਂ ਹਨ। ਹਿੰਦੂ ਇਸਤ੍ਰੀਆਂ ਸਤੀ ਹੋ ਕੇ ਉਸ ਨੂੰ ਚਕਾ-ਚੌਂਧ ਕਰ ਦੇਂਦੀਆਂ ਹਨ ਅਤੇ ਮੁਸਲਮਾਨ ਇਸਤ੍ਰੀਆਂ ਵੱਲੋਂ ਉਸ ਨੂੰ ਗ੍ਰਿਸਥ-ਸੁਖ ਪ੍ਰਾਪਤ ਹੁੰਦਾ ਹੈ।

ਇਕ ਦ੍ਵੀਪ ਦੀਆਂ ਇਸਤ੍ਰੀਆਂ ਬਾਰੇ ਉਸ ਨੇ ਦੱਸਿਆ ਹੈ ਜੁ ਹਰ ਇਕ ਇਸਤ੍ਰੀ ਸਵੇਰ ਵੇਲੇ ਆਪਣੇ ਪਤੀ ਜਾਂ ਪੁਤ੍ਰ ਦੇ ਕੋਲ ਜਾ ਕੇ ਉਸ ਦੇ ਸਰੀਰ ਤੇ ਸੁਗੰਧਤ ਤੇਲ ਜਾਂ ਹੋਰ ਚੀਜ਼ਾਂ ਦਾ ਲੇਪ ਕਰਦੀ ਹੈ। ਉਹ ਆਪਣੇ ਪਤੀ ਦੀ ਸੇਵਾ ਬਾਰੇ, ਸਿਵਾਏ ਆਪਣੇ ਹੋਰ ਕਿਸੇ ਤੇ ਵਿਸ਼ਵਾਸ ਨਹੀਂ ਕਰਦੀ। ਉਹ ਆਪ ਆਪਣੇ ਹੱਥੀਂ ਉਸ ਲਈ ਭੋਜਨ ਤਿਆਰ ਕਰਦੀ ਹੈ, ਉਸ ਨੂੰ ਭੋਜਨ ਖੁਆਂਦੀ ਅਤੇ ਆਪ ਹੀ ਉਸ ਦੇ ਜੂਠੇ ਬਰਤਨ ਚੁਕ ਕੇ ਲੈ ਜਾਂਦੀ ਹੈ। ਉਹ ਸਵੇਰੇ ਉਠਣ ਵੇਲੇ ਅਤੇ ਰਾਤੀਂ ਸੌਣ ਤੋਂ ਪਹਿਲਾਂ ਆਪਣੇ ਪਤੀ ਦੇ ਹੱਥ ਪੈਰ ਧੁਆਂਦੀ ਹੈ ਅਤੇ ਉਸ ਦੇ ਪੈਰਾਂ ਤੇ ਨਿਉਂ ਕੇ ਉਸ ਨੂੰ ਨਿਮਸਕਾਰ ਕਰਦੀ ਹੈ। ਇਸਤ੍ਰੀਆਂ ਦੇ ਸੁਭਾਉ ਤੋਂ ਪਤਾ ਲਗਦਾ ਹੈ ਜੁ ਪਹਿਲਾਂ-ਪਹਿਲ ਹਿੰਦੂ ਨਾਰੀਆਂ ਅਤੇ ਮੁਸਲਮਾਨ ਨਾਰੀਆਂ ਦੇ ਤੌਰ ਤਰੀਕਿਆਂ ਵਿਚ ਕੋਈ ਅੰਤਰ ਨਹੀਂ ਸੀ।

ਮਾਲਦੀਵ ਅਤੇ ਮਹਲ ਦ੍ਵੀਪ ਸਮੂਹ ਵਿਚ ਰਹਿੰਦੇ ਹੋਏ ਇਬਨ-ਬਤੂਤਾ ਨੇ ਲਿਖਿਆ ਹੈ ਜੁ ਉਸ ਨੇ ਓਥੇ ਜਿਹੜੀਆਂ ਇਸਤ੍ਰੀਆਂ ਨਾਲ ਵਿਆਹ ਕੀਤਾ ਸੀ, ਉਹ ਕਦੇ ਵੀ ਉਸਦੇ ਨਾਲ ਬਹਿ ਕੇ ਭੋਜਨ ਨਹੀਂ ਕਰਦੀਆਂ ਸਨ। ਏਥੋਂ ਤੀਕ ਕਿ ਉਹ ਉਸ ਦੇ ਸਾਮ੍ਹਣੇ ਵੀ ਕੁਝ ਖਾਂਦੀਆਂ-ਪੀਂਦੀਆਂ ਨਹੀਂ ਸਨ। ਉਹ ਦੱਸਦਾ ਹੈ ਕਿ ਉਸ ਨੇ ਉਨ੍ਹਾਂ ਦੇ ਖਾਣ-ਪੀਣ ਬਾਰੇ ਜਾਣਨ ਲਈ ਬਹੁਤ ਜ਼ੋਰ ਲਾਇਆ ਪਰ ਸਫਲ ਨ ਹੋ ਸਕਿਆ।

ਗਹਿਣਿਆਂ ਦੇ ਪ੍ਰਤੀ ਇਸਤਰੀਆਂ ਦੇ ਪ੍ਰੇਮ ਦਾ ਵਰਣਨ ਵੀ ਇਬਨ ਬਤੂਤਾ ਨੇ ਕੀਤਾ ਹੈ। ਉਹ ਲਿਖਦਾ ਹੈ ਜੁ ਕਈ ਇਸਤ੍ਰੀਆਂ ਦੀਆਂ ਬਾਹਾਂ ਅਰਕ ਤਕ ਜ਼ੇਵਰਾਂ ਨਾਲ ਭਰੀਆਂ ਹੁੰਦੀਆਂ ਸਨ। ਕਿਉਂਜੁ ਉਹ ਆਪ ਮੁਸਲਮਾਨ ਸੀ ਅਤੇ ਮੁਸਲਮਾਨ ਇਸਤ੍ਰੀਆਂ ਅੰਦਰ ਪਰਦੇ ਦਾ ਰਿਵਾਜ ਆਮ ਸੀ, ਏਥੋਂ ਤੀਕ ਕਿ ਉਹ ਸਵਾਏ ਆਪਣੇ ਭਾਈ, ਪਿਤਾ, ਪੁੱਤਰ, ਜਾਂ ਪਤੀ ਦੇ ਕਿਸੇ ਹੋਰ ਅੱਗੇ ਆਪਣਾ ਹੱਥ ਜਾਂ ਪੈਰ ਤਕ ਵੀ ਬੇਪਰਦਾ ਨਹੀਂ ਰਖਦੀਆਂ ਸਨ, ਇਸ ਲਈ ਉਸਨੂੰ ਏਥੋਂ ਦੀਆਂ ਹਿੰਦੂ ਅਤੇ ਮਰਾਠਾ ਇਸਤ੍ਰੀਆਂ ਦਾ ਪਹਿਨਾਵਾ ਵੇਖ ਕੇ ਅਸਚਰਜ ਹੋਇਆ।

ਏਥੇ ਇਕ ਗੱਲ ਸਪਸ਼ਟ ਕਰ ਦੇਣੀ ਉਚਿਤ ਹੋਵੇਗੀ ਜੁ ਇਬਨ-ਬਤੂਤਾ ਨੇ ਭਾਰਤ ਦੇ ਜਿਸ ਵਿਸ਼ਾਲ ਭਾਗ ਵਿਚ ਯਾਤ੍ਰਾ ਕੀਤੀ, ਉਥੇ ਉਸ ਨੂੰ ਸਿਵਾਏ ਇਕ ਥਾਂ ਤੇ ਸਤੀ ਹੋਣ ਵਾਲੀਆਂ ਹਿੰਦੂ ਇਸਤ੍ਰੀਆਂ ਦੇ ਲਗ ਪਗ ਹੋਰ ਕਿਧਰੇ ਉਨ੍ਹਾਂ ਦੀ ਜਾਣਕਾਰੀ ਨਹੀਂ ਹੋਈ। ਇਸ ਲਈ ਉਸਨੇ ਉਨ੍ਹਾਂ ਬਾਰੇ ਬਹੁਤ ਘਟ ਜਾਂ ਕਿਧਰੋਂ ਸੁਣੀਆਂ-ਸੁਣਾਈਆਂ ਗੱਲਾਂ ਹੀ ਲਿਖੀਆਂ ਹੋਣਗੀਆਂ। ਪਰ ਭਾਰਤ ਦੇ ਸਮੁੰਦਰੀ ਕੰਢਿਆਂ ਤੇ ਵੱਸੇ ਪ੍ਰਦੇਸ਼ਾਂ ਅਤੇ ਦ੍ਵੀਪਾਂ ਵਿਚ ਉਸ ਨੂੰ ਮਰਾਠਾ ਅਤੇ ਹੋਰ ਹਿੰਦੂ ਇਸਤ੍ਰੀਆਂ ਦਾ ਪ੍ਰਤੱਖ ਅਨੁਭਵ ਹੋਇਆ ਸੀ। ਉਸਨੇ ਲਿਖਿਆ ਹੈ ਕਿ ਉਹ ਸਾੜ੍ਹੀ ਬੰਨ੍ਹਦੀਆਂ ਹਨ ਅਤੇ ਬਿਨਾਂ ਬਾਹਾਂ ਦੀ ਚੋਲੀ ਪਾਂਦੀਆਂ ਹਨ। ਉਹ ਆਪਣੇ ਹਥ-ਪੈਰ ਨਹੀਂ ਕਜਦੀਆਂ। ਕੁਝ ਤਾਂ ਕੇਵਲ ਗੋਡਿਆਂ ਤਕ ਹੀ ਧੋਤੀਆਂ ਬੰਨ੍ਹਦੀਆਂ ਹਨ ਤੇ ਉਨ੍ਹਾਂ ਦੇ ਸਰੀਰ ਦਾ ਹੋਰ ਸਾਰਾ ਹਿੱਸਾ ਨੰਗਾ ਰਹਿੰਦਾ ਹੈ।

ਇਸਤ੍ਰੀਆਂ ਨੂੰ ਆਪਣੀ ਜਨਮ ਭੂਮੀ ਦੇ ਪ੍ਰਤੀ ਇਤਨਾ ਪਿਆਰ ਸੀ ਕਿ ਉਹ ਕਿਸੇ ਕੀਮਤ ਤੇ ਵੀ ਉਸ ਨੂੰ ਛੱਡਣ ਲਈ ਤਿਆਰ ਨਹੀਂ ਹੁੰਦੀਆਂ ਸਨ। ਇਬਨ–ਬਤੂਤਾ ਨੇ ਥਾਂ-ਥਾਂ ਤੇ ਕਈ ਇਸਤ੍ਰੀਆਂ ਨਾਲ ਵਿਆਹ ਕੀਤਾ ਪਰ ਜਾਂਦੀ ਵਾਰੀ ਉਨ੍ਹਾਂ ਨੂੰ ਤਲਾਕ ਦੇ ਗਿਆ ਕਿਉਂਜੁ ਉਹ ਉਸ ਨਾਲ ਜਾਣ ਲਈ ਤਿਆਰ ਨਾ ਹੋਈਆਂ। ਜਾਪਦਾ ਹੈ, ਉਸ ਵੇਲੇ ਇਕ ਸ਼ਾਹੀ-ਪਰਿਵਾਰ ਦੀਆਂ ਇਸਤ੍ਰੀਆਂ ਨੂੰ ਛੱਡ ਕੇ ਹੋਰ ਸਾਰੀਆਂ ਇਸਤ੍ਰੀਆਂ ਦੇ ਪ੍ਰਤੀ ਪੁਰਖ-ਸਮਾਜ ਦਾ ਦ੍ਰਿਸ਼ਟੀਕੋਣ ਸਿਵਾਏ ਵਿਲਾਸਤਾ ਦੇ ਹੋਰ ਕੁਝ ਨਹੀਂ ਸੀ। ਇਕ ਇਕ ਆਦਮੀ ਕਈ-ਕਈ ਇਸਤ੍ਰੀਆਂ ਨੂੰ ਆਪਣੇ ਰਨਵਾਸ ਵਿਚ ਰਖਦਾ ਸੀ। ਫਿਰ ਤਲਾਕ ਹੋ ਜਾਣ ਦੇ ਮਗਰੋਂ ਉਸੇ ਇਸਤ੍ਰੀ ਨਾਲ ਕੋਈ ਹੋਰ ਵੀ ਵਿਆਹ ਕਰ ਲੈਂਦਾ ਸੀ। ਤਲਾਕ ਹੀ ਨਹੀਂ, ਪਤੀ ਦੇ ਮਰ ਜਾਣ ਤੇ ਵੀ ਉਸਦਾ ਵਿਆਹ ਕਿਸੇ ਨਾਲ ਵੀ ਕੀਤਾ ਜਾ ਸਕਦਾ ਸੀ। ਇਸ ਤਰ੍ਹਾਂ ਇਕ ਇਕ ਇਸਤ੍ਰੀ ਦਾ ਵਿਵਾਹਕ ਸਬੰਧ ਇਕ ਤੋਂ ਬਾਦ ਦੂਜੇ ਕਈ ਪੁਰਖਾਂ ਨਾਲ ਹੁੰਦਾ ਸੀ। ਦਾਸੀਆਂ ਜਾਂ ਸੇਵਿਕਾਵਾਂ ਦੀ ਗੱਲ ਤਾਂ ਹੋਰ ਵੀ ਅਜੀਬ ਸੀ। ਉਹ ਕਦੀ ਕਿਸੇ ਦੀਆਂ ਪਤਨੀਆਂ ਨਹੀਂ ਬਣਦੀਆਂ ਸਨ

ਪਰ ਉਨ੍ਹਾਂ ਦਾ ਸਵਾਮੀ ਉਨ੍ਹਾਂ ਨਾਲ ਸਹਿਵਾਸ ਦਾ ਪੂਰਾ ਅਧਿਕਾਰ ਰਖਦਾ ਸੀ। ਇਬਨ-ਬਤੂਤਾ ਲਿਖਦਾ ਹੈ ਕਿ ਇਕ ਦ੍ਵੀਪ ਵਿਚ ਉਸ ਨੇ ਚਾਰ ਪਤਨੀਆਂ ਅਤੇ ਅਨੇਕ ਦਾਸੀਆਂ ਰੱਖੀਆਂ ਹੋਈਆਂ ਸਨ।

ਜਿੱਥੇ ਇਸਤ੍ਰੀਆਂ ਦੀ ਇਸ ਦਸ਼ਾ ਦਾ ਕਾਰਨ ਉਸ ਵੇਲੇ ਦੀਆਂ ਪੁਰਾਤਨ-ਪੰਥੀ ਰਸਮਾਂ ਹੋਣਗੀਆਂ, ਉਥੇ ਜਾਪਦਾ ਹੈ ਜੁ ਆਮ ਜਨਤਾ ਵਿਚ ਫੈਲੀ ਗ਼ਰੀਬੀ ਅਤੇ ਰਾਜਤੰਤ੍ਰ ਦੀ ਦਹਿਸ਼ਤ ਵੀ ਇਸ ਦਾ ਮੁੱਖ ਕਾਰਨ ਰਹੀ ਹੋਵੇਗੀ। ਇਕ ਥਾਂ ਤੇ ਇਬਨ-ਬਤੂਤਾ ਨੇ ਦਾਸੀਆਂ ਦਾ ਵਰਣਨ ਕਰਦੇ ਹੋਏ ਲਿਖਿਆ ਹੈ ਜੁ ਕੋਈ ਦਾਸੀ ਇਕ ਘਰ ਨੂੰ ਛੱਡ ਕੇ ਦੂਜੇ ਘਰ ਜਾਣਾ ਚਾਹੁੰਦੀ ਹੈ ਤਾਂ ਉਸ ਨੂੰ ਨਵੇਂ ਹੋਣ ਵਾਲੇ ਸਵਾਮੀ ਤੋਂ ਉਹ ਧਨ ਲੈਕੇ ਪੁਰਾਣੇ ਸਵਾਮੀ ਨੂੰ ਦੇਣਾ ਪੈਂਦਾ ਹੈ ਜਿਹੜਾ ਉਸਤੇ ਖ਼ਰਚ ਹੋਇਆ ਹੋਵੇ। ਉਸਨੇ ਗਾਇਕਾਵਾਂ ਦਾ ਵਰਣਨ ਇਨ੍ਹਾਂ ਸ਼ਬਦਾਂ ਵਿਚ ਕੀਤਾ ਹੈ—

"ਦੌਲਤਾਬਾਦ ਨਗਰ ਵਿਚ ਗਾਇਕ ਅਤੇ ਗਾਇਕਾਵਾਂ ਦਾ ਬਹੁਤ ਸੁਹਣਾ ਅਤੇ ਵਿਸ਼ਾਲ ਬਜ਼ਾਰ ਹੈ। ਇਸ ਵਿਚ ਬਹੁਤ ਸਾਰੀਆਂ ਦੁਕਾਨਾਂ ਹਨ। ਹਰ-ਇਕ ਦਾ ਇਕ ਦਰਵਾਜ਼ਾ ਦੁਕਾਨ ਦੇ ਸਵਾਮੀ ਦੇ ਘਰ ਵਿਚ ਖੁਲ੍ਹਦਾ ਹੈ। ਹਰ ਘਰ ਵਿਚ ਇਕ ਹੋਰ ਦਰਵਾਜ਼ਾ ਵੀ ਹੁੰਦਾ ਹੈ। ਦੁਕਾਨਾਂ ਗ਼ਲੀਚਿਆਂ ਨਾਲ ਸਜੀਆਂ ਰਹਿੰਦੀਆਂ ਹਨ। ਇਨ੍ਹਾਂ ਦੇ ਵਿਚਕਾਰ ਇਕ ਵੱਡਾ ਝੂਲਾ ਜਿਹਾ ਹੁੰਦਾ ਹੈ ਜਿਸ ਵਿਚ ਕੋਈ ਗਾਇਕਾ ਬੈਠੀ ਜਾਂ ਲੇਟੀ ਰਹਿੰਦੀ ਹੈ। ਉਸਨੇ ਅਨੇਕ ਪ੍ਰਕਾਰ ਦੇ ਗਹਿਣਿਆਂ ਦਾ ਸ਼ਿੰਗਾਰ ਕੀਤਾ ਹੁੰਦਾ ਹੈ। ਉਸਦੀਆਂ ਦਾਸੀਆਂ ਝੂਲਾ ਝੁਲਾਉਂਦੀਆਂ ਰਹਿੰਦੀਆਂ ਹਨ—ਹਿੰਦ ਦੇ ਕੁਝ ਹਿੰਦੂ ਰਾਜੇ ਜਦ ਇਸ ਬਜ਼ਾਰ ਵਿਚੋਂ ਹੋਕੇ ਨਿਕਲਦੇ ਤਾਂ ਉਹ ਏਥੇ ਰੁਕ ਕੇ ਇਨ੍ਹਾਂ ਦਾ ਗਾਣਾ ਸੁਣਿਆ ਕਰਦੇ ਸਨ। ਕੁਝ ਮੁਸਲਮਾਨ ਬਾਦਸ਼ਾਹ ਵੀ ਇਸੇ ਤਰ੍ਹਾਂ ਕਰਦੇ ਹਨ।"

ਉਸ ਵੇਲੇ ਇਸਤ੍ਰੀਆਂ ਨੂੰ ਕੇਵਲ ਵਿਲਾਸ ਦੀ ਹੀ ਵਸਤੂ ਸਮਝੇ ਜਾਣ ਦਾ ਪ੍ਰਮਾਣ ਇਸ ਗੱਲ ਤੋਂ ਵੀ ਮਿਲਦਾ ਹੈ ਜੁ ਜੁੱਧ ਵੇਲੇ ਜਾਂ ਉਸ ਤੋਂ ਬਾਦ ਜੇਤੂ ਸੈਨਾ ਜਿਹੜੀ ਲੁੱਟ ਪਾਂਦੀ ਸੀ, ਉਸ ਵਿਚ ਧਨ-ਮਾਲ ਦੇ ਨਾਲ ਨਾਲ ਜੁਆਨ ਲੜਕੀਆਂ ਜਾਂ ਇਸਤ੍ਰੀਆਂ ਨੂੰ ਫੜ ਲਿਆ ਜਾਂਦਾ ਸੀ। ਅਸੀਂ ਇਬਨ-ਬਤੂਤਾ ਦੀ ਯਾਤ੍ਰਾ ਵਿਚ ਪੜ੍ਹਦੇ ਹਾਂ ਜੁ ਸੁਲਤਾਨ ਈਦ ਦੇ ਅਵਸਰ ਤੇ ਆਪਣੇ ਕਰਮਚਾਰੀਆਂ ਵਿਚ ਇਨਾਮ ਵੰਡਦਾ ਸੀ ਤਾਂ ਉਸ ਵਿਚ ਵੰਡੀਆਂ ਜਾਣ ਵਾਲੀਆਂ ਹਿੰਦੂ ਇਸਤ੍ਰੀਆਂ ਅਤੇ ਦਾਸੀਆਂ ਵੀ ਹੁੰਦੀਆਂ ਸਨ। ਇਸ ਤੋਂ ਇਕ ਹੋਰ ਗੱਲ ਵੀ ਸਪਸ਼ਟ ਹੋ ਜਾਂਦੀ ਹੈ ਜੁ ਇਸਤ੍ਰੀਆਂ ਦਾ ਇਕ ਪ੍ਰਕਾਰ ਦਾ ਵਪਾਰ ਹੀ ਉਸ ਵੇਲੇ ਹੁੰਦਾ ਸੀ। ਦਾਸੀਆਂ ਦੀ ਖ਼ਰੀਦ-ਵੇਚ ਹੁੰਦੀ। ਉਹ ਸੈਨਕਾਂ ਨਾਲ ਯੁੱਧ ਦੀਆਂ ਛਾਉਣੀਆਂ ਵਿਚ ਉਨ੍ਹਾਂ ਦੇ ਮਨ-ਪਰਚਾਵੇ ਲਈ ਘਲੀਆਂ ਜਾਂਦੀਆਂ ਸਨ। ਇਕ ਥਾਂ ਤੇ ਇਬਨ-ਬਤੂਤਾ ਦਾ ਆਪਣੇ ਬਾਰੇ ਕੀਤੇ ਗਏ ਵਰਣਨ ਵਿਚ ਉਹ ਲਿਖਦਾ ਹੈ ਜੁ ਇਕ ਦਿਨ ਵਜ਼ੀਰ ਵਲੋਂ ਉਸ ਕੋਲ ਕਈ ਦਾਸੀਆਂ ਘਲ ਕੇ ਅਖਵਾਇਆ ਗਿਆ ਜੁ ਇਨ੍ਹਾਂ ਵਿਚੋਂ ਉਸਨੂੰ ਜਿਹੜੀ ਪਸੰਦ ਹੋਵੇ, ਉਹ ਚੁਣ ਲਵੇ। ਵਾਸਤਵ ਵਿਚ ਵਿਆਹਤ ਪਤਨੀਆਂ ਤਾਂ ਉਨ੍ਹਾਂ ਲੋਕਾਂ ਨਾਲ ਘਰੋਂ ਬਾਹਰ ਯਾਤ੍ਰਾ ਜਾਂ ਲੜਾਈ ਆਦਿਕ ਤੇ ਜਾ ਨਹੀਂ ਸੀ ਸਕਦੀਆਂ, ਇਸ ਮਤਲਬ ਲਈ ਉਹ ਦਾਸੀਆਂ ਨੂੰ ਨਾਲ ਰਖਦੇ ਸਨ।

ਜਿੱਥੋਂ ਤੀਕ ਵਿਆਹਤ ਇਸਤ੍ਰੀਆਂ ਦਾ ਪ੍ਰਸ਼ਨ ਹੈ, ਉਹ ਤਲਾਕ ਜਾਂ ਪਤੀ ਦੀ ਮ੍ਰਿਤੂ ਤੋਂ ਛੁੱਟ ਹੋਰ ਕਿਸੇ ਅਵਸਰ ਤੇ ਬੇ-ਸਹਾਰਾ ਨਹੀਂ ਸੀ ਰਹਿੰਦੀਆਂ। ਤਲਾਕ ਦੇ ਬਾਦ ਵੀ ਉਨ੍ਹਾਂ ਦਾ ਖ਼ਰਚਾ ਸਵਾਮੀ ਨੂੰ ਦੇਣਾ ਪੈਂਦਾ ਸੀ। ਇਬਨ-ਬਤੂਤਾ ਨੇ ਅਜਿਹੇ ਕਈ ਮੁਕਦਮਿਆਂ ਦਾ ਉੱਲੇਖ ਕੀਤਾ ਹੈ ਜਿਨ੍ਹਾਂ ਵਿਚ ਉਸਦੇ ਅੱਗੇ ਤਲਾਕ ਦੇਣ ਵਾਲੇ ਆਦਮੀਆਂ ਦੇ ਵਿਰੁੱਧ ਛੱਡੀਆਂ ਹੋਈਆਂ ਪਤਨੀਆਂ ਨੂੰ ਖ਼ਰਚਾ ਨਾ ਦੇਣ ਦੀ ਸ਼ਿਕਾਇਤ ਕੀਤੀ ਗਈ ਸੀ।

ਇਬਨ-ਬਤੂਤਾ ਨੇ ਹਿੰਦੂ ਇਸਤ੍ਰੀਆਂ ਦੀਆਂ ਕੁਝ ਵਿਸ਼ੇਸ਼ਤਾਵਾਂ ਵੀ ਦੱਸੀਆਂ ਹਨ। ਇਕ ਇਹ ਜੁ ਉਹ ਆਪਣੇ ਘਰ ਆਉਣ ਵਾਲੇ ਮਹਿਮਾਨ ਦੀ ਸੇਵਾ ਦਾ ਬਹੁਤ ਧਿਆਨ ਰਖਦੀਆਂ ਹਨ, ਮਹਿਮਾਨ ਉਨ੍ਹਾਂ ਦੀ ਆਪਣੀ ਜ਼ਾਤ ਦਾ ਹੋਵੇ ਜਾਂ ਹੋਰ ਕਿਸੇ ਜ਼ਾਤ ਦਾ, ਉਹ ਉਸਦੇ ਖਾਣ-ਪੀਣ ਆਦਿਕ ਦੇ ਪ੍ਰਬੰਧ ਵਿਚ ਕੋਈ ਕਸਰ ਨਹੀਂ ਰਹਿਣ ਦੇਂਦੀਆਂ। ਅੰਤਰ ਇਹ ਹੁੰਦਾ ਹੈ ਜੁ ਆਪਣੀ-ਜਾਤੀ ਦੇ ਮਹਿਮਾਨ ਨੂੰ ਆਪਣੇ ਘਰ ਦੇ ਭਾਂਡਿਆਂ ਵਿਚ ਭੋਜਨ ਦਿੱਤਾ ਜਾਂਦਾ ਸੀ ਅਤੇ ਹੋਰ ਜ਼ਾਤ ਦੇ ਲੋਕਾਂ ਨੂੰ ਮਿੱਟੀ ਦੇ ਬਰਤਨ ਜਾਂ ਕੇਲੇ ਆਦਿਕ ਦੇ ਪੱਤਿਆਂ ਵਿਚ।

ਉਨ੍ਹਾਂ ਦੀ ਦੂਜੀ ਵਿਸ਼ੇਸ਼ਤਾ ਦਾ ਪਤਾ ਰਾਇ ਕੰਪੀਲਾ ਦੀ ਪਤਨੀ ਦੇ ਉਸ ਵਿਹਾਰ ਤੋਂ ਲਗਦਾ ਹੈ ਜਿਹੜਾ ਉਸਨੇ ਆਪਣੇ ਪਤੀ ਦੇ ਬਲਿਦਾਨ ਦੇ ਮਗਰੋਂ ਜੇਤੂ ਅਧਿਕਾਰੀਆਂ ਅੱਗੇ ਕੀਤਾ। ਉਸਨੂੰ ਧਰਮ ਬਦਲਣ ਆਦਿ ਦੇ ਕਈ ਲਾਲਚ ਦਿੱਤੇ ਗਏ ਪਰ ਉਸਨੇ ਇਕੋ ਹੀ ਜਵਾਬ ਦਿੱਤਾ ਕਿ ਮੇਰਾ ਓਹੀ ਰਸਤਾ ਹੈ ਜਿਹੜਾ ਮੇਰੇ ਪਤੀ ਨੇ ਅਪਣਾਇਆ ਹੈ। ਹਿੰਦੂ ਇਸਤ੍ਰੀਆਂ ਦੀ ਤੀਜੀ ਵਿਸ਼ੇਸ਼ਤਾ ਇਬਨ-ਬਤੂਤਾ ਨੇ ਉਨ੍ਹਾਂ ਦੀ ਸਤੀ ਪ੍ਰਥਾ ਦੇ ਰੂਪ ਵਿਚ ਦੱਸੀ ਹੈ। ਉਸ ਨੇ ਆਪਣੀ ਅੱਖੀਂ ਸਤੀ ਹੋਣ ਦਾ ਦ੍ਰਿਸ਼ ਵੇਖਿਆ ਸੀ। ਇਸ ਘਟਨਾ ਦਾ ਉਸਨੇ ਬਹੁਤ ਯਥਾਰਥ ਵਰਣਨ ਕੀਤਾ ਹੈ ਜਿਸਨੂੰ ਪੜ੍ਹਕੇ ਅਜ ਵੀ ਅਸੀਂ ਕੰਬ ਉਠਦੇ ਹਾਂ, ਖ਼ੁਦ ਇਬਨ-ਬਤੂਤਾ ਹੀ ਉਹ ਦ੍ਰਿਸ਼ ਵੇਖ ਕੇ ਬੇਹੋਸ਼ ਹੋ ਚੱਲਿਆ ਸੀ। ਪਾਠਕਾਂ ਨੂੰ ਉਸ ਘਟਨਾ ਦਾ ਵੇਰਵਾ ਪੜ੍ਹਕੇ ਉਸ ਵੇਲੇ ਸਮਾਜ ਦੀਆਂ ਕੁਝ ਹੋਰ ਵਾਸਤਵਿਕਤਾਵਾਂ ਦਾ ਪਤਾ ਵੀ ਲੱਗ ਜਾਵੇਗਾ—

"...ਮੈਂ ਵੇਖਿਆ ਕਿ ਲੋਕੀਂ ਸਾਡੇ ਡੇਰੇ ਵਲ ਨੱਸੇ ਆ ਰਹੇ ਹਨ ਅਤੇ ਉਨ੍ਹਾਂ ਵਿੱਚੋਂ ਕੁਝ ਸਾਡੇ ਸਾਥੀ ਵੀ ਹਨ। ਮੈਂ ਪੁਛਿਆ ਜੁ ਕੀ ਗਲ ਹੈ ? ਉਨ੍ਹਾਂ ਨੇ ਜਵਾਬ ਦਿੱਤਾ-ਇਕ ਕਾਫ਼ਿਰ (ਹਿੰਦੂ) ਦੀ ਮ੍ਰਿਤੂ ਹੋ ਗਈ ਹੈ ਅਤੇ ਉਸਨੂੰ ਸਾੜਨ ਲਈ ਅੱਗ ਤਿਆਰ ਕੀਤੀ ਗਈ ਹੈ। ਉਸਦੀ ਪਤਨੀ ਵੀ ਉਸਦੇ ਨਾਲ ਸੜ ਜਾਵੇਗੀ। ਜਦ ਉਹ (ਦੋਵੇਂ) ਜਲਾਏ ਜਾ ਚੁੱਕ ਤਾਂ ਮੇਰੇ ਸਾਥੀ ਮੁੜ ਆਏ। ਉਨ੍ਹਾਂ ਨੇ ਮੈਨੂੰ ਦੱਸਿਆ—ਇਸਤ੍ਰੀ ਲਾਸ਼ ਨਾਲ ਲਗ ਗਈ ਸੀ ਅਤੇ ਉਸਦੇ ਨਾਲ ਸੜ ਗਈ।"

ਇਸ ਦੇ ਅੱਗੇ ਇਬਨ-ਬਤੂਤਾ ਨੇ ਇਸੇ ਤਰ੍ਹਾਂ ਦੀ ਇਕ ਹੋਰ ਘਟਨਾ ਲਿਖੀ ਹੈ-"...ਯੁੱਧ ਵਿਚ ਸਤ ਕਾਫ਼ਿਰ (ਹਿੰਦੂ) ਮਾਰੇ ਗਏ। ਇਨ੍ਹਾਂ ਵਿਚੋਂ ਤਿੰਨਾਂ ਦੀਆਂ ਪਤਨੀਆਂ ਸਨ। ਤਿੰਨਾਂ ਵਿਧਵਾਵਾਂ ਨੇ ਆਪਣੇ-ਆਪ ਨੂੰ ਸਾੜ ਦੇਣ ਦਾ ਨਿਸ਼ਚਾ ਕਰ ਲਿਆ। ਪਤੀ ਦੀ ਮ੍ਰਿਤੂ ਦੇ ਉਪਰੰਤ ਪਤਨੀ ਦਾ ਆਪਣੇ-ਆਪ ਨੂੰ ਸਾੜ ਦੇਣਾ ਬਹੁਤ ਹੀ ਸ਼ਲਾਘਾ ਜੋਗ ਸਮਝਿਆ ਜਾਂਦਾ ਹੈ। ਪਰ ਇਹ ਲਾਜ਼ਮੀ ਨਹੀਂ। ਜਦ ਕੋਈ ਵਿਧਵਾ ਆਪਣੇ ਆਪ ਨੂੰ ਸਾੜ ਦੇਂਦੀ ਹੈ ਤਾਂ ਉਸਦੇ ਘਰ ਵਾਲਿਆਂ ਦਾ ਸਨਮਾਨ ਵਧ ਜਾਂਦਾ ਹੈ ਅਤੇ ਉਹ ਪਤੀ-ਭਗਤੀ ਲਈ ਪ੍ਰਸਿੱਧ ਹੋ ਜਾਂਦੀ ਹੈ।

ਜਿਹੜੀ ਵਿਧਵਾ ਆਪਣੇ-ਆਪ ਨੂੰ ਨਹੀਂ ਸਾੜਦੀ, ਉਸਨੂੰ ਮੋਟੇ ਕਪੜੇ ਪਾਣੇ ਪੈਂਦੇ ਹਨ ਅਤੇ ਉਹ ਬਹੁਤ ਦੁਖੀ ਜੀਵਨ ਬਤੀਤ ਕਰਦੀ ਹੈ। ਪਤੀ-ਭਗਤੀ ਦੇ ਅਭਾਵ ਦੇ ਕਾਰਨ ਲੋਕੀਂ ਉਸ ਨਾਲ ਘਿਰਨਾ ਕਰਦੇ ਹਨ ਪ੍ਰ ਉਹ ਸੜਨ ਲਈ ਮਜਬੂਰ ਨਹੀਂ ਕੀਤੀ ਜਾਂਦੀ।''

ਸਤੀ ਹੋਣ ਦਾ ਵਰਣਨ ਕਰਦਾ ਹੋਇਆ ਇਬਨ-ਬਤੂਤਾ ਲਿਖਦਾ ਹੈ, ਜਦ ਉਹ ਅਸ਼ਨਾਨ ਕਰਕੇ ਚਿਤਾ ਵਲ ਜਾਣ ਲਗੀਆਂ ਤਾਂ ਕੁਝ ਆਦਮੀਆਂ ਨੇ ਚਿਤਾ ਨੂੰ ਓਟ ਵਿਚ ਕਰਨ ਲਈ ਇਕ ਰਜ਼ਾਈ ਤਾਣੀ ਹੋਈ ਸੀ। ਸਤੀ ਹੋਣ ਵਾਲੀ ਇਸਤ੍ਰੀ ਨੇ ਜ਼ੋਰ ਨਾਲ ਉਸ ਰਜ਼ਾਈ ਨੂੰ ਖਿੱਚ ਕੇ ਹਟਾ ਦਿੱਤਾ ਅਤੇ ਹੱਸ ਕੇ ਬੋਲੀ ''ਮੈਨੂੰ ਅੱਗ ਤੋਂ ਡਰਾਂਦੇ ਹੋ, ਮੈਂ ਜਾਣਦੀ ਹਾਂ ਕਿ ਅੱਗ ਹੈ, ਮੈਨੂੰ ਜਾਣ ਦਿਓ।'' ਅਤੇ ਉਸਨੇ ਅੱਗ ਵਿਚ ਛਾਲ ਮਾਰ ਦਿੱਤੀ। ਇਬਨ-ਬਤੂਤਾ ਲਿਖਦਾ ਹੈ, ''ਮੈਂ ਇਹ ਦ੍ਰਿਸ਼ ਵੇਖ ਕੇ ਬੇਹੋਸ਼ ਹੋ ਗਿਆ ਅਤੇ ਘੋੜੇ ਤੋਂ ਡਿੱਗਣ ਹੀ ਲੱਗਾ ਸਾਂ ਕਿ ਮੇਰੇ ਸਾਥੀਆਂ ਨੇ ਮੈਨੂੰ ਸੰਭਾਲ ਲਿਆ।''

ਇਸੇ ਸਤੀ ਪ੍ਰਥਾ ਦੇ ਵਰਣਨ ਅੰਦਰ ਹੀ ਉਸ ਨੇ ਇਕ ਥਾਂ ਤੇ ਲਿਖਿਆ ਹੈ–''ਉਨ੍ਹਾਂ (ਇਸਤ੍ਰੀਆਂ) ਦੇ ਅੱਗੇ-ਅੱਗੇ ਬ੍ਰਾਹਮਣ ਚਲ ਰਹੇ ਸਨ ਜਿਹੜੇ ਹਿੰਦੂ ਜਾਤੀ ਵਿਚ ਸਭ ਤੋਂ ਵੱਡੇ ਸਮਝੇ ਜਾਂਦੇ ਹਨ।'' ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਹਿੰਦੂਆਂ ਦੀ ਵਰਣ ਵਿਵਸਥਾ ਉਸ ਵੇਲੇ ਵੀ ਆਪਣਾ ਮਹੱਤਵ ਬਣਾਏ ਹੋਈ ਸੀ। ਇਬਨ-ਬਤੂਤਾ ਨੇ ਇਕ ਹੋਰ ਥਾਂ ਤੇ 'ਖਤਰੀ' ਸ਼ਬਦ ਦੀ ਵੀ ਵਰਤੋਂ ਕੀਤੀ ਹੈ।

'ਖੱਤਰੀ' ਹਿੰਦੂਆਂ ਨੂੰ ਉਹ ਉੱਚੀ ਜਾਤੀ ਦਾ ਦੱਸਦੇ ਹੋਏ ਲਿਖਦਾ ਹੈ ਕਿ ਉਹ ਸ਼ਾਕਾਹਾਰੀ ਹਨ ਅਤੇ ਚਾਵਲ, ਸਬਜ਼ੀਆਂ ਅਤੇ ਸਰਸੋਂ ਦੇ ਤੇਲ ਤੇ ਗੁਜ਼ਾਰਾ ਕਰਦੇ ਹਨ ਅਤੇ ਉਹ ਪਸ਼ੂਆਂ ਦੇ ਮਾਸ ਤੋਂ ਦੂਰ ਰਹਿੰਦੇ ਹਨ। ਉਹ ਕਦੀ ਸ਼ਰਾਬ ਨਹੀਂ ਪੀਂਦੇ ਅਤੇ ਕਦੀ ਵੀ ਆਪਣੇ ਗੋਤ ਦੇ ਅੰਦਰ ਵਿਆਹ ਆਦਿਕ ਸੰਬੰਧ ਨਹੀਂ ਕਰਦੇ, ਜਦ ਤਕ ਉਸ ਵਿਚ ਸੱਤ ਪੀੜ੍ਹੀਆਂ ਦਾ ਫ਼ਰਕ ਨਾ ਹੋਵੇ।

ਇਬਨ-ਬਤੂਤਾ ਨੇ ਕਈ ਅਵਸਰਾਂ ਤੇ ਹਿੰਦੂਆਂ ਦੇ ਧਰਮ-ਪ੍ਰੇਮ, ਸਿੱਧਾਂਤਾਂ ਦੇ ਪਾਲਨ ਅਤੇ ਹੋਰ ਗੁਣਾਂ ਦੀ ਸ਼ਲਾਘਾ ਕੀਤੀ ਹੈ। ਉਸਨੇ ਤੀਰਥ–ਯਾਤ੍ਰਾ, ਗਊ-ਪ੍ਰੇਮ ਅਤੇ ਗੰਗਾ ਦੀ ਪਵਿਤ੍ਰਤਾ ਅਤੇ ਮਹਾਨਤਾ ਦੇ ਪ੍ਰਤੀ ਉਨ੍ਹਾਂ ਦੀ ਸ਼ਰਧਾ ਦਾ ਵੀ ਉੱਲੇਖ ਕੀਤਾ ਹੈ। ਏਥੋਂ ਤੀਕ ਕਿ ਗਊ-ਬੱਧ ਕਾਨੂੰਨੀ ਤੌਰ ਤੇ ਅਪਰਾਧ ਮੰਨਿਆ ਜਾਂਦਾ ਸੀ। ਇਕ ਵਾਰੀ ਖ਼ੁਸਰਵਖ਼ਾਨ ਨੇ ਇਕ ਗਊ-ਹਤਿਆਰੇ ਨੂੰ ਜੀਂਦਿਆਂ ਸਾੜ ਦੇਣ ਦੀ ਸਜ਼ਾ ਦਿੱਤੀ ਸੀ। ਇਸੇ ਤਰ੍ਹਾਂ ਲੰਕਾ ਵਿਚ ਇਕ ਮਹਾਨ ਮੁਸਲਮਾਨ ਮਹਾਤਮਾ ਨੇ ਇਕ ਗਊ ਦਾ ਬੱਧ ਕਰ ਦਿੱਤਾ ਸੀ, ਪਰ ਉਸ ਦੀ ਧਾਰਮਕ-ਮਾਨਤਾ ਨੂੰ ਵੇਖਦੇ ਹੋਏ ਉਸਨੂੰ ਮ੍ਰਿਤੂ ਦੰਡ ਨਾ ਦੇ ਕੇ ਉਸ ਦੇ ਹੱਥ ਵੱਢ ਦਿੱਤੇ ਗਏ ਸਨ। ਪ੍ਰਸੰਗ ਵਸ਼ ਏਥੇ ਇਹ ਗੱਲ ਧਿਆਨ ਦੇਣ ਜੋਗ ਹੈ ਕਿ ਉਸ ਵੇਲੇ ਲੰਕਾ ਦਾ ਸ਼ਾਸਕ ਇਕ ਹਿੰਦੂ ਸੀ ਜਿਸ ਨੂੰ ਇਬਨ-ਬਤੂਤਾ ਨੇ ਆਰਿਯਾ-ਸ਼ਕਰਵਤੀ ਦੱਸਿਆ ਹੈ ਜਿਹੜਾ ਕਿ ਹੋ ਸਕਦਾ ਹੈ, ਵਾਸਤਵ ਵਿਚ ਆਰਿਯਾ-ਚਕਰਵਰਤੀ ਹੋਵੇ। ਇਬਨ-ਬਤੂਤਾ ਨੇ ਹਿੰਦੂਆਂ ਦੇ ਘਰਾਂ ਵਿਚ ਗਊ ਦੇ ਗੋਬਰ ਦੇ ਲੇਪ ਹੋਣ ਦਾ ਵਰਣਨ ਵੀ ਕੀਤਾ ਹੈ। ਗੰਗਾ ਦੀ ਮਹਾਨਤਾ ਦੇ ਸੰਬੰਧ ਵਿਚ ਯਾਤ੍ਰਾ ਬ੍ਰਿਤਾਂਤ ਅੰਦਰ ਕਈ ਥਾਵਾਂ ਤੇ ਉੱਲੇਖ ਹੋਇਆ ਹੈ। ਜਿਵੇਂ ''...ਜਦ ਦੇਸ਼ ਵਿਚ ਕਾਲ ਪੈ ਗਿਆ

ਜਿੱਥੋਂ ਤੀਕ ਵਿਆਹਤ ਇਸਤ੍ਰੀਆਂ ਦਾ ਪ੍ਰਸ਼ਨ ਹੈ, ਉਹ ਤਲਾਕ ਜਾਂ ਪਤੀ ਦੀ ਮ੍ਰਿਤੂ ਤੋਂ ਛੁੱਟ ਹੋਰ ਕਿਸੇ ਅਵਸਰ ਤੇ ਬੇ-ਸਹਾਰਾ ਨਹੀਂ ਸੀ ਰਹਿੰਦੀਆਂ। ਤਲਾਕ ਦੇ ਬਾਦ ਵੀ ਉਨ੍ਹਾਂ ਦਾ ਖ਼ਰਚਾ ਸਵਾਮੀ ਨੂੰ ਦੇਣਾ ਪੈਂਦਾ ਸੀ। ਇਬਨ-ਬਤੂਤਾ ਨੇ ਅਜਿਹੇ ਕਈ ਮੁਕਦਮਿਆਂ ਦਾ ਉੱਲੇਖ ਕੀਤਾ ਹੈ ਜਿਨ੍ਹਾਂ ਵਿਚ ਉਸਦੇ ਅੱਗੇ ਤਲਾਕ ਦੇਣ ਵਾਲੇ ਆਦਮੀਆਂ ਦੇ ਵਿਰੁੱਧ ਛੱਡੀਆਂ ਹੋਈਆਂ ਪਤਨੀਆਂ ਨੂੰ ਖ਼ਰਚਾ ਨਾ ਦੇਣ ਦੀ ਸ਼ਿਕਾਇਤ ਕੀਤੀ ਗਈ ਸੀ।

ਇਬਨ-ਬਤੂਤਾ ਨੇ ਹਿੰਦੂ ਇਸਤ੍ਰੀਆਂ ਦੀਆਂ ਕੁਝ ਵਿਸ਼ੇਸ਼ਤਾਵਾਂ ਵੀ ਦੱਸੀਆਂ ਹਨ। ਇਕ ਇਹ ਜੁ ਉਹ ਆਪਣੇ ਘਰ ਆਉਣ ਵਾਲੇ ਮਹਿਮਾਨ ਦੀ ਸੇਵਾ ਦਾ ਬਹੁਤ ਧਿਆਨ ਰਖਦੀਆਂ ਹਨ, ਮਹਿਮਾਨ ਉਨ੍ਹਾਂ ਦੀ ਆਪਣੀ ਜ਼ਾਤ ਦਾ ਹੋਵੇ ਜਾਂ ਹੋਰ ਕਿਸੇ ਜ਼ਾਤ ਦਾ, ਉਹ ਉਸਦੇ ਖਾਣ-ਪੀਣ ਆਦਿਕ ਦੇ ਪ੍ਰਬੰਧ ਵਿਚ ਕੋਈ ਕਸਰ ਨਹੀਂ ਰਹਿਣ ਦੇਂਦੀਆਂ। ਅੰਤਰ ਇਹ ਹੁੰਦਾ ਹੈ ਜੁ ਆਪਣੀ-ਜ਼ਾਤੀ ਦੇ ਮਹਿਮਾਨ ਨੂੰ ਆਪਣੇ ਘਰ ਦੇ ਭਾਂਡਿਆਂ ਵਿਚ ਭੋਜਨ ਦਿੱਤਾ ਜਾਂਦਾ ਸੀ ਅਤੇ ਹੋਰ ਜ਼ਾਤ ਦੇ ਲੋਕਾਂ ਨੂੰ ਮਿੱਟੀ ਦੇ ਬਰਤਨ ਜਾਂ ਕੇਲੇ ਆਦਿਕ ਦੇ ਪੱਤਿਆਂ ਵਿਚ।

ਉਨ੍ਹਾਂ ਦੀ ਦੂਜੀ ਵਿਸ਼ੇਸ਼ਤਾ ਦਾ ਪਤਾ ਰਾਇ ਕੰਪੀਲਾ ਦੀ ਪਤਨੀ ਦੇ ਉਸ ਵਿਹਾਰ ਤੋਂ ਲਗਦਾ ਹੈ ਜਿਹੜਾ ਉਸਨੇ ਆਪਣੇ ਪਤੀ ਦੇ ਬਲਿਦਾਨ ਦੇ ਮਗਰੋਂ ਜੇਤੂ ਅਧਿਕਾਰੀਆਂ ਅੱਗੇ ਕੀਤਾ। ਉਸਨੂੰ ਧਰਮ ਬਦਲਣ ਆਦਿ ਦੇ ਕਈ ਲਾਲਚ ਦਿੱਤੇ ਗਏ ਪਰ ਉਸਨੇ ਇਕੋ ਹੀ ਜਵਾਬ ਦਿੱਤਾ ਕਿ ਮੇਰਾ ਓਹੀ ਰਸਤਾ ਹੈ ਜਿਹੜਾ ਮੇਰੇ ਪਤੀ ਨੇ ਅਪਣਾਇਆ ਹੈ। ਹਿੰਦੂ ਇਸਤ੍ਰੀਆਂ ਦੀ ਤੀਜੀ ਵਿਸ਼ੇਸ਼ਤਾ ਇਬਨ-ਬਤੂਤਾ ਨੇ ਉਨ੍ਹਾਂ ਦੀ ਸਤੀ ਪ੍ਰਥਾ ਦੇ ਰੂਪ ਵਿਚ ਦੱਸੀ ਹੈ। ਉਸ ਨੇ ਆਪਣੀ ਅੱਖੀਂ ਸਤੀ ਹੋਣ ਦਾ ਦ੍ਰਿਸ਼ ਵੇਖਿਆ ਸੀ। ਇਸ ਘਟਨਾ ਦਾ ਉਸਨੇ ਬਹੁਤ ਯਥਾਰਥ ਵਰਣਨ ਕੀਤਾ ਹੈ ਜਿਸਨੂੰ ਪੜ੍ਹਕੇ ਅਜ ਵੀ ਅਸੀਂ ਕੰਬ ਉਠਦੇ ਹਾਂ, ਖ਼ੁਦ ਇਬਨ-ਬਤੂਤਾ ਹੀ ਉਹ ਦ੍ਰਿਸ਼ ਵੇਖ ਕੇ ਬੇਹੋਸ਼ ਹੋ ਚੱਲਿਆ ਸੀ। ਪਾਠਕਾਂ ਨੂੰ ਉਸ ਘਟਨਾ ਦਾ ਵੇਰਵਾ ਪੜ੍ਹਕੇ ਉਸ ਵੇਲੇ ਸਮਾਜ ਦੀਆਂ ਕੁਝ ਹੋਰ ਵਾਸਤਵਿਕਤਾਵਾਂ ਦਾ ਪਤਾ ਵੀ ਲਗ ਜਾਵੇਗਾ—

"...ਮੈਂ ਵੇਖਿਆ ਕਿ ਲੋਕੀਂ ਸਾਡੇ ਡੇਰੇ ਵਲ ਨੱਸੇ ਆ ਰਹੇ ਹਨ ਅਤੇ ਉਨ੍ਹਾਂ ਵਿੱਚੋਂ ਕੁਝ ਸਾਡੇ ਸਾਥੀ ਵੀ ਹਨ। ਮੈਂ ਪੁਛਿਆ ਜੁ ਕੀ ਗਲ ਹੈ? ਉਨ੍ਹਾਂ ਨੇ ਜਵਾਬ ਦਿੱਤਾ-ਇਕ ਕਾਫ਼ਿਰ (ਹਿੰਦੂ) ਦੀ ਮ੍ਰਿਤੂ ਹੋ ਗਈ ਹੈ ਅਤੇ ਉਸਨੂੰ ਸਾੜਨ ਲਈ ਅੱਗ ਤਿਆਰ ਕੀਤੀ ਗਈ ਹੈ। ਉਸਦੀ ਪਤਨੀ ਵੀ ਉਸਦੇ ਨਾਲ ਸੜ ਜਾਵੇਗੀ। ਜਦ ਉਹ (ਦੋਵੇਂ) ਜਲਾਏ ਜਾ ਚੁੱਕ ਤਾਂ ਮੇਰੇ ਸਾਥੀ ਮੁੜ ਆਏ। ਉਨ੍ਹਾਂ ਨੇ ਮੈਨੂੰ ਦੱਸਿਆ—ਇਸਤ੍ਰੀ ਲਾਸ਼ ਨਾਲ ਲਗ ਗਈ ਸੀ ਅਤੇ ਉਸਦੇ ਨਾਲ ਸੜ ਗਈ।"

ਇਸ ਦੇ ਅੱਗੇ ਇਬਨ-ਬਤੂਤਾ ਨੇ ਇਸੇ ਤਰ੍ਹਾਂ ਦੀ ਇਕ ਹੋਰ ਘਟਨਾ ਲਿਖੀ ਹੈ-"...ਯੁੱਧ ਵਿਚ ਸਤ ਕਾਫ਼ਿਰ (ਹਿੰਦੂ) ਮਾਰੇ ਗਏ। ਇਨ੍ਹਾਂ ਵਿਚੋਂ ਤਿੰਨਾਂ ਦੀਆਂ ਪਤਨੀਆਂ ਸਨ। ਤਿੰਨਾਂ ਵਿਧਵਾਵਾਂ ਨੇ ਆਪਣੇ-ਆਪ ਨੂੰ ਸਾੜ ਦੇਣ ਦਾ ਨਿਸ਼ਚਾ ਕਰ ਲਿਆ। ਪਤੀ ਦੀ ਮ੍ਰਿਤੂ ਦੇ ਉਪਰੰਤ ਪਤਨੀ ਦਾ ਆਪਣੇ-ਆਪ ਨੂੰ ਸਾੜ ਦੇਣਾ ਬਹੁਤ ਹੀ ਸ਼ਲਾਘਾ ਜੋਗ ਸਮਝਿਆ ਜਾਂਦਾ ਹੈ। ਪਰ ਇਹ ਲਾਜ਼ਮੀ ਨਹੀਂ। ਜਦ ਕੋਈ ਵਿਧਵਾ ਆਪਣੇ ਆਪ ਨੂੰ ਸਾੜ ਦੇਂਦੀ ਹੈ ਤਾਂ ਉਸਦੇ ਘਰ ਵਾਲਿਆਂ ਦਾ ਸਨਮਾਨ ਵਧ ਜਾਂਦਾ ਹੈ ਅਤੇ ਉਹ ਪਤੀ-ਭਗਤੀ ਲਈ ਪ੍ਰਸਿੱਧ ਹੋ ਜਾਂਦੀ ਹੈ।

ਜਿਹੜੀ ਵਿਧਵਾ ਆਪਣੇ-ਆਪ ਨੂੰ ਨਹੀਂ ਸਾੜਦੀ, ਉਸਨੂੰ ਮੋਟੇ ਕਪੜੇ ਪਾਣੇ ਪੈਂਦੇ ਹਨ ਅਤੇ ਉਹ ਬਹੁਤ ਦੁਖੀ ਜੀਵਨ ਬਤੀਤ ਕਰਦੀ ਹੈ। ਪਤੀ-ਭਗਤੀ ਦੇ ਅਭਾਵ ਦੇ ਕਾਰਨ ਲੋਕੀਂ ਉਸ ਨਾਲ ਘਿਰਨਾ ਕਰਦੇ ਹਨ ਪ੍ਰ ਉਹ ਸੜਨ ਲਈ ਮਜਬੂਰ ਨਹੀਂ ਕੀਤੀ ਜਾਂਦੀ।''

ਸਤੀ ਹੋਣ ਦਾ ਵਰਣਨ ਕਰਦਾ ਹੋਇਆ ਇਬਨ-ਬਤੂਤਾ ਲਿਖਦਾ ਹੈ, ਜਦ ਉਹ ਅਸ਼ਨਾਨ ਕਰਕੇ ਚਿਤਾ ਵਲ ਜਾਣ ਲਗੀਆਂ ਤਾਂ ਕੁਝ ਆਦਮੀਆਂ ਨੇ ਚਿਤਾ ਨੂੰ ਓਟ ਵਿਚ ਕਰਨ ਲਈ ਇਕ ਰਜ਼ਾਈ ਤਾਣੀ ਹੋਈ ਸੀ। ਸਤੀ ਹੋਣ ਵਾਲੀ ਇਸਤ੍ਰੀ ਨੇ ਜ਼ੋਰ ਨਾਲ ਉਸ ਰਜ਼ਾਈ ਨੂੰ ਖਿੱਚ ਕੇ ਹਟਾ ਦਿੱਤਾ ਅਤੇ ਹੱਸ ਕੇ ਬੋਲੀ ''ਮੈਨੂੰ ਅੱਗ ਤੋਂ ਡਰਾਂਦੇ ਹੋ, ਮੈਂ ਜਾਣਦੀ ਹਾਂ ਕਿ ਅੱਗ ਹੈ, ਮੈਨੂੰ ਜਾਣ ਦਿਓ।'' ਅਤੇ ਉਸਨੇ ਅੱਗ ਵਿਚ ਛਾਲ ਮਾਰ ਦਿੱਤੀ। ਇਬਨ-ਬਤੂਤਾ ਲਿਖਦਾ ਹੈ, ''ਮੈਂ ਇਹ ਦ੍ਰਿਸ਼ ਵੇਖ ਕੇ ਬੇਹੋਸ਼ ਹੋ ਗਿਆ ਅਤੇ ਘੋੜੇ ਤੋਂ ਡਿੱਗਣ ਹੀ ਲੱਗਾ ਸਾਂ ਕਿ ਮੇਰੇ ਸਾਥੀਆਂ ਨੇ ਮੈਨੂੰ ਸੰਭਾਲ ਲਿਆ।''

ਇਸੇ ਸਤੀ ਪ੍ਰਥਾ ਦੇ ਵਰਣਨ ਅੰਦਰ ਹੀ ਉਸ ਨੇ ਇਕ ਥਾਂ ਤੇ ਲਿਖਿਆ ਹੈ-''ਉਨ੍ਹਾਂ (ਇਸਤ੍ਰੀਆਂ) ਦੇ ਅੱਗੇ-ਅੱਗੇ ਬ੍ਰਾਹਮਣ ਚਲ ਰਹੇ ਸਨ ਜਿਹੜੇ ਹਿੰਦੂ ਜਾਤੀ ਵਿਚ ਸਭ ਤੋਂ ਵੱਡੇ ਸਮਝੇ ਜਾਂਦੇ ਹਨ।'' ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਹਿੰਦੂਆਂ ਦੀ ਵਰਣ ਵਿਵਸਥਾ ਉਸ ਵੇਲੇ ਵੀ ਆਪਣਾ ਮਹੱਤਵ ਬਣਾਏ ਹੋਈ ਸੀ। ਇਬਨ-ਬਤੂਤਾ ਨੇ ਇਕ ਹੋਰ ਥਾਂ ਤੇ 'ਖਤਰੀ' ਸ਼ਬਦ ਦੀ ਵੀ ਵਰਤੋਂ ਕੀਤੀ ਹੈ।

'ਖੱਤਰੀ' ਹਿੰਦੂਆਂ ਨੂੰ ਉਹ ਉੱਚੀ ਜਾਤੀ ਦਾ ਦੱਸਦੇ ਹੋਏ ਲਿਖਦਾ ਹੈ ਕਿ ਉਹ ਸ਼ਾਕਾਹਾਰੀ ਹਨ ਅਤੇ ਚਾਵਲ, ਸਬਜ਼ੀਆਂ ਅਤੇ ਸਰਸੋਂ ਦੇ ਤੇਲ ਤੇ ਗੁਜ਼ਾਰਾ ਕਰਦੇ ਹਨ ਅਤੇ ਉਹ ਪਸ਼ੂਆਂ ਦੇ ਮਾਸ ਤੋਂ ਦੂਰ ਰਹਿੰਦੇ ਹਨ। ਉਹ ਕਦੀ ਸ਼ਰਾਬ ਨਹੀਂ ਪੀਂਦੇ ਅਤੇ ਕਦੀ ਵੀ ਆਪਣੇ ਗੋਤ ਦੇ ਅੰਦਰ ਵਿਆਹ ਆਦਿਕ ਸੰਬੰਧ ਨਹੀਂ ਕਰਦੇ, ਜਦ ਤਕ ਉਸ ਵਿਚ ਸੱਤ ਪੀੜ੍ਹੀਆਂ ਦਾ ਫ਼ਰਕ ਨਾ ਹੋਵੇ।

ਇਬਨ-ਬਤੂਤਾ ਨੇ ਕਈ ਅਵਸਰਾਂ ਤੇ ਹਿੰਦੂਆਂ ਦੇ ਧਰਮ-ਪ੍ਰੇਮ, ਸਿੱਧਾਂਤਾਂ ਦੇ ਪਾਲਨ ਅਤੇ ਹੋਰ ਗੁਣਾਂ ਦੀ ਸ਼ਲਾਘਾ ਕੀਤੀ ਹੈ। ਉਸਨੇ ਤੀਰਥ-ਯਾਤ੍ਰਾ, ਗਊ-ਪ੍ਰੇਮ ਅਤੇ ਗੰਗਾ ਦੀ ਪਵਿਤ੍ਰਤਾ ਅਤੇ ਮਹਾਨਤਾ ਦੇ ਪ੍ਰਤੀ ਉਨ੍ਹਾਂ ਦੀ ਸ਼ਰਧਾ ਦਾ ਵੀ ਉੱਲੇਖ ਕੀਤਾ ਹੈ। ਏਥੋਂ ਤੀਕ ਕਿ ਗਊ-ਬੱਧ ਕਾਨੂੰਨੀ ਤੌਰ ਤੇ ਅਪਰਾਧ ਮੰਨਿਆ ਜਾਂਦਾ ਸੀ। ਇਕ ਵਾਰੀ ਖ਼ੁਸਰਵਖ਼ਾਨ ਨੇ ਇਕ ਗਊ-ਹਤਿਆਰੇ ਨੂੰ ਜੀਂਦਿਆਂ ਸਾੜ ਦੇਣ ਦੀ ਸਜ਼ਾ ਦਿੱਤੀ ਸੀ। ਇਸੇ ਤਰ੍ਹਾਂ ਲੰਕਾ ਵਿਚ ਇਕ ਮਹਾਨ ਮੁਸਲਮਾਨ ਮਹਾਤਮਾ ਨੇ ਇਕ ਗਊ ਦਾ ਬੱਧ ਕਰ ਦਿੱਤਾ ਸੀ, ਪਰ ਉਸ ਦੀ ਧਾਰਮਕ-ਮਾਨਤਾ ਨੂੰ ਵੇਖਦੇ ਹੋਏ ਉਸਨੂੰ ਮ੍ਰਿਤੂ ਦੰਡ ਨਾ ਦੇ ਕੇ ਉਸ ਦੇ ਹੱਥ ਵੱਢ ਦਿੱਤੇ ਗਏ ਸਨ। ਪ੍ਰਸੰਗ ਵਸ਼ ਏਥੇ ਇਹ ਗੱਲ ਧਿਆਨ ਦੇਣ ਜੋਗ ਹੈ ਕਿ ਉਸ ਵੇਲੇ ਲੰਕਾ ਦਾ ਸ਼ਾਸਕ ਇਕ ਹਿੰਦੂ ਸੀ ਜਿਸ ਨੂੰ ਇਬਨ-ਬਤੂਤਾ ਨੇ ਆਰਿਯਾ-ਸ਼ਕਰਵਤੀ ਦੱਸਿਆ ਹੈ ਜਿਹੜਾ ਕਿ ਹੋ ਸਕਦਾ ਹੈ, ਵਾਸਤਵ ਵਿਚ ਆਰਿਯਾ-ਚਕਰਵਰਤੀ ਹੋਵੇ। ਇਬਨ-ਬਤੂਤਾ ਨੇ ਹਿੰਦੂਆਂ ਦੇ ਘਰਾਂ ਵਿਚ ਗਊ ਦੇ ਗੋਬਰ ਦੇ ਲੇਪ ਹੋਣ ਦਾ ਵਰਣਨ ਵੀ ਕੀਤਾ ਹੈ। ਗੰਗਾ ਦੀ ਮਹਾਨਤਾ ਦੇ ਸੰਬੰਧ ਵਿਚ ਯਾਤ੍ਰਾ ਬ੍ਰਿਤਾਂਤ ਅੰਦਰ ਕਈ ਥਾਵਾਂ ਤੇ ਉੱਲੇਖ ਹੋਇਆ ਹੈ। ਜਿਵੇਂ ''...ਜਦ ਦੇਸ਼ ਵਿਚ ਕਾਲ ਪੈ ਗਿਆ

ਤਾਂ ਸੁਲਤਾਨ ਆਪਣੀ ਸੈਨਾ ਲੈ ਕੇ ਗੰਗਾ ਨਦੀ ਵਲ ਤੁਰ ਗਿਆ। ਏਥੇ ਹਿੰਦੂ ਲੋਕੀਂ ਯਾਤ੍ਰਾ ਕਰਨ ਲਈ ਆਉਂਦੇ ਹਨ...'' ਆਦਿਕ। ਅੱਗੇ ਉਹ ਦੱਸਦਾ ਹੈ ਕਿ ਕਈ ਹਿੰਦੂ ਗੰਗਾ ਵਿਚ ਡੁੱਬ ਕੇ ਮਰ ਜਾਣਾ ਮੁਕਤੀ ਦਾ ਸਾਧਨ ਸਮਝਦੇ ਸਨ। ਗੰਗਾ ਵਿਚ ਛਾਲ ਮਾਰਨ ਤੋਂ ਪਹਿਲਾਂ ਉਹ ਇਹ ਸਪਸ਼ਟ ਕਰ ਦੇਂਦੇ ਸਨ ਜੁ ਉਹ ਕਿਸੇ ਸੰਸਾਰਕ ਦੁਖ ਦੇ ਕਾਰਨ ਗੰਗਾ ਵਿਚ ਡੁਬ ਕੇ ਨਹੀਂ ਮਰ ਰਹੇ, ਸਗੋਂ ਕੇਵਲ ਮੁਕਤੀ ਪਾਣ ਲਈ ਉਹ ਆਪਣੇ-ਆਪ ਨੂੰ ਗੰਗਾ ਨਦੀ ਦੇ ਅਰਪਨ ਕਰ ਰਹੇ ਹਨ।

ਇਨ੍ਹਾਂ ਸਭ ਵਿਸ਼ੇਸ਼ਤਾਵਾਂ ਤੋਂ ਛੁੱਟ ਇਬਨ-ਬਤੂਤਾ ਦੇ ਯਾਤ੍ਰਾ ਬ੍ਰਿਤਾਂਤ ਦੁਆਰਾ ਹਿੰਦੂਆਂ ਅੰਦਰ ਫੈਲੀ ਹੋਈ ਛੂਤਛਾਤ ਦਾ ਪਤਾ ਲਗਦਾ ਹੈ। ਜਦ ਇਬਨ ਬਤੂਤਾ ਮਾਲਾਬਾਰ ਦ੍ਵੀਪ ਸਮੂਹ ਦੇ ਰਸਤਿਆਂ ਤੇ ਚਲ ਰਿਹਾ ਸੀ ਤਾਂ ਉਸ ਨੇ ਓਥੋਂ ਦੀਆਂ ਸੜਕਾਂ ਦੇ ਕੰਢੇ ਤੇ ਬਣੇ ਖੂਹਾਂ ਤੇ ਪਾਣੀ ਪਿਲਾਉਣ ਵਾਲੇ ਅਜਿਹੇ ਹਿੰਦੂ ਵੇਖੇ ਜਿਹੜੇ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਪਾਣੀ ਪਿਲਾਉਣ ਵਿਚ ਫ਼ਰਕ ਵਰਤਦੇ ਸਨ। ਅਰਥਾਤ ਹਿੰਦੂਆਂ ਨੂੰ ਆਪਣੇ ਬਰਤਨਾਂ ਵਿਚ ਅਤੇ ਮੁਸਲਮਾਨਾਂ ਨੂੰ ਮਿੱਟੀ ਦੇ ਵਖਰੇ ਬਰਤਨਾਂ ਵਿਚ ਜਾਂ ਹੱਥਾਂ ਤੇ ਹੀ ਪਾਣੀ ਪਿਲਾਇਆ ਜਾਂਦਾ ਸੀ। ਇਸੇ ਤਰ੍ਹਾਂ ਦਾ ਇਕ ਹੋਰ ਉਦਾਹਰਣ ਅਸੀਂ ਪਹਿਲਾਂ ਵੀ ਹਿੰਦੂਆਂ ਦੀ ਮਹਿਮਾਨ ਨਵਾਜ਼ੀ ਦੇ ਸੰਬੰਧ ਵਿਚ ਦੇ ਚੁਕੇ ਹਾਂ। ਇਸਦੇ ਉਲਟ ਮੁਸਲਮਾਨ ਲੋਕੀਂ ਕਿਸੇ ਤਰ੍ਹਾਂ ਦਾ ਕੋਈ ਭੇਦ ਭਾਵ ਨਹੀਂ ਵਰਤਦੇ ਸਨ।

'ਭਾਰਤ-ਯਾਤ੍ਰਾ' ਦੇ ਇਸ ਬ੍ਰਿਤਾਂਤ ਦੁਆਰਾ ਉਸ ਵੇਲੇ ਦੇ ਰਹਿਣ ਸਹਿਣ ਅਤੇ ਪਹਿਨਾਵੇ ਆਦਿਕ ਦੀ ਜਾਣਕਾਰੀ ਵੀ ਚੰਗੀ ਤਰ੍ਹਾਂ ਮਿਲ ਜਾਂਦੀ ਹੈ। ਇਕ ਬੜੀ ਰੋਚਕ ਗੱਲ ਸੀ ਜੁ ਉਸ ਵੇਲੇ ਹਿੰਦੂਆਂ ਅਤੇ ਮੁਸਲਮਾਨਾਂ-ਸਭਨਾਂ ਵਿਚ ਸਫ਼ੈਦ ਕਪੜੇ ਪਾਉਣ ਦਾ ਰਿਵਾਜ ਸੀ। ਇਸੇ ਤਰ੍ਹਾਂ ਸਫ਼ੈਦ ਕਪੜੇ ਦਵਾਰਾ ਸਿਰ ਅਤੇ ਮੋਢੇ ਕੱਜਣ ਦਾ ਵੀ ਰਿਵਾਜ ਸੀ। ਯਾਤ੍ਰਾ ਵਿਚ ਲਾਏ ਜਾਣ ਵਾਲੇ ਤੰਬੂ ਆਦਿਕ ਵੀ ਸਫ਼ੈਦ ਹੀ ਹੁੰਦੇ ਸਨ ਸਿਵਾਏ ਸ਼ਾਹੀ ਤੰਬੂਆਂ ਅਤੇ ਛੌਲ-ਦਾਰੀਆਂ ਦੇ ਜਿਹੜੀਆਂ ਕੇਵਲ ਸੁਲਤਾਨ ਦੀ ਵਰਤੋਂ ਲਈ ਹੁੰਦੀਆਂ ਸਨ।

ਖਾਣ-ਪੀਣ ਦੇ ਬਾਰੇ ਵੀ ਇਬਨ-ਬਤੂਤਾ ਨੇ ਬਹੁਤ ਖੋਲ੍ਹ ਕੇ ਵਰਣਨ ਕੀਤਾ ਹੈ। ਸ਼ਾਹੀ ਦਾਵਤਾਂ ਵਿਚ ਤਾਂ ਉਸ ਨੂੰ ਸ਼ਾਮਲ ਹੋਣ ਦਾ ਅਵਸਰ ਮਿਲਿਆ ਹੀ ਸੀ, ਯਾਤ੍ਰਾ ਦੇ ਵਿਚਕਾਰ ਹੋਰ ਕਈ ਥਾਂਵਾਂ ਦੀ ਭੋਜਨ-ਸੰਬੰਧੀ ਜਾਣਕਾਰੀ ਵੀ ਉਸਨੂੰ ਪ੍ਰਾਪਤ ਹੋਈ ਸੀ। ਉਸ ਵੇਲੇ ਸਰਕਾਰੀ ਵਰਗ ਤੇ ਆਮ ਜਨਤਾ ਦੇ ਰਹਿਣ-ਸਹਿਣ ਵਿਚ ਅੰਤਰ ਸੀ। ਇਸੇ ਤਰ੍ਹਾਂ ਹਿੰਦੂਆਂ ਅਤੇ ਮੁਸਲਮਾਨਾਂ ਦੇ ਖਾਣ-ਪੀਣ ਵਿਚ ਮੋਟੇ ਤੌਰ ਤੇ ਕੁਝ ਫ਼ਰਕ ਹੁੰਦਾ ਸੀ, ਜਿਵੇਂ ਕਿ ਮੁਸਲਮਾਨ ਬਹੁਤੇ ਮਾਂਸਾਹਾਰੀ ਅਤੇ ਹਿੰਦੂ ਸ਼ਾਕਾਹਾਰੀ ਸਨ। ਮੁਸਲਮਾਨਾਂ ਵਿਚ ਸ਼ਰਾਬ ਆਦਿਕ ਨਸ਼ੇ ਵਾਲੀਆਂ ਵਸਤੂਆਂ ਤੋਂ ਇਤਨੀ ਘਿਰਨਾ ਨਹੀਂ ਸੀ ਜਿਤਨੀ ਹਿੰਦੂਆਂ ਵਿਚ। ਪਰ ਫਿਰ ਵੀ ਸਾਧਾਰਨ ਭੋਜਨ-ਪਦਾਰਥਾਂ ਦੀ ਬਣਤਰ ਤੇ ਵਰਤੋਂ ਲਗ ਪਗ ਇਕੋ ਜਿਹੀ ਸੀ।

ਸ਼ਾਹੀ ਭੋਜਨ ਵਿੱਚ ਇਬਨ-ਬਤੂਤਾ ਨੇ ਅਨੇਕ ਪਕਵਾਨ ਗਿਣਾਏ ਹਨ, ਜਿਵੇਂ ਕਿ ਭੇਡ ਦਾ ਭੁੱਜਾ ਹੋਇਆ ਮਾਸ, ਘਿਉ ਵਿਚ ਤਲੀਆਂ ਰੋਟੀਆਂ (ਪੂੜੀਆਂ), ਹਲਵਾ, ਸਾਬੂਨੀਆ, ਖ਼ਿਸ਼ਤੀ (ਮਿੱਠੀ ਰੋਟੀ) ਘਿਉ, ਅਦਰਕ, ਪਿਆਜ਼ ਆਦਿਕ ਵਿੱਚ ਪੱਕਿਆ ਹੋਇਆ ਅਨੇਕ ਪਸ਼ੂਆਂ,

ਪੰਖੀਆਂ ਅਤੇ ਮੱਛੀਆਂ ਦਾ ਮਾਸ, ਕੀਮੇ, ਬਦਾਮ, ਜਾਯਫਲ, ਪਿਸਤੇ ਅਤੇ ਗਰਮ ਮਸਾਲੇ ਨਾਲ ਬਣੇ ਹੋਏ ਸਮੋਸੇ, ਘਿਉ ਵਿਚ ਪੱਕੇ ਹੋਏ ਮਿੱਠੇ ਤੇ ਨਮਕੀਨ ਚਾਵਲ, ਲੁੱਕੇਮਾਤ-ਉਲ-ਕਾਜ਼ੀ, ਜੌਂ ਦੀ ਸ਼ਰਾਬ ਆਦਿਕ। ਇਨ੍ਹਾਂ ਤੋਂ ਛੁੱਟ ਖੰਡ, ਸ਼ਕਰ, ਸ਼ਹਿਦ ਆਦਿਕ ਦੀ ਵਰਤੋਂ ਵੀ ਕਈ ਪ੍ਰਕਾਰ ਦੇ ਖਾਣਿਆਂ ਵਿਚ ਕੀਤੀ ਜਾਂਦੀ ਸੀ। ਇਬਨ-ਬਤੂਤਾ ਨੇ ਕਈ ਤਰ੍ਹਾਂ ਦੀਆਂ ਮਠਿਆਈਆਂ ਦਾ ਉੱਲੇਖ ਵੀ ਕੀਤਾ ਹੈ ਜਿਵੇਂ ਕਿ ਮੁਕੱਰੇਸਾ, ਲੁੱਕੇਮਾਤ-ਉਲ-ਕਾਜ਼ੀ ਆਦਿਕ। ਜੌਂ ਦੀ ਸ਼ਰਾਬ ਨੂੰ ਉਸਨੇ 'ਫੁੱਕਾ' ਦੇ ਨਾਂ ਨਾਲ ਦੱਸਿਆ ਹੈ ਅਤੇ ਹੋਰ ਕਈ ਤਰ੍ਹਾਂ ਦੇ ਹਲਵੇ ਗਿਣਵਾਏ ਹਨ। ਭੋਜਨ ਦੇ ਮਗਰੋਂ 'ਕੁਸ਼ਾਨ' (ਦਹੀਂ ਦੀ ਲੱਸੀ) ਅਤੇ ਪਾਨ ਦੇਣ ਦੇ ਰਿਵਾਜ ਦਾ ਵਰਣਨ ਵੀ ਉਸਨੇ ਕੀਤਾ ਹੈ। ਇਕ ਥਾਂ ਤੇ ਉਹ ਲਿਖਦਾ ਹੈ—ਅੰਤ ਵਿਚ ਉਹ ਲੋਕੀਂ ਗਰਮ ਪਾਣੀ ਪੀਂਦੇ ਹਨ, ਕਿਉਂਜੁ ਠੰਢਾ ਪਾਣੀ ਬਰਸਾਤ ਵਿਚ ਹਾਨੀਕਾਰਕ ਹੁੰਦਾ ਹੈ।"

ਉਪਰ ਦੱਸੇ ਖਾਣੇ ਭਾਰਤ ਦੇ ਵਿਚਕਾਰਲੇ ਭਾਗਾਂ ਵਿਚ ਸਨ। ਦ੍ਵੀਪ-ਸਮੂਹ ਵਿਚ ਤਾਂ ਚਾਵਲਾਂ ਦੀ ਬਾਹਲੀ ਵਰਤੋਂ ਹੁੰਦੀ ਸੀ। ਉਹ ਲਿਖਦਾ ਹੈ—"......ਓਥੇ ਮੈਂ ਤਿੰਨ ਸਾਲ ਤਕ ਰਿਹਾ, ਪਰ ਮੈਨੂੰ ਚਾਵਲ ਤੋਂ ਛੁੱਟ ਕੁਝ ਵੀ ਖਾਣ ਨੂੰ ਨਾ ਮਿਲਿਆ। ਮੈਂ ਚਾਵਲ ਕੇਵਲ ਪਾਣੀ ਦੀ ਸਹਾਇਤਾ ਨਾਲ ਹੀ ਨਿਗਲ ਸਕਦਾ ਸਾਂ।

ਓਥੋਂ ਦੇ ਵੇਸ ਦਾ ਵਖਰਾ ਵਰਣਨ ਵੀ ਕੀਤਾ ਗਿਆ ਹੈ। ਪੁਰਖ ਗੋਡਿਆਂ ਤਕ ਧੋਤੀ ਬੰਨ੍ਹਦੇ ਸਨ। ਉਸੇ ਦਾ ਕੁਝ ਹਿੱਸਾ ਜਾਂ ਵੱਖਰੀ-ਪੱਗ ਸਿਰ ਤੇ ਰੱਖਦੇ ਸਨ। ਇਸਤ੍ਰੀਆਂ ਵੀ ਬਹੁਤ ਕਰਕੇ ਧੋਤੀਆਂ ਹੀ ਬੰਨ੍ਹਦੀਆਂ ਸਨ ਤੇ ਕਿਧਰੇ ਬਾਹਾਂ ਵਾਲੀ ਅਤੇ ਕਿਧਰੇ ਬਿਨ ਬਾਹਾਂ ਵਾਲੀ ਚੋਲੀ ਪਾਂਦੀਆਂ ਸਨ। ਓਥੋਂ ਦੇ ਸ਼ਾਸਕ ਬਾਰੇ ਲਿਖਿਆ ਹੈ—"ਓਥੋਂ ਦਾ ਸਲਤਾਨ ਇਕ ਰੇਸ਼ਮ ਅਤੇ ਸੱਨ ਦੇ ਬਰੀਕ ਕਪੜੇ ਪਾਉਂਦਾ ਹੈ। ਉਹ ਲੱਕ ਵਿਚ ਚੱਦਰ ਵਲ੍ਹੇਟਦਾ ਹੈ ਅਤੇ ਦੋ ਚੋਗੇ-ਇਕ ਦੇ ਉਪਰ ਦੂਜਾ ਪਾਂਦਾ ਹੈ। ਉਹ ਆਪਣੇ ਸਿਰ ਦੇ ਵਾਲਾਂ ਨੂੰ ਗੁੰਨ੍ਹਦਾ ਹੈ ਅਤੇ ਇਕ ਛੋਟੀ ਜਿਹੀ ਪਗੜੀ ਬੰਨ੍ਹਦਾ ਹੈ।"

ਜੋਗੀ, ਮਹਾਤਮਾ ਅਤੇ ਫ਼ਕੀਰ ਆਦਿਕ ਉਸ ਵੇਲੇ ਅਕਸਰ ਪੈਰਾਂ ਤਕ ਪਾਉਣ ਵਾਲਾ ਲੰਬਾ ਚੋਗਾ ਪਾਂਦੇ ਸਨ।

ਬਰਤਨਾਂ ਵਿਚ ਸਾਨੂੰ ਥਾਲ, ਥਾਲੀਆਂ, ਰਕਾਬੀਆਂ (ਪਲੇਟਾਂ) ਸੁਬੂਨ (ਘੜੇ ਵਰਗੇ ਬਰਤਨ) ਪਿਆਲੇ, ਲੋਟੇ, ਗੜਵੇ (ਵੱਡੇ ਲੋਟੇ) ਗੜਵੀਆਂ ਅਤੇ ਗਿਲਾਸਾਂ ਦਾ ਉੱਲੇਖ ਇਸ ਯਾਤ੍ਰਾ-ਬ੍ਰਿਤਾਂਤ ਵਿਚ ਮਿਲਦਾ ਹੈ।

ਰਹਿਣ-ਸਹਿਣ ਬਾਰੇ ਹੇਠ ਲਿਖੇ ਸ਼ਬਦ ਵੀ ਕੁਝ ਪ੍ਰਕਾਸ਼ ਪਾਉਣ ਵਾਲੇ ਹਨ—"...ਜਦ ਮੈਂ ਉਸ ਘਰ ਵਿਚ ਪੁੱਜਿਆ ਤਾਂ ਮੈਂ ਆਪਣੀ ਲੋੜ ਦੀਆਂ ਸਾਰੀਆਂ ਵਸਤੂਆਂ-ਅਰਥਾਤ ਫ਼ਰਸ਼ (ਟਾਟ), ਚਟਾਈਆਂ, ਬਰਤਨ, ਚਾਰਪਾਈ, ਬਿਛੌਣਾ ਆਦਿਕ ਓਥੇ ਵੇਖੀਆਂ। ਯਾਤ੍ਰਾ ਵਿਚ ਹਰ ਇਕ ਆਦਮੀ ਚਾਰਪਾਈ ਆਪਣੇ ਨਾਲ ਹੀ ਰਖਦਾ ਹੈ।...ਇਸ (ਚਾਰਪਾਈ) ਵਿਚ ਚਾਰ ਸੂੰਡ ਦੀ ਸ਼ਕਲ ਵਰਗੇ ਪਾਵੇ ਹੁੰਦੇ ਹਨ..."ਇਨ੍ਹਾਂ ਨੂੰ ਰੇਸ਼ਮ ਜਾਂ ਸੂਤਰ ਦੀਆਂ ਰੱਸੀਆਂ ਨਾਲ ਵੁਣਦੇ ਹਨ...ਚਾਰਪਾਈ ਨਾਲ ਦੋ ਗੱਦੇ, ਦੋ ਤਕੀਏ ਅਤੇ ਇਕ ਰਜ਼ਾਈ ਵੀ ਸੀ। ਇਹ ਸਾਰੇ ਰੇਸ਼ਮ ਦੇ ਬਣੇ ਹੋਏ ਸਨ। ਇਸ ਦੇਸ਼ ਵਿਚ ਇਹ ਰਿਵਾਜ ਹੈ ਕਿ ਗੱਦਿਆਂ ਅਤੇ ਰਜ਼ਾਈਆਂ ਤੇ ਸੂਤੀ ਜਾਂ

ਸੱਨ ਦੇ ਕਪੜੇ ਦੇ ਉਛਾੜ ਚੜ੍ਹਾ ਲੈਂਦੇ ਹਨ। ਜਦ ਉਹ ਮੈਲੇ ਹੋ ਜਾਂਦੇ ਹਨ ਤਾਂ ਉਨ੍ਹਾਂ ਨੂੰ ਲਾਹ ਕੇ ਧੋ ਲਿਆ ਜਾਂਦਾ ਹੈ।

ਧਿਆਨ ਦੇਣ ਵਾਲੀ ਗੱਲ ਹੈ ਕਿ ਉਸ ਵੇਲੇ ਸੂਤ, ਸੱਨ, ਅਤੇ ਉੱਨ ਤੋਂ ਛੁੱਟ ਰੇਸ਼ਮ ਦੀ ਵੀ ਅਧਿਕਤਾ ਸੀ। 'ਖ਼ਿਲਅਤ' ਦੇ ਰੂਪ ਵਿਚ ਦਿੱਤੇ ਜਾਣ ਵਾਲੇ ਮਾਨ-ਸੂਚਕ ਕਪੜੇ ਤਾਂ ਰੇਸ਼ਮੀ ਹੁੰਦੇ ਹੀ ਸਨ, ਸ਼ਾਹੀ ਵੇਸ ਵਿਚ ਵੀ ਨਿਰੋਲ ਰੇਸ਼ਮ ਦੀ ਹੀ ਵਰਤੋਂ ਹੁੰਦੀ ਸੀ।

ਇਬਨ-ਬਤੂਤਾ ਨੇ ਉਸ ਵੇਲੇ ਦੇ 'ਡੋਲੇ' (ਪਾਲਕੀ) ਦੇ ਰਿਵਾਜ ਦਾ ਵਰਣਨ ਵੀ ਕੀਤਾ ਹੈ। ਉਹ ਲਿਖਦਾ ਹੈ–

"ਇਹ (ਡੋਲਾ) ਪਾਲਕੀ (ਦੇ ਸਮਾਨ) ਹੁੰਦਾ ਹੈ। ਇਸ ਵਿਚ ਇਸਤ੍ਰੀਆਂ ਯਾਤ੍ਰਾ ਕਰਦੀਆਂ ਹਨ, ਭਾਵੇਂ ਪੁਰਖ ਵੀ ਕਦੀ ਕਦੀ ਇਸ ਵਿਚ ਬੈਠਦੇ ਹਨ। ਇਹ ਚਾਰਪਾਈ ਦੇ ਸਮਾਨ ਹੁੰਦੀ ਹੈ ਅਤੇ ਰੇਸ਼ਮ ਜਾਂ ਸੂਤਰ ਦੀਆਂ ਰੱਸੀਆਂ ਨਾਲ ਉਣੀ ਜਾਂਦੀ ਹੈ। ਇਸ ਦੇ ਉਪਰ ਇਕ ਲਕੜੀ ਹੁੰਦੀ ਹੈ ਜਿਹੜੀ ਇਕ ਮਜ਼ਬੂਤ ਬਾਂਸ ਨੂੰ ਮੋੜ ਕੇ ਬਣਾਈ ਜਾਂਦੀ ਹੈ।...ਇਸ ਨੂੰ ਅੱਠ ਆਦਮੀ ਦੋ ਹਿੱਸਿਆਂ ਵਿਚ ਵੰਡ ਕੇ ਚੁਕਦੇ ਹਨ। ਪਹਿਲਾਂ ਚਾਰ ਆਦਮੀ ਚੁਕਦੇ ਹਨ ਅਤੇ ਚਾਰ ਅਰਾਮ ਕਰਦੇ ਹਨ...ਹਿੰਦ ਵਿਚ ਡੋਲਿਆਂ ਤੋਂ ਓਹੀ ਕੰਮ ਲਿਆ ਜਾਂਦਾ ਹੈ ਜਿਹੜਾ ਮਿਸ੍ਰ ਵਿਚ ਖੋਤਿਆਂ ਕੋਲੋਂ। ਅਕਸਰ ਲੋਕਾਂ ਦੀ ਰੋਜ਼ੀ ਇਸੇ ਤੇ ਨਿਰਭਰ ਹੈ।...ਕਿਸੇ ਆਦਮੀ ਕੋਲ ਆਪਣੇ ਦਾਸ ਨਾ ਹੋਣ ਤਾਂ ਭਾੜੇ ਤੇ ਮਜ਼ਦੂਰ ਮਿਲ ਜਾਂਦੇ ਹਨ। ਇਸ ਵੇਰਵੇ ਨੂੰ ਪੜ੍ਹ ਕੇ ਪਾਠਕ ਉਸ ਵੇਲੇ ਦੇ ਸਮਾਜ ਦੀਆਂ ਹੋਰ ਗੱਲਾਂ ਦੇ ਨਾਲ ਨਾਲ, ਉਸ ਗ਼ਰੀਬੀ ਦਾ ਅਨੁਮਾਨ ਵੀ ਅਸਾਨੀ ਨਾਲ ਕਰ ਸਕਦੇ ਹਨ।

ਇਸ ਦੀ ਤੁਲਨਾ ਵਿਚ ਅਸੀਂ ਰਾਜਸੀ ਠਾਠ-ਬਾਠ ਦਾ ਵੇਰਵਾ ਵੀ ਵੇਖ ਸਕਦੇ ਹਾਂ। ਸੁਲਤਾਨ ਦੇ ਦੇਹਲੀ ਦੇ ਮਹਲ ਨੂੰ, 'ਦਾਰੇ ਸਰਾ' (ਸਵਰਗ-ਦਵਾਰ) ਆਖਦੇ ਸਨ। ਉਸ ਵਿਚ ਕਈ ਦਰਵਾਜ਼ੇ ਹੁੰਦੇ ਸਨ। ਪਹਿਲੇ ਦਰਵਾਜ਼ੇ ਤੇ ਪਹਿਰੇ ਤੇ ਸਿਪਾਹੀ ਰਹਿੰਦੇ ਸਨ। ਉਥੇ ਹੀ ਸ਼ਹਿਨਾਈਆਂ, ਤੂਤੀਆਂ ਅਤੇ ਵਾਜੇ ਵਜਾਉਣ ਵਾਲੇ ਹੀ ਬੈਠਦੇ ਸਨ। ਇਸੇ ਦਰਵਾਜ਼ੇ ਤੇ ਮ੍ਰਿਤੂ ਦੰਡ ਪ੍ਰਾਪਤ ਕਰਨ ਵਾਲਿਆਂ ਦਾ ਬੱਧ ਕਰਨ ਵਾਲੇ ਜੱਲਾਦਾਂ ਦਾ ਵੀ ਸਥਾਨ ਹੁੰਦਾ ਸੀ। ਦੂਜੇ-ਤੀਜੇ ਅਤੇ ਚੌਥੇ ਦਰਵਾਜ਼ੇ ਦੇ ਵਿਚਕਾਰ ਬਣੇ ਹੋਏ ਚਬੂਤਰਿਆਂ ਤੇ ਕਈ ਪ੍ਰਕਾਰ ਦੇ ਅਧਿਕਾਰੀ ਬੈਠਦੇ ਸਨ। ਉਹ ਆਣ-ਜਾਣ ਵਾਲੇ ਕਰਮਚਾਰੀਆਂ, ਮਹਿਮਾਨਾਂ ਅਤੇ ਅਮੀਰਾਂ ਵਜ਼ੀਰਾਂ ਆਦਿਕ ਦਾ ਧਿਆਨ ਰਖਦੇ ਅਤੇ ਲਿਖਦੇ ਰਹਿੰਦੇ ਸਨ।...ਇਹ ਨਿਯਮ ਸੀ ਜੁ ਜੇ ਕੋਈ ਅਧਿਕਾਰੀ ਜਾਂ ਕਰਮਚਾਰੀ ਤ੍ਰਿੰਨ ਦਿਨ ਲਗਾਤਾਰ ਦਰਬਾਰ ਵਿਚ ਨਹੀਂ ਆਂਦਾ ਸੀ ਤਾਂ ਫਿਰ ਉਹ ਸੁਲਤਾਨ ਦੀ ਇਜਾਜ਼ਤ ਤੋਂ ਬਿਨਾਂ ਅੰਦਰ ਪ੍ਰਵੇਸ਼ ਨਹੀਂ ਸੀ ਕਰ ਸਕਦਾ।

ਇਹ ਦਰਬਾਰ ਅਸ੍ਰ (ਤਿਕਾਲਾਂ) ਦੀ ਨਮਾਜ਼ ਦੇ ਮਗਰੋਂ ਲਗਦੇ ਸਨ। ਸੁਲਤਾਨ ਦਾ ਸਿੰਘਾਸਨ ਇਕ ਉੱਚੇ ਮੰਚ ਤੇ ਲੱਗਾ ਹੁੰਦਾ ਸੀ। ਉਸਦੇ ਪਿੱਛੇ, ਸਜੇ ਅਤੇ ਖੱਬੇ ਵੱਡੇ ਸਿਰਹਾਣੇ ਰਖੇ ਹੁੰਦੇ ਸਨ। ਸੁਲਤਾਨ ਦੇ ਸਾਮ੍ਹਣੇ ਵਜ਼ੀਰ ਅਤੇ ਉਸ ਦੇ ਪਿੱਛੇ ਨੰਬਰਵਾਰ ਹੋਰ ਅਧਿਕਾਰੀ ਉਸ ਦੇ ਬੈਠਣ ਤਕ ਖੜੇ ਰਹਿੰਦੇ ਸਨ। ਦਰਬਾਰ ਇਤਨੇ ਵਿਸ਼ਾਲ ਸਨ ਜੁ ਉਸਦੇ ਅੰਦਰ ਹੀ

ਸੈਂਕੜੇ ਘੋੜੇ, ਹਾਥੀ ਆਦਿਕ ਵੀ ਹਾਜ਼ਰ ਰਹਿੰਦੇ ਸਨ। ਘੋੜਿਆਂ ਅਤੇ ਹਾਥੀਆਂ ਦੀ ਸਜਾਵਟ ਅਤੇ ਹਰ ਕੰਮ ਲਈ ਉਨ੍ਹਾਂ ਦੀ ਸਿਖਲਾਈ ਦਾ ਵਿਸ਼ੇਸ਼ ਪ੍ਰਬੰਧ ਹੁੰਦਾ ਸੀ।

ਇਸੇ ਤਰ੍ਹਾਂ ਦੀ, ਸਗੋਂ ਇਸ ਤੋਂ ਵੀ ਵਧ ਸ਼ਾਨ ਅਤੇ ਧੂਮ-ਧਾਮ ਈਦ ਦੇ ਅਵਸਰ ਤੇ ਨਿਕਲਣ ਵਾਲੇ ਜਲੂਸਾਂ ਦੀ ਹੁੰਦੀ ਸੀ। ਇਬਨ-ਬਤੂਤਾ ਦੇ ਆਪਣੇ ਸ਼ਬਦਾਂ ਵਿਚ ਉਨ੍ਹਾਂ ਦਾ ਹਾਲ ਪੜ੍ਹਨਾ ਵਧੇਰੇ ਰੋਚਕ ਹੋਵੇਗਾ–"ਈਦ ਤੋਂ ਪਹਿਲਾਂ ਦੀ ਰਾਤ ਨੂੰ ਸੁਲਤਾਨ ਸਾਰੇ ਅਮੀਰਾਂ ਮੱਲਿਕਾਂ, ਮੁੱਖ ਅਧਿਕਾਰੀਆਂ, ਕਰਮਚਾਰੀਆਂ, ਵਿਦੇਸ਼ੀਆਂ, ਸਚਿਵਾਂ, ਰਾਜਿਬਾਂ, ਨਕੀਬਾਂ, ਸੈਨਾ ਅਧਿਕਾਰੀਆਂ ਅਤੇ ਹੋਰ ਪਰਮੁਖ ਕਰਮਚਾਰੀਆਂ ਨੂੰ ਇਕ-ਇਕ ਖ਼ਿਲਅਤ ਉਨ੍ਹਾਂ ਦੀ ਪਦਵੀ ਦੇ ਅਨੁਸਾਰ ਘਲਦਾ ਹੈ। ਈਦ ਵਾਲੇ ਦਿਨ ਸਵੇਰ ਵੇਲੇ ਸਾਰੇ ਹਾਥੀ ਰੇਸ਼ਮੀ ਕਪੜਿਆਂ, ਸੋਨੇ ਅਤੇ ਹੀਰੇ-ਮੋਤੀਆਂ ਨਾਲ ਸਜਾਏ ਜਾਂਦੇ ਹਨ। ਸੋਲਹ ਅਜਿਹੇ ਹਾਥੀ ਹਨ ਜਿਨ੍ਹਾਂ ਤੇ ਸੁਲਤਾਨ ਤੋਂ ਛੁੱਟ ਹੋਰ ਕੋਈ ਸਵਾਰ ਨਹੀਂ ਹੋ ਸਕਦਾ। ਸ਼ਾਹੀ ਹਾਥੀਆਂ ਦੇ ਅੱਗੇ ਚਲਣ ਵਾਲੇ ਸੇਵਕਾਂ ਦੇ ਸਿਰ ਤੇ 'ਚਾਚੀ' ਟੋਪੀ ਅਤੇ ਲਕ ਵਿਚ ਹੀਰਿਆਂ-ਜੜੀ ਪੇਟੀ ਹੁੰਦੀ ਹੈ। ਸੁਲਤਾਨ ਦੇ ਪਿੱਛੇ-ਪਿੱਛੇ ਅਧਿਕਾਰ-ਚਿੰਨ੍ਹ ਅਰਥਾਤ ਝੰਡੇ, ਢੋਲ, ਤੁਰਹੀਆਂ, ਬਿਗੁਲ ਅਤੇ ਸ਼ਹਿਨਾਈਆਂ ਹੁੰਦੀਆਂ ਹਨ। ਵਜ਼ੀਰ, ਵਿਦੇਸ਼ੀ ਅਤੇ ਅਜ਼ਾਨ ਦੇਣ ਵਾਲੇ ਵੀ ਹਾਥੀਆਂ ਤੇ ਸਵਾਰ ਹੁੰਦੇ ਹਨ ਜਿਹੜੇ ਲੋਕੀਂ ਈਦ ਦੇ ਜਲੂਸ ਦੀ ਸਵਾਰੀ ਵਿਚ ਜਾਂਦੇ ਹਨ, ਉਹ ਸ਼ਸਤਰ ਸਹਿਤ ਹੁੰਦੇ ਹਨ।"

ਜਲੂਸ ਦੇ ਵਰਣਨ ਦੇ ਬਾਦ ਇਬਨ-ਬਤੂਤਾ ਨੇ ਈਦ ਦੇ ਦਰਬਾਰ ਦਾ ਵਰਣਨ ਕਰਦੇ ਹੋਏ ਅਧਿਕਾਰੀਆਂ ਵੱਲੋਂ ਚੜ੍ਹਾਏ ਗਏ ਕੀਮਤੀ ਚੜ੍ਹਾਵਿਆਂ ਅਤੇ ਸੁਲਤਾਨ ਵੱਲੋਂ ਇਨਾਮ ਅਤੇ ਉਪਹਾਰ ਵੰਡਣ ਦਾ ਵਿਸਥਾਰ ਸਹਿਤ ਵੇਰਵਾ ਦਿੱਤਾ ਹੈ। ਉਸ ਦਿਨ ਇਕ ਵਿਸ਼ਾਲ ਧੂਮ-ਪਾਤ੍ਰ ਕਢਿਆ ਜਾਂਦਾ ਸੀ ਜਿਹੜਾ ਈਦ ਤੋਂ ਛੁੱਟ ਹੋਰ ਕਿਸੇ ਦਿਨ ਵੀ ਬਾਹਰ ਨਹੀਂ ਲਿਆਇਆ ਜਾਂਦਾ ਸੀ।

ਇਨ੍ਹਾਂ ਉਦਾਹਰਣਾਂ ਤੋਂ ਉਸ ਵੇਲੇ ਦੇ ਸ਼ਾਹੀ ਵਰਗ ਦੀ ਆਲੀਸ਼ਾਨ ਜ਼ਿੰਦਗੀ ਦੀ ਇਕ ਝਲਕ ਮਿਲ ਜਾਂਦੀ ਹੈ। ਹਰ ਇਕ ਸਮਾਜ ਵਿਚ ਵਿਆਹ ਅਤੇ ਮ੍ਰਿਤੂ ਆਦਿਕ ਹੀ ਉਹ ਸਥਾਈ ਅਵਸਰ ਹੁੰਦੇ ਹਨ ਜਿਨ੍ਹਾਂ ਦੀਆਂ ਰਸਮਾਂ ਉਸ ਸਮਾਜ ਦੀ ਜੀਵਨ-ਸ਼ੈਲੀ ਦਾ ਸ਼ੀਸ਼ਾ ਹੁੰਦੀਆਂ ਹਨ। ਇਬਨ-ਬਤੂਤਾ ਦੀ ਭਾਰਤ ਯਾਤ੍ਰਾ ਵਿਚ ਇਨ੍ਹਾਂ ਦੋਹਾਂ ਦਾ ਵਰਣਨ ਚੰਗੀ ਤਰ੍ਹਾਂ ਕੀਤਾ ਗਿਆ ਹੈ। ਵਿਸ਼ੇਸ਼ਤਾ ਇਹ ਹੈ ਜੁ ਇਹ ਸਾਰਾ ਵਰਣਨ ਇਬਨ-ਬਤੂਤਾ ਦੀ ਆਪ ਬੀਤੀ ਘਟਨਾਵਾਂ ਅਤੇ ਆਪ-ਵਰਤੀ ਗੱਲਾਂ ਤੇ ਨਿਰਭਰ ਹੈ। ਇਕ ਤਾਂ ਉਸਨੇ ਆਪ ਹੀ ਕਈ ਵਿਆਹ ਕਰਾਏ ਸਨ, ਦੂਜੇ ਉਹ ਹੋਰ ਕਈ ਨਜ਼ਦੀਕੀ ਆਦਮੀਆਂ ਦੇ ਵਿਆਹ ਦੇ ਅਵਸਰ ਤੇ ਵੀ ਹਾਜ਼ਰ ਸੀ। ਇਸ ਲਈ ਉਸ ਦੇ ਵੇਰਵੇ ਵਿਚ ਕੋਈ ਸੰਦੇਹ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ। ਜਦ ਅਮੀਰ ਗੱਦਾ ਦਾ ਸੁਲਤਾਨ ਦੀ ਭੈਣ ਨਾਲ ਵਿਆਹ ਹੋਇਆ ਤਾਂ ਇਬਨ-ਬਤੂਤਾ ਓਥੇ ਹੀ ਸੀ। ਉਸ ਨੇ ਲਿਖਿਆ ਹੈ–

"...(ਵਿਆਹ ਤੋਂ ਕਈ ਦਿਨ ਪਹਿਲਾਂ ਹੀ) ਰਸੋਈਏ, ਨਾਨਬਾਈ, ਮਾਸ ਭੁੰਨਣ ਵਾਲੇ ਹਲਵਾਈ, ਸੱਕੇ ਅਤੇ ਪਾਨ ਤਿਆਰ ਕਰਨ ਵਾਲੇ ਹਾਜ਼ਰ ਹੋ ਗਏ। ਪਸ਼ੂ ਅਤੇ ਪੱਖੀ ਮਾਰੇ ਗਏ

ਅਤੇ ਪੰਦਰ੍ਹਾਂ ਦਿਨਾਂ ਤਕ ਲੋਕਾਂ ਵਿਚ ਭੋਜਨ ਵੰਡਿਆ ਗਿਆ। ਵੱਡੇ-ਵੱਡੇ ਅਮੀਰ ਅਤੇ ਮੁੱਖ ਪਰਦੇਸੀ ਰਾਤ ਦਿਨ ਹਾਜ਼ਰ ਰਹਿੰਦੇ ਸਨ। ਸੁਲਤਾਨ ਨੇ ਆਪਣੇ ਕੁਝ ਅਧਿਕਾਰੀਆਂ ਨੂੰ ਦੂਲਹੇ ਅਤੇ ਕੁਝ ਨੂੰ ਦੂਲਹਨ ਦੀ ਟੋਲੀ ਵਿਚ ਰਖਿਆ। ਏਥੇ ਇਹ ਰਿਵਾਜ ਹੈ ਜੁ ਦੂਲਹਨ ਦੀ ਟੋਲੀ ਆਪਣੇ ਉਸ ਘਰ ਦੇ ਦਰਵਾਜ਼ੇ ਤੇ ਖਲੋ ਜਾਂਦੀ ਹੈ ਜਿੱਥੇ ਦਲਹਨ ਦੂਲਹੇ ਨੂੰ ਆਪਣਾ ਮੂੰਹ ਵਿਖਾਉਂਦੀ ਹੈ। ਦੂਲਹਾ ਆਪਣੀ ਟੋਲੀ ਦੇ ਨਾਲ ਆਂਦਾ ਹੈ ਪਰ ਉਹ ਉਸ ਸਮੇਂ ਤੱਕ ਅੰਦਰ ਨਹੀਂ ਜਾ ਸਕਦੇ ਜਦ ਤਕ ਦੂਲਹਨ ਦੀ ਟੋਲੀ ਤੇ ਜਿਤ ਪ੍ਰਾਪਤ ਨਾ ਕਰ ਲੈਣ। ਜੇ ਉਹ ਜਿੱਤ ਪ੍ਰਾਪਤ ਨਹੀਂ ਕਰ ਸਕਦੇ ਤਾਂ ਉਨ੍ਹਾਂ ਨੂੰ ਕਈ ਹਜ਼ਾਰ ਦੀਨਾਰ ਦੇਣੇ ਪੈਂਦੇ ਹਨ।

ਅੱਗੇ ਇਬਨ-ਬਤੂਤਾ ਨੇ ਦੱਸਿਆ ਹੈ ਕਿ ਜਦ ਦੂਲਹਾ ਘੋੜੇ ਤੇ ਸਵਾਰ ਹੋ ਕੇ ਚਲਦਾ ਸੀ ਤਾਂ ਉਸਦੇ ਪਿੱਛੇ ਉਸਦੇ ਦੋ ਸਾਥੀ (ਬਰਾਤੀ) ਇਸ ਅਵਸਰ ਲਈ ਵਿਸ਼ੇਸ਼ ਰੂਪ ਨਾਲ ਬਣਵਾਏ ਹੋਏ ਡੰਡੇ ਲੈ ਕੇ ਚਲਦੇ ਸਨ। ਦੂਲਹੇ ਦੇ ਸਿਰ ਤੇ ਚਮੇਲੀ, ਨਸਰੀਲ ਅਤੇ ਰਾਇਬੇਲ ਦਾ ਇਕ ਮੁਕਟ ਬੰਨ੍ਹਿਆ ਜਾਂਦਾ ਹੈ ਜਿਸਦੇ ਨਾਲ ਲੱਗਾ ਫੁੱਲਾਂ ਦਾ ਸਿਹਰਾ ਉਸਦੀ ਛਾਤੀ ਤਕ ਲਮਕਦਾ ਹੋਇਆ ਉਸ ਦੇ ਮੂੰਹ ਨੂੰ ਕੱਜ ਲੈਂਦਾ ਸੀ। ਇਸੇ ਤਰ੍ਹਾਂ ਉਸ ਨੇ ਵਿਆਹ ਦੀਆਂ ਹੋਰ ਰਸਮਾਂ ਵੀ ਦੱਸੀਆਂ ਹਨ। ਉਸ ਨੇ ਲੜਕੀਆਂ ਨੂੰ ਵਿਆਹ ਵਿਚ ਦਹੇਜ ਦੇਣ ਦਾ ਵਰਣਨ ਵੀ ਕੀਤਾ ਹੈ ਜਿਸ ਨੂੰ 'ਮਹਰ' ਆਖਿਆ ਜਾਂਦਾ ਹੈ। ਦੀਪਾਂ ਵਿਚ ਰਹਿਣ ਸਮੇਂ ਦਾ ਵਰਣਨ ਕਰਦੇ ਹੋਏ ਇਬਨ-ਬਤੂਤਾ ਨੇ ਲਿਖਿਆ ਹੈ ਕਿ ਓਥੇ ਵਿਆਹ ਕਰਨਾ ਅਸਾਨ ਹੈ, ਕਿਉਂਕਿ ਓਥੇ 'ਮਹਰ' ਘਟ ਦੇਣਾ ਪੈਂਦਾ ਹੈ।

ਇਕ ਬੜੀ ਅਜੀਬ ਗੱਲ ਹੈ ਕਿ ਉਸ ਵੇਲੇ ਦੇ ਇਸਲਾਮੀ ਵਿਆਹ ਸੰਬੰਧੀ ਜਿਹੜੇ ਰਿਵਾਜ ਇਬਨ-ਬਤੂਤਾ ਨੇ ਦੱਸੇ ਹਨ, ਉਹ ਅਜਕਲ ਅਸੀਂ ਬਹੁਤੇ ਕਰਕੇ ਹਿੰਦੂਆਂ ਅੰਦਰ ਵੇਖਦੇ ਹਾਂ। ਇਹ ਗੱਲ ਖੋਜ ਕਰਨ ਵਾਲੀ ਹੈ ਜੁ ਹਿੰਦੂਆਂ ਨੇ ਹੌਲੇ-ਹੌਲੇ ਉਨ੍ਹਾਂ ਰਸਮਾਂ ਨੂੰ ਅਪਣਾ ਲਿਆ ਜਾਂ ਹਿੰਦੂਆਂ ਦੀਆਂ ਵਰਤਮਾਨ ਰਸਮਾਂ ਪੁਰਾਣੇ ਹਿੰਦੂ-ਸਮਾਜ ਦੀ ਸਭਿਅਤਾ ਦਾ ਹੀ ਅੰਗ ਹਨ ਅਤੇ ਇਬਨ-ਬਤੂਤਾ ਦੇ ਵੇਲੇ ਦੀਆਂ ਮੁਸਲਮਾਨੀ ਰਸਮਾਂ ਵਿਚ ਉਨ੍ਹਾਂ ਦੀ ਝਲਕ ਸੀ। ਸਾਡੇ ਵਿਚਾਰ ਅਨੁਸਾਰ ਦੂਜੀ ਗੱਲ ਹੀ ਠੀਕ ਜਾਪਦੀ ਹੈ। ਵਿਆਹ ਦੇ ਨਾਲ-ਨਾਲ ਤਲਾਕ ਦੀ ਰਸਮ ਵੀ ਉਨ੍ਹੀਂ ਦਿਨੀਂ ਜੁੜੀ ਹੋਈ ਸੀ ਜਿਸ ਦੀ ਜਾਣਕਾਰੀ ਪਿੱਛੇ ਨਾਰੀ-ਸਮਾਜ ਦੇ ਵੇਰਵੇ ਵਿਚ ਦਿੱਤੀ ਜਾ ਚੱਕੀ ਹੈ। ਇਹ ਗੱਲ ਜ਼ਰੂਰ ਹੈ ਜੁ ਤਲਾਕ ਦੀ ਰਸਮ ਦਾ ਉੱਲੇਖ ਇਬਨ-ਬਤੂਤਾ ਨੇ ਕਿਸੇ ਹਿੰਦੂ ਪਰਿਵਾਰ ਦੇ ਸੰਬੰਧ ਵਿਚ ਨਹੀਂ ਕੀਤਾ। ਕੇਵਲ ਮੁਸਲਮਾਨਾਂ ਵਿਚ ਹੀ ਇਸ ਪ੍ਰਥਾ ਦਾ ਹੋਣਾ ਇਸ ਯਾਤ੍ਰਾ ਬ੍ਰਿਤਾਂਤ ਤੋਂ ਮਾਲੂਮ ਹੁੰਦਾ ਹੈ। ਹਿੰਦੂ ਪਰਵਾਰਾਂ ਵਿਚ ਸਤੀ ਪ੍ਰਥਾ ਅਤੇ ਵਿਧਵਾ ਇਸਤ੍ਰੀ ਦਸ਼ਾ ਦਾ ਉੱਲੇਖ ਪਿੱਛੇ ਕੀਤਾ ਜਾ ਚੁਕਿਆ ਹੈ। ਉਸ ਨੂੰ ਸਾਮ੍ਹਣੇ ਰਖਦੇ ਹੋਏ- ਇਹ ਆਸ਼ਾ ਨਹੀਂ ਕੀਤੀ ਜਾ ਸਕਦੀ ਕਿ ਉਸ ਵੇਲੇ ਹਿੰਦੂ ਸਮਾਜ ਵਿਚ ਤਲਾਕ ਜਾਂ ਵਿਧਵਾ-ਵਿਵਾਹ ਵਰਗੀ ਕੋਈ ਰਸਮ ਹੁੰਦੀ ਹੋਵੇਗੀ।

ਇਹ ਸਚਾਈ ਵੀ ਘਟ ਅਸਚਰਜ ਕਰਨ ਵਾਲੀ ਨਹੀਂ ਕਿ ਉਸ ਵੇਲੇ ਮੁਸਲਮਾਨ ਸਮਾਜ ਦੀਆਂ ਜਿਹੜੀਆਂ ਰਸਮਾਂ ਲਗਪਗ ਪ੍ਰਚਲਤ ਸਨ, ਅਜ ਕਲ ਉਸੇ ਸਮਾਜ ਵਿਚ ਉਨ੍ਹਾਂ ਵਿੱਚੋਂ ਕਈ ਰਸਮਾਂ ਦਾ ਚਲਨ ਪਹਿਲਾਂ ਵਰਗਾ ਨਹੀਂ ਰਿਹਾ।

ਮ੍ਰਿਤੂ ਦੇ ਬਾਦ ਹੋਣ ਵਾਲੀਆਂ ਰਸਮਾਂ ਦਾ ਵੇਰਵਾ ਇਸ ਯਾਤ੍ਰਾ-ਬ੍ਰਿਤਾਂਤ ਵਿਚ ਮੁਸਲਮਾਨਾਂ ਦੇ ਸੰਬੰਧ ਵਿਚ ਅਧਿਕ ਹੈ। ਹਿੰਦੂਆਂ ਵਿਚ ਮ੍ਰਿਤੂ ਤੋਂ ਬਾਦ ਮੁਰਦੇ ਸਾੜ ਦੇਣ ਦੀ ਅਤੇ ਸਾੜਨ ਤੋਂ ਪਹਿਲਾਂ ਬ੍ਰਾਹਮਣ ਵੱਲੋਂ ਕੁਝ ਵਿਸ਼ੇਸ਼ ਕਿਰਿਆ ਕਰਨ ਦੀ ਰਸਮ ਤੇ ਇਬਨ-ਬਤੂਤਾ ਨੇ ਸਤੀ-ਪ੍ਰਥਾ ਦੇ ਵੇਰਵੇ ਵਿਚ ਕੁਝ ਪ੍ਰਕਾਸ਼ ਪਾਇਆ ਹੈ। ਹਿੰਦ ਵਿਚ ਰਹਿੰਦੇ ਹੋਏ ਉਸਦੀ ਆਪਣੀ ਛੋਟੀ ਲੜਕੀ ਦੀ ਮ੍ਰਿਤੂ ਹੋ ਗਈ ਸੀ। ਉਸਦੇ ਦਫ਼ਨਾਉਣ ਵੇਲੇ ਦੀ ਸਾਰੀਆਂ ਕਿਰਿਆਵਾਂ ਦਾ ਉਸਨੇ ਵਿਸਥਾਰ ਪੂਰਬਕ ਵਰਣਨ ਕੀਤਾ ਹੈ। ਦਫ਼ਨਾਉਣ ਤੋਂ ਪਹਿਲਾਂ ਅਤੇ ਪਿਛੋਂ ਜੋ ਰਸਮਾਂ ਪੂਰੀਆਂ ਕੀਤੀਆਂ ਜਾਂਦੀਆਂ ਸਨ, ਉਹ ਵੀ ਦੱਸੀਆਂ ਗਈਆਂ ਹਨ। ਇਬਨ-ਬਤੂਤਾ ਆਪਣੀ ਪੁਤ੍ਰੀ ਦੀ ਮ੍ਰਿਤੂ ਦੇ ਬਾਦ ਉਸ ਨੂੰ ਦਫ਼ਨਾਉਣ ਦੇ ਬਾਰੇ ਵਰਣਨ ਕਰਦਾ ਹੋਇਆ ਲਿਖਦਾ ਹੈ–

"ਏਥੇ ਇਹ ਰਿਵਾਜ ਹੈ ਜੁ ਮ੍ਰਿਤਕ ਨੂੰ ਦਫ਼ਨ ਕਰ ਦੇਣ ਤੋਂ ਤੀਜੇ ਦਿਨ ਸਵੇਰੇ ਲੋਕੀਂ ਕਬਰ ਤੇ ਜਾਂਦੇ ਹਨ। ਉਹ ਕਬਰ ਦੇ ਚਾਰੇ ਪਾਸੇ ਰੇਸ਼ਮੀ ਕਪੜੇ ਕਾਲੀਨ ਆਦਿਕ ਵਿਛਾਉਂਦੇ ਹਨ। ਕਬਰ ਫੁੱਲਾਂ ਨਾਲ ਕੱਜ ਦਿੱਤੀ ਜਾਂਦੀ ਹੈ। ਨਾਰੰਗੀ ਅਤੇ ਨੀਂਬੂ ਦੀਆਂ ਟਹਿਣੀਆਂ ਫਲਾਂ ਸਮੇਤ ਰੱਖੀਆਂ ਜਾਂਦੀਆਂ ਹਨ। ਜੇ ਉਨ੍ਹਾਂ ਤੇ ਫਲ ਨਹੀਂ ਹੁੰਦੇ ਤਾਂ ਕੁਝ ਫਲ ਧਾਗੇ ਨਾਲ ਬੰਨ੍ਹ ਦਿੱਤੇ ਜਾਂਦੇ ਹਨ। ਕਬਰ ਤੇ ਸੁੱਕੇ ਫਲਾਂ ਅਤੇ ਨਾਰੀਅਲਾਂ ਦੇ ਢੇਰ ਰਖ ਦਿੱਤੇ ਜਾਂਦੇ ਹਨ। ਓਥੇ ਇਕੱਠੇ ਹੋਣ ਵਾਲੇ ਲੋਕੀਂ ਆਪਣੇ ਆਪਣੇ ਕੁਰਾਨ ਓਥੇ ਲਿਆ ਕੇ ਪੜ੍ਹਦੇ ਹਨ। ਜਦ ਪੂਰਾ ਕੁਰਾਨ ਪੜ੍ਹ ਲਿਆ ਜਾਂਦਾ ਹੈ ਤਾਂ ਉਨ੍ਹਾਂ ਨੂੰ ਸ਼ਰਬਤ ਪਿਲਾਇਆ ਜਾਂਦਾ ਹੈ। ਮਗਰੋਂ ਉਨ੍ਹਾਂ ਤੇ ਬਹੁਤਾ ਸਾਰਾ ਗੁਲਾਬ-ਜਲ ਛਿੜਕਿਆ ਜਾਂਦਾ ਹੈ। ਉਨ੍ਹਾਂ ਨੂੰ ਪਾਨ ਵੀ ਦਿੱਤਾ ਜਾਂਦਾ ਹੈ। ਅਤੇ ਤਦ ਉਹ ਚਲੇ ਜਾਂਦੇ ਹਨ।"

ਇਬਨ-ਬਤੂਤਾ ਨੂੰ ਸੁਲਤਾਨ ਵੱਲੋਂ ਇਕ ਮਕਬਰੇ ਦਾ ਪ੍ਰਬੰਧਕ ਬਣਾਇਆ ਗਿਆ ਸੀ। ਉਸਦਾ ਵਰਣਨ ਕਰਦੇ ਹੋਏ ਵੀ ਉਸਨੇ ਮ੍ਰਿਤੂ ਦੇ ਬਾਦ ਦੀਆਂ ਕੁਝ ਅਨੋਖੀਆਂ ਰਸਮਾਂ ਤੇ ਚਾਨਣਾ ਪਾਇਆ ਹੈ ਜਿਹੜੀਆਂ ਅਜਕਲ ਸ਼ਾਇਦ ਘਟ ਹੀ ਪੂਰੀਆਂ ਕੀਤੀਆਂ ਜਾਂਦੀਆਂ ਹਨ। ਉਹ ਆਪਣੇ ਵੇਲੇ ਦਾ ਵਰਣਨ ਕਰਦਾ ਹੋਇਆ ਦਸਦਾ ਹੈ ਕਿ ਹਿੰਦ ਵਾਸੀਆਂ ਦਾ ਇਹ ਨਿਯਮ ਸੀ ਜੁ ਉਹ ਮਰ ਜਾਣ ਵਾਲੇ ਦੀ ਕਬਰ ਤੇ ਉਨ੍ਹਾਂ ਸਾਰੀਆਂ ਵਸਤੂਆਂ ਨੂੰ ਇਕੱਠਾ ਕਰਦੇ ਸਨ ਜਿਹੜੀ ਉਸਦੇ ਜੀਵਨ ਅੰਦਰ ਜ਼ਰੂਰੀ ਹੁੰਦੀਆਂ ਸਨ। ਹਾਥੀ ਅਤੇ ਘੋੜੇ ਮਕਬਰੇ ਦੇ ਕੋਲ ਲਿਆ ਕੇ ਬੰਨ੍ਹ ਦਿੱਤੇ ਜਾਂਦੇ ਸਨ, ਮਕਬਰਾ ਖ਼ੂਬ ਸਜਾਇਆ ਜਾਂਦਾ ਸੀ...ਆਦਿਕ।

ਆਮੋਦ-ਪ੍ਰਮੋਦ ਅਤੇ ਦਿਲ ਪਰਚਾਵੇ ਲਈ ਹਰ ਸਮਾਜ ਅਤੇ ਹਰ ਜ਼ਮਾਨੇ ਦੇ ਆਪਣੇ ਆਪਣੇ ਵਸੀਲੇ ਰਹੇ ਹਨ। ਚੌਦਹਵੀਂ ਸਦੀ ਦਾ ਭਾਰਤੀ ਸਮਾਜ ਵੀ ਉਨ੍ਹਾਂ ਵਸੀਲਿਆਂ ਤੋਂ ਵਾਂਝਾ ਨਹੀਂ ਸੀ। ਉੱਚੇ ਦਰਜੇ ਅਤੇ ਨੀਵੇਂ ਦਰਜੇ ਦੇ ਲੋਕਾਂ ਦੇ ਮਨੋਰੰਜਨ ਵੱਖ-ਵੱਖ ਪ੍ਰਕਾਰ ਦੇ ਹੁੰਦੇ ਸਨ। ਸ਼ਾਹੀ ਆਦਮੀ ਸ਼ਿਕਾਰ ਬਹੁਤਾ ਪਸੰਦ ਕਰਦੇ ਸਨ ਤਾਂ ਆਮ ਲੋਕੀ ਨਾਚ-ਗਾਣਾ। ਇਬਨ-ਬਤੂਤਾ ਆਪ ਸੰਗੀਤ ਦਾ ਬਹੁਤ ਸ਼ੌਕੀਨ ਸੀ। ਉਹ ਗਾਇਕਾਂ ਦੇ ਨਾਲ ਯਾਤ੍ਰਾ ਕਰਨਾ ਪਸੰਦ ਕਰਦਾ ਸੀ। ਉਸਨੇ ਵਿਸ਼ੇਸ਼ ਗਾਇਕਾਵਾਂ ਦੀਆਂ ਮੁੱਖ ਬਸਤੀਆਂ ਦਾ ਵਰਣਨ ਕੀਤਾ ਹੈ ਜਿਹੜੀਆਂ ਦੇਹਲੀ ਅਤੇ ਦੌਲਤਾਬਾਦ ਵਰਗੇ ਰਾਜਧਾਨੀ ਬਣੇ ਹੋਏ ਜਾਂ ਪਰਮੁੱਖ ਨਗਰਾਂ ਅੰਦਰ ਹੁੰਦੀਆਂ ਸਨ। ਉਨ੍ਹਾਂ ਨੂੰ ਤੁਰਬਾਬਾਦ ਆਖਿਆ ਜਾਂਦਾ ਸੀ। ਓਥੇ ਸੁਲਤਾਨ, ਬਾਦਸ਼ਾਹ, ਰਾਜੇ ਅਤੇ

ਹੋਰ ਉੱਚੇ ਦਰਜੇ ਦੇ ਅਧਿਕਾਰੀ ਹੀ ਜਾਇਆ ਕਰਦੇ ਸਨ। ਉਹ ਓਥੇ ਸੁਚੱਜੇ ਕਲਾਕਾਰਾਂ ਦਾ ਨਾਚ-ਗਾਣਾ ਸੁਣਿਆ ਕਰਦੇ ਸਨ। ਇਹ ਬਸਤੀਆਂ ਆਦਰਸ਼ ਮਨੋਰੰਜਨ-ਕੇਂਦ੍ਰ ਬਣੀਆਂ ਹੋਈਆਂ ਸਨ। ਇਨ੍ਹਾਂ ਤੋਂ ਛੁੱਟ ਭਾਰਤ ਦੀਆਂ ਸਾਰੀਆਂ-ਵੱਡੀਆਂ-ਛੋਟੀਆਂ ਥਾਵਾਂ ਵਿਚ ਗਾਣ-ਵਜਾਉਣ ਅਤੇ ਦਿਲ ਪਰਚਾਵੇ ਦੇ ਕੇਂਦਰ ਸਨ।

ਸ਼ਿਕਾਰ ਦੀ ਤਿਆਰੀ ਕਿੰਨੇ ਵੱਡੇ ਪੈਮਾਨੇ ਤੇ ਕੀਤੀ ਜਾਂਦੀ ਸੀ ਅਤੇ ਕਿਸ ਤਰ੍ਹਾਂ ਇਕ ਪੂਰਾ ਲਸ਼ਕਰ ਹੀ ਸੁਲਤਾਨ ਨਾਲ ਸ਼ਿਕਾਰ ਲਈ ਜਾਂਦਾ ਸੀ। ਇਹ ਸਭ ਕੁਝ ਇਬਨ-ਬਤੂਤਾ ਨੇ ਬਹੁਤ ਸਪਸ਼ਟ ਕਰਕੇ ਦਸਿਆ ਹੈ ਕਿਉਂਜੁ ਉਹ ਆਪ ਵੀ ਇਕ-ਦੋ ਵਾਰੀ ਇਸੇ ਤਰ੍ਹਾਂ ਸ਼ਿਕਾਰ ਤੇ ਜਾਣ ਵਾਲਿਆਂ ਦੇ ਨਾਲ ਸੀ। ਉਸਨੇ ਲਿਖਿਆ ਹੈ ਕਿ ਪਰਮੁੱਖ ਅਧਿਕਾਰੀਆਂ ਅਤੇ ਰਾਜ-ਕਰਮਚਾਰੀਆਂ ਤੋਂ ਛੁੱਟ ਮਾਨਜੋਗ ਵਿਦੇਸ਼ੀ ਤੇ ਹੋਰ ਅਮੀਰ ਵੀ ਸੁਲਤਾਨ ਦੇ ਵਿਸ਼ੇਸ਼ ਬੁਲਾਵੇ ਤੇ ਉਸਦੇ ਨਾਲ ਸ਼ਿਕਾਰ ਲਈ ਜਾਂਦੇ ਸਨ। ਹਾਥੀ, ਘੋੜੇ, ਛੋਟੇ-ਵੱਡੇ ਤੰਬੂ, ਭੋਜਨ ਤਿਆਰ ਕਰਨ ਵਾਲੇ ਰਸੋਈਏ, ਕਹਾਰ, ਦਾਸ ਦਾਸੀਆਂ, ਜੰਗਲ ਵਿਚ ਡੇਰਾ ਲਾਉਣ ਲਈ ਹੋਰ ਸਮਾਨ ਅਤੇ ਦਿਲ-ਪਰਚਾਵੇ ਲਈ ਗਾਉਣ ਅਤੇ ਨੱਚਣ ਵਾਲੇ ਇਸਤਰੀ-ਪੁਰਸ਼ ਇਸ ਤਰ੍ਹਾਂ ਇਕ ਪੂਰਾ ਮੇਲਾ ਹੀ ਨਾਲ ਚਲਦਾ ਸੀ ਅਤੇ ਜਿੱਥੇ ਵੀ ਉਹ ਲੋਕੀਂ ਡੇਰਾ ਲਾਉਂਦੇ ਸਨ, ਓਥੇ ਜੰਗਲ ਵਿਚ ਮੰਗਲ ਹੋ ਜਾਂਦਾ ਸੀ।

ਦਾਵਤਾਂ ਦੇ ਸ਼ਾਨਦਾਰ ਵਰਣਨਾਂ ਨਾਲ ਤਾਂ ਇਬਨ-ਬਤੂਤਾ ਦੀ ਭਾਰਤ ਯਾਤ੍ਰਾ ਦਾ ਸਾਰਾ ਬ੍ਰਿਤਾਂਤ ਹੀ ਭਰਿਆ ਪਿਆ ਹੈ। ਉਹ ਆਪ ਵੀ ਕੋਈ ਦਸ ਕੁ ਵੱਡੀਆਂ-ਵੱਡੀਆਂ ਸ਼ਾਹੀ ਦਾਵਤਾਂ ਵਿਚ ਸ਼ਾਮਲ ਹੋਇਆ ਸੀ। ਉਸਨੇ ਦਾਵਤ ਵੇਲੇ ਦੇ ਸਭਿਆਚਾਰ, ਵਿਸ਼ਾਲ ਪ੍ਰਬੰਧ, ਵੱਡੇ-ਵੱਡੇ ਦਸਤਰਖ਼ਾਨ ਅਤੇ ਸੈਂਕੜੇ ਤਰ੍ਹਾਂ ਦੇ ਪਕਵਾਨਾਂ ਦੀ ਜਾਣਕਾਰੀ ਬਹੁਤ ਵਿਸਥਾਰ ਨਾਲ ਦਿੱਤੀ ਹੈ।

ਉਸ ਵੇਲੇ ਦੇ ਸਮਾਜ ਮਨੋਰੰਜਨ ਅਤੇ ਸੰਸਕ੍ਰਿਤਕ ਹਲਚਲਾਂ ਦੇ ਰੂਪ ਵਿਚ ਕੁਝ ਨਾ ਕੁਝ ਮੇਲੇ ਅਤੇ ਤਿਉਹਾਰ ਵੀ ਜ਼ਰੂਰ ਹੋਣਗੇ ਪਰ ਇਬਨ-ਬਤੂਤਾ ਨੇ ਉਨ੍ਹਾਂ ਬਾਰੇ ਕੋਈ ਵਿਸ਼ੇਸ਼ ਵੇਰਵਾ ਨਹੀਂ ਦਿੱਤਾ। ਇਸ ਦਾ ਕਾਰਨ ਇਹੋ ਹੀ ਹੋ ਸਕਦਾ ਹੈ ਜੁ ਉਹ ਬਹੁਤਾ ਕਰਕੇ ਸ਼ਾਸਕ ਵਰਗ ਦੇ ਆਲੇ ਦੁਆਲੇ ਹੀ ਰਿਹਾ ਸੀ। ਉਸ ਵੇਲੇ ਤਕ ਹਾਲਾਂ ਮੁਸਲਿਮ ਸਮਾਜ ਇੰਨੀ ਸਥਿਰਤਾ ਨਾਲ ਭਾਰਤ ਵਿਚ ਨਹੀਂ ਜੰਮ ਚੁੱਕਾ ਸੀ ਜੁ ਕੁਝ ਮੇਲੇ-ਤਿਉਹਾਰ-ਵਰਗੀਆਂ ਪਰੰਪਰਾਵਾਂ ਚਲ-ਪੈਂਦੀਆਂ, ਹਾਂ ਇਬਨ ਬਤੂਤਾ ਨੇ ਸਾਰੀਆਂ ਈਦਾਂ ਮਨਾਉਣ ਸਮੇਂ ਹੋਣ ਵਾਲੇ ਵੱਡੇ-ਵੱਡੇ ਉਤਸਵਾਂ ਦਾ ਭਰਪੂਰ ਵਰਣਨ ਕੀਤਾ ਹੈ। ਉਸ ਵੇਲੇ ਹੋਣ ਵਾਲੀ ਘਰਾਂ-ਬਜ਼ਾਰਾਂ ਅਤੇ ਮਸਜਿਦਾਂ ਮਕਬਰਿਆਂ ਦੀ ਸਜਾਵਟ ਦੇ ਬਾਰੇ ਇਬਨ-ਬਤੂਤਾ ਨੇ ਬਹੁਤ ਕੁਝ ਲਿਖਿਆ ਹੈ। ਈਦ ਵਾਲੇ ਦਿਨ ਅਤੇ ਉਸ ਪਿਛੋਂ ਵੀ ਕਈ ਦਿਨ ਤਕ ਖ਼ੁਸ਼ੀਆਂ ਮਨਾਉਣ, ਲੋਕਾਂ ਨੂੰ ਦਾਨ-ਉਪਹਾਰ ਦੇਣ ਅਤੇ ਜਗੀਰਾਂ ਸੁਗਾਤਾਂ ਵੰਡਣ ਦਾ ਵੀ ਉਸਨੇ ਉੱਲੇਖ ਕੀਤਾ ਹੈ।

ਈਦਾਂ ਤੋਂ ਛੁੱਟ ਪ੍ਰਸਿੱਧ ਪੁਰਖਾਂ ਦੇ ਮਕਬਰਿਆਂ ਅਤੇ ਮਜ਼ਾਰਾਂ ਤੇ ਵੀ ਉਨ੍ਹਾਂ ਦੇ ਜਨਮ-ਦਿਨ ਜਾਂ ਬਰਸੀ ਆਦਿਕ ਦੇ ਅਵਸਰ ਤੇ ਪੁਰਬ ਮਨਾਏ ਜਾਂਦੇ ਸਨ। ਇਬਨ-ਬਤੂਤਾ ਨੇ ਇਕ ਮਕਬਰੇ ਦਾ ਪ੍ਰਬੰਧਕ ਹੋਣ ਦੇ ਰੂਪ ਵਿਚ ਲਿਖਿਆ ਹੈ ਕਿ ਅਜਿਹੇ ਇਕ ਅਵਸਰ ਤੇ ਉਸਨੇ ਮਕਬਰੇ ਵਿਚ ਪੰਜਾਹ ਮਣ ਆਟਾ ਅਤੇ ਪੰਜਾਹ ਮਣ ਮਾਸ ਪਕਵਾ ਕੇ ਲੋਕਾਂ ਨੂੰ ਖੁਵਾਇਆ ਸੀ।

ਇਨ੍ਹਾਂ ਕਬਰਾਂ, ਮਜ਼ਾਰਾਂ ਜਾਂ ਮਕਬਰਿਆਂ ਦੀ ਯਾਤਰਾ ਦੇ ਨਾਲ ਹੀ ਇਬਨ-ਬਤੂਤਾ ਨੇ ਲੰਕਾ ਦ੍ਵੀਪ ਵਲ ਸਥਾਪਤ 'ਬਾਬਾ-ਆਦਮ ਦੇ ਚਰਣ-ਚਿੰਨ੍ਹ ਦੀ ਵਿਸ਼ਾਲ ਯਾਤ੍ਰਾ ਦਾ ਵੀ ਵਰਣਨ ਕੀਤਾ ਹੈ ਜਿੱਥੇ ਉਹ ਆਪ ਵੀ ਗਿਆ ਸੀ। ਉਸ ਯਾਤ੍ਰਾ ਦੇ ਕਠਿਨ ਰਸਤੇ ਦਾ, ਯਾਤਰੂਆਂ ਦੀ ਸ਼ਰਧਾ ਤੇ ਵਿਸ਼ਵਾਸ ਦਾ ਅਤੇ ਉਸ ਚਰਨ-ਚਿੰਨ੍ਹ ਦੀ ਮਹਾਨਤਾ ਦਾ ਬਹੁਤ ਸਾਹਿਤਕ, ਰੌਚਕ ਅਤੇ ਪ੍ਰਭਾਵਸ਼ਾਲੀ ਵੇਰਵਾ ਪੜ੍ਹਣ ਲਈ ਮਿਲਦਾ ਹੈ।

ਹਿੰਦੂ ਲੋਕਾਂ ਦੀ ਤੀਰਥ-ਯਾਤ੍ਰਾ ਅਤੇ ਗੰਗਾ-ਸਨਾਨ ਆਦਿਕ ਵਲ ਪਹਿਲਾਂ ਸੰਕੇਤ ਕੀਤਾ ਜਾ ਚੁਕਿਆ ਹੈ। ਇਬਨ-ਬਤੂਤਾ ਆਮ-ਹਿੰਦੂ-ਸਮਾਜ ਦੇ ਬਹੁਤੇ ਸੰਪਰਕ ਵਿਚ ਨਾ ਆਉਣ ਦੇ ਕਾਰਨ ਹੀ ਉਸਦੇ ਕਿਸੇ ਪਰੰਪਰਾਗਤ ਤਿਉਹਾਰ ਜਾਂ ਪੁਰਬ ਆਦਿਕ ਦਾ ਵਰਣਨ ਨਹੀਂ ਕਰ ਸਕਿਆ, ਹਾਂ, ਉਸਨੇ ਕੁਝ ਅਜਿਹੀਆਂ ਗੱਲਾਂ ਅਵੱਸ਼ ਲਿਖੀਆਂ ਹਨ ਜਿਨ੍ਹਾਂ ਤੋਂ ਹਿੰਦੂ ਸਮਾਜ ਦੇ ਕਈ ਵਿਸ਼ਵਾਸਾਂ ਦਾ ਪਤਾ ਲਗਦਾ ਹੈ। ਉਦਾਹਰਣ ਸਰੂਪ ਇਕ ਥਾਂ ਤੇ ਉਸਨੇ ਲਿਖਿਆ ਹੈ-ਏਥੋਂ ਦੇ ਲੋਕਾਂ ਦਾ ਇਹ ਰਿਵਾਜ ਹੈ ਜੁ ਉਹ ਹਰ ਮਹੀਨੇ ਦੀ 2, 5, 7, 12, 17, 21, 26 ਆਦਿਕ ਤਿਥੀਆਂ ਨੂੰ ਯਾਤ੍ਰਾ ਕਰਨਾ ਉਚਿਤ ਸਮਝਦੇ ਹਨ।''

ਇਕ ਹੋਰ ਥਾਂ ਤੇ ਉਸਨੇ ਹਿੰਦੂਆਂ ਵਲੋਂ ਪਿੱਪਲ ਦੇ ਰੁੱਖ ਦੀ ਪੂਜਾ ਕੀਤੀ ਜਾਣ ਦਾ ਉੱਲੇਖ ਕੀਤਾ ਹੈ। ਇਸ ਤੋਂ ਛੁੱਟ ਮੰਤਰ-ਜੰਤਰ, ਜਾਦੂ-ਟੂਣੇ, ਟੋਟਕੇ ਅਤੇ ਇਸ ਤਰ੍ਹਾਂ ਦੇ ਕਈ ਹੋਰ ਪੁਰਾਤਨ ਵਿਸ਼ਵਾਸਾਂ ਦਾ ਵਰਣਨ ਵੀ ਇਸ ਯਾਤ੍ਰਾ ਬ੍ਰਿਤਾਂਤ ਵਿਚ ਮਿਲਦਾ ਹੈ। ਜੋਗੀ, ਸਾਧੂ, ਮਹਾਤਮਾ, ਸ਼ੇਖ਼, ਪੀਰ ਅਤੇ ਡਾਕਣੀ ਆਦਿਕ ਦੇ ਪ੍ਰਚਾਰ ਅਤੇ ਚਮਤਕਾਰਾਂ ਦੀਆਂ ਤਾਂ ਅਣਗਿਣਤ ਕਹਾਣੀਆਂ ਇਬਨ-ਬਤੂਤਾ ਨੇ ਲਿਖੀਆਂ ਹਨ। ਉਹ ਆਪ ਆਪਣੀ ਯਾਤ੍ਰਾ ਦੇ ਵਿਚਕਾਰ ਦੋ-ਤਿੰਨ ਅਜਿਹੇ ਸ਼ੇਖ਼ਾਂ ਅਤੇ ਸੰਤਾਂ ਦੇ ਸੰਪਰਕ ਵਿਚ ਆਇਆ ਜਿਨ੍ਹਾਂ ਦੀ ਲੰਮੀ ਆਯੂ, ਅੰਤਰਜਾਮੀ ਦ੍ਰਿਸ਼ਟੀ, ਜੀਵਨ ਦੇ ਪਿਛਲੇ ਅਤੇ ਅਗੇ ਆਉਣ ਵਾਲੇ ਸਮੇਂ ਦੀ ਜਾਣਕਾਰੀ ਅਤੇ ਹੋਰ ਕਈ ਕਰਾਮਾਤਾਂ ਤੋਂ ਉਹ ਪ੍ਰਭਾਵਤ ਹੋਇਆ। ਚੀਨ ਵਲ ਜਾਂਦੇ ਹੋਏ ਇਕ ਵਾਰੀ ਜਦ ਉਹ ਕੋਲ ਦੇ ਨੇੜੇ ਰਸਤਾ ਭੁਲਕੇ ਕਾਫ਼ਿਰਾਂ ਦੇ ਹੱਥੀਂ ਕੈਦ ਕਰ ਲਿਆ ਗਿਆ ਤਾਂ ਉਸਦੇ ਮਗਰੋਂ ਉਸਦਾ ਚਮਤਕਾਰ ਨਾਲ ਛੁੱਟ ਜਾਣਾ ਅਤੇ ਇਕ ਫ਼ਕੀਰ ਵੱਲੋਂ ਉਸ ਨੂੰ ਕੁਝ ਪਲਾਂ ਵਿਚ ਹੀ ਆਪਣੀ ਮੰਜ਼ਿਲ ਤੇ ਪੁਚਾ ਦੇਣਾ ਬਹੁਤ ਚਕਿਤ ਕਰ ਦੇਣ ਵਾਲੀ ਘਟਨਾ ਹੈ।

ਇਸੇ ਤਰ੍ਹਾਂ ਬ੍ਰਜਪੁਰ ਦੇ ਇਕ ਹੋਰ ਸ਼ੇਖ਼ ਦੇ ਬਾਰੇ ਉਸਨੇ ਦਸਿਆ ਹੈ ਕਿ ਉਹ ਕਿਸ ਤਰ੍ਹਾਂ ਯੁੱਧ ਵਿਚ ਸ਼ਾਮਲ ਹੋ ਕੇ ਬਿਨਾਂ ਲੜੇ ਹੀ ਆਪਣੇ ਪੱਖ ਨੂੰ ਜਿਤਾ ਦੇਂਦਾ ਸੀ। ਇਕ ਹੋਰ ਸ਼ੇਖ਼ ਜਲਾਲ-ਉ-ਦੀਨ ਇਬਨ-ਬਤੂਤਾ ਦੇ ਉਸ ਕੋਲ ਪੁਜਣ ਤੋਂ ਪਹਿਲਾਂ ਹੀ ਉਸਦੇ ਆਉਣ ਦੀ ਗੱਲ ਬੁਝ ਗਿਆ ਸੀ ਅਤੇ ਉਸਨੇ ਇਕ ਸਾਲ ਬਾਦ ਇਬਨ-ਬਤੂਤਾ ਨਾਲ ਵਾਪਰਨ ਵਾਲੀ ਘਟਨਾ ਦਸ ਦਿੱਤੀ ਸੀ ਜਿਹੜੀ ਕਿ ਸਚ ਨਿਕਲੀ।

ਜੋਗੀਆਂ ਬਾਰੇ ਕੀਤਾ ਗਿਆ ਵਰਣਨ ਵੀ ਬਹੁਤ ਰੋਚਕ ਹੈ—

''......ਉਹ ਇਕ ਜਾਦੂਗਰ ਸੀ ਅਤੇ ਜੋਗੀ ਅਖਾਉਂਦਾ ਸੀ। ਉਹ ਸ਼ੇਰ ਬਣਕੇ ਨਿਕਲਦਾ ਸੀ...ਜੋਗੀ ਬਹੁਤ ਅਨੋਖੇ ਕੰਮ ਕਰਦੇ ਹਨ, ਕੁਝ ਜੋਗੀ ਮਹੀਨਿਆਂ ਤਕ ਨਾ ਕੁਝ ਖਾਂਦੇ ਹਨ ਅਤੇ

ਨਾ ਕੁਝ ਪੀਂਦੇ ਹਨ। ਕੁਝ ਜੋਗੀ ਧਰਤੀ ਵਿਚ ਗੁਫ਼ਾ ਬਣਾ ਦੇਂਦੇ ਹਨ। ਉਸ ਵਿਚ ਕੇਵਲ ਹਵਾ ਆਉਣ ਲਈ ਇਕ ਛੇਕ ਹੁੰਦਾ ਹੈ। ਉਹ ਇਨ੍ਹਾਂ ਵਿਚ ਕਈ ਮਹੀਨਿਆਂ ਤਕ ਪਏ ਰਹਿੰਦੇ ਹਨ। ...ਇਹ ਲੋਕੀਂ ਇਕ ਤਰ੍ਹਾਂ ਦੀ ਗੋਲੀ ਬਣਾਉਂਦੇ ਹਨ। ਇਕ ਗੋਲੀ ਖਾ ਲੈਣ ਦੇ ਮਗਰੋਂ ਇਨ੍ਹਾਂ ਨੂੰ ਕਈ ਦਿਨ ਤਕ ਕੁਝ ਖਾਣ-ਪੀਣ ਦੀ ਲੋੜ ਨਹੀਂ ਪੈਂਦੀ। ਉਹ ਗੁਪਤ ਰਹੱਸ ਵੀ ਦਸ ਸਕਦੇ ਹਨ।"

ਅੱਗੇ ਚਲ ਕੇ ਇਬਨ-ਬਤੂਤਾ ਨੇ ਇਕ ਡਾਕਣੀ ਦਾ ਵਰਣਨ ਕੀਤਾ ਹੈ ਜਿਹੜੀ ਕਿਸੇ ਜ਼ਿੰਦਾ ਆਦਮੀ ਦਾ ਕਲੇਜਾ ਖਾ ਜਾਂਦੀ ਸੀ। ਉਹ ਇਬਨ-ਬਤੂਤਾ ਦੇ ਆਪਣੇ ਸਾਮ੍ਹਣੇ ਹਾਜ਼ਰ ਕੀਤੀ ਗਈ। ਉਸ ਦੀ ਪਰੀਖਿਆ ਲਈ ਉਸਨੂੰ ਘੜਿਆਂ ਨਾਲ ਬੰਨ੍ਹ ਕੇ ਪਾਣੀ ਵਿਚ ਸਟਿਆ ਗਿਆ ਪਰ ਉਹ ਨਾ ਡੁੱਬੀ। ਜਿਸ ਤੋਂ ਸਿੱਧ ਹੋ ਗਿਆ ਕਿ ਉਹ 'ਕਫ਼ਤਾਰ' (ਡਾਕਣੀ) ਸੀ।

ਇਸੇ ਤਰ੍ਹਾਂ ਉਸਨੇ ਸੁਲਤਾਨ ਅੱਗੇ ਇਕ ਜੋਗੀ ਵਲੋਂ ਵਿਖਾਈਆਂ ਗਈਆਂ ਕਰਾਮਾਤਾਂ ਦੱਸੀਆਂ ਹਨ ਕਿ ਕਿਸ ਤਰ੍ਹਾਂ ਉਹ ਬਹੁਤੇ ਚਿਰ ਤਕ ਅਕਾਸ਼ ਵਿਚ ਹੀ ਬਿਨਾਂ ਸਹਾਰੇ ਬੈਠਾ ਰਿਹਾ। ਕਈ ਤਰ੍ਹਾਂ ਦੇ ਸ਼ੁਭ ਅਤੇ ਅਸ਼ੁਭ ਸ਼ਗਣਾਂ ਦਾ ਸੰਕੇਤ ਵੀ ਇਬਨ-ਬਤੂਤਾ ਨੇ ਕੀਤਾ ਜਿਸ ਤੋਂ ਉਸ ਵੇਲੇ ਦੇ ਸਮਾਜ ਦੀ ਵਿਸ਼ਵਾਸ-ਪਰੰਪਰਾ ਦਾ ਗਿਆਨ ਹੁੰਦਾ ਹੈ। ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਇਬਨ-ਬਤੂਤਾ ਦੇ ਭਾਰਤ ਆਉਣ ਵੇਲੇ ਦੀ ਸਮਾਜਕ ਅਵਸਥਾ ਦਾ ਬਹੁਤ ਵਿਸ਼ਾਲ ਅਤੇ ਸਾਫ਼-ਸੁਥਰਾ ਚਿਤ੍ਰ ਉਸਦੇ ਯਾਤ੍ਰਾ ਬਿਰਤਾਂਤ ਵਿਚ ਪੇਸ਼ ਕੀਤਾ ਗਿਆ ਹੈ।

## ਧਾਰਮਕ ਅਵਸਥਾ

ਸਮਾਜ ਅਤੇ ਧਰਮ ਦਾ ਅਟੁਟ ਨਾਤਾ ਹੈ। ਸਮਾਜਕ ਅਵਸਥਾ ਦੀ ਪੜਚੋਲ ਕਰਦੇ ਹੋਏ, ਉਸਦੇ ਵਿਚਕਾਰ ਹੀ ਧਾਰਮਕ ਵਿਸ਼ਵਾਸਾਂ ਦੀ ਝਲਕ ਵੇਖੀ ਜਾ ਚੁਕੀ ਹੈ। ਫਿਰ ਵੀ ਨਿਰੋਲ ਧਾਰ-ਮਕ ਦ੍ਰਿਸ਼ਟੀਕੋਣ ਨਾਲ ਵਿਚਾਰ ਕੀਤਾ ਜਾਵੇ ਤਾਂ ਇਸ-ਯਾਤ੍ਰਾ-ਬ੍ਰਿਤਾਂਤ ਨੂੰ ਪੜ੍ਹਕੇ ਇਹੋ ਜਾਣਕਾਰੀ ਮਿਲਦੀ ਹੈ ਜੁ ਉਸ ਵੇਲੇ ਹਿੰਦੂ ਧਰਮ ਆਪਣੇ ਪਰਾਣੇ ਰੂਪ ਵਿਚ ਜੀਵਤ ਨਹੀਂ ਸੀ। ਉਸ ਦੇ ਸਾਮ੍ਹਣੇ ਇਸਲਾਮ ਧਰਮ ਆਪਣੀਆਂ ਕੁਝ ਵਿਸ਼ੇਸ਼ਤਾਵਾਂ ਨਾਲ ਅਤੇ ਸ਼ਾਹੀ ਸਹਾਇਤਾ ਦੇ ਸਹਾਰੇ ਆਪਣਾ ਪ੍ਰਭਾਵ ਵਧਾਂਦਾ ਜਾ ਰਿਹਾ ਸੀ। ਇਬਨ-ਬਤੂਤਾ ਨੇ ਆਪਣੀ ਭਾਰਤ ਯਾਤ੍ਰਾ ਇਕ ਪੱਕੇ ਇਸਲਾਮ-ਪ੍ਰੇਮੀ ਦੇ ਰੂਪ ਵਿਚ ਕੀਤੀ ਸੀ, ਇਸ ਲਈ ਉਸਨੇ ਜੋ ਧਾਰਮਕ ਦ੍ਰਿਸ਼ਟੀ ਨਾਲ ਕੁਝ ਲਿਖਿਆ ਵੀ ਹੈ ਤਾਂ ਉਹ ਬਹੁਤਾ ਕਰਕੇ ਇਸਲਾਮ ਧਰਮ ਦੇ ਬਾਰੇ ਹੀ ਹੈ। ਹਾਂ ਵਿਚ-ਵਿਚ ਪ੍ਰਸੰਗ-ਵਸ਼ ਹਿੰਦੂ ਧਰਮ ਦੀਆਂ ਵੀ ਕੁਝ ਝਲਕੀਆਂ ਮਿਲ ਜਾਂਦੀਆਂ ਹਨ।

ਇਸ ਯਾਤ੍ਰਾ-ਬ੍ਰਿਤਾਂਤ ਨੂੰ ਪੜ੍ਹ ਕੇ ਇਹ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਉਸ ਵੇਲੇ ਹਿੰਦੂ ਆਪਣੀ ਧਾਰਮਕ ਮਾਨਤਾਵਾਂ ਨੂੰ ਪੂਰੀ ਤਰ੍ਹਾਂ ਨਾ ਤਾਂ ਨਿਭਾਉਂਦੇ ਸਨ, ਨਾ ਹੀ ਉਹ ਇਸਦੇ ਜੋਗ ਰਹਿ ਗਏ ਸਨ ਕਿ ਧਰਮ ਦੀ ਨਵੇਂ ਸਿਰਿਓਂ ਵਿਆਖਿਆ ਕਰਕੇ ਉਸ ਦੀਆਂ ਕਮੀਆਂ ਨੂੰ ਦੂਰ ਕਰਨ ਤੇ ਉਸਦਾ ਕੋਈ ਨਵਾਂ ਨਿਖਰਿਆ ਹੋਇਆ ਰੂਪ ਸਥਾਪਤ ਕਰ ਸਕਣ। ਸ਼ਾਇਦ ਇਸੇ ਕਾਰਨ ਸਾਧੂ-ਸੰਤਾਂ ਅਤੇ ਜੋਗੀਆਂ ਦਾ ਜਾਦੂਮਈ ਪ੍ਰਭਾਵ ਆਮ ਹਿੰਦੂ ਜਨਤਾ ਤੇ ਵਧਦਾ ਜਾ ਰਿਹਾ ਸੀ। ਦੂਜੇ ਪਾਸੇ ਘਟਨਾਵਾਂ ਕੁਝ ਅਜਿਹੇ ਮੋੜ ਲੈ ਰਹੀਆਂ ਸਨ ਕਿ ਉਹ ਆਪਣੇ ਪਰੰਪਰਾਗਤ

ਧਰਮ ਤੋਂ ਬੇਮੁਖ ਹੋਕੇ ਨਵੇਂ ਆਏ ਇਸਲਾਮ ਧਰਮ ਦੀਆਂ ਵਿਸ਼ੇਸ਼ਤਾਵਾਂ ਵਲ ਹੀ ਖਿੱਚੇ ਜਾ ਰਹੇ ਸਨ। ਇਬਨ-ਬਤੂਤਾ ਨੇ ਕਈ ਅਜਿਹੀਆਂ ਘਟਨਾਵਾਂ ਦਿੱਤੀਆਂ ਹਨ ਜਿਹੜੀਆਂ ਉਸ ਵੇਲੇ ਦੇ ਹਿੰਦੂਆਂ ਦੀ ਧਾਰਮਕ ਨਿਰਬਲਤਾ ਦਾ ਨਮੂਨਾ ਪੇਸ਼ ਕਰਨ ਵਾਲੀਆਂ ਹਨ। ਇਕ ਦ੍ਵੀਪ ਦੀ ਪੂਰੀ ਆਬਾਦੀ ਵਲੋਂ ਰਾਜੇ ਸਹਿਤ ਇਸਲਾਮ-ਧਰਮ ਨੂੰ ਪਰਵਾਨ ਕਰ ਲੈਣ ਦਾ ਕਾਰਨ ਦੱਸਦੇ ਹੋਏ ਉਹ ਲਿਖਦਾ ਹੈ ਕਿ ਉਸ ਦ੍ਵੀਪ ਵਿਚ ਇਕ ਭਿਅੰਕਰ ਪ੍ਰੇਤ ਹਰ ਮਹੀਨੇ ਆਕੇ ਇਨ੍ਹਾਂ ਨੂੰ ਤੰਗ ਕਰਦਾ ਸੀ। ਕੁਝ ਚਿਰ ਮਗਰੋਂ ਇਕ ਇਮਾਮ ਨੇ ਕੁਰਾਨ ਸ਼ਰੀਫ਼ ਦੇ ਪਾਠ ਦੇ ਬਲ ਤੇ ਉਸ ਪ੍ਰੇਤ ਨੂੰ ਉਥੇ ਆਣ ਤੋਂ ਸਦਾ ਲਈ ਰੋਕ ਦਿੱਤਾ। ਇਸ ਲਈ ਰਾਜਾ ਅਤੇ ਪ੍ਰਜਾ-ਸਭ ਨੇ ਇਸਲਾਮ ਨੂੰ ਪਰਵਾਨ ਕਰ ਲਿਆ। ਇਸੇ ਤਰ੍ਹਾਂ ਦੇ ਹੋਰ ਕਈ ਉਦਾਹਰਣ ਦਿੱਤੇ ਜਾ ਸਕਦੇ ਹਨ ਪਰ ਏਥੇ ਇੰਨਾ ਕਹਿ ਦੇਣਾ ਹੀ ਕਾਫ਼ੀ ਹੈ ਜੁ ਉਸ ਵੇਲੇ ਹਿੰਦੂ ਧਰਮ ਆਪਣੀ ਮਹਾਨਤਾ ਛੱਡ ਰਿਹਾ ਸੀ। ਕੁਝ ਨਦੀਆਂ, ਤੀਰਥਾਂ ਅਤੇ ਗਊ-ਬ੍ਰਾਹਮਣ ਆਦਿਕ ਦੀ ਮਾਨਤਾ ਤੋਂ ਛੁੱਟ ਸਾਨੂੰ ਹੋਰ ਕਿਸੇ ਆਤਮਕ ਜਾਂ ਧਾਰਮਕ ਰੂਪ, ਜਿਵੇਂ ਕਿ ਪੂਜਾ, ਹਵਨ, ਜੱਗ ਅਤੇ ਉਪਾਸਨਾ ਆਦਿਕ ਦਾ ਕੋਈ ਪਤਾ ਨਹੀਂ ਲਗਦਾ। ਕਿਧਰੇ-ਕਿਧਰੇ ਮੰਦਰਾਂ (ਬੁਤ-ਖ਼ਾਨਿਆਂ) ਦਾ ਉੱਲੇਖ ਅਵਸ਼ ਹੋਇਆ ਹੈ ਪਰ ਕਿਸੇ ਹੋਰ ਘਟਨਾ ਜਾਂ ਕਹਾਣੀ ਦੇ ਪ੍ਰਸੰਗ ਵਿਚ ਅਤੇ ਸਮੁੰਦਰੀ ਦ੍ਵੀਪਾਂ ਅੰਦਰ ਕਈ ਮੰਦਰਾਂ ਦੀ ਵਿਦਮਾਨਤਾ ਦਾ ਵਰਣਨ ਜ਼ਰੂਰ ਮਿਲ ਜਾਂਦਾ ਹੈ ਜਿਵੇਂ ਕਿ ਇਕ ਥਾਂ ਤੇ ਉਸਨੇ ਇਕ ਮੰਦਰ ਵਿਚ ਰਾਤ-ਰਾਤ ਭਰ ਪਰਮਾਤਮਾ ਦਾ ਭਜਨ ਹੋਣ ਦਾ ਤੇ ਸੈਂਕੜੇ ਦੇਵਦਾਸੀਆਂ ਦਾ ਦੇਵੀ ਮੂਰਤੀਆਂ ਅੱਗੇ ਲਗਾਤਾਰ ਨੱਚਦੇ ਰਹਿਣ ਦਾ ਵਰਣਨ ਕੀਤਾ ਹੈ। ਇਸ ਤੋਂ ਇਹ ਅੰਦਾਜ਼ਾ ਹੁੰਦਾ ਹੈ ਜੁ ਮੂਰਤੀ ਪੂਜਾ ਦਾ ਉਸ ਵੇਲੇ ਹਿੰਦੂਆਂ ਅੰਦਰ ਕਾਫ਼ੀ ਜ਼ੋਰ ਸੀ ਅਤੇ ਭਗਤੀ-ਪੂਜਾ ਦੇ ਬਾਹਰੀ ਸਾਧਨ ਬਹੁਤੇ ਸਨ। ਕੁਝ ਵਿਸ਼ੇਸ਼ ਸੰਤ-ਮਹਾਤਮਾ ਅਤੇ ਸਾਧੂ ਇਕਾਂਤ ਤਪੱਸਿਆ ਅਤੇ ਸਮਾਧੀ ਆਦਿਕ ਰਾਹੀਂ ਵੀ ਭਗਵਤ-ਪ੍ਰਾਪਤੀ ਦੀ ਚੇਸ਼ਟਾ ਕਰਦੇ ਸਨ ਜਿਨ੍ਹਾਂ ਦਾ ਉੱਲੇਖ ਆਪਣੇ ਵਾਸਤਵਿਕ ਰੂਪ ਵਿਚ ਨਾ ਹੋ ਕੇ ਕਿਧਰੇ-ਕਿਧਰੇ ਜੋਗੀਆਂ ਦੇ ਰੂਪ ਵਿਚ ਹੋਇਆ ਹੈ।

ਇਤਿਹਾਸ ਅੰਦਰ ਹਿੰਦੂਆਂ ਤੇ ਲਾਏ ਗਏ ਜਿਸ ਜਜ਼ੀਆ-ਕਰ ਦਾ ਉੱਲੇਖ ਅਸੀਂ ਮੁਗ਼ਲ ਇਤਿਹਾਸ ਵਿਚ ਬਹੁਤਾ ਪੜ੍ਹਦੇ ਹਾਂ, ਉਹ ਕਰ ਤੁਗ਼ਲਕ ਸ਼ਾਸਨ ਦੇ ਸਮੇਂ ਵੀ ਲੱਗਾ ਹੋਇਆ ਸੀ, ਇਬਨ-ਬਤੂਤਾ ਦੀ ਭਾਰਤ ਯਾਤਰਾ ਇਸ ਦਾ ਪ੍ਰਮਾਣ ਹੈ। ਚੀਨ ਦੇ ਸ਼ਾਸਕ ਨੇ, ਜਿਸ ਨੂੰ ਇਬਨ-ਬਤੂਤਾ ਨੇ ਕਾਫ਼ਿਰ ਦਸਿਆ ਹੈ ਅਤੇ ਸ਼ਾਇਦ ਜਿਹੜਾ ਬੁੱਧਮਤ ਦਾ ਅਨੁਆਈ ਸੀ, ਜਦ ਭਾਰਤ ਦੇ ਸੁਲਤਾਨ ਨੂੰ ਬਹੁਤ ਸਾਰੇ ਉਪਹਾਰ ਘਲ ਕੇ ਉਸ ਕੋਲੋਂ ਹਿਮਾਲਾ ਪਰਬਤ ਦੀ ਘਾਟੀ ਵਿਚ ਇਕ ਮੰਦਰ ਨੂੰ ਬਣਾਉਣ ਦੀ ਇਜਾਜ਼ਤ ਮੰਗੀ ਤਾਂ ਸੁਲਤਾਨ ਨੇ ਉਸ ਦਾ ਇਹ ਜਵਾਬ ਘਲਿਆ—

"ਇਸਲਾਮੀ ਨਿਯਮਾਂ ਦੇ ਅਨੁਸਾਰ ਮੁਸਲਮਾਨਾਂ ਦੇ ਰਾਜ ਵਿਚ ਮੰਦਰ ਬਣਾਉਣ ਦੀ ਇਜਾਜ਼ਤ ਕੇਵਲ ਉਨ੍ਹਾਂ ਲੋਕਾਂ ਨੂੰ ਪ੍ਰਦਾਨ ਕੀਤੀ ਜਾ ਸਕਦੀ ਹੈ ਜਿਹੜੇ ਜਜ਼ੀਆ ਦੇਣਾ ਸਵੀਕਾਰ ਕਰ ਲੈਣ। ਜੇ ਤੂੰ ਜਜ਼ੀਆ ਦੇਣਾ ਸਵੀਕਾਰ ਕਰ ਲਵੇਂ ਤਾਂ ਤੈਨੂੰ ਮੰਦਰ ਬਣਾਉਣ ਦੀ ਇਜਾਜ਼ਤ ਦਿੱਤੀ ਜਾ ਸਕਦੀ ਹੈ.....।"

ਇਸ ਤੋਂ ਪਹਿਲਾਂ ਇਬਨ-ਬਤੂਤਾ ਨੇ ਆਪ ਹੀ ਲਿਖਿਆ ਹੈ ਜੁ ਹਿਮਾਲਾ ਦੇ ਆਂਚਲ ਵਿਚ ਵੱਸੇ ਸਮਹਲ ਨਾਮੀ ਸਥਾਨ ਤੇ ਕਈ ਮੰਦਿਰ ਸਨ ਜਿਨ੍ਹਾਂ ਦੀ ਧਰਮ-ਯਾਤ੍ਰਾ ਕਰਨ ਲਈ

ਚੀਨੀ ਲੋਕੀਂ ਆਇਆ ਕਰਦੇ ਸਨ। ਇਸਲਾਮ ਸੈਨਾ ਨੇ ਇਨ੍ਹਾਂ ਤੇ ਕਬਜ਼ਾ ਕਰਕੇ ਉਨ੍ਹਾਂ ਨੂੰ ਲੁਟ ਕੇ ਨਸ਼ਟ ਕਰ ਦਿੱਤਾ ਸੀ। ਇਸ ਉਦਾਹਰਣ ਨੂੰ ਪੜ੍ਹਕੇ ਅਸੀਂ ਅਸਾਨੀ ਨਾਲ ਇਹ ਅੰਦਾਜ਼ਾ ਲਾ ਸਕਦੇ ਹਾਂ ਕਿ ਹਿੰਦੂ ਧਰਮ ਦੇ ਉਪਾਸਕ ਕਿਸ ਤਰ੍ਹਾਂ ਅੰਤਰ-ਮੁਖੀ ਹੋਣ ਲਈ ਮਜਬੂਰ ਹੋ ਗਏ ਹੋਣਗੇ।

ਇਸ ਦੇ ਉਲਟ ਇਸ ਯਾਤ੍ਰਾ-ਬ੍ਰਿਤਾਂਤ ਰਾਹੀਂ ਉਸ ਵੇਲੇ ਦੇ ਭਾਰਤ ਅੰਦਰ ਇਸਲਾਮ ਧਰਮ ਦਾ ਰੂਪ ਚੰਗੀ ਤਰ੍ਹਾਂ ਨਿਖਰਿਆ ਹੈ। ਸ਼ਾਸਨ ਦੇ ਸਾਰੇ ਨਿਯਮ-ਕਨੂੰਨ ਤਾਂ 'ਸ਼ੱਰਾ' ਦੇ ਸਿਧਾਂਤਾਂ ਤੇ ਅਧਾਰਤ ਹੁੰਦੇ ਹੀ ਸਨ, ਸਧਾਰਨ ਜੀਵਨ ਵਿੱਚ ਦਰਬਾਰ, ਦਾਵਤ, ਸ਼ਿਕਾਰ ਜਾਂ ਕਚਹਿਰੀ-ਹਰ ਥਾਂ ਅਤੇ ਹਰ ਅਵਸਰ ਤੇ 'ਬਿਸਮਿੱਲਾਹ, ਆਖ ਕੇ ਕੰਮ ਸ਼ੁਰੂ ਕੀਤਾ ਜਾਂਦਾ ਸੀ। ਨਮਾਜ਼ ਪੜ੍ਹਣ ਦਾ ਅਤੇ ਸਭ ਵੱਲੋਂ ਉਸ ਵਿਚ ਸ਼ਾਮਲ ਹੋਣ ਦਾ ਪੂਰਾ-ਪੂਰਾ ਪ੍ਰਬੰਧ ਸੀ। ਇਸ ਸਬੰਧ ਵਿਚ ਇਬਨ-ਬਤੂਤਾ ਦੇ ਹੇਠ ਲਿਖੇ ਸ਼ਬਦ ਪੜ੍ਹਨ ਜੋਗ ਹਨ—

"ਸੁਲਤਾਨ ਨਮਾਜ਼ ਦੇ ਸਬੰਧ ਵਿਚ ਬਹੁਤ ਸਚੇਤ ਕਰਦਾ ਰਹਿੰਦਾ ਸੀ। ਜਿਹੜੇ ਲੋਕੀਂ ਨਮਾਜ਼ ਨਾ ਪੜ੍ਹਦੇ, ਉਹ ਉਨ੍ਹਾਂ ਨੂੰ ਕਠੋਰ ਦੰਡ ਦੇਂਦਾ ਸੀ। ਉਸਨੇ ਨਮਾਜ਼ ਨਾ ਪੜ੍ਹਨ ਤੇ ਇਕ ਦਿਨ ਵਿਚ ਨੌਂ ਆਦਮੀਆਂ ਦਾ ਬੱਧ ਕਰਾ ਦਿੱਤਾ...ਉਸ ਨੇ ਆਗਿਆ ਦੇ ਰਖੀ ਸੀ ਜੁ ਲੋਕੀਂ ਨਮਾਜ਼, ਵੁਜ਼ੂ ਅਤੇ ਇਸਲਾਮ ਦੇ ਹੋਰ ਨਿਯਮ ਰਟ ਲੈਣ। ਲੋਕਾਂ ਨੂੰ ਇਸ ਬਾਰੇ ਪ੍ਰਸ਼ਨ ਕੀਤੇ ਜਾਂਦੇ ਸਨ ਅਤੇ ਜਿਹੜੇ ਮਨੁੱਖ ਉਚਿਤ ਜਵਾਬ ਨ ਦੇ ਸਕਦੇ, ਉਨ੍ਹਾਂ ਨੂੰ ਸਜ਼ਾ ਭੋਗਣੀ ਪੈਂਦੀ ਸੀ। ...ਉਹ ਸ਼ੱਰਾ (ਇਸਲਾਮੀ ਨਿਯਮਾਂ) ਦਾ ਪਾਲਨ ਬੜੀ ਕਠੋਰਤਾ ਨਾਲ ਕਰਦਾ ਅਤੇ ਕਰਾਉਂਦਾ ਸੀ...

ਇਸਲਾਮ ਧਰਮ ਦੇ ਪ੍ਰਤੀ ਮੁਸਲਮਾਨਾਂ ਦੇ ਸਾਰੇ ਵਰਗ ਕਿਤਨੇ ਸਚੇਤ ਰਹਿੰਦੇ ਸਨ, ਇਸ ਦਾ ਪਤਾ ਉਸ ਵੇਰਵੇ ਤੋਂ ਲਗਦਾ ਹੈ ਜਿਹੜਾ ਦੌਲਤਾਬਾਦ ਦੇ ਅੰਦਰ ਬਣੇ ਹੋਏ ਗਾਇਕਾਂ ਅਤੇ ਗਾਇਕਾਵਾਂ ਦੇ ਬਜ਼ਾਰ (ਤਰਬਾਬਾਦ) ਦੇ ਸੰਬੰਧ ਵਿੱਚ ਦਿੱਤਾ ਗਿਆ ਹੈ। ਇਬਨ-ਬਤੂਤਾ ਨੇ ਦੱਸਿਆ ਹੈ ਜੁ ਉਸ ਬਜ਼ਾਰ ਦੇ ਅੰਦਰ ਹੀ ਮਸਜਿਦਾਂ ਬਣੀਆਂ ਹੋਈਆਂ ਹਨ ਜਿਨ੍ਹਾਂ ਵਿਚ ਗਾਇਕ ਆਦਿਕ ਨੀਅਤ ਸਮੇਂ ਤੇ ਜਾਕੇ ਨਮਾਜ਼ ਪੜ੍ਹਦੇ ਸਨ।

ਘਰ-ਘਰ ਵਿਚ ਰੋਜ਼ ਕੁਰਾਨ-ਸ਼ਰੀਫ਼ ਦਾ ਪਾਠ ਹੁੰਦਾ ਸੀ। ਲੋਕੀਂ ਹਰ ਗੱਲ ਲਈ ਉਸੇ ਨੂੰ ਹੀ ਆਖ਼ਰੀ ਅਤੇ ਸਭ ਤੋਂ ਵੱਡੀ ਸ਼ਕਤੀ ਮੰਨਦੇ ਸਨ। ਇਬਨ-ਬਤੂਤਾ ਆਪ ਵੀ ਜਦ ਕਦੀ ਕਿਸੇ ਕੰਮ ਨੂੰ ਕਰਨ ਜਾਂ ਨਾ ਕਰਨ ਦੇ ਨਿਸ਼ਚੇ ਵਿਚ ਸਫ਼ਲ ਨਹੀਂ ਸੀ ਹੁੰਦਾ ਤਾਂ ਕੁਰਾਨ-ਸ਼ਰੀਫ਼ ਖੋਲ੍ਹਦਾ ਸੀ ਅਤੇ ਸਭ ਤੋਂ ਪਹਿਲਾਂ ਉਸਦੀ ਨਜ਼ਰ ਜਿਹੜੇ ਪੰਨੇ ਤੇ ਪੈਂਦੀ ਸੀ, ਉਹ ਉਸਦੇ ਅਨੁਸਾਰ ਆਪਣਾ ਫ਼ੈਸਲਾ ਕਰ ਲੈਂਦਾ ਸੀ। ਇਸਦਾ ਇਕ ਉਦਾਹਰਣ ਇਬਨ-ਬਤੂਤਾ ਦੇ ਚਰਿਤ੍ਰ ਦੇ ਵਰਣਨ ਵਿਚ ਦਿੱਤਾ ਜਾ ਚੁਕਿਆ ਹੈ।

ਆਮ ਮੁਸਲਿਮ ਜਨਤਾ ਵਿਚ ਵੀ ਕੁਰਾਨ-ਸ਼ਰੀਫ਼ ਦੀ ਬਹੁਤ ਮਾਨਤਾ ਸੀ। ਇਕ ਦੀਪ ਵਿਚ ਰਹਿੰਦੇ ਹੋਏ ਇਬਨ-ਬਤੂਤਾ ਨੇ ਇਕ ਸਵੇਰ ਨੂੰ ਉਠ ਕੇ ਵੇਖਿਆ ਕਿ ਓਥੇ ਰਹਿਣ ਵਾਲੇ ਸਾਰੇ ਲੋਕਾਂ-ਇਸਤ੍ਰੀਆਂ, ਪੁਰਖਾਂ, ਬੱਚਿਆਂ ਅਤੇ ਜੁਆਨਾਂ ਨੇ ਆਪਣੇ-ਆਪਣੇ ਸਿਰ ਤੇ ਕੁਰਾਨ ਰਖਿਆ ਹੋਇਆ ਸੀ ਅਤੇ ਉਹ ਕਲਮਾ ਪੜ੍ਹਦੇ ਹੋਏ ਸਮੁੰਦਰ ਵਲ ਜਾ ਰਹੇ ਸਨ। ਉਨ੍ਹਾਂ ਦਾ

ਇਸ ਤਰ੍ਹਾਂ ਕਰਨ ਦਾ ਉੱਦੇਸ਼ ਇਕ ਪ੍ਰੇਤ ਨੂੰ ਉਥੋਂ ਨਸਾਉਣਾ ਸੀ, ਜਿਹੜਾ ਉਨ੍ਹਾਂ ਨੂੰ ਹਰ ਮਹੀਨੇ ਸਤਾਉਣ ਲਈ ਆਇਆ ਕਰਦਾ ਸੀ।

ਮਜ਼ਾਰਾਂ ਅਤੇ ਮਕਬਰਿਆਂ ਤੇ ਲਗਾਤਾਰ ਦਿਨ-ਰਾਤ ਕੁਰਾਨ ਦਾ ਪਾਠ ਕਰਨ ਵਾਲੇ ਪਾਠੀ ਸਥਾਈ ਰੂਪ ਵਿਚ ਰਹਿੰਦੇ ਸਨ। ਇਸ ਤੋਂ ਛੁੱਟ ਥਾਂ-ਥਾਂ ਤੇ ਲੋਕਾਂ ਨੂੰ ਸ਼ੱਰਾ ਦੇ ਨਿਯਮ ਸਿਖਾਉਣ ਅਤੇ ਇਸਲਾਮੀ ਸਿਖਿਆਵਾਂ ਦੇਣ ਦਾ ਪ੍ਰਬੰਧ ਹੁੰਦਾ ਸੀ। ਕੋਈ ਵੀ ਮਹਾਨ ਯਾਤ੍ਰੀ, ਜੇਤੂ ਜਾਂ ਪ੍ਰਚਾਰਕ ਸੂਫ਼ੀ ਮਹਾਤਮਾ ਜਿੱਥੇ ਪੁੱਜਦਾ ਸੀ, ਓਥੇ ਇਕ ਨਾ ਇਕ ਮਸਜਿਦ ਤਾਂ ਜ਼ਰੂਰ ਬਣਵਾਉਂਦਾ ਸੀ। ਵੱਡੇ-ਵੱਡੇ ਨਗਰਾਂ ਵਿਚ ਬਣੀਆਂ ਮਸਜਿਦਾਂ ਤੋਂ ਛੁੱਟ ਹਰ ਪਿੰਡ ਅਤੇ ਕਸਬੇ ਵਿਚ ਬਣੀਆਂ ਅਨੇਕ ਮਸਜਿਦਾਂ ਦਾ ਵਰਣਨ ਵੀ ਇਬਨ-ਬਤੂਤਾ ਨੇ ਕੀਤਾ ਹੈ।

ਇਸਲਾਮ ਦੇ ਇਸ ਸ਼ਰੀਯਤ ਦੇ ਰੂਪ ਤੋਂ ਛੁੱਟ ਉਸ ਵੇਲੇ ਸੂਫ਼ੀਅਤ ਦਾ ਵੀ ਭਾਰਤ ਵਿਚ ਚੰਗਾ ਪ੍ਰਚਾਰ ਸੀ। ਕਈ ਸੂਫ਼ੀ ਵਿਦਵਾਨਾਂ ਦਾ ਉੱਲੇਖ ਸਾਨੂੰ ਇਸ ਯਾਤ੍ਰਾ-ਬ੍ਰਿਤਾਂਤ ਵਿਚ ਮਿਲਦਾ ਹੈ। ਉਹ ਰਾਜਨੀਤੀ ਜਾਂ ਹੋਰ ਸਮਾਜਕ ਬਖੇੜਿਆਂ ਤੋਂ ਬਿਲਕੁਲ ਦੂਰ ਹੋ ਕੇ ਧਰਮ ਉਪਾਸਨਾ ਵਿਚ ਹੀ ਆਪਣਾ ਜੀਵਨ ਬਤੀਤ ਕਰਦੇ ਸਨ। ਉਨ੍ਹਾਂ ਦਾ ਕੰਮ ਕਿਸੇ ਇਕਾਂਤ ਸਥਾਨ ਤੇ ਰਹਿ ਕੇ ਆਪਣੇ ਸ਼ਿੱਸ਼ਾਂ ਨੂੰ ਆਪਣੇ ਧਰਮ ਦੀ ਵਾਸਤਵਿਕ ਸਿਖਿਆ ਦੇਣਾ ਸੀ।

ਇਸ ਤਰ੍ਹਾਂ ਦੇ ਹਿੰਦੂ ਸੰਤਾਂ ਦੇ ਦਰਸ਼ਨ ਵੀ ਕਿਧਰੇ-ਕਿਧਰੇ ਹੋ ਜਾਂਦੇ ਸਨ। ਉਹ ਵਿਸ਼ੇਸ਼ ਰੂਪ ਪਰਮਾਰਥ ਦੇ ਕੰਮਾਂ ਦਵਾਰਾ ਆਮ ਜਨਤਾ ਦੀ ਸੇਵਾ ਵਿਚ ਲੱਗੇ ਰਹਿੰਦੇ ਸਨ। ਯਾਤ੍ਰਾ-ਮਾਰਗਾਂ ਵਿਚ ਥਾਂ-ਥਾਂ ਤੇ 'ਬਾਈਆਂ' (ਬਾਵੜੀਆਂ) ਦਾ ਹੋਣਾ, ਉਨ੍ਹਾਂ ਤੇ ਯਾਤਰੂਆਂ ਨੂੰ ਪਾਣੀ ਪਿਲਾਉਣ ਦਾ ਪ੍ਰਬੰਧ ਆਦਿਕ ਗੱਲਾਂ ਉਨ੍ਹਾਂ ਸੰਤਾਂ ਦੀ ਉਦਾਰਤਾ ਅਤੇ ਹਿਤ-ਭਾਵਨਾ ਦੀ ਜਾਣਕਾਰੀ ਦੇਂਦੀਆਂ ਹਨ।

ਇਸ ਤਰ੍ਹਾਂ ਦੀ ਪਵਿਤ੍ਰ ਧਰਮ-ਭਾਵਨਾ ਦੇ ਨਾਲ ਹੀ ਉਸ ਵੇਲੇ ਧਰਮ ਯੁੱਧਾਂ ਦਾ ਹੋਣਾ ਇਸ ਗੱਲ ਦਾ ਪ੍ਰਮਾਣ ਹੈ ਕਿ ਧਰਮ ਦੇ ਨਾਂ ਤੇ ਬਹੁਤ ਲੁੱਟ-ਮਾਰ ਅਤੇ ਘੋਰ ਨਿਰਦੈਤਾ ਪੂਰਣ ਹਤਿਆਕਾਂਡ ਵੀ ਹੁੰਦੇ ਸਨ, ਜਿਨ੍ਹਾਂ ਦੇ ਕੁਝ ਦਿਲ ਦਹਿਲਾ ਦੇਣ ਵਾਲੇ ਦ੍ਰਿਸ਼ ਇਬਨ-ਬਤੂਤਾ ਨੇ ਆਪਣੀ ਮਾਬਰ-ਯਾਤ੍ਰਾ ਦੇ ਸਬੰਧ ਵਿਚ ਆਪਣੀ ਨਿੰਦਾ ਵਿਅਕਤ ਕਰਦੇ ਹੋਏ ਦਰਸਾਏ ਹਨ। ਖ਼ੁਦ ਇਬਨ-ਬਤੂਤਾ ਨੇ ਕਈ ਧਰਮ-ਯੁੱਧ (ਗਜ਼ਵਾ) ਵੇਖੇ ਅਤੇ ਲੜੇ ਸਨ ਜਿਨ੍ਹਾਂ ਵਿਚੋਂ ਸੰਦਾਪੂਰ ਦੇ ਧਰਮ-ਯੁੱਧ ਦਾ ਵਰਣਨ ਬਹੁਤ ਵਿਸਥਾਰ ਪੂਰਬਕ ਕੀਤਾ ਗਿਆ ਹੈ। ਇਬਨ-ਬਤੂਤਾ ਨੇ ਸੰਦਾਪੂਰ ਦੇ ਰਾਜੇ ਦੀ ਹਾਰ ਨੂੰ ਇਸਲਾਮ ਦੀ ਇਕ ਬਹੁਤ ਭਾਰੀ ਜਿੱਤ ਦਾ ਨਾ ਦਿੱਤਾ ਹੈ, ਨਾ ਕਿ ਸੁਲਤਾਨ ਜਮਾਲ-ਉਦ-ਦੀਨ ਦੀ ਬਹਾਦਰੀ ਦਾ।

ਉਹ ਆਪ ਆਪਣੇ ਇਸਲਾਮ ਪ੍ਰੇਮ ਦੇ ਬਾਰੇ ਲਿਖਦਾ ਹੈ-"...ਮੈਂ ਅਕਸਰ ਮਸਜਿਦ ਵਿਚ ਬੈਠਾ ਰਹਿੰਦਾ ਸਾਂ ਅਤੇ ਦਿਨ ਭਰ ਵਿਚ ਪੂਰਾ ਕੁਰਾਨ ਪੜ੍ਹ ਲੈਂਦਾ ਸਾਂ। ਫਿਰ ਮੈਂ ਇਕ ਦਿਨ ਵਿਚ ਦੋ ਵਾਰੀ ਪੂਰਾ ਕੁਰਾਨ ਪੜ੍ਹਨ ਲਗ ਪਿਆ।

ਰੋਜ਼ੇ ਰਖਣ ਅਤੇ ਕਈ-ਕਈ ਵਾਰੀ-ਚਿੱਲਾ ਕੱਟਣ (ਚਾਲ੍ਹੀ ਦਿਨ ਤਕ ਇਕਾਂਤ ਉਪਵਾਸ) ਆਦਿਕ ਦਾ ਵੀ ਉਸ ਵੇਲੇ ਆਮ ਲੋਕਾਂ ਵਿਚ ਬਹੁਤ ਰਿਵਾਜ ਸੀ। ਇਹ ਸਭ ਗੱਲਾਂ ਇਸਲਾਮ ਧਰਮ ਦਾ ਅੰਗ ਸਨ।

ਧਰਮ ਸਬੰਧੀ ਇਸ ਤਰ੍ਹਾਂ ਦੀਆਂ ਵੱਖ-ਵੱਖ ਮਾਨਤਾਵਾਂ ਦੇ ਹੁੰਦੇ ਹੋਏ ਸਾਨੂੰ ਉਸ ਵੇਲੇ ਦੇ ਕੁਝ ਅਜਿਹੇ ਉਦਾਹਰਣ ਮਿਲ ਜਾਂਦੇ ਹਨ ਜਿਹੜੇ ਹਿੰਦੂ ਮੁਸਲਿਮ ਏਕਤਾ, ਮਿਲਵਰਤਣ ਅਤੇ ਮਹਾਨ ਇਨਸਾਨੀਅਤ ਦਾ ਰੂਪ ਦਰਸਾਉਣ ਵਾਲੇ ਸਨ। ਹਿੰਦੂ ਪੇਂਡੂ ਬਿਨਾਂ ਭੇਦ-ਭਾਵ ਦੇ ਸਭ ਆਉਣ ਵਾਲਿਆਂ ਦੀ ਆਓ ਭਾਗਤ ਕਰਦੇ ਸਨ। ਆਮ ਮੁਸਲਮਾਨ ਖੁਲ੍ਹੇ ਦਿਲ ਨਾਲ ਹਿੰਦੂਆਂ ਨਾਲ ਵਪਾਰ ਆਦਿਕ ਸਬੰਧ ਰਖਦੇ ਸਨ। ਮਾਲਾਬਾਰ ਦੇ ਅਨੇਕ ਰਾਜਿਆਂ ਦੀ ਸ਼ਾਸਨ ਸੀਮਾ ਤੇ ਬਣੇ ਹੋਏ ਰਖਿਆ-ਦਵਾਰਾਂ ਦਾ ਵਰਣਨ ਕਰਦੇ ਹੋਏ ਇਬਨ-ਬਤੂਤਾ ਨੇ ਲਿਖਿਆ ਹੈ ਕਿ ਉਨ੍ਹਾਂ ਦਵਾਰਾਂ ਤੋਂ ਜੇ ਇਕ ਰਾਜ ਦਾ ਕੋਈ ਅਪਰਾਧੀ ਹਿੰਦੂ ਜਾਂ ਮੁਸਲਮਾਨ ਦੂਜੇ ਰਾਜ ਦੀ ਸੀਮਾ ਅੰਦਰ ਚਲਾ ਜਾਂਦਾ ਸੀ ਤਾਂ ਉਸਨੂੰ ਫੜਨ ਦੀ ਕਿਸੇ ਨੂੰ ਆਗਿਆ ਨਹੀਂ ਹੁੰਦੀ ਸੀ। ਕੋਈ ਸ਼ਕਤੀਸ਼ਾਲੀ ਰਾਜਾ ਵੀ ਕਿਸੇ ਨਿਰਬਲ ਰਾਜੇ ਨੂੰ ਆਪਣਾ ਹਿੰਦੂ ਜਾਂ ਮੁਸਲਮਾਨ ਅਪਰਾਧੀ ਵਾਪਸ ਮੋੜਨ ਲਈ ਮਜਬੂਰ ਨਹੀਂ ਕਰਦਾ ਸੀ। ਦੂਜਾ ਰਾਜ ਵੀ ਹਿੰਦੂ ਜਾਂ ਮੁਸਲਮਾਨ ਦੇ ਭੇਦ ਤੋਂ ਬਿਨਾਂ ਹਰ ਇਕ ਸ਼ਰਣਾਗਤ ਦੀ ਰਖਿਆ ਕਰਦਾ ਸੀ।

ਇਸੇ ਤਰ੍ਹਾਂ ਹਿੰਦੂ ਦਾਵੇਦਾਰ ਨੂੰ ਕਾਜ਼ੀ ਵੱਲੋਂ ਪੂਰਾ ਨਿਆਂ ਮਿਲਣਾ ਅਤੇ ਖ਼ੁਦ ਸੁਲਤਾਨ ਵੱਲੋਂ ਉਸਨੂੰ ਰਾਜ਼ੀ ਕੀਤਾ ਜਾਣਾ, ਅਤੇ ਦੂਜੇ ਪਾਸੇ ਰਾਇ-ਕੰਪੀਲਾ ਵਰਗੇ ਹਿੰਦੂ ਸ਼ਾਸਕ ਦਾ ਇਕ ਮੁਸਲਮਾਨ ਸ਼ਰਣਾਗਤ ਦੀ ਰਖਿਆ ਲਈ ਸਰਬੰਸ ਬਲਿਦਾਨ ਕਰ ਦੇਣਾ ਪਹਿਲਾਂ ਹੀ ਦੱਸਿਆ ਜਾ ਚੁੱਕਿਆ ਹੈ।

ਇਹ ਯਾਤ੍ਰਾ-ਬ੍ਰਿਤਾਂਤ ਸਮਾਜਕ ਅਤੇ ਰਾਜਨੀਤਕ ਪਹਿਲੂਆਂ ਤੇ ਜਿਤਨਾ ਚਾਨਣਾ ਪਾਉਂਦਾ ਹੈ ਤੇ ਉਤਨਾ ਭਾਵੇਂ ਧਾਰਮਕ ਪਹਿਲੂਆਂ ਤੇ ਨਹੀਂ ਪਾਉਂਦਾ ਪਰ ਫਿਰ ਵੀ ਇਸਲਾਮ ਸਬੰਧੀ ਦਿੱਤੀ ਗਈ ਜਾਣਕਾਰੀ ਦਾ ਮਹੱਤਵ ਘਟ ਨਹੀਂ ਹੈ।

## ਆਰਥਕ ਦਸ਼ਾ ਅਤੇ ਵਪਾਰ

ਭਾਰਤ ਆਪਣੇ ਪੁਰਾਣੇ ਜ਼ਮਾਨੇ ਵਿਚ 'ਸੋਨੇ ਦੀ ਚਿੜੀ' ਦੇ ਨਾਂ ਨਾਲ ਪ੍ਰਸਿੱਧ ਰਿਹਾ ਹੈ ਜਿਹੜੀ ਕਿ ਉਸ ਦੀ ਸੁਖਾਲੀ ਆਰਥਕ ਦਸ਼ਾ ਦੀ ਨਿਸ਼ਾਨੀ ਸੀ। ਇਬਨ-ਬਤੂਤਾ ਦੇ ਵੇਲੇ ਦਾ ਭਾਰਤ ਵੀ ਬਹੁਤਾ ਔਖਾ ਜਾਂ ਧਨ ਦੌਲਤ ਤੋਂ ਸੱਖਣਾ ਨਹੀਂ ਸੀ ਜਿਤਨਾ ਕਿ ਮਗਰੋਂ ਜਿਹਾ ਹੋ ਗਿਆ। ਇਹ ਭਾਰਤ ਦੀ ਖ਼ੁਸ਼ਹਾਲੀ ਅਪਾਰ ਸੰਪਤੀ ਅਤੇ ਸੰਘਣੇ ਖੇਤਾਂ ਦੀ ਹਰਿਆਲੀ ਹੀ ਸੀ ਜਿਸ ਤੇ ਮਸਤ ਹੋ ਕੇ ਹਜ਼ਾਰਾਂ ਮੀਲ ਦੂਰ ਤੋਂ ਵਿਦੇਸ਼ੀ ਏਥੇ ਖਿੱਚੇ ਚਲੇ ਆਏ ਤੇ ਇਕ ਵਾਰੀ ਏਥੇ ਆ ਕੇ ਉਨ੍ਹਾਂ ਨੇ ਮੁੜ ਕੇ ਵਾਪਸ ਜਾਣ ਦਾ ਨਾਂ ਨਾ ਲਿਆ। ਏਥੋਂ ਦੀਆਂ ਖਾਣਾਂ ਹੀਰਿਆਂ ਨਾਲ ਭਰੀਆਂ ਸਨ ਅਤੇ ਸਮੁੰਦਰ ਮੋਤੀਆਂ ਨਾਲ। ਖੇਤਾਂ ਵਿਚ ਅਨਾਜ ਸਮਾਂਦਾ ਨਹੀਂ ਸੀ ਅਤੇ ਖ਼ਜ਼ਾਨਿਆਂ ਵਿਚ ਧਨ ਅਮਾਂਦਾ ਨਹੀਂ ਸੀ। ਪਰ ਇਹ ਅਪਾਰਤਾ ਅਤੇ ਅਧਿਕਤਾ ਹੌਲੀ-ਹੌਲੀ ਵਿਦੇਸ਼ੀਆਂ ਦੀ ਲੁੱਟ-ਖਸੁੱਟ ਅਤੇ ਕੱਟ-ਵੱਢ ਦੇ ਕਾਰਨ ਖੀਨਤਾ ਅਤੇ ਕਮੀ ਵਿਚ ਬਦਲਦੀ ਚਲੀ ਗਈ। ਭਾਰਤ ਦੇ ਧਨ-ਮਾਲ ਅਤੇ ਵਪਾਰ ਦੀ ਉਤੋਂ ਹੇਠਾਂ ਆਉਣ ਦੀ ਕਹਾਣੀ ਇਬਨ-ਬਤੂਤਾ ਦੀ ਯਾਤਰਾ ਦੇ ਵੇਰਵੇ ਤੋਂ ਚੰਗੀ ਤਰ੍ਹਾਂ ਸਪਸ਼ਟ ਹੋ ਜਾਂਦੀ ਹੈ। ਜਦ ਉਹ ਦੁਨੀਆ ਦੇ ਕਈ ਦੇਸ਼ਾਂ ਦੀ ਯਾਤ੍ਰਾ ਕਰਦਾ ਹੋਇਆ ਏਥੇ ਆਇਆ ਤਾਂ ਉਸਨੇ ਏਥੋਂ ਦੀ ਆਰਥਕ ਦਸ਼ਾ ਵਿਚ ਇਕ

ਅਜਬ ਵਿਸ਼ੇਸ਼ਤਾ ਵੇਖੀ ਅਤੇ ਆਪਣੀ-ਯਾਤ੍ਰਾ ਦੇ ਵਰਣਨ ਵਿਚ ਥਾਂ-ਥਾਂ ਤੇ ਉਸਦਾ ਉੱਲੇਖ ਵੀ ਕੀਤਾ।

ਉਸ ਨੇ ਇਕ ਬਹੁਤ ਅਨੋਖੀ ਗੱਲ ਲਿਖੀ ਹੈ ਕਿ ਜਿਹੜਾ ਕੋਈ ਵੀ ਭਾਰਤ ਦਾ ਧਨ ਵਿਦੇਸ਼ ਵਿਚ ਲੈ ਜਾਣਾ ਚਾਹੁੰਦਾ ਸੀ ਜਾਂ ਲੈ ਜਾਣ ਵਿਚ ਸਫਲ ਹੋ ਜਾਂਦਾ ਸੀ, ਉਸ ਦਾ ਉਹ ਧਨ ਜਾਂ ਤਾਂ ਰਸਤੇ ਵਿਚ ਹੀ ਲੁੱਟਿਆ-ਪੁੱਟਿਆ ਜਾਂ ਖ਼ਰਚਿਆ ਜਾਂਦਾ ਸੀ ਜਾਂ ਵਿਦੇਸ਼ ਵਿਚ ਪੁੱਜ ਕੇ ਕਿਸੇ ਨਾ ਕਿਸੇ ਕਾਰਨ ਨਸ਼ਟ ਹੋ ਜਾਂਦਾ ਸੀ। ਇਸ ਸਬੰਧ ਵਿਚ ਉਸ ਨੇ ਅਨੇਕ ਉਦਾਹਰਣ ਦਿੱਤੇ ਹਨ। ਸਭ ਤੋਂ ਪਰਤੱਖ ਉਦਾਹਰਣ ਉਸ ਦਾ ਆਪਣਾ ਸੀ। ਉਹ ਏਥੋਂ ਚੀਨ ਦੇ ਲਈ ਬਹੁਤ ਸਾਰੇ ਉਪਹਾਰ ਅਤੇ ਹੋਰ ਧਨ-ਮਾਲ ਲੈ ਕੇ ਤੁਰਿਆ ਪਰ ਓਥੇ ਪੁੱਜਦੇ-ਪੁੱਜਦੇ ਅਜਿਹਾ ਘਟਨਾ ਚੱਕਰ ਚਲਿਆ ਕਿ ਉਹ ਆਪਣੇ ਤਨ ਦੇ ਕਪੜੇ ਵੀ ਸਾਬਤ ਨਾ ਲੈ ਜਾ ਸਕਿਆ। ਉਸਨੇ ਸਪਸ਼ਟ ਲਿਖਿਆ ਹੈ ਕਿ ਅਕਸਰ ਵਿਦੇਸ਼ੀਆਂ, ਖ਼ਾਸ ਤੌਰ ਤੇ ਅਰਬ ਦੇ ਮਨ ਵਿਚ ਇਹ ਗੱਲ ਪੂਰੀ ਤਰ੍ਹਾਂ ਬੈਠ ਚੁੱਕੀ ਸੀ ਕਿ ਭਾਰਤ ਦੀ ਦੌਲਤ ਏਥੋਂ ਬਾਹਰ ਲੈ ਜਾਣ ਤੇ ਸੁਖ ਤੋਂ ਵੱਧ ਦੁਖ ਹੀ ਭੋਗਣੇ ਪੈਣਗੇ। ਸ਼ਾਇਦ ਏਹੋ ਕਾਰਨ ਸੀ ਕਿ ਉਹ ਲੋਕੀਂ ਏਥੇ ਹੀ ਵਸ ਕੇ ਉਸ ਧਨ ਦਾ ਅਨੰਦ ਭੋਗਣ ਦੀ ਚੇਸ਼ਟਾ ਕਰਦੇ ਸਨ ਅਤੇ ਇਬਨ-ਬਤੂਤਾ ਨੇ ਇਸ ਪਹਿਲੂ ਦੀ ਜਾਣਕਾਰੀ ਪੂਰੇ ਵਿਸਥਾਰ ਨਾਲ ਦਿੱਤੀ ਹੈ।

ਇਬਨ-ਬਤੂਤਾ ਦੀ ਭਾਰਤ-ਯਾਤ੍ਰਾ ਦਾ ਬ੍ਰਿਤਾਂਤ ਉਸ ਵੇਲੇ ਦੀ ਆਰਥਕ ਪ੍ਰਣਾਲੀ ਨੂੰ ਦਰਸਾਉਣ ਵਾਲਾ ਇਕ ਸਾਫ਼-ਸੁਥਰਾ ਦਰਪਣ ਹੈ। ਵਪਾਰ, ਆਮਦਨ ਦੇ ਵਸੀਲੇ ਅਤੇ ਖ਼ਰਚ ਦੀਆਂ ਮਦਾਂ-ਸਭ ਪਾਸੇ ਉਸ ਦੀ ਡੂੰਘੀ ਨਜ਼ਰ ਨੇ ਝਾਤ ਮਾਰੀ ਹੈ!

ਪਹਿਲਾਂ ਉਸ ਵੇਲੇ ਦੇ ਆਰਥਕ ਅਤੇ ਵਪਾਰਕ ਖੇਤਰ ਦੇ ਉਪਰੀ ਪੈਮਾਨੇ ਜਾਣ ਲੈਣਾ ਉਚਿਤ ਹੋਵੇਗਾ। ਇਬਨ-ਬਤੂਤਾ ਨੇ ਲਿਖਿਆ ਹੈ ਕਿ ਉਸ ਵੇਲੇ ਦੇ ਸਿੱਕੇ ਬਹੁਤਾ ਕਰਕੇ ਟੰਕੇ ਦੇ ਰੂਪ ਵਿਚ ਪ੍ਰਚਲਤ ਸਨ। ਉਹ ਦੋ ਤਰ੍ਹਾਂ ਦੇ ਹੁੰਦੇ ਸਨ, ਸੋਨੇ ਦੇ ਅਤੇ ਚਾਂਦੀ ਦੇ। ਕਿਉਂਕਿ ਉਸ ਨੇ ਆਪਣਾ-ਯਾਤ੍ਰਾ-ਬ੍ਰਿਤਾਂਤ ਅਰਬ ਦੇਸ਼ਾਂ ਦੇ ਪਾਠਕਾਂ ਨੂੰ ਸਨਮੁਖ ਰਖਕੇ ਲਿਖਿਆ ਸੀ, ਇਸ ਲਈ ਉਸਨੇ ਉਸ ਵੇਲੇ ਦੇ ਸਿੱਕਿਆਂ ਦਾ ਅਸਲੀ ਮੁੱਲ ਦੱਸਣ ਲਈ ਉਨ੍ਹਾਂ ਦੀ ਸਮਾਨਤਾ ਜਾਂ ਤੁਲਨਾ ਉਨ੍ਹਾਂ ਦੇਸ਼ਾ ਵਿਚ ਪ੍ਰਚਲਤ ਸਿੱਕਿਆਂ ਨਾਲ ਕਰਕੇ ਦੱਸੀ ਹੈ। ਉਸ ਨੇ ਚਾਂਦੀ ਦੇ ਟੰਕੇ ਦਾ ਨਾਂ 'ਦੀਨਾਰ-ਦਿਰਹਮ' ਅਤੇ ਸੋਨੇ ਦੇ ਸਿੱਕੇ ਦਾ ਨਾਂ ਕੇਵਲ 'ਦੀਨਾਰ' ਦੇ ਰੂਪ ਵਿਚ ਲਿਖਿਆ ਹੈ। ਸ਼ਾਇਦ ਇਹੋ 'ਦੀਨਾਰ' ਹੀ ਬਾਦ ਦੇ ਜ਼ਮਾਨੇ ਵਿਚ 'ਰੁਪਏ' ਦਾ ਸਿੱਕਾ ਅਖਵਾਇਆ ਅਤੇ 'ਟੰਕਾ' ਸ਼ਬਦ ਹੀ ਅਨੇਕ ਭਾਰਤੀ ਭਾਸ਼ਾਵਾਂ ਦੇ ਮੁਹਾਵਰਿਆਂ ਅਤੇ ਅਖਾਉਤਾਂ ਅੰਦਰ 'ਟੱਕਾ' ਬਣ ਕੇ ਵਰਤਿਆ ਗਿਆ। ਧਿਆਨ ਦੇਣ ਵਾਲੀ ਗੱਲ ਤਾਂ ਇਹ ਹੈ ਕਿ ਭਾਵੇਂ ਪੰਜਾਬ ਵਿਚ 'ਟੱਕਾ' ਦੋ ਪੈਸੇ ਦੇ ਮੁੱਲ ਦੇ ਬਰਾਬਰ ਸਮਝਿਆ ਜਾਂਦਾ ਹੈ ਪਰ ਹੋਰ ਥਾਵਾਂ ਤੇ ਆਮ ਰੂਪ ਵਿਚ ਉਸਦਾ ਮੰਤਵ ਰੁੱਪਿਆ ਹੀ ਹੈ।

ਇਨ੍ਹਾਂ ਸੋਨੇ ਅਤੇ ਚਾਂਦੀ ਦੇ ਟੰਕੇ ਦੇ ਮੁੱਲ ਨੂੰ ਸਪਸ਼ਟ ਕਰਦੇ ਹੋਏ ਉਹ ਲਿਖਦਾ ਹੈ—

ਚਾਂਦੀ ਦੇ "ਇਕ ਲੱਖ (1,00,000) ਦੀਨਾਰ ਸੋਨੇ ਦੇ ਦਸ ਹਜ਼ਾਰ ਦੀਨਾਰਾਂ ਦੇ ਬਰਾਬਰ ਹਨ।" ਇਸ ਦਾ ਮਤਲਬ ਇਹ ਹੋਇਆ ਜੁ ਦੋਵਾਂ ਕਿਸਮਾਂ ਦੇ ਟੰਕਿਆਂ ਦੇ ਆਪੋ ਵਿਚ ਵਟਾਂਦਰੇ

ਦਾ ਹਿਸਾਬ 'ਇਕ ਦੇ ਬਰਾਬਰ ਦਸ' ਦਾ ਸੀ। ਪਰ ਇਹ ਠੀਕ ਅੰਦਾਜ਼ਾ ਨਹੀਂ ਆਖਿਆ ਜਾ ਸਕਦਾ ਕਿਉਂ ਜੁ ਇਬਨ-ਬਤੂਤਾ ਦੇ ਹੋਰ ਵੇਰਵੇ ਇਸ ਹਿਸਾਬ ਨਾਲ ਮੇਲ ਨਹੀਂ ਖਾਂਦੇ। ਉਦਾਹਰਣ ਸਰੂਪ ਉਸਦਾ 55000 ਟੰਕਿਆਂ ਦਾ ਕਰਜ਼ਾ ਸੁਲਤਾਨ ਨੇ ਚੁਕਾਉਣ ਦੀ ਆਗਿਆ ਦਿੱਤੀ ਸੀ। ਇਸ ਦੇ ਨਾਲ ਉਸਨੂੰ 12000 ਟੰਕੇ ਦੀ ਹੋਰ ਸ਼ਾਹੀ ਸਹਾਇਤਾ ਵੀ ਦਿੱਤੀ ਗਈ। ਇਸ ਤਰ੍ਹਾਂ ਕੁਲ 60000 ਚਾਂਦੀ ਦੇ ਟੰਕਿਆਂ ਦੇ ਬਦਲੇ ਉਸ ਨੂੰ 6700 ਸੋਨੇ ਦੇ ਟੰਕੇ ਮਿਲਣੇ ਚਾਹੀਦੇ ਸਨ, ਪਰ ਉਸ ਨੂੰ ਕੇਵਲ 6233 ਸੋਨੇ ਦੇ ਟੰਕੇ ਪ੍ਰਾਪਤ ਹੋਏ। ਇਸ ਤੋਂ ਪਤਾ ਲਗਦਾ ਹੈ ਜੁ ਵਟਾਂਦਰੇ ਦਾ ਹਿਸਾਬ ਇਕ ਬਰਾਬਰ ਦੱਸ ਨ ਹੋ ਕੇ ਵਧ ਹੋਵੇਗਾ।

ਭਾਰਤੀ ਸੋਨੇ ਦੇ ਟੰਕੇ ਦਾ ਮੁੱਲ ਇਬਨ-ਬਤੂਤਾ ਨੇ ਮੋਰੱਕੋ ਦੇ ਢਾਈ ਸੋਨੇ ਦੇ ਦੀਨਾਰਾਂ ਅਤੇ ਚਾਂਦੀ ਦੇ ਭਾਰਤੀ ਟੰਕੇ ਦਾ ਮੁੱਲ ਸੀਰੀਆ ਅਤੇ ਮਿਸ੍ਰ ਤੇ ਅੱਠ ਦਿਰਹਮ ਦੇ ਬਰਾਬਰ ਦੱਸਿਆ ਹੈ। ਇਨ੍ਹਾਂ ਤੋਂ ਛੋਟੇ ਪੈਮਾਨੇ ਤੇ ਕੌਡੀਆਂ ਦੀ ਵਰਤੋਂ ਕੀਤੀ ਜਾਂਦੀ ਸੀ, ਖ਼ਾਸ ਤੌਰ ਤੇ ਦ੍ਵੀਪਾਂ ਵਿਚ। ਇਬਨ-ਬਤੂਤਾ ਨੇ ਲਿਖਿਆ ਹੈ ਕਿ ਇਕ ਵਾਰੀ ਜਦ ਉਸਨੂੰ ਵਜ਼ੀਰ ਅਬਦੁੱਲਾਹ ਦੇ ਨਰਾਜ਼ ਹੋ ਜਾਣ ਦੇ ਮਗਰੋਂ ਉਸ ਕੋਲੋਂ ਵਿਦਾ ਹੋਣਾ ਪਿਆ ਤਾਂ ਉਸਨੇ ਆਪਣੇ ਇਕ ਸੇਵਕ ਨੂੰ ਵਿਸ਼ੇਸ਼ ਰੂਪ ਵਿਚ ਦਿਰਹਮ–ਦੀਨਾਰ ਦੇ ਕੇ ਬੰਗਾਲ ਘਲਿਆ ਤਾਂ ਜੁ ਉਹ ਉਨ੍ਹਾਂ ਦੇ ਬਦਲੇ ਕੌਡੀਆਂ ਦੀਆਂ ਬੋਰੀਆਂ ਭਰ ਕੇ ਲੈ ਆਵੇ ਜਿਹੜੀਆਂ ਦ੍ਵੀਪਾਂ ਦੀ ਯਾਤ੍ਰਾ ਵਿਚ ਕੰਮ ਆ ਸਕਦੀਆਂ ਸਨ। 20 ਕੌਡੀਆਂ ਨੂੰ ਕੌੜੀ ਅਤੇ 100 ਕੌਡੀਆਂ ਦੇ ਸਮੂਹ ਨੂੰ 'ਬੁਸਤੂ' ਆਖਿਆ ਜਾਂਦਾ ਸੀ। ਬੰਗਾਲ ਵਿਚ ਅਤੇ ਕੁਝ ਦ੍ਵੀਪਾਂ ਵਿਚ ਇਕ ਯਾਤ੍ਰੀ ਇਕ ਬੁਸਤੂ ਨਾਲ ਹੀ ਕਈ ਦਿਨ ਅਸਾਨੀ ਨਾਲ ਗੁਜ਼ਾਰਾ ਕਰ ਸਕਦਾ ਸੀ।

ਸਿੱਕਿਆਂ ਦੇ ਨਾਲ-ਨਾਲ ਉਸ ਵੇਲੇ ਦੇ ਨਾਪ-ਤੋਲ ਦਾ ਵਰਣਨ ਵੀ ਇਬਨ-ਬਤੂਤਾ ਦੀ ਭਾਰਤ-ਯਾਤ੍ਰਾ ਦੇ ਵੇਰਵੇ ਵਿਚ ਮਿਲਦਾ ਹੈ। ਉਸਨੇ ਇਸ ਬਾਰੇ 'ਰਤਲ ਨਾਮੀ ਤੋਲ ਦੇ ਵੱਟੇ ਦੀ ਬਹੁਤ ਵਰਤੋਂ ਕੀਤੀ ਹੈ। ਇਹ 'ਰਤਲ' ਸਾਰੇ ਭਾਰਤ ਅੰਦਰ ਇਕੋ ਜਿਹਾ ਨਹੀਂ ਸੀ। ਦੇਹਲੀ ਦਾ ਰਤਲ ਮੋਰੱਕੋ ਦੇ ਵੀਹ ਰਤਲ ਦੇ ਬਰਾਬਰ ਸੀ ਅਤੇ ਬੰਗਾਲ ਦਾ ਰਤਲ ਇਸ ਤੋਂ ਕੁਝ ਘੱਟ ਸੀ। ਅੰਦਾਜ਼ਾ ਇਹ ਹੈ ਕਿ ਉਸ ਵੇਲੇ ਰਤਲ ਦਾ ਵਜ਼ਨ ਲਗ ਪਗ ਅੱਠ ਛਟਾਂਕ (ਲਗਪਗ ਸਾਢੇ ਚਾਰ ਸੌ ਗ੍ਰਾਮ ਸੀ ਅਤੇ ਕੋਈ ਤੀਹ ਕੁ ਰਤਲਾਂ ਦਾ ਉਸ ਵੇਲੇ ਮਣ ਸਮਝਿਆ ਜਾਂਦਾ ਸੀ। ਇਸ ਤਰ੍ਹਾਂ ਉਸ ਵੇਲੇ ਦਾ ਮਣ ਲਗਪਗ ਚੌਦਾਂ ਸੇਰ (ਜਾਂ ਲਗਪਗ 13 ਕਿਲੋ ਦਾ) ਹੁੰਦਾ ਸੀ।

ਨਾਪ ਲਈ ਬਾਲਿਸ਼ਤ, ਹੱਥ, ਫ਼ਰਸਖ਼, ਅਤੇ ਕਰੋਹ ਦੇ ਪੈਮਾਨੇ ਵਰਤੇ ਜਾਂਦੇ ਸਨ। ਬਾਲਿਸ਼ਤ ਗਿੱਠ ਲਈ, ਹੱਥ ਦੋ ਗਿੱਠਾਂ ਲਈ, ਗਜ਼ ਸੋਲ੍ਹਾਂ ਗਿਰ੍ਹੇ ਦਾ ਅਤੇ ਫ਼ਰਸਖ਼ ਅੱਜ ਕਲ ਦੇ ਲਗ ਪਗ 18000 ਫ਼ੁੱਟਾਂ ਦੇ ਬਰਾਬਰ ਹੁੰਦਾ ਸੀ। ਕਰੋਹ (ਕੋਸ) ਲਗ ਪਗ ਡੇਢ ਮੀਲ ਦੇ ਬਰਾਬਰ ਗਿਣਿਆ ਜਾਂਦਾ ਸੀ।

ਉਸ ਵੇਲੇ ਵਸਤੂਆਂ ਬਹੁਤ ਸਸਤੀਆਂ ਸਨ। ਇਬਨ-ਬਤੂਤਾ ਦੀ ਯਾਤ੍ਰਾ ਦੇ ਬ੍ਰਿਤਾਂਤ ਵਿਚੋਂ ਇਕ ਛੋਟਾ ਜਿਹਾ ਅੰਸ਼ ਪੜ੍ਹਕੇ ਅਸੀਂ ਇਸਦਾ ਅੰਦਾਜ਼ਾ ਲਾ ਸਕਦੇ ਹਾਂ।

"...ਮੈਂ ਸੰਸਾਰ ਦੇ ਕਿਸੇ ਦੇਸ਼ ਵਿਚ ਇਤਨੀਆਂ ਸਸਤੀਆਂ ਚੀਜ਼ਾਂ ਨਹੀਂ ਵੇਖੀਆਂ।... ਮੈਂ ਬੰਗਾਲ ਦੀਆਂ ਗਲੀਆਂ ਵਿਚ ਚਾਂਦੀ ਦੇ ਇਕ ਦੀਨਾਰ ਦਾ 25 ਰਤਲ ਚਾਵਲ ਵਿਕਦੇ

ਹੋਏ ਵੇਖਿਆ (ਜਦ ਕਿ) ਮੈਂ ਬੰਗਾਲ ਵਾਲਿਆਂ ਨੂੰ ਇਹ ਆਖਦੇ ਹੋਏ ਸੁਣਿਆ ਕਿ ਉਸ ਸਾਲ ਬਹੁਤ ਮਹਿੰਗਾਈ ਸੀ।...ਸਿਰਫ਼ ਇਕ ਦੀਨਾਰ ਵਿਚ ਤਿੰਨ ਆਦਮੀਆਂ ਲਈ ਸਾਲ ਭਰ ਦੀ ਭੋਜਨ-ਸਾਮਗ੍ਰੀ ਮਿਲ ਜਾਂਦੀ ਸੀ। ਦੁਧ ਦੇਣ ਵਾਲੀ ਮਹਿੰ ਚਾਂਦੀ ਦੇ ਤਿੰਨ ਦੀਨਾਰਾਂ ਵਿਚ ਖ਼ਰੀਦੀ ਜਾ ਸਕਦੀ ਸੀ। 30 ਗਜ਼ ਬਰੀਕ ਸੂਤੀ ਕਪੜੇ ਦਾ ਮੁੱਲ ਚਾਂਦੀ ਦੇ ਦੋ ਦੀਨਾਰ ਸੀ" ਇਬਨ–ਬਤੂਤਾ ਨੇ ਇਸੇ ਤਰ੍ਹਾਂ ਘਿਉ, ਤੇਲ ਅਤੇ ਹੋਰ ਵਸਤੂਆਂ ਦੇ ਭਾਅ ਦੱਸਦੇ ਹੋਏ ਇਹ ਵੀ ਲਿਖਿਆ ਹੈ ਕਿ ਸੋਨੇ ਦੇ ਕੇਵਲ ਇਕ ਦੀਨਾਰ ਵਿਚ ਉਸ ਵੇਲੇ ਸੁਹਣੀ ਤੋਂ ਸੁਹਣੀ ਦਾਸੀ ਖ਼ਰੀਦੀ ਜਾ ਸਕਦੀ ਸੀ। ਇਬਨ-ਬਤੂਤਾ ਨੇ ਆਪ ਵੀ ਇਸੇ ਤਰ੍ਹਾਂ ਇਕ ਦਾਸੀ ਖ਼ਰੀਦੀ ਸੀ। ਉਸ ਵੇਲੇ ਭਾਰਤ ਵਿਚ ਪੈਦਾਵਾਰ ਦਾ ਕੋਈ ਅੰਤ ਨਹੀਂ ਸੀ। ਇਬਨ-ਬਤੂਤਾ ਲਿਖਦਾ ਹੈ—

"ਰਸਤੇ ਵਿਚ ਧਰਤੀ ਦਾ ਇਕ ਰਤਾ ਕੁ ਹਿੱਸਾ ਵੀ ਅਜਿਹਾ ਨਹੀਂ ਸੀ ਜਿਸ ਤੇ ਖੇਤੀ ਨਾ ਹੁੰਦੀ ਹੋਵੇ। ਹਰ-ਇਕ ਦਾ ਆਪਣਾ ਘਰ ਹੁੰਦਾ ਹੈ। ਉਸਦੇ ਚਾਰੇ ਪਾਸੇ ਇਕ ਬਗੀਚਾ ਹੁੰਦਾ ਹੈ... ।"

ਹਰ ਤਰ੍ਹਾਂ ਦੇ ਅਨਾਜਾਂ ਅਤੇ ਫਲਾਂ ਦੀ ਉਪਜ ਦਾ ਵੇਰਵਾ ਭੂਗੋਲਕ ਅਵਸਥਾ ਦੀ ਪੜਚੋਲ ਕਰਦੇ ਹੋਏ ਦਿੱਤਾ ਜਾ ਚੁਕਿਆ ਹੈ। ਦੱਖਣ ਤੇ ਪ੍ਰਦੇਸ਼ਾਂ ਅਤੇ ਦ੍ਵੀਪਾਂ ਦੀ ਪੈਦਾਵਾਰ ਦਾ ਵਰਣਨ ਕਰਦੇ ਹੋਏ ਇਬਨ-ਬਤੂਤਾ ਨੇ ਕਾਲੀ ਮਿਰਚ, ਦਾਲਚੀਨੀ, ਸੁਗੰਧਤ ਲੱਕੜੀ (ਚੰਦਨ)ਕੇਲੇ, ਨਾਰੀਅਲ ਅਤੇ ਚਾਵਲ ਆਦਿਕ ਦਾ ਨਾਂ ਗਿਣਾਇਆ ਹੈ। ਹਰ ਤਰ੍ਹਾਂ ਦੇ ਜੰਗਲਾਂ ਦੀ ਤਾਂ ਭਰਮਾਰ ਹੈ ਹੀ ਸੀ, ਲੋਹਾ, ਤਾਂਬਾ, ਪਿੱਤਲ, ਚਾਂਦੀ ਅਤੇ ਸੋਨਾ ਵੀ ਖਾਣਾਂ ਵਿੱਚੋਂ ਕੱਢਿਆ ਜਾਂਦਾ ਸੀ। ਭਾਵੇਂ ਉਸਨੇ ਅਜਿਹੀਆਂ ਖਾਣਾਂ ਦੀ ਜਾਣਕਾਰੀ ਵਖਰੇ ਰੂਪ ਵਿਚ ਨਹੀਂ ਦਿੱਤੀ ਪਰ ਥਾਂ–ਥਾਂ ਤੇ ਇਨ੍ਹਾਂ ਧਾਤਾਂ ਦੀ ਅਧਿਕਤਾ ਦੇ ਵਰਣਨ ਤੋਂ ਇਹ ਗੱਲ ਆਪਣੇ ਆਪ ਹੀ ਸਪਸ਼ਟ ਹੋ ਜਾਂਦੀ ਹੈ। ਹੀਰੇ–ਮੋਤੀਆਂ ਅਤੇ ਮਣੀਆਂ ਦਾ ਵੀ ਕੋਈ ਅੰਤ ਨਹੀਂ ਸੀ। ਜਦ ਹਜ਼ਾਰਾਂ ਘੋੜਿਆਂ, ਹਾਥੀਆਂ, ਅਮੀਰਾਂ ਅਤੇ ਸੇਵਕਾਂ ਦੇ ਕਪੜਿਆਂ ਦੀ ਸਜਾਵਟ ਵਿਚ ਹੀਰੇ ਅਤੇ ਗੋਟੇ ਚਾਂਦੀ ਦੀਆਂ ਤਾਰਾਂ ਦੀ ਕਢਾਈ ਦਾ ਉੱਲੇਖ ਮਿਲਦਾ ਹੈ ਤਾਂ ਅਸੀਂ ਆਪ ਹੀ ਇਸ ਬਾਰੇ ਅੰਦਾਜ਼ਾ ਲਾ ਸਕਦੇ ਹਾਂ। ਰੇਸ਼ਮ ਦੀ ਅਧਿਕਤਾ ਦਾ ਵਰਣਨ ਵੀ ਭੂਗੋਲਕ ਅਵਸਥਾ ਅੰਦਰ ਕੀਤਾ ਜਾ ਚੁਕਿਆ ਹੈ। ਚਰਣ-ਚਿੰਨ੍ਹ ਦੀ ਯਾਤ੍ਰਾ ਦੇ ਸੰਬੰਧ ਵਿਚ ਉਹ ਦੱਸਦਾ ਹੈ ਕਿ ਰਸਤੇ ਦੀ ਚੜ੍ਹਾਈ ਪੂਰੀ ਹੁੰਦੇ ਹੀ ਉਥੇ ਵੱਡੇ ਵੱਡੇ ਟੋਏ ਸਨ ਜਿਨ੍ਹਾਂ ਨੂੰ ਰੋਜ਼ ਕਾਫ਼ਿਰ (ਹਿੰਦੂ) ਸੋਨੇ-ਚਾਂਦੀ ਅਤੇ ਹੀਰੇ ਮੋਤੀਆਂ ਨਾਲ ਭਰ ਜਾਂਦੇ ਸਨ ਅਤੇ ਮੁਸਲਮਾਨ ਯਾਤ੍ਰੀ ਨੱਸ-ਨੱਸ ਕੇ ਉਨ੍ਹਾਂ ਨੂੰ ਚੁੱਕ ਲੈਂਦੇ ਸਨ। ਇਸੇ ਤੋਂ ਹੀ ਉਸ ਵੇਲੇ ਦੀ ਸੰਪਤੀ ਦੀ ਵਿਸ਼ਾਲਤਾ ਦਾ ਅਨੁਮਾਨ ਹੋ ਸਕਦਾ ਹੈ। ਇਕ ਹੋਰ ਥਾਂ ਤੇ ਉਸਨੇ ਇਕ ਦ੍ਵੀਪ ਨੂੰ ਹੀ "ਲਾਲ ਮਣੀਆਂ ਦਾ ਦ੍ਵੀਪ" ਆਖਿਆ ਹੈ।

ਮਹਿੰਗਾਈ ਰੋਕਣ ਲਈ ਵੀ ਸ਼ਾਸਨ ਵੱਲੋਂ ਬੜੇ ਅਨੋਖੇ ਢੰਗ ਵਰਤੇ ਜਾਂਦੇ ਸਨ। ਇਕ ਤਾਂ ਹਰ ਚੀਜ਼ ਦਾ ਭੰਡਾਰ ਸਰਕਾਰੀ ਗੁਦਾਮਾਂ ਅੰਦਰ ਰਖਿਆ ਜਾਂਦਾ ਸੀ। ਜਿਹੜਾ ਲੋੜ ਪੈਣ ਤੇ ਸਸਤੇ ਭਾਅ ਤੇ, ਜਾਂ ਕਾਲ ਆਦਿਕ ਦੀ ਸਥਿਤੀ ਵਿਚ ਮੁਫ਼ਤ ਵੀ ਲੋਕਾਂ ਵਿਚ ਵੰਡਿਆ ਜਾਂਦਾ ਸੀ। ਅਸੀਂ ਇਸ ਯਾਤ੍ਰਾ ਬ੍ਰਿਤਾਂਤ ਵਿਚ ਪੜ੍ਹਦੇ ਹਾਂ ਕਿ ਦੇਹਲੀ ਦੀ ਚਾਰ-ਦੀਵਾਰੀ ਅੰਦਰ ਅਜਿਹੀਆਂ ਖੱਤੀਆਂ ਬਣੀਆਂ ਹੋਈਆਂ ਸਨ ਜਿਨ੍ਹਾਂ ਅੰਦਰ ਨਵੇ-ਨਵੇ ਸਾਲ ਤੋਂ ਅਨਾਜ

ਭਰਿਆ ਹੋਇਆ ਸੀ, ਪਰ ਅਜੇ ਵੀ ਖ਼ਰਾਬ ਨਹੀਂ ਹੋਇਆ ਸੀ। ਅਸੀਂ ਇਹ ਵੀ ਵੇਖਦੇ ਹਾਂ ਕਿ ਜਦ ਭਾਰਤ ਅੰਦਰ ਬਹੁਤੇ ਚਿਰ ਤਕ ਵਰਖਾ ਨਾ ਹੋਣ ਦੇ ਕਾਰਣ ਕਾਲ ਪੈ ਗਿਆ ਤਾਂ ਸ਼ਾਹੀ ਭੰਡਾਰਾਂ ਵਿਚੋਂ ਲੋਕਾਂ ਨੂੰ ਛੇ-ਛੇ ਮਹੀਨਿਆਂ ਦੀ ਰਸਦ ਵੰਡੀ ਗਈ।

ਭਾਵੇਂ ਵਪਾਰ ਜਾਂ ਵਸਤੂਆਂ ਦੀ ਆਮ ਖ਼ਰੀਦ-ਵੇਚ ਵਿੱਚ ਸਰਕਾਰ ਦਾ ਕੋਈ ਹੱਥ ਨਹੀਂ ਸੀ ਪਰ ਵਪਾਰ ਵਿਭਾਗ ਇਸ ਗੱਲ ਦਾ ਬਹੁਤ ਧਿਆਨ ਰਖਦਾ ਸੀ ਕਿ ਇਸ ਬਾਰੇ ਕਿਧਰੇ ਕੋਈ ਅਨਿਆਂ ਨਾ ਹੋਵੇ। ਇਕ ਛੋਟੇ ਜਿਹੇ ਪ੍ਰਦੇਸ਼ ਦੇ ਬਾਰੇ ਇਬਨ-ਬਤੂਤਾ ਨੇ ਦੱਸਿਆ ਹੈ ਕਿ ਜਦ ਓਥੋਂ ਦਾ ਸ਼ਾਸਕ ਇਹ ਵੇਖਦਾ ਸੀ ਕਿ ਦੁਕਾਨਦਾਰ ਕਿਸੇ ਵਸਤੂ ਦਾ ਮੁੱਲ ਵਧੇਰੇ ਲੈ ਰਹੇ ਹਨ ਤਾਂ ਉਹ ਉਸ ਦੀ ਵਿਕਰੀ ਤਤਕਾਲ ਰੋਕ ਦੇਂਦਾ ਸੀ ਜਦ ਤਕ ਕਿ ਠੀਕ ਭਾਅ ਤੇ ਉਸਨੂੰ ਵੇਚਣ ਦੀ ਸਥਿਤਿ ਨਾ ਆ ਜਾਵੇ। ਇਸ ਨਿਯੰਤਰਣ ਦਾ ਤਰੀਕਾ ਵੀ ਬੜਾ ਅਨੋਖਾ ਸੀ। ਸ਼ਾਸਕ ਜਿਸ ਦੁਕਾਨ ਤੋਂ ਕਿਸੇ ਚੀਜ਼ ਦੀ ਵਿਕਰੀ ਰੁਕਾਉਣਾ ਚਾਹੁੰਦਾ ਸੀ, ਰਾਜਕਰਮਚਾਰੀ ਉਸਦੇ ਦਰਵਾਜ਼ੇ ਤੇ ਕੁਝ ਪੱਤੇ-ਟਹਿਣੀਆਂ ਬੰਨ੍ਹ ਦੇਂਦੇ ਸਨ। ਇਸ ਦਾ ਮਤਲਬ ਇਸ ਸੀ ਜੁ ਸ਼ਾਸਕ ਨੇ ਉਸ ਤੇ ਰੋਕ ਲਾ ਦਿੱਤੀ ਹੈ।

ਇਬਨ-ਬਤੂਤਾ ਨੇ ਭਾਰਤ ਦੇ ਜਿਸ ਵੀ ਨਗਰ ਦੀ ਯਾਤ੍ਰਾ ਕੀਤੀ, ਓਥੋਂ ਦੀ ਵਿਸ਼ੇਸ਼ ਪੈਦਾ-ਵਾਰ ਆਦਿਕ ਦਾ ਪੂਰਾ ਵੇਰਵਾ ਪੇਸ਼ ਕੀਤਾ ਹੈ। ਜਿਵੇਂ ਕਿ ਉਸ ਨੇ ਦੱਸਿਆ ਹੈ ਜੁ ਕੋਲ ਦੇ ਅੰਬ ਅਤੇ ਕਨੌਜ ਦੀ ਖੰਡ ਪ੍ਰਸਿਧ ਸੀ। 'ਧਾਰ' ਵਿਚੋਂ ਕਣਕ ਅਤੇ ਪਾਨ ਦੇ ਪੱਤੇ ਬਾਹਰ ਘੱਲੇ ਜਾਂਦੇ ਹਨ। ਸਾਗਰ (ਵਰਤਮਾਨ ਮੱਧ ਪ੍ਰਦੇਸ਼) ਦੇ ਅੰਬ, ਕੇਲੇ, ਅਤੇ ਗੰਨੇ ਦੂਰ-ਦੂਰ ਤਕ ਪਸੰਦ ਕੀਤੇ ਜਾਂਦੇ ਸਨ ਅਤੇ ਸਿਰਸਾ (ਵਰਤਮਾਠ ਜ਼ਿਲਾ ਹਿਸਾਰ) ਦੇ ਵਧੀਆ ਚਾਵਲ ਦੇਹਲੀ ਦੀ ਮੰਡੀ ਵਿਚ ਵਿਕਿਆ ਕਰਦੇ ਸਨ।

ਸ਼ਾਲੀਯਾਤ (ਮਾਲਾਬਾਰ) ਦੀਆਂ ਸਾੜ੍ਹੀਆਂ ਅਤੇ ਸ਼ਾਲ-ਦੁਸ਼ਾਲਿਆਂ ਦੀ ਇਬਨ-ਬਤੂਤਾ ਨੇ ਸ਼ਲਾਘਾ ਕੀਤੀ ਹੈ। ਮਾਬਰ ਅਤੇ ਮਾਲਾਬਾਰ ਦੇ ਬਣੇ ਹੋਏ ਕਪੜੇ ਵਿਦੇਸ਼ਾਂ ਵਿਚ ਵੀ ਜਾਂਦੇ ਸਨ ਅਤੇ ਓਥੋਂ ਉਨ੍ਹਾਂ ਦੇ ਬਦਲੇ ਹੋਰ ਵਸਤੂਆਂ ਮੰਗਵਾਈਆਂ ਜਾਂਦੀਆਂ ਸਨ।

ਦੇਸ਼ ਦੇ ਅੰਦਰ ਤਾਂ ਸਭ ਪਦਾਰਥਾਂ ਦੀ ਆਵਾਜਾਈ ਇਕ ਥਾਂ ਤੋਂ ਦੂਜੀ ਥਾਂ ਤੇ ਹੁੰਦੀ ਹੀ ਸੀ, ਵਿਦੇਸ਼ਾਂ ਨਾਲ ਵੀ ਭਾਰਤ ਦਾ ਵਪਾਰ ਬਹੁਤ ਵੱਡੇ ਦਰਜੇ ਤੇ ਹੁੰਦਾ ਸੀ। ਅਕਸਰ ਵਪਾਰ ਸਮੁੰਦਰੀ ਰਸਤੇ ਤੇ ਹੋਇਆ ਕਰਦਾ ਸੀ। ਚੀਨ-ਖ਼ੁਰਾਸਾਨ, ਮਿਸ੍ਰ, ਮੋਰੱਕੋ, ਲੰਕਾ ਅਤੇ ਬਗਦਾਦ-ਇਸਕੰਦਰੀਆ ਆਦਿ ਨਾਲ ਭਾਰਤ ਦੇ ਵਪਾਰਕ ਸਬੰਧ ਵਿਸ਼ੇਸ਼ ਰੂਪ ਵਿਚ ਬਣੇ ਹੋਏ ਸਨ। ਚੀਨ ਤੋਂ ਕਸਤੂਰੀ, ਮਖ਼ਮਲ ਦਾ ਕਪੜਾ, ਤਰਕਸ਼ ਅਤੇ ਤਲਵਾਰਾਂ ਏਥੇ ਆਉਂਦੀਆਂ ਸਨ ਅਤੇ ਏਥੋਂ ਘੋੜੇ, ਉਨ੍ਹਾਂ ਦੀਆਂ ਜ਼ੀਨਾਂ, ਕਈ ਤਰ੍ਹਾਂ ਦਾ ਕੀਮਤੀ ਸੂਤੀ ਕਪੜਾ, ਰੰਗਦਾਰ ਰੇਸ਼ਮੀ ਕਪੜਾ, ਕਸ਼ਮੀਰੀ ਊਨੀ-ਕਪੜਾ, ਕੰਬਲ, ਸੋਨੇ-ਚਾਂਦੀ ਦੇ ਬਰਤਨ, ਕਾਲੀਆਂ ਮਿਰਚਾਂ, ਨਾਰੀਅਲ ਆਦਿਕ ਘੱਲੇ ਜਾਂਦੇ ਸਨ। ਲੰਕਾਂ ਤੋਂ ਏਥੇ ਇਕ ਵਿਸ਼ੇਸ਼ ਪ੍ਰਕਾਰ ਦੀ ਸੁੰਦਰ ਇਮਾਰਤੀ ਲਕੜੀ ਮੰਗਵਾਈ ਜਾਂਦੀ ਸੀ ਅਤੇ ਏਥੋਂ ਕਢਾਈ ਵਾਲੇ ਕਪੜੇ ਓਥੇ ਜਾਂਦੇ ਸਨ। ਲੰਕਾ ਤੋਂ ਹਾਥੀਆਂ ਦੀ ਦਰਾਮਦ ਵੀ ਕੀਤੀ ਜਾਂਦੀ ਸੀ, ਇਸੇ ਤਰ੍ਹਾਂ ਭਾਰਤ ਤੋਂ ਚਾਵਲ, ਕਣਕ ਅਤੇ ਹੋਰ ਅਨਾਜਾਂ ਤੋਂ ਛੁੱਟ ਕਪਾਹ ਵੀ ਪੱਛਮੀ ਦੇਸ਼ਾਂ ਵਲ

ਜਾਇਆ ਕਰਦੀ ਸੀ। ਕਈ ਭਾਰਤੀ-ਪਦਾਰਥ ਹੁਰਮੁਜ਼, ਖ਼ੁਰਾਸਾਨ ਅਤੇ ਈਰਾਨ ਵਲ ਵੀ ਘੱਲੇ ਜਾਂਦੇ ਸਨ।

ਉਸ ਵੇਲੇ ਦਾ ਸਭ ਤੋਂ ਵੱਡਾ ਵਪਾਰ ਘੋੜਿਆਂ ਦਾ ਸੀ ਜਿਸ ਵਿਚ ਹਿੰਦੂ ਅਤੇ ਮੁਸਲਮਾਨ ਦੋਵੇਂ ਖ਼ੂਬ ਹਿੱਸਾ ਲੈਂਦੇ ਸਨ। ਇਬਨ-ਬਤੂਤਾ ਨੇ ਦੱਸਿਆ ਹੈ ਜੁ ਜਫ਼ਾਰ, ਕਿਪਚਾਕ, ਕ੍ਰੀਮਿਯਾ ਅਤੇ ਹੋਰ ਅਰਬ ਦੇਸ਼ਾਂ ਤੋਂ ਭਾਰਤ ਵਿਚ ਹਜ਼ਾਰਾਂ ਘੋੜੇ ਮੰਗਵਾਏ ਜਾਂਦੇ ਸਨ। ਇਕ-ਇਕ ਵਪਾਰੀ ਦੋ-ਦੋ ਸ਼ੌ ਅਤੇ ਉਸ ਤੋਂ ਵੀ ਵਧ ਘੋੜੇ ਲੈਕੇ ਯਾਤ੍ਰਾ ਤੇ ਆਉਂਦਾ ਸੀ। ਇਬਨ-ਬਤੂਤਾ ਨੇ ਲਿਖਿਆ ਹੈ ਕਿ ਹਰ ਵਪਾਰੀ ਨੂੰ ਭਾਰਤ ਵਿਚ ਪ੍ਰਵੇਸ਼ ਕਰਨ ਵੇਲੇ ਸੱਤ ਟੱਕੇ ਪ੍ਰਤੀ ਘੋੜਾ ਚੁੰਗੀ ਦੇਣੀ ਪੈਂਦੀ ਸੀ। ਪਹਿਲਾਂ ਤਾਂ ਉਨ੍ਹਾਂ ਨੂੰ ਘੋੜਿਆਂ ਦੇ ਮੁੱਲ ਦਾ ਚੌਥਾ ਹਿੱਸਾ ਹੀ ਕਰ ਦੇ ਰੂਪ ਵਿਚ ਦੇਣਾ ਪੈਂਦਾ ਸੀ ਪਰ ਸੁਲਤਾਨ ਤੁਗ਼ਲਕ ਨੇ ਉਹ ਕਰ ਹਟਾ ਦਿੱਤਾ। ਤਾਂ ਵੀ ਘੋੜਿਆਂ ਦੇ ਵਪਾਰੀਆਂ ਨੂੰ ਬਹੁਤ ਲਾਭ ਹੁੰਦਾ ਸੀ। ਕਿਉਂ ਜੁ ਘਟੀਆ ਤੋਂ ਘਟੀਆ ਘੋੜਾ ਵੀ ਉਸ ਵੇਲੇ ਭਾਰਤ ਅੰਦਰ ਚਾਂਦੀ ਦੇ ਸੌ ਦੀਨਾਰਾਂ ਦੇ ਮੁੱਲ ਤੇ ਵਿਕ ਜਾਂਦਾ ਸੀ ਅਤੇ ਚੰਗੇ ਘੋੜੇ ਤਾਂ ਇਸ ਤੋਂ ਦੁਗਣੇ ਜਾਂ ਤਿਗਣੇ ਮੁਲ ਤੇ ਵੀ ਵਿਕ ਜਾਂਦੇ ਸਨ। ਇਬਨ-ਬਤੂਤਾ ਨੇ ਚਾਂਦੀ ਦੇ ਪੰਜ ਸੌ ਦੀਨਾਰਾਂ ਵਿਚ ਵਿੱਕਣ ਵਾਲੇ ਘੋੜਿਆਂ ਦਾ ਉੱਲੇਖ ਵੀ ਕੀਤਾ ਹੈ। ਭਾਰਤੀ ਵਪਾਰੀ ਜਾਂ ਘੋੜਿਆਂ ਦੇ ਹੋਰ ਖ਼ਰੀਦਾਰ ਘੋੜਿਆਂ ਦੇ ਮਜ਼ਬੂਤ ਸ਼ਰੀਰ ਅਤੇ ਉਨ੍ਹਾਂ ਦੇ ਕਦਮ ਦੀ ਚੌੜਾਈ ਨੂੰ ਮਹੱਤਵ ਦੇਂਦੇ ਹੋਏ ਉਨ੍ਹਾਂ ਦਾ ਮੁੱਲ ਪਾਂਦੇ ਸਨ। ਦੌੜ ਵਿਚ ਤੇਜ਼ ਘੋੜੇ ਤਾਂ ਹੋਰ ਵੀ ਉੱਚੇ ਮੁੱਲ ਤੇ ਖ਼ਰੀਦੇ ਜਾਂਦੇ ਸਨ ਜਿਹੜੇ ਕਿ ਯਮਨ ਅਤੇ ਫ਼ਾਰਸ ਤੋਂ ਆਉਂਦੇ ਸਨ। ਇਨ੍ਹਾਂ ਦਾ ਮੁੱਲ ਚਾਂਦੀ ਦੇ ਇਕ ਹਜ਼ਾਰ ਤੋਂ ਚਾਰ-ਹਜ਼ਾਰ ਦੀਨਾਰਾਂ ਤਕ ਚਲਾ ਜਾਂਦਾ ਸੀ।

ਵਪਾਰ ਨੂੰ ਵਧਾਉਣ ਲਈ ਸੁਲਤਾਨ ਮੁਹੰਮਦ ਨੇ ਕਈ ਸਹੂਲਤਾਂ ਪ੍ਰਦਾਨ ਕੀਤੀਆਂ ਸਨ। ਯਾਤ੍ਰਾ-ਬ੍ਰਿਤਾਂਤ ਵਿਚ ਦੱਸਿਆ ਗਿਆ ਹੈ–

"ਹਿਜਰੀ 741 ਅਰਥਾਤ ਈਸਵੀ ਸਨ 1340–41 ਵਿਚ ਆਦੇਸ਼ ਦਿੱਤਾ ਜੁ ਉਸ ਦੇ ਰਾਜ ਅੰਦਰ ਕੋਈ ਮੁਕੂਸ (ਵਪਾਰ ਦੇ ਸਮਾਨ ਤੇ ਕਰ) ਨਾ ਲਿਆ ਜਾਵੇ। ਉਸਨੇ ਆਦੇਸ਼ ਦਿੱਤਾ ਕਿ ਜ਼ਕਾਤ ਅਤੇ ਉਸ਼੍ਰ (ਇਸਲਾਮੀ ਕਰਾਂ) ਨੂੰ ਛੱਡ ਕੇ ਹੋਰ ਕੋਈ ਕਰ ਉਸਦੀ ਪ੍ਰਜਾ ਤੋਂ ਵਸੂਲ ਨਾ ਕੀਤਾ ਜਾਵੇ।

ਵਪਾਰੀ ਇਕ ਹੋਰ ਗੱਲ ਤੋਂ ਵੀ ਬਹੁਤ ਲਾਭ ਉਠਾਉਂਦੇ ਸਨ। ਉਹ ਸੀ ਸੁਲਤਾਨ ਜਾਂ ਕਿਸੇ ਅਮੀਰ ਦੇ ਦਰਬਾਰ ਅੰਦਰ ਜਾਣ ਵਾਲੇ ਜਾਂ ਉਨ੍ਹਾਂ ਦੇ ਕਿਸੇ ਨਜ਼ਦੀਕੀ ਵਿਅਕਤੀ ਨੂੰ ਕਰਜ਼ਾ ਦੇ ਕੇ ਫਿਰ ਉਸਨੂੰ ਸਰਕਾਰ ਤੋਂ ਵਸੂਲ ਕਰਨਾ। ਕਿਉਂ ਜੁ ਇਬਨ-ਬਤੂਤਾ ਦੇ ਆਪਣੇ ਸ਼ਬਦਾਂ ਵਿਚ—

"ਇਸ ਦੇਸ਼ ਦਾ ਇਹ ਰਿਵਾਜ ਹੈ ਜੁ ਜਦ ਕਦੀ ਕੋਈ ਅਜਿਹਾ ਆਦਮੀ ਕਰਜ਼ਦਾਰ ਹੁੰਦਾ ਹੈ ਜਿਹੜਾ ਸੁਲਤਾਨ ਦੀ ਸ਼ਰਨ ਵਿਚ ਹੁੰਦਾ ਹੈ ਅਤੇ ਉਹ ਕਰਜ਼ ਮੋੜ ਨਹੀਂ ਸਕਦਾ ਤਾਂ ਕਰਜ਼ਦਾਤਾ ਰਾਜ-ਭਵਨ ਦੇ ਦਰਵਾਜ਼ੇ ਤੇ ਆਕੇ ਇੰਤਜ਼ਾਰ ਕਰਦੇ ਰਹਿੰਦੇ ਹਨ। ਜਿਵੇਂ ਕਰਜ਼-ਦਾਰ ਮਹਲ ਦੇ ਅੰਦਰ ਜਾਣ ਲਗਦਾ ਹੈ, ਉਹ ਪੁਕਾਰ ਪੁਕਾਰ ਕੇ ਸੁਲਤਾਨ ਦੀ ਦੁਹਾਈ ਦੇਂਦੇ ਹਨ ਅਤੇ ਸੁਲਤਾਨ ਦੇ ਸਿਰ ਦੀ ਸੌਂਹ ਖਾਕੇ ਉਸਨੂੰ ਆਖਦੇ ਹਨ-ਜਦ ਤਕ ਤੂੰ ਸਾਡਾ ਕਰਜ਼ਾ ਨਾ

ਮੋੜ ਦੇਵੇਂ, ਅੰਦਰ ਨਾ ਜਾ।'' ਇਸ ਦੇ ਬਾਦ ਸਚਿਵ ਸੁਲਤਾਨ ਨੂੰ ਇਸ ਗੱਲ ਦੀ ਸੂਚਨਾ ਦੇਂਦਾ ਹੈ ਅਤੇ ਉਹ ਕਰਜ਼ ਸ਼ਾਹੀ ਖ਼ਜ਼ਾਨੇ ਵਿਚੋਂ ਚੁਕਾ ਦੇਣ ਦੀ ਆਗਿਆ ਦੇ ਦੇਂਦਾ ਹੈ।''

ਇਬਨ-ਬਤੂਤਾ ਨੇ ਇਸੇ ਤਰ੍ਹਾਂ ਆਪਣਾ 55000 ਦੀਨਾਰ ਦਾ ਕਰਜ਼ਾ ਆਪਣੇ ਕਰਜ਼-ਦਾਤਿਆਂ ਨੂੰ ਸੁਲਤਾਨ ਵਲੋਂ ਦਿਵਾਇਆ ਸੀ।

ਵਪਾਰੀ ਬਾਹਰੋਂ ਆਉਣ ਵਾਲੇ ਵਿਦੇਸ਼ੀਆਂ ਨੂੰ ਇਸ ਲਾਲਚ ਤੇ ਵੀ ਕਰਜ਼ ਦੇ ਦੇਂਦੇ ਸਨ ਜੁ ਜਦ ਉਹ ਸੁਲਤਾਨ ਅੱਗੇ ਕੀਮਤੀ ਉਪਹਾਰ ਭੇਂਟ ਕਰਦੇ ਸਨ ਤਾਂ ਉਨ੍ਹਾਂ ਨੂੰ ਸੁਲਤਾਨ ਉਨ੍ਹਾਂ ਤੋਂ ਵੱਧ ਕੀਮਤੀ ਵਸਤੂਆਂ ਦੇਂਦਾ ਸੀ ਜਿਹੜੀਆਂ ਫਿਰ ਵਪਾਰੀਆਂ ਕੋਲ ਪੁਜ ਜਾਂਦੀਆਂ ਸਨ।

ਉਸ ਵੇਲੇ ਦੇ ਵਪਾਰ ਅੰਦਰ ਅਤੇ ਉਥੋਂ ਦੀ ਆਰਥਕ ਦਸ਼ਾ ਨੂੰ ਸੰਵਾਰਨ ਵਿਚ ਜਹਾਜ਼ੀ ਬੇੜਿਆਂ ਦਾ ਬਹੁਤ ਵੱਡਾ ਹੱਥ ਸੀ। ਇਬਨ–ਬਤੂਤਾ ਚੀਨ ਜਾਣ ਲਈ ਸਮੁੰਦਰ ਵਲ ਆਇਆ ਸੀ ਅਤੇ ਉਸ ਨੂੰ ਬਹੁਤ ਸਾਰਾ ਚਿਰ ਸਮੁੰਦਰੀ ਯਾਤ੍ਰਾ ਵਿਚ ਬਿਤਾਣਾ ਪਿਆ ਸੀ। ਇਸ ਲਈ ਉਸਨੇ ਖ਼ੂਬ ਵਿਸਥਾਰ ਨਾਲ ਸਮੁੰਦਰੀ ਵਪਾਰ, ਜਹਾਜ਼ਾਂ ਅਤੇ ਕਿਸ਼ਤੀਆਂ ਦੀ ਆਵਾਜਾਈ ਅਤੇ ਵੱਡੀਆਂ ਵੱਡੀਆਂ ਬੰਦਰਗਾਹਾਂ ਦਾ ਵੇਰਵਾ ਦਿੱਤਾ ਹੈ। ਇਸ ਤੋਂ ਪਤਾ ਲਗਦਾ ਹੈ ਕਿ ਜਹਾਜ਼ਰਾਨੀ ਨਾਲ ਸਰਕਾਰੀ ਅਤੇ ਨਿੱਜੀ ਦੋਹਾਂ ਖੇਤਰਾਂ ਦਾ ਸੰਬੰਧ ਸੀ। ਰਾਜ-ਸ਼ਾਸਨ ਤਾਂ ਆਪਣੇ ਆਪਣੇ ਜਹਾਜ਼ਾਂ ਦਾ ਬੇੜਾ ਰਖਦੇ ਹੀ ਸਨ, ਹੋਰ ਗ਼ੈਰ-ਸਰਕਾਰੀ ਆਦਮੀ ਵੀ ਵਿਅਕਤੀਗਤ ਰੂਪ ਨਾਲ ਕਈ ਕਈ ਜਹਾਜ਼ਾਂ ਦੇ ਸਵਾਮੀ ਹੁੰਦੇ ਸਨ। ਸਰਕਾਰੀ ਜਹਾਜ਼ਾਂ ਦੀ ਵਰਤੋਂ ਸ਼ਾਸਕ ਦੇ ਆਪਣੇ ਮਤਲਬ ਲਈ ਅਤੇ ਰਾਜਨੀਤਕ ਉੱਦੇਸ਼ਾਂ ਨੂੰ ਪੂਰਾ ਕਰਨ ਵਾਸਤੇ ਹੁੰਦੀ ਸੀ। ਨਾਲੇ ਉਨ੍ਹਾਂ ਨੂੰ ਸਮਾਨ ਦੀ ਢੁਆਈ ਲਈ ਵੀ ਵਰਤਿਆ ਜਾਂਦਾ ਸੀ। ਇਸ ਦੇ ਉਲਟ ਨਿਜੀ ਜਹਾਜ਼ ਬਹੁਤ ਕਰਕੇ ਵਪਾਰ ਲਈ ਚਲਦੇ ਸਨ ਜਾਂ ਉਹ ਕੁਝ ਵਪਾਰੀਆਂ ਦਾ ਨਿੱਜੀ ਮਾਲ ਇਕ ਬੰਦਰਗਾਹ ਤੋਂ ਦੂਜੀ ਬੰਦਰਗਾਹ ਤਕ ਪਹੁੰਚਾਉਣ ਦਾ ਕੰਮ ਕਰਦੇ ਸਨ। ਵੱਡੇ–ਵੱਡੇ ਸਮੁੰਦਰਾਂ ਅੰਦਰ ਬਹੁਤੇ ਨਿੱਜੀ-ਜਹਾਜ਼ ਜਾਂ ਵੱਡੀਆਂ-ਵੱਡੀਆਂ ਨੌਕਾਵਾਂ ਚਲਦੀਆਂ ਸਨ। ਸਿੰਧ ਨਦੀ ਯਾਤ੍ਰਾ ਦੇ ਵਰਣਨ ਤੋਂ ਇਹ ਗੱਲ ਹੋਰ ਵੀ ਸਪਸ਼ਟ ਹੋ ਜਾਂਦੀ ਹੈ।

ਇਬਨ-ਬਤੂਤਾ ਨੇ ਗੰਧਾਰ ਦੇ ਹਿੰਦੂ ਸ਼ਾਸਕਾਂ ਦੇ ਜਹਾਜ਼ੀ ਬੇੜਿਆਂ ਦੇ ਨਾਲ ਨਾਲ ਇਬਰਾ-ਹੀਮ, ਹਸਨ, ਤਾਜ-ਉਦ-ਦੀਨ ਇਬਨ-ਉਲ-ਕੌਲਮੀ ਆਦਿਕ ਦੇ ਜਹਾਜ਼ਾਂ ਦਾ ਉੱਲੇਖ ਵੀ ਕੀਤਾ ਹੈ। ਇਨ੍ਹਾਂ ਵਿਚੋਂ ਇਬਰਾਹੀਮ ਨਾਲ ਤਾਂ ਇਬਨ-ਬਤੂਤਾ ਦੀ ਚੰਗੀ ਮਿਤ੍ਰਤਾ ਵੀ ਹੋ ਗਈ ਸੀ ਜਿਹੜਾ ਕਈ ਸਾਲ ਤਕ ਉਸ ਦੇ ਨਾਲ ਰਿਹਾ।

ਫ਼ਾਕਨੂਰ ਅਤੇ ਲੰਕਾ ਪ੍ਰਦੇਸ਼ ਸਭ ਤੋਂ ਵਧ ਸਮੁੰਦਰੀ ਅਧਿਕਾਰ ਰਖਦੇ ਸਨ। ਅਰਬ ਸਾਗਰ ਤੇ ਏਬੀਸੀਨੀਆ ਦਾ ਬਹੁਤਾ ਦਖ਼ਲ ਸੀ। ਇਬਨ-ਬਤੂਤਾ ਨੇ ਉਨ੍ਹਾਂ ਨੂੰ 'ਸਮੁੰਦਰ ਦੇ ਸਵਾਮੀ' ਆਖਿਆ ਹੈ। ਇਹੋ ਜਹਾਜ਼ੀ ਵਪਾਰ ਦੇ ਮੋਹਰੀ ਵੀ ਸਨ।

ਤਾਜ-ਉਦ-ਦੀਨ ਇਬਨ-ਉਲ-ਕੌਲਮੀ ਖੰਬਾਇਤ ਦੀ ਬੰਦਰਗਾਹ ਦਾ ਇਕ ਮੁਖ ਜਹਾਜ਼ੀ ਕਮਾਂਡਰ ਸੀ। ਉਸਦੇ ਜਹਾਜ਼ ਮਾਲਾਬਾਰ ਦੇ ਕੰਢੇ ਕੰਢੇ ਚਲਣ ਤੋਂ ਛੁਟ ਚੀਨ ਅਤੇ ਲੰਕਾ ਤਕ ਯਾਤ੍ਰਾ ਕਰਦੇ ਸਨ। ਇਬਨ-ਬਤੂਤਾ ਨੇ ਜਹਾਜ਼ਾਂ ਦੀ ਬਣਤਰ, ਉਨ੍ਹਾਂ ਦੀਆਂ ਕਈ ਕਿਸਮਾਂ ਅਤੇ ਨਾਵਾਂ ਦੀ ਜਾਣਕਾਰੀ ਵੀ ਬਹੁਤ ਖੋਲ੍ਹ ਕੇ ਦਿੱਤੀ ਹੈ। ਉਸ ਦੇ ਲਿਖੇ ਵੇਰਵੇ ਦਾ ਕੁਝ ਅੰਸ਼ ਏਥੇ ਦੇਣਾ

ਬਹੁਤ ਰੋਚਕ ਹੋਵੇਗਾ—

"...ਉਹ ਜਹਾਜ਼ "ਗ਼ੁਰਾਬ (ਨੁਕੀਲੇ ਜਹਾਜ਼) ਦੇ ਸਮਾਨ ਸੀ ਪਰ 'ਉਕੈਰੀ' ਨਾਮੀ ਜਹਾਜ਼ ਤੋਂ ਕੁਝ ਵੱਡਾ ਸੀ। ਇਸ ਜਹਾਜ਼ ਵਿਚ 60 ਚੱਪੂ ਸਨ। ਯੁੱਧ ਦੇ ਅਵਸਰ ਤੇ ਇਸ ਦੇ ਉਪਰ ਛਤ ਪਾ ਦਿੱਤੀ ਜਾਂਦੀ ਸੀ ਜਿਸ ਤੋਂ ਮਲਾਹ ਨੂੰ ਤੀਰ ਜਾਂ ਪੱਥਰ ਨਾ ਲਗ ਸਕਣ। ਮੈਂ ਆਪ 'ਜ਼ਾਕਰ' ਨਾਮੀ ਜਹਾਜ਼ ਵਿਚ ਸਵਾਰ ਸੀ ਜਿਸ ਵਿਚ ਪੰਜਾਹ ਧਨੁਸ਼ਧਾਰੀ ਅਤੇ ਪੰਜਾਹ ਹਬਸ਼ੀ ਲੜਾਕੇ ਸਵਾਰ ਸਨ। ਇਹ ਲੋਕੀ ਇਸ ਸਮੁੰਦਰ ਦੀ ਰਖਿਆ ਦੇ ਜ਼ਿੰਮੇਦਾਰ ਹੁੰਦੇ ਹਨ।"

ਜਦ ਇਬਨ-ਬਤੂਤਾ ਕਾਲੀਕਟ-ਬੰਦਰਗਾਹ ਤੇ ਪੁਜਿਆ ਤਾਂ ਓਥੇ ਉਸ ਨੇ 13 ਚੀਨੀ ਜਹਾਜ਼ ਵੇਖੇ। ਉਨ੍ਹਾਂ ਦਾ ਵਰਣਨ ਵੀ ਪੜ੍ਹਨ ਜੋਗ ਹੈ—

"ਚੀਨ ਦੇ ਜਹਾਜ਼ ਤਿੰਨ ਪ੍ਰਕਾਰ ਦੇ ਹੁੰਦੇ ਹਨ। ਵੱਡੇ ਜਹਾਜ਼ ਜੁੰਕ ਅਖਾਉਂਦੇ ਹਨ। ਵਿਚਕਾਰਲੇ ਜਹਾਜ਼ 'ਜ਼ੋ' ਅਤੇ ਛੋਟੇ ਜਹਾਜ਼ 'ਕਕਮ' ਅਖਾਉਂਦੇ ਹਨ। ਹਰ-ਇਕ ਵੱਡੇ ਜਹਾਜ਼ ਵਿਚ 1000 ਆਦਮੀ ਹੁੰਦੇ ਹਨ। ਇਨ੍ਹਾਂ ਵਿੱਚੋਂ 600 ਮਲਾਹ ਅਤੇ 400 ਸੈਨਿਕ ਹੁੰਦੇ ਹਨ। ਚੀਨ ਦੇ ਸਮੁੰਦਰਾਂ ਵਿਚ ਕੇਵਲ ਚੀਨੀ ਜਹਾਜ਼ਾਂ ਅੰਦਰ ਹੀ ਯਾਤ੍ਰਾ ਕੀਤੀ ਜਾ ਸਕਦੀ ਹੈ।...ਜਹਾਜ਼ ਵਿਚ ਚਾਰ ਛੱਤਾਂ ਹੁੰਦੀਆਂ ਹਨ। ਇਨ੍ਹਾਂ ਵਿਚ ਵਪਾਰੀਆਂ ਲਈ ਕਮਰੇ, ਕੋਠੜੀਆਂ ਅਤੇ ਘਰ ਆਦਿਕ ਹੁੰਦੇ ਹਨ। ਚੀਨੀ ਜਹਾਜ਼

ਇਸ ਦੇ ਉਪਰਾਂਤ ਇਬਨ-ਬਤੂਤਾ ਨੇ ਵਿਸਥਾਰ ਨਾਲ ਜਹਾਜ਼ਾਂ ਦੀ ਬਣਤਰ ਦਾ ਵਰਣਨ ਕਰਦੇ ਹੋਏ ਦੱਸਿਆ ਹੈ ਕਿ ਕਿਵੇਂ ਮੋਟੇ-ਮੋਟੇ ਰੱਸਿਆਂ ਨਾਲ ਬੱਧੇ ਹੋਏ ਤਖ਼ਤਿਆਂ ਵਾਲੇ ਜਹਾਜ਼ ਲੋਹੇ ਦੇ ਮੋਟੇ ਕਿੱਲਾਂ ਨਾਲ ਜੁੜੇ ਹੋਏ ਸ਼ਤੀਰਾਂ ਵਾਲੇ ਜਹਾਜ਼ ਤੋਂ ਬਹੁਤ ਮਜ਼ਬੂਤ ਹੁੰਦੇ ਸਨ। ਲੋਹੇ ਦੇ ਕਿਲਾਂ ਨਾਲ ਜੁੜੇ ਜਹਾਜ਼ ਦੇ ਤੂਫ਼ਾਨ ਵਿਚ ਟੁੱਟ ਜਾਣ ਦਾ ਉਸਨੇ ਬਹੁਤ ਰੁਮਾਂਚਕਾਰੀ ਵਰਣਨ ਕੀਤਾ ਹੈ ਜਿਸ ਵਿਚ ਇਬਨ-ਬਤੂਤਾ ਦੇ ਕਈ ਸਾਥੀ ਅਤੇ ਸੁਲਤਾਨ ਵੱਲੋਂ ਚੀਨ ਨੂੰ ਘੱਲੇ ਗਏ ਸਾਰੇ ਉਪਹਾਰ ਵੀ ਡੁੱਬ ਗਏ ਸਨ। ਅਨੇਕ ਬੰਦਰਗਾਹਾਂ ਦੇ ਪ੍ਰਬੰਧ ਦਾ ਵਰਣਨ ਕਰਦੇ ਹੋਏ ਇਬਨ-ਬਤੂਤਾ ਨੇ ਦੱਸਿਆ ਹੈ ਕਿ 'ਕਾਲੀਕਟ' ਦੀ ਬੰਦਰਗਾਹ ਸਭ ਤੋਂ ਵਿਸ਼ਾਲ ਅਤੇ ਵਪਾਰਕ ਦ੍ਰਿਸ਼ਟੀ ਤੋਂ ਬੜੀ ਮਹੱਤਵ ਪੂਰਣ ਸੀ। ਕੋਰਲਗਾਹ

ਅਨੇਕ ਜੰਗੀ ਜਹਾਜ਼ਾਂ ਦਾ ਉੱਲੇਖ ਵੀ ਇਬਨ-ਬਤੂਤਾ ਦੇ ਯਾਤ੍ਰਾ-ਬ੍ਰਿਤਾਂਤ ਵਿਚ ਹੋਇਆ ਹੈ। ਇਬਨ-ਬਤੂਤਾ ਦੇ ਦੱਸੇ ਹੋਏ ਵੇਰਵਿਆਂ ਤੋਂ ਸਾਡੇ ਸਾਮ੍ਹਣੇ ਤਤਕਾਲੀਨ ਭਾਰਤ ਦੀ ਆਰਥਕ ਦਸ਼ਾ ਦੀ ਜਿਹੜੀ ਤਸਵੀਰ ਆਉਂਦੀ ਹੈ—ਉਸਤੋਂ ਪਤਾ ਲਗ ਜਾਂਦਾ ਹੈ ਕਿ ਭਾਰਤ ਦਾ ਜਿਹੜਾ ਵਰਗ ਉਤਪਾਦਕ, ਵਪਾਰੀ ਅਤੇ ਮਿਹਨਤ ਕਰਨ ਵਾਲਾ ਸੀ, ਉਹ ਉਤਨਾ ਸੁਖਾਲਾ, ਖ਼ਰਚੀਲਾ ਜਾਂ ਵਿਲਾਸੀ ਨਹੀਂ ਸੀ। ਇਸ ਦੇ ਉਲਟ ਹੀਰੇ ਮੋਤੀਆਂ ਦੇ ਭੰਡਾਰ, ਰੇਸ਼ਮੀ ਕਪੜਿਆਂ ਦੇ ਅੰਬਾਰ ਅਤੇ ਧਨ-ਅਨਾਜ ਦੀ ਭਰਮਾਰ ਉਨ੍ਹਾਂ ਲੋਕਾਂ ਕੋਲ ਸੀ ਜਿਨ੍ਹਾਂ ਦਾ ਭਾਰਤ ਦੇ ਆਰਥਕ ਉਤਪਾਦਨ ਅਤੇ ਨਿਰਮਾਣ ਨਾਲ ਸਿੱਧਾ ਸੰਬੰਧ ਨਹੀਂ ਸੀ। ਪਿੱਛੇ ਕਾਲ, ਪੇਂਡੂਆਂ ਦੀ ਹਾਲਤ ਅਤੇ ਦ੍ਵੀਪਵਾਸੀ ਜਨਤਾ ਦੇ ਜੀਵਨ ਦੀ ਜਾਣਕਾਰੀ ਦੇਂਦੇ ਹੋਏ ਇਹ ਸਪਸ਼ਟ ਕੀਤਾ ਜਾ ਚੁੱਕਿਆ ਹੈ ਕਿ ਕਿਸ ਤਰ੍ਹਾਂ ਹੌਲੇ-ਹੌਲੇ ਆਮ ਭਾਰਤੀ ਪ੍ਰਜਾ ਖ਼ੁਸ਼ਹਾਲੀ ਅਤੇ ਸੁਖ-ਆਰਾਮ ਭਰੀ ਜੀਵਨ-ਪਧਰ ਤੋਂ ਹੇਠਾਂ ਡਿਗਦੀ ਜਾ ਰਹੀ ਸੀ। ਰਿਆਇਤਾਂ, ਸਹਾਇਤਾਵਾਂ ਅਤੇ ਹੋਰ ਸਹੂਲਤਾਂ ਸਿਰਫ਼

ਵੱਡੇ ਨਗਰਾਂ ਅਤੇ ਉੱਚੇ ਵਰਗਾਂ ਤਕ ਹੀ ਸੀਮਤ ਸਨ। ਇਬਨ-ਬਤੂਤਾ ਦੇ ਯਾਤ੍ਰਾ ਬ੍ਰਿਤਾਂਤ ਦੀ ਵਿਸ਼ੇਸ਼ਤਾ ਇਹ ਹੈ ਜੁ ਉਹ ਇਕ ਕੈਮਰੇ ਰਾਹੀਂ ਖਿੱਚੀਆਂ ਗਈਆਂ ਤਸਵੀਰਾਂ ਦੇ ਸਮਾਨ ਉਸ ਵੇਲੇ ਦੀ ਸਾਰੀ ਸਥਿਤੀ ਆਪਣੇ ਅਸਲੀ ਰੂਪ ਵਿਚ ਪੇਸ਼ ਕਰ ਦੇਂਦਾ ਹੈ।

## ਸਿਖਿਆ, ਸਾਹਿਤ ਅਤੇ ਕਲਾ

ਇਬਨ-ਬਤੂਤਾ ਦੀ ਯਾਤ੍ਰਾ ਦੇ ਵੇਰਵੇ ਅਨੁਸਾਰ ਉਸ ਵੇਲੇ ਦੇ ਭਾਰਤ ਦਾ ਰਾਜਨੀਤਕ ਆਰਥਕ ਅਤੇ ਸਮਾਜਕ ਰੂਪ ਜਿੰਨਾ ਚੰਗੀ ਤਰ੍ਹਾਂ ਉਘੜਿਆ ਹੈ, ਉੱਨਾ ਸਾਹਿੱਤਕ, ਸਿਖਿਆ ਅਤੇ ਕਲਾ ਸੰਬੰਧੀ ਪੱਖ ਨਹੀਂ। ਭਾਵੇਂ ਇਬਨ-ਬਤੂਤਾ ਨੇ ਅਨੇਕ ਵਿਦਵਾਨਾਂ, ਕਲਾਕਾਰਾਂ ਅਤੇ ਹੋਰ ਮਹਾਨ ਪੁਰਖਾਂ ਦੇ ਬਾਰੇ ਬਹੁਤ ਕੁਝ ਲਿਖਿਆ ਹੈ ਪਰ ਉਨ੍ਹਾਂ ਵਿੱਚੋਂ ਬਾਹਲੇ ਜਾਂ ਤਾਂ ਵਿਦੇਸ਼ੀ ਸਨ ਜਾਂ ਸ਼ਾਹੀ ਛਤ੍ਰ-ਛਾਇਆ ਵਿਚ ਰਹਿਣ ਵਾਲੇ ਵਿਸ਼ੇਸ਼ ਸਨਮਾਨਤ ਆਦਮੀ। ਗਾਇਕਾਵਾਂ ਤੇ ਨਰਤਕੀਆਂ ਨੂੰ ਛੱਡ ਕੇ ਹੋਰ ਕਿਸੇ ਇਸਤ੍ਰੀ ਦਾ ਤਾਂ ਇਸ ਖੇਤ੍ਰ ਵਿਚ ਕਿਧਰੇ ਨਾਂ ਵੀ ਨਹੀਂ ਮਿਲਦਾ।

ਇਬਨ-ਬਤੂਤਾ ਨੇ ਨਗਰਾਂ ਦਾ ਵਰਣਨ ਕਰਦੇ ਹੋਏ ਆਮ ਤੌਰ ਤੇ ਇਹ ਨਹੀਂ ਦੱਸਿਆ ਕਿ ਓਥੇ ਕੋਈ ਪਾਠਸ਼ਾਲਾ, ਵਿਦਿਆਲਾ ਜਾਂ ਮਦਰਸੇ ਆਦਿਕ ਸਨ ਜਾਂ ਓਥੇ ਸਿਖਿਆ ਦਾ ਕੀ ਪ੍ਰਬੰਧ ਸੀ। ਇਸੇ ਤਰ੍ਹਾਂ ਉਸ ਨੇ ਇਹ ਵੀ ਕੋਈ ਸੰਕੇਤ ਨਹੀਂ ਕੀਤਾ ਕਿ ਉਸ ਵੇਲੇ ਕਿਸ ਭਾਸ਼ਾ ਦੀ ਕੀ ਸਿਖਿਆ, ਕਿਸ ਤਰ੍ਹਾਂ ਦਿੱਤੀ ਜਾਂਦੀ ਸੀ ਜਾਂ ਕਿਹੜੇ-ਕਿਹੜੇ ਪਰਮੁੱਖ ਸਾਹਿੱਤਕਾਰ ਕਿਸ ਵਿਸ਼ੇਸ਼ ਸਾਹਿਤ ਦੀ ਰਚਨਾ ਕਰ ਰਹੇ ਸਨ।

ਇਬਨ-ਬਤੂਤਾ ਵੱਲੋਂ ਲਿਖੀਆਂ ਕੁਝ ਘਟਨਾਵਾਂ ਤੋਂ ਇਹ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਉਸ ਵੇਲੇ ਅਕਸਰ ਦਰਬਾਰਾਂ ਵਿਚ, ਬੰਦਰਗਾਹਾਂ ਤੇ, ਸੈਨਾ ਦੇ ਡੇਰਿਆਂ ਵਿਚ ਅਤੇ ਹੋਰ ਸਰਕਾਰੀ ਖੇਤ੍ਰਾਂ ਵਿਚ ਫ਼ਾਰਸੀ ਦਾ ਹੀ ਬੋਲ-ਬਾਲਾ ਸੀ ਅਤੇ ਕੁਝ ਵਿਸ਼ੇਸ਼ ਲੋਕੀ ਅਰਬੀ ਦੀ ਵਰਤੋਂ ਵੀ ਕਰਦੇ ਸਨ। ਹਿੰਦੀ ਦੇ ਕਿਸੇ ਪੁਰਾਣੇ ਰੂਪ ਜਾਂ ਹੋਰ ਕਿਸੇ ਪੁਰਾਣੀ ਭਾਰਤੀ ਭਾਸ਼ਾ ਦੀ ਜਾਣਕਾਰੀ ਇਬਨ-ਬਤੂਤਾ ਦੇ ਕਿਸੇ ਵੇਰਵੇ ਤੋਂ ਨਹੀਂ ਮਿਲਦੀ। ਇਹ ਜ਼ਰੂਰ ਹੈ ਜੁ ਆਪਣੇ ਯਾਤ੍ਰਾ-ਬ੍ਰਿਤਾਂਤ ਦੇ ਸ਼ੁਰੂ ਵਿਚ, ਲਾਹਰੀ ਨਗਰ ਦੇ ਬਾਹਰਲੇ ਖੰਡਰਾਂ ਦਾ ਵਰਣਨ ਕਰਦੇ ਹੋਏ ਉਸ ਨੇ ਦੱਸਿਆ ਹੈ ਕਿ ਉਥੋਂ ਦੀਆਂ ਦੀਵਾਰਾਂ ਤੇ ਹਿੰਦੀ ਭਾਸ਼ਾ ਅਤੇ ਲਿਪੀ ਅੰਦਰ ਕੁਝ ਲਿਖਿਆ ਹੋਇਆ ਸੀ। ਚੌਦ੍ਹਵੀਂ ਸਦੀ ਵਿਚ "ਹਿੰਦੀ" ਸ਼ਬਦ ਦੀ ਇਹ ਵਰਤੋਂ ਬਹੁਤ ਹੀ ਮਹੱਤਵ-ਪੂਰਣ ਹੈ।

ਉਸਨੇ ਅਨੇਕ ਹਿੰਦੂ ਵਪਾਰੀਆਂ ਅਤੇ ਰਾਜਿਆਂ ਆਦਿਕ ਦੇ ਸੰਪਰਕ ਵਿਚ ਆਉਣ ਦਾ ਉੱਲੇਖ ਕੀਤਾ ਹੈ ਅਤੇ ਇਕ ਦ੍ਵੀਪ ਦੇ ਰਾਜੇ ਦੇ ਬਾਰੇ ਤਾਂ ਇਹ ਵੀ ਲਿਖਿਆ ਹੈ ਕਿ "ਉਹ ਅਰਬੀ ਜਾਣਦਾ ਸੀ। ਇਸ ਲਈ ਉਸਨੇ ਵਿਸ਼ੇਸ਼ ਰੁੱਖ ਦੇ ਪੱਤੇ ਤੋਂ ਅੱਲਾਹ ਦਾ ਨਾਂ ਪੜ੍ਹ ਕੇ ਇਸਲਾਮ ਨੂੰ ਪਰਵਾਨ ਕਰ ਲਿਆ'=।" ਪਰ ਆਮ ਤੌਰ ਤੇ ਵਰਤੀ ਜਾਣ ਵਾਲੀ ਕਿਸੇ ਭਾਸ਼ਾ ਦਾ ਅਸੀਂ ਕੋਈ ਅੰਦਾਜ਼ਾ ਨਹੀਂ ਲਾ ਸਕਦੇ।

ਵੈਸੇ ਇਬਨ-ਬਤੂਤਾ ਆਪ ਹੀ ਇਕ ਸਫ਼ਲ ਕਵੀ ਸੀ। ਆਪਣਾ ਕਰਜ਼ਾ ਉਤਾਰਣ ਲਈ, ਸੁਲਤਾਨ ਤੋਂ ਸਹਾਇਤਾ ਲੈਣ ਦੇ ਵਾਸਤੇ ਉਸਨੇ ਅਰਬੀ ਵਿਚ ਇਕ ਕਵਿਤਾ ਰਚ ਕੇ ਪੜ੍ਹੀ ਸੀ

ਜਿਸਦਾ ਫ਼ਾਰਸੀ ਅਰਥ ਕਿਸੇ ਹੋਰ ਵਿਦਵਾਨ ਨੇ ਨਾਲ-ਨਾਲ ਸੁਲਤਾਨ ਨੂੰ ਸਮਝਾਇਆ ਸੀ। ਇਹ ਵੀ ਨਿਸ਼ਚਿਤ ਗੱਲ ਹੈ ਕਿ ਸੁਲਤਾਨ ਅਤੇ ਹੋਰ ਅਮੀਰਾਂ ਜਾਂ ਸ਼ਾਸਕਾਂ ਦੇ ਦਰਬਾਰ ਵਿਚ ਅਵੱਸ਼ ਕੁਝ ਲੇਖਕ, ਕਵੀ ਅਤੇ ਉੱਘੇ ਸਾਹਿੱਤਕਾਰ ਰਹਿੰਦੇ ਹੋਣਗੇ। ਕਿੰਨੇ ਹੀ ਸ਼ੇਖ਼ਾਂ, ਇਮਾਮਾਂ ਅਤੇ ਨਿਆਂ-ਜਾਣੂਆਂ ਦੇ ਨਾਂ ਉਸਨੇ ਗਿਣਾਏ ਹਨ। ਜਿਸ ਤੋਂ ਇਹ ਸਮਝਣਾ ਕਠਿਨ ਨਹੀਂ ਹੈ ਕਿ ਭਾਰਤ ਵਿਚ ਹਰ ਪ੍ਰਕਾਰ ਦੀ ਵਿਦਿਆ ਦਾ ਭਾਵੇਂ ਫ਼ਾਰਸੀ ਵਿਚ ਹੀ ਸਹੀ, ਚੰਗਾ ਪ੍ਰਬੰਧ ਹੋਵੇਗਾ, ਪਰ ਇਬਨ-ਬਤੂਤਾ ਨੇ ਉਸ ਦੀ ਕੋਈ ਵਿਸ਼ੇਸ਼ ਜਾਣਕਾਰੀ ਨਹੀਂ ਦਿੱਤੀ। ਸਿਖਿਆ ਜਾਂ ਸਾਹਿਤ ਸੰਬੰਧੀ ਜਾਣਕਾਰੀ ਨਾ ਦੇਣ ਲਈ ਅਸੀਂ ਇਬਨ-ਬਤੂਤਾ ਨੂੰ ਵਿਸ਼ੇਸ਼ ਜ਼ਿਮੇਦਾਰ ਨਹੀਂ ਮੰਨ ਸਕਦੇ। ਉਸ ਨੇ ਤਾਂ ਹਰ ਉਸ ਗੱਲ ਨੂੰ ਲਿਖ ਦਿੱਤਾ ਜਿਹੜੀ ਉਸ ਦੇ ਸਨਮੁੱਖ ਆਈ ਅਤੇ ਹਰ ਉਸ ਘਟਨਾ ਦਾ ਵੇਰਵਾ ਪੇਸ਼ ਕਰ ਦਿੱਤਾ ਜਿਹੜੀ ਉਸ ਦੇ ਅੱਗੇ ਜਾਂ ਉਸਦੇ ਨਾਲ ਵਾਪਰੀ। ਕਿਸੇ ਸਿਖਿਆ-ਕੇਂਦ੍ਰ ਜਾਂ ਵਿਦਿਆਲੇ ਆਦਿਕ ਨਾਲ ਉਸਦਾ ਕੋਈ ਸੰਪਰਕ ਹੀ ਨਹੀਂ ਹੋਇਆ ਹੋਵੇਗਾ। ਇਸ ਲਈ ਉਸਨੇ ਜੇ ਇਸ ਪਾਸੇ ਕੋਈ ਝਾਤ ਨਹੀਂ ਮਾਰੀ ਤਾਂ ਕੋਈ ਅਸਚਰਜ ਵਾਲੀ ਗਲ ਨਹੀਂ ਸਮਝਣੀ ਚਾਹੀਦੀ, ਹਾਂ, ਇਕ ਦ੍ਵੀਪ ਦੇ ਇਕ ਮੁੱਖ ਨਗਰ ਦਾ ਉੱਲੇਖ ਕਰਦੇ ਹੋਏ ਉਸਨੇ ਦੱਸਿਆ ਹੈ ਜੁ ਓਥੇ 10 ਕੰਨਿਆ-ਪਾਠਸ਼ਾਲਾ ਅਤੇ 15 ਬਾਲਕ-ਵਿਦਿਆਲਾ ਹਨ। ਇਸ ਤੋਂ ਇਹੋ ਹੀ ਅੰਦਾਜ਼ਾ ਹੁੰਦਾ ਹੈ ਕਿ ਉਹ ਆਪਣੀ ਸਥਿਤੀ ਵਿਸ਼ੇਸ਼ ਦੇ ਕਾਰਨ ਅਜਿਹੇ ਵੇਰਵੇ ਨਹੀਂ ਦੇ ਸਕਿਆ। ਨਹੀਂ ਤਾਂ ਇਹ ਹੋ ਨਹੀਂ ਸਕਦਾ ਕਿ ਉਸ ਵੇਲੇ ਸਿਖਿਆ, ਸਾਹਿੱਤ ਅਤੇ ਹੋਰ ਵਿਦਿਆਵਾਂ-ਸੰਬੰਧੀ ਅਗਿਆਨ ਹੀ ਫੈਲਿਆ ਹੋਵੇ।

ਇਬਨ-ਬਤੂਤਾ ਨੇ ਕਈ ਅਜਿਹੀਆਂ ਘਟਨਾਵਾਂ ਦੱਸੀਆਂ ਹਨ ਜਿਨ੍ਹਾਂ ਤੋਂ ਉਸ ਵੇਲੇ ਦੇ, ਘੱਟੋ-ਘੱਟ ਨਗਰਾਂ ਵਿਚ ਰਹਿਣ ਵਾਲੇ, ਲੋਕਾਂ ਦੇ ਪੜ੍ਹੇ-ਲਿਖੇ ਹੋਣ ਦਾ ਪਤਾ ਲਗਦਾ ਹੈ। ਜਿਵੇਂ ਕਿ ਦੇਹਲੀ ਦੇ ਲੋਕਾਂ ਦਾ ਹਰ-ਰੋਜ਼ ਚਿੱਠੀਆਂ ਲਿਖ-ਲਿਖ ਕੇ ਸੁਲਤਾਨ ਦੇ ਦਰਬਾਰ ਅੰਦਰ ਸੁਟਣਾ, ਹਰ ਮਸਜਿਦ, ਦਰਗਾਹ ਅਤੇ ਮਕਬਰੇ ਆਦਿਕ ਤੇ ਅਨਗਿਣਤ ਕੁਰਾਨ ਦੇ ਪਾਠੀਆਂ ਦਾ ਹੋਣਾ।

ਇਬਨ-ਬਤੂਤਾ ਨੇ ਕਈ ਜੋਤਸ਼ੀਆਂ ਅਤੇ ਨਜੂਮੀਆਂ ਦਾ ਉੱਲੇਖ ਵੀ ਕੀਤਾ ਹੈ। ਜਿਸ ਤੋਂ ਪਤਾ ਲਗਦਾ ਹੈ ਕਿ ਉਸ ਵੇਲੇ ਜੋਤਸ਼ ਵਿਦਿਆ ਕਿਸੇ ਨ ਕਿਸੇ ਰੂਪ ਵਿਚ ਵਿੱਦਮਾਨ ਸੀ।

ਇਸ ਯਾਤ੍ਰਾ-ਬ੍ਰਿਤਾਂਤ ਦੁਆਰਾ ਉਸ ਵੇਲੇ ਦੀਆਂ ਭਾਰਤੀ ਕਲਾਵਾਂ ਤੇ ਕਾਫ਼ੀ ਚਾਨਣ ਪਾਇਆ ਗਿਆ ਹੈ। ਜਿਨ੍ਹਾਂ ਵਿਚੋਂ ਮੂਰਤੀ-ਕਲਾ, ਨਿਰਮਾਣ ਕਲਾ ਅਤੇ ਸੰਗੀਤਕਲਾ ਪਰਮੁੱਖ ਹਨ। ਅਸੀਂ ਪੜ੍ਹਦੇ ਹਾਂ ਕਿ ਇਬਨ-ਬਤੂਤਾ ਤੇ ਉਸਦੇ ਸਾਥੀਆਂ ਨੂੰ ਦੱਖਣ ਵਲ ਇਕ ਜੋਗੀ ਮਿਲਿਆ ਸੀ ਜਿਹੜਾ ਇਕ ਮੂਰਤੀ-ਘਰ ਵਿਚ ਬਣੀਆਂ ਹੋਈਆਂ ਵਿਸ਼ਾਲ ਮੂਰਤੀਆਂ ਦੇ ਵਿਚਕਾਰ ਲੁੱਕ ਕੇ ਖਲੋਤਾ ਸੀ। ਇਸ ਤਰ੍ਹਾਂ ਉਸਨੇ ਹੋਰ ਵੀ ਕਈ ਬੁੱਤ-ਖ਼ਾਨਿਆਂ ਅਰਥਾਤ ਮੂਰਤੀ-ਘਰਾਂ ਦਾ ਵਰਣਨ ਕੀਤਾ ਹੈ ਜਿਨ੍ਹਾਂ ਦੀ ਥਾਂ ਮਸਜਿਦਾਂ ਬਣ ਗਈਆਂ ਸਨ ਜਾਂ ਜਿਨ੍ਹਾਂ ਵਿਚ ਤਦ ਪਹਿਲਾਂ ਵਰਗੀ ਸ਼ੋਭਾ ਨਹੀਂ ਰਹਿ ਗਈ ਸੀ। ਪਿੱਛੇ ਇਹ ਦੱਸਿਆ ਜਾ ਚੁੱਕਿਆ ਹੈ ਜੁ ਇਕ ਵਿਸ਼ਾਲ ਮੰਦਿਰ ਵਿਚ ਦੇਵ-ਮੂਰਤੀਆਂ ਅੱਗੇ ਹਜ਼ਾਰਾਂ ਦੇਵ-ਦਾਸੀਆਂ ਨਿਰਤ ਕਰਦੀਆਂ ਰਹਿੰਦੀਆਂ ਸਨ। ਕਿਉਂ ਜੁ ਇਬਨ-ਬਤੂਤਾ ਨਾ ਤਾਂ ਮੂਰਤੀ ਕਲਾ ਦਾ ਪਾਰਖੀ ਸੀ ਅਤੇ ਨਾ ਹੀ ਉਹ ਮੂਰਤੀ-ਪੂਜਾ

ਦਾ ਵਿਸ਼ਵਾਸੀ ਸੀ, ਇਸ ਲਈ ਉਸ ਦੀ ਵਿਸ਼ੇਸ਼ਤਾ ਵੱਲ ਉਸਦੀ ਨਜ਼ਰ ਹੀ ਨਹੀਂ ਗਈ। ਜਦ ਕਿ ਉਸਨੇ ਨਿਰਮਾਣ ਕਲਾ ਅਤੇ ਸੰਗੀਤ ਕਲਾ ਦੇ ਸਬੰਧ ਵਿਚ ਚੰਗੀ ਜਾਣਕਾਰੀ ਦਿੱਤੀ ਹੈ।

ਉਸਨੇ ਈਦ ਆਦਿਕ ਉਤਸਵਾਂ ਤੇ ਬਜ਼ਾਰਾਂ ਅੰਦਰ ਬਣਾਏ ਜਾਣ ਵਾਲੇ ਸ਼ਾਨਦਾਰ ਦਰਵਾਜ਼ਿਆਂ, ਗੁੰਬਦਾਂ ਅਤੇ ਹੋਰ ਸਜਾਵਟਾਂ ਦਾ ਵਰਣਨ ਵਿਸਥਾਰ ਨਾਲ ਦਿੱਤਾ ਹੈ। ਉਸਨੇ ਲਕੜੀ ਦੇ ਅਜਿਹੇ ਗੁੰਬਦਾਂ ਦਾ ਉੱਲੇਖ ਕੀਤਾ ਹੈ ਜਿਹੜੇ ਤਤਕਾਲ ਟੁਕੜਿਆਂ ਅੰਦਰ ਵੰਡੇ ਅਤੇ ਕਿਸੇ ਵੀ ਸਮੇਂ ਜੋੜ ਕੇ ਖੜੇ ਕੀਤੇ ਜਾ ਸਕਦੇ ਸਨ। ਉਸੇ ਜ਼ਮਾਨੇ ਵਿਚ ਦੇਹਲੀ ਦੇ ਨਾਲ ਹੀ ਇਕ ਅਜਿਹਾ ਲੱਕੜੀ ਦਾ ਮਹੱਲ ਬਣਵਾਇਆ ਗਿਆ ਸੀ ਜਿਸਦੀ ਕਲਾ ਸੁੰਦਰਤਾ ਨੂੰ ਵੇਖਣ ਲਈ ਸੁਲਤਾਨ ਤੁਗਲਕ ਦਾ ਇਕ ਪੂਰਵਜ ਗਿਆ ਅਤੇ ਉਸੇ ਮਹੱਲ ਦੇ ਹੇਠਾਂ ਦਬ ਕੇ ਆਪਣੇ ਵਾਰਸ ਸਮੇਤ ਮਰ ਗਿਆ ਕਿਉਂ ਜੁ ਉਹ ਮਹੱਲ ਬਣਾਇਆ ਹੀ ਇਸ ਤਰ੍ਹਾਂ ਗਿਆ ਸੀ ਕਿ ਇਕ ਖ਼ਾਸ ਥਾਂ ਤੇ ਕਿਸੇ ਹਾਥੀ ਦੇ ਖਲੋ ਜਾਣ ਤੇ ਉਹ ਸਾਰੇ ਦਾ ਸਾਰਾ ਡਿੱਗ ਪਿਆ।

ਵੱਡੀਆਂ ਵੱਡੀਆਂ ਮਸਜਿਦਾਂ ਅੰਦਰ ਵੀ ਉਸ ਵੇਲੇ ਦੀ ਨਿਰਮਾਣ ਕਲਾ ਦਾ ਵਧੀਆ ਨਮੂਨਾ ਮਿਲਦਾ ਹੈ। ਦੇਹਲੀ ਦੀ ਜਾਮਾ-ਮਸਜਿਦ ਅਤੇ ਤੁਗਲਕਾਬਾਦ ਅੰਦਰ ਬਣਵਾਏ ਹੋਏ ਮਹੱਲ ਅਤੇ ਮਕਬਰੇ ਆਦਿਕ ਦੀ ਕਲਾ ਵਿਸ਼ੇਸ਼ ਰੂਪ ਵਿਚ ਸ਼ਲਾਘਾ ਯੋਗ ਸੀ। ਇਬਨ-ਬਤੂਤਾ ਨੇ ਕੁਝ ਸ਼ੇਖ਼ਾਂ ਅਤੇ ਸੂਫ਼ੀਆਂ ਵੱਲੋਂ ਆਪਣੇ ਇਕਾਂਤ ਵਾਸ ਲਈ ਬਣਾਈਆਂ ਗਈਆਂ ਗੁਫ਼ਾਵਾਂ ਦਾ ਵਰਣਨ ਵੀ ਕੀਤਾ ਹੈ। ਇਨ੍ਹਾਂ ਸਭ ਗੱਲਾਂ ਤੋਂ ਅਸੀਂ ਇਹ ਅੰਦਾਜ਼ਾ ਕਰ ਲੈਂਦੇ ਹਾਂ ਕਿ ਨਿਰਮਾਣ ਕਲਾ ਦੇ ਇਸ ਪੱਖ ਵਿਚ ਚੰਗਾ ਵਿਕਾਸ ਹੋ ਰਿਹਾ ਸੀ।

ਇਸ ਤੋਂ ਛੁੱਟ ਜਹਾਜ਼ਾਂ ਦੀ ਬਣਤਰ ਰਾਹੀਂ ਵੀ ਉਸ ਵੇਲੇ ਦੀ ਨਿਰਮਾਨ ਕਲਾ ਦੀ ਜਾਣਕਾਰੀ ਮਿਲਦੀ ਹੈ। ਵੱਡੇ-ਵੱਡੇ ਕਿਲਿਆਂ ਦਾ ਹੋਣਾ ਵੀ ਇਸ ਗੱਲ ਦਾ ਪ੍ਰਮਾਣ ਹੈ। ਗਵਾਲੀਅਰ ਆਦਿਕ ਦੇ ਵਿਸ਼ਾਲ ਅਤੇ ਮਜ਼ਬੂਤ ਦੁਰਗਾਂ ਅਤੇ ਦੇਹਲੀ ਦੇ ਚਾਰੇ ਪਾਸੇ ਦੀ 28 ਦਰਵਾਜ਼ਿਆਂ ਵਾਲੀ 11 ਫ਼ੁੱਟ ਚੌੜੀ ਚਾਰਦੀਵਾਰੀ ਤਾਂ ਉਸ ਵੇਲੇ ਦੀ ਨਿਰਮਾਣ ਕਲਾ ਦੇ ਉੱਘੇ ਪ੍ਰਤੀਕ ਹੀ ਸਨ।

ਮੂਰਤੀ-ਕਲਾ ਅਤੇ ਨਿਰਮਾਣਕਲਾ-ਇਨ੍ਹਾਂ ਦੋਹਾਂ ਤੋਂ ਵਧ ਇਬਨ-ਬਤੂਤਾ ਦੀ ਰੁਚੀ ਸੰਗੀਤ ਕਲਾ ਅੰਦਰ ਪ੍ਰਗਟ ਹੋਈ ਹੈ। ਪਹਿਲਾਂ ਹੀ ਦੱਸਿਆ ਜਾ ਚੁੱਕਿਆ ਹੈ ਕਿ ਉਸ ਵੇਲੇ ਗਾਇਕਾਂ, ਗਾਇਕਾਵਾਂ ਦਾ ਵਧੇਰੇ ਸਨਮਾਨ ਸੀ ਅਤੇ ਇਸ ਕਲਾ ਦੇ ਵਿਸ਼ੇਸ਼ ਜਾਣੂਆਂ ਲਈ ਵਿਸ਼ੇਸ਼ ਥਾਵਾਂ ਅਤੇ ਸਹੂਲਤਾਂ ਹੁੰਦੀਆਂ ਸਨ। ਦੇਹਲੀ ਅਤੇ ਦੌਲਤਾਬਾਦ ਦੀਆਂ ਤਰਬਾਬਾਦ ਨਾਮੀ ਪ੍ਰਮੁੱਖ ਸੰਗੀਤ-ਬਸਤੀਆਂ ਦਾ ਵਰਣਨ ਅਸੀਂ ਪਿੱਛੇ ਵਿਸਥਾਰ ਨਾਲ ਕਰ ਚੁੱਕੇ ਹਾਂ। ਲਗਭਗ ਹਰ ਉਤਸਵ, ਜਲੂਸ ਅਤੇ ਸ਼ਾਹੀ ਸੰਮੇਲਨ ਤੋਂ ਇਹ ਵੀ ਸਪਸ਼ਟ ਹੈ ਕਿ ਹਰ ਅਵਸਰ ਤੇ ਸੰਗੀਤ ਦਾ ਬਹੁਤ ਮਹਤਵਪੂਰਣ ਸਥਾਨ ਹੁੰਦਾ ਸੀ। ਈਦ ਦੇ ਜਲੂਸ ਵਿਚ, ਉਸ ਤੋਂ ਪਹਿਲਾਂ ਤੇ ਮਗਰੋਂ ਮਨਾਏ ਜਾਣ ਵਾਲੇ ਉਤਸਵਾਂ ਵਿਚ, ਹਰ ਦਰਬਾਰ ਅੰਦਰ, ਹਰ ਅਮੀਰ ਅਤੇ ਪਰਮੁੱਖ ਰਾਜ-ਅਧਿਕਾਰੀ ਦੇ ਘਰ ਵਿਚ ਤਾਂ ਸਦਾ ਸੰਗੀਤ ਦੇ ਦੌਰ ਚਲਦੇ ਹੀ ਸਨ, ਸ਼ਿਕਾਰ ਅਤੇ ਯੁੱਧ ਦੇ ਅਵਸਰ ਤੇ ਬਾਹਰ ਲਾਏ ਗਏ ਡੇਰਿਆਂ ਵਿਚ ਸੰਗੀਤ ਦੇ ਸੁਰ ਗੂੰਜਿਆ ਕਰਦੇ ਸਨ। ਇਤਨੇ ਵਿਸ਼ਾਲ ਗਾਇਕ-ਸਮੂਹ ਦੀ ਜਿਸ ਦੇਸ ਵਿਚ ਹਰ ਰੋਜ਼ ਅਤੇ ਹਰ ਥਾਂ ਤੇ ਲੋੜ ਹੁੰਦੀ ਹੋਵੇਗੀ, ਉਥੇ ਸੰਗੀਤ

ਕਲਾ ਦਾ ਅਭਿਆਸ ਅਤੇ ਵਿਕਾਸ ਵਧੇਰੇ ਹੋਣਾ ਕੋਈ ਅਨੋਖੀ ਗੱਲ ਨਹੀਂ ਹੈ।

ਜਿੱਥੇ ਸੂਫ਼ੀ ਦਰਵੇਸ਼ਾਂ ਦੇ ਗੀਤ ਬਿਨ-ਵਾਜੇ ਤੋਂ ਹੀ ਗਾਏ-ਸੁਣਾਏ ਜਾਂਦੇ ਸਨ, ਓਥੇ ਸੈਨਾ-ਸੰਗੀਤ ਲਈ ਵਿਸ਼ੇਸ਼ ਵਾਜੇ ਅਤੇ ਵਜੰਤ੍ਰੀ ਵੀ ਹੁੰਦੇ ਸਨ। ਉਸ ਵੇਲੇ ਤੋਂ ਚਲੀ ਆਂਦੀ 'ਕਵਾਲੀ' ਦੀ ਪਰੰਪਰਾ ਤਾਂ ਅੱਜ ਵੀ ਭਾਰਤ ਦੇ ਕੋਨੇ-ਕੋਨੇ ਵਿਚ ਪਸੰਦ ਕੀਤੀ ਜਾਂਦੀ ਹੈ।

ਨਾ ਕੇਵਲ ਸੈਨਾ ਦੇ ਡੇਰਿਆਂ ਅੰਦਰ ਹੀ, ਸਗੋਂ ਸੈਨਾ ਦੇ ਕੂਚ ਕਰਨ ਵੇਲੇ ਅਤੇ ਉਸ ਦੀ ਜਿੱਤ ਮਗਰੋਂ ਮੁੜਨ ਵੇਲੇ ਦਾ ਸੰਗੀਤ, ਇਸ ਕਲਾ ਦਾ ਸੁੰਦਰ ਨਮੂਨਾ ਹੁੰਦਾ ਸੀ। ਜਹਾਜ਼ ਅੰਦਰ ਇਕ ਹੋਰ ਹੀ ਤਰ੍ਹਾਂ ਦਾ ਸੰਗੀਤ ਯਾਤ੍ਰੀਆਂ ਦਾ ਮਨਪ੍ਰਚਾਵਾ ਕਰਦਾ ਸੀ। ਇਬਨ-ਬਤੂਤਾ ਨੇ ਸੀਵਿਸਤਾਨ ਤੋਂ ਲਾਹਰੀ ਦੀ ਸਿੰਧ ਨਦੀ ਰਾਹੀਂ ਕੀਤੀ ਗਈ ਯਾਤ੍ਰਾ ਅੰਦਰ ਇਸਦਾ ਵਰਣਨ ਕੀਤਾ ਹੈ। ਉਸਨੇ ਹਿੰਦੂਆਂ ਦੀ ਸਤੀ ਪ੍ਰਥਾ ਦਾ ਵੇਰਵਾ ਦੇਂਦੇ ਹੋਏ ਸਤੀ ਹੋਣ ਵਾਲੀ ਇਸਤ੍ਰੀ ਦੇ ਸਨਮਾਨ ਵਿਚ ਘਰ ਅਤੇ ਰਸਤੇ ਅੰਦਰ ਹੋਣ ਵਾਲੇ ਸੰਗੀਤ ਦਾ ਉੱਲੇਖ ਵੀ ਕੀਤਾ ਹੈ।

ਸੰਗੀਤ ਦੇ ਸਾਜ਼ਾਂ ਵਿਚੋਂ ਸ਼ਹਿਨਾਈ, ਤੁਰਹੀ, ਸਿਤਾਰ, ਢੋਲ, ਨਫ਼ੀਰੀ, ਤੂਤੀਆਂ, ਢੱਡ, ਨਗਾਰਾ, ਦੁਨਕਰਾ (ਤਾਂਬੇ ਦੀ ਥਾਲੀ) ਆਦਿਕ ਦਾ ਨਾਂ ਸਾਨੂੰ ਇਸ ਯਾਤ੍ਰਾ-ਬ੍ਰਿਤਾਂਤ ਅੰਦਰ ਪੜ੍ਹਨ ਲਈ ਮਿਲਦਾ ਹੈ।

ਇਸ ਦੇ ਨਾਲ ਹੀ ਸ਼ਿਲਪ-ਕਲਾ (ਦਸਤਕਾਰੀ) ਦੇ ਕੁਝ ਸੁਹਣੇ ਚਿਤ੍ਰ ਵੀ ਇਬਨ-ਬਤੂਤਾ ਦੇ ਯਾਤ੍ਰਾ-ਬ੍ਰਿਤਾਂਤ ਅੰਦਰ ਦਿਸਦੇ ਹਨ। ਮੀਨਾਕਾਰੀ, ਪੱਚੀਕਾਰੀ, ਕਢਾਈ, ਰੇਸ਼ਮੀ, ਊਨੀ ਅਤੇ ਸੂਤੀ ਕਪੜੇ ਦੀ ਬੁਣਤਰ, ਜ਼ੱਰੀ ਦਾ ਕੰਮ-ਆਦਿਕ ਸਬੰਧੀ ਅਣਗਿਣਤ ਉਦਾਹਰਣ ਇਸ ਵਿਚ ਮਿਲਦੇ ਹਨ। ਵਿਸ਼ੇਸ਼ ਰੂਪ ਵਿਚ ਉਸ ਵੇਲੇ ਦੀਆਂ ਦਸਤਕਾਰੀਆਂ ਲਕੜੀ, ਬਾਂਸ ਨਾਰੀ-ਅਲ ਆਦਿਕ ਤੇ ਨਿਰਭਰ ਸਨ।

ਇਸ ਤਰ੍ਹਾਂ ਤੁਗ਼ਲਕ ਕਾਲ ਦੇ ਭਾਰਤ ਦੀ ਕਲਾ-ਸੰਬੰਧੀ ਜੋ ਕੁਝ ਜਾਣਕਾਰੀ ਇਬਨ-ਬਤੂਤਾ ਦੀ ਭਾਰਤ-ਯਾਤ੍ਰਾ ਦੇ ਬ੍ਰਿਤਾਂਤ ਰਾਹੀਂ ਮਿਲਦੀ ਹੈ, ਉਹ ਕੇਵਲ ਅੰਸ਼ ਰੂਪ ਵਿਚ ਅਤੇ ਪ੍ਰਸੰਗ-ਵਸ਼ ਹੀ ਹੈ। ਜੇ ਇਬਨ-ਬਤੂਤਾ ਨੇ ਇਸ ਪਾਸੇ ਕੁਝ ਵਿਸ਼ੇਸ਼ ਧਿਆਨ ਦਿੱਤਾ ਹੁੰਦਾ ਤਾਂ ਸ਼ਾਇਦ ਅਸੀਂ ਹੋਰ ਸਾਜ਼ਾਂ ਦੀ ਝਲਕ ਵੀ ਵੇਖ ਸਕਦੇ।

## ਇਤਿਹਾਸਕ ਚਰਿਤ੍ਰ

ਆਪਣੇ ਜ਼ਮਾਨੇ ਵਿਚ ਇਬਨ-ਬਤੂਤਾ ਨੇ ਆਪਣੀ ਦੇਸ਼-ਦੇਸ਼ ਦੀ ਯਾਤ੍ਰਾ ਦਾ ਉਦੇਸ਼ ਭਾਵੇਂ ਆਪਣਾ ਮਨੋਰੰਜਨ ਜਾਂ ਜਾਣਕਾਰੀ ਵਿਚ ਵਾਧਾ ਸਮਝਦੇ ਹੀ ਆਪਣੀ ਉਮਰ ਦੇ ਕਈ ਸਾਲ ਇਸ ਵਿਚ ਲਾਏ ਹੋਣਗੇ ਪਰ ਅਜ ਉਸ ਦਾ ਯਾਤ੍ਰਾ-ਬ੍ਰਿਤਾਂਤ ਸੰਸਾਰ ਦੇ ਇਤਿਹਾਸ ਦਾ ਇਕ ਚਾਨਣ ਮੁਨਾਰਾ ਬਣ ਚੁਕਾ ਹੈ। ਉਸਦਾ ਯਾਤ੍ਰਾ-ਬ੍ਰਿਤਾਂਤ ਜਿੱਥੇ ਇਕ ਰੋਚਕ ਸੈਰ ਦਾ ਅਨੰਦ ਦੇਣ ਵਾਲਾ ਹੈ, ਨਵੀਆਂ-ਨਵੀਆਂ ਅਨੋਖੀਆਂ ਗੱਲਾਂ ਦੀ ਜਾਣਕਾਰੀ ਦੇਣ ਵਾਲਾ ਹੈ ਅਤੇ ਕਈ ਕੁਤੂਹਲ ਅਤੇ ਉਤਸ਼ਾਹ ਵਧਾਉਣ ਵਾਲੀਆਂ ਮਜ਼ੇਦਾਰ ਘਟਨਾਵਾਂ ਸਾਡੇ ਸਨਮੁੱਖ ਰੱਖਦਾ ਹੈ, ਓਥੇ ਉਸ ਵਿਚ ਕੁਝ ਇਤਿਹਾਸਕ ਪ੍ਰਾਂਤਾਂ ਦੇ ਵਿਅਕਤੀਗਤ ਅਤੇ ਸਮਾਜਕ ਜੀਵਨ ਦੀ ਰੂਪਰੇਖਾ ਵੀ ਇਤਨੀ ਸਾਫ਼ ਹੈ ਕਿ ਇਕ-ਇਕ ਪਾਤਰ ਨੂੰ ਅਧਾਰ ਬਣਾਕੇ ਬਹੁਤ ਕੁਝ ਲਿਖਿਆ ਜਾ ਸਕਦਾ ਹੈ।

ਇਬਨ-ਬਤੂਤਾ ਨੇ ਆਪਣੀ ਜਾਣਕਾਰੀ ਵਿਚ ਆਉਣ ਵਾਲੇ ਸਭ ਇਸਤ੍ਰੀ-ਪੁਰਖਾਂ ਦਾ ਤਤਕਾਲੀਨ ਅਤੇ ਪਿਛਲਾ ਜੀਵਨ ਤਾਂ ਦੱਸਿਆ ਹੀ ਹੈ, ਅਵਸਰ ਮਿਲਣ ਤੇ ਉਸਨੇ ਉਨ੍ਹਾਂ ਦੇ ਪੂਰਵਜਾਂ ਦਾ ਬ੍ਰਿਤਾਂਤ ਵੀ, ਜੋ ਕੁਝ ਉਸਨੂੰ ਕਿਧਰੋਂ ਪਤਾ ਲਗਿਆ, ਆਪਣੇ ਵਲੋਂ ਬਿਨਾਂ ਕਿਸੇ ਲੱਗ-ਲਵੇੜ ਦੇ ਲਿਖ ਦਿੱਤਾ ਹੈ। ਉਸ ਵਲੋਂ ਵਰਣਨ ਕੀਤੇ ਗਏ ਪ੍ਰਾਂਤਾਂ ਦੀ ਗਿਣਤੀ ਕੋਈ ਸੌ ਤਕ ਜਾ ਪੁਜਦੀ ਹੈ, ਜਿਨ੍ਹਾਂ ਵਿਚੋਂ ਪਰਮੁੱਖ ਹਨ–ਸੁਲਤਾਨ ਗਿਆਸੁੱਦੀਨ-ਮੁਹੰਮਦ ਤੁਗਲਕ ਚੰਗੇਜ਼ ਖ਼ਾਨ, ਅਲਾ-ਉਲ-ਮੁਲਕ ਕਿਵਾਮੁੱਦੀਨ, ਕਬਾਲੁੱਦੀਨ, ਅਬਦੁੱਲਾ ਅਲਗਾਰੀ, ਇਮਾਮ ਰੁੱਕਨੁੱਦੀਨ, ਖ਼ੁਸਰਵਖ਼ਾਨ, ਸ਼ਮਸੁੱਦੀਨ, ਨਿਜ਼ਾਮੁੱਦੀਨ ਬਦਾਯੂਨੀ, ਨਾਸਿਰੁੱਦੀਨ ਸੈਫ਼ੁੱਦੀਨ ਗੁਦਾ, ਸ਼ੇਖ ਸ਼ਿਹਾਬੁੱ-ਦੀਨ, ਬਹਾਦੁਰ ਬੂਗ਼, ਕਿਸ਼ਲੂਖ਼ਾਨ, ਬਲਬਨ, ਜਲਾਲੁੱਦੀਨ ਹਲਾਜੂਨ, ਸ਼ਰੀਫ ਇਬ੍ਰਾਹੀਮ, ਏਨ-ਉਲ-ਮੁਲਕ, ਬੰਜੀ ਤਾਤਾਰ, ਸ਼ਾਹ ਅਫ਼ਗਾਨ, ਅਮੀਰ ਬਖ਼ਤ, ਮਲਿਕ ਮਲ, ਰਾਜਾ ਰਾਪਰੀ, ਬਦੂ ਹਬਸ਼ੀ, ਸੁਲਤਾਨਾ ਰਜ਼ੀਆ, ਕਾਜ਼ੀ ਜਲਾਲੁੱਦੀਨ, ਸੁਲਤਾਨ ਜਮਾਲੁੱਦੀਨ, ਰਾਜਾ ਵਾਸਦੇਵ, ਕਰਜ਼ਾਕੇਵਲ, ਰਾਜਾ ਸਾਮਰੀ ਗਾਇਕਪੀਲਾ ਆਰਿਆ ਚਕਰਵਰਤੀ ਗ਼ਿਆਸੁੱਦੀਨ ਦਾਮਗ਼ਾਨੀ, ਸ਼ੇਖ਼ ਜਲਾਲੁੱਦੀਨ ਤਬਰੇਜ਼ੀ ਆਦਿਕ।

ਇਨ੍ਹਾਂ ਤੋਂ ਹੋਰ ਇਤਿਹਾਸਕ ਪ੍ਰਾਂਤਾਂ ਦਾ ਜਿੰਨਾ ਜੀਵਨ-ਇਤਿਹਾਸ ਅਤੇ ਚਰਿਤ੍ਰ ਇਬਨ-ਬਤੂਤਾ ਨੂੰ ਮਲੂਮ ਹੋ ਸਕਿਆ, ਉਸ ਨੇ ਲਿਖ ਦਿੱਤਾ ਹੈ। ਵਿਸ਼ੇਸ਼ਤਾ ਇਹ ਹੈ ਕਿ ਕਿਸੇ ਇਕ ਵੀ ਪਾਤ੍ਰ ਦੇ ਸੰਬੰਧ ਵਿਚ ਇਬਨ-ਬਤੂਤਾ ਦੀ ਕੋਈ ਨਿਜੀ ਪੂਰਵ-ਧਾਰਨਾ ਬਣੀ ਹੋਈ ਨਹੀਂ ਹੈ। ਉਸਨੇ ਉਨ੍ਹਾਂ ਦੇ ਜੀਵਨ ਦੇ ਉਜਲੇ ਤੇ ਕਾਲੇ-ਦੋਵੇਂ ਪੱਖਾਂ ਤੇ ਚਾਨਣਾ ਪਾਣ ਦਾ ਜਤਨ ਕੀਤਾ ਹੈ। ਕਿਸੇ ਦੀ ਕੰਜੂਸੀ ਦੀਆਂ ਘਟਨਾਵਾਂ ਜੇ ਉਸਨੇ ਵਿਸਥਾਰ ਨਾਲ ਦੱਸੀਆਂ ਹਨ ਤਾਂ ਉਸਦੀ ਮਹਾਨਤਾ ਤੇ ਵੀ ਪਰਦਾ ਨਹੀਂ ਪਾਇਆ। ਜੇ ਕਿਸੇ ਦੀ ਮੂਰਖਤਾ ਦੇ ਉਸਨੇ ਅਣਗਿਣਤ ਉਦਾਹਰਣ ਦਿੱਤੇ ਹਨ ਤਾਂ ਜੇ ਕੋਈ ਉਸ ਦਾ ਗੁਣ ਹੈ, ਉਹ ਵੀ ਅੱਖਾਂ-ਓਹਲੇ ਨਹੀਂ ਰਹਿਣ ਦਿੱਤਾ ਗਿਆ। ਅਨੇਕ ਸ਼ਾਸਕਾਂ ਦੀ ਨਿਰਦੈਤਾ, ਅਤਿਆਚਾਰ ਅਤੇ ਨੀਚਤਾ-ਭਰੀਆਂ ਘਟਨਾਵਾਂ ਦੇ ਨਾਲ-ਨਾਲ ਉਸ ਦਾ ਨਿਆਂ-ਪ੍ਰੇਮ, ਦਯਾ-ਦਾਨ, ਯੁੱਧ-ਕਰਮ ਅਤੇ ਧਰਮ-ਪ੍ਰੇਮ ਵੀ ਉਸਨੇ ਜ਼ਰੂਰ ਦਰਸਾਇਆ ਹੈ।

ਏਥੇ ਨਾ ਤਾਂ ਉਨ੍ਹਾਂ ਸਭ ਪਾਤ੍ਰਾਂ ਦੀਆਂ ਚਰਿਤ੍ਰ-ਸੰਬੰਧੀ ਵਿਸ਼ੇਸ਼ਤਾਵਾਂ ਦਾ ਵੇਰਵਾ ਦੇਣ ਦੀ ਥਾਂ ਹੀ ਹੈ ਅਤੇ ਨਾ ਹੀ ਕੋਈ ਲੋੜ ਹੈ। ਇਬਨ-ਬਤੂਤਾ ਜਿਸ ਸ਼ਾਸਕ ਦੇ ਸ਼ਾਸਨ ਕਾਲ ਵਿਚ ਏਥੇ ਆਇਆ ਸੀ; ਮੋਟੇ ਤੌਰ ਤੇ ਉਸਦੇ ਜੀਵਨ-ਚਰਿਤ੍ਰ ਦਾ ਹੀ ਥੋੜਾ-ਬਹੁਤ ਮਹੱਤਵ ਹੋ ਸਕਦਾ ਹੈ। ਵਾਸਤਵ ਵਿਚ ਇਬਨ-ਬਤੂਤਾ ਨੇ ਤਤਕਾਲੀਨ ਸੁਲਤਾਨ ਮੁਹੰਮਦ ਬਿਨ-ਤੁਗ਼ਲਕ ਦੇ ਚਰਿਤ੍ਰ ਦਾ ਗੰਭੀਰ ਅਧਿਐਨ ਕੀਤਾ ਸੀ। ਸੁਲਤਾਨ ਵਲੋਂ ਉਸ ਨੂੰ ਵਿਸ਼ੇਸ਼ ਉਤਸ਼ਾਹ ਮਿਲਦਾ ਰਹਿੰਦਾ ਸੀ। ਇਬਨ-ਬਤੂਤਾ ਵਲੋਂ ਦਿੱਤੇ ਗਏ ਵੇਰਵੇ ਰਾਹੀਂ ਪਤਾ ਲਗਦਾ ਹੈ ਕਿ ਕਿਸ ਤਰ੍ਹਾਂ ਸੁਲਤਾਨ ਮੁਹੰਮਦ ਬਿਨ-ਤੁਗ਼ਲਕ ਵਿਦੇਸ਼ੀਆਂ ਦਾ ਸਨਮਾਨ ਕਰਦਾ ਸੀ। ਉਹ ਜੋਗੀਆਂ ਦਾ ਸ਼ਰਧਾਲੂ ਅਤੇ ਉਨ੍ਹਾਂ ਦੇ ਚਮਤਕਾਰਾਂ ਵਿਚ ਰੁਚੀ ਰੱਖਣ ਵਾਲਾ ਸੀ। ਨਾਲ ਹੀ ਇਬਨ-ਬਤੂਤਾ ਨੇ ਉਸਦੇ ਨਿਆਂ-ਪ੍ਰੇਮ ਦੇ ਕਈ ਉਦਾਹਰਣ ਦਿੱਤੇ ਹਨ। ਏਥੋਂ ਤੀਕ ਕਿ ਉਹ ਆਪਣੇ ਸਬੰਧੀਆਂ ਅਤੇ ਉੱਚੇ-ਉੱਚੇ ਅਧਿਕਾਰੀਆਂ ਨੂੰ ਵੀ ਨਹੀਂ ਬਖ਼ਸ਼ਦਾ ਸੀ। ਇਸਦਾ ਪੂਰਾ ਵੇਰਵਾ ਰਾਜਨੀਤੀ ਦੀ ਪੜਚੋਲ

ਕਰਦੇ ਹੋਏ ਦਿੱਤਾ ਜਾ ਚੁੱਕਿਆ ਹੈ।

ਇਸ ਦੇ ਉਲਟ ਇਬਨ-ਬਤੂਤਾ ਨੇ ਇਹ ਵੀ ਸਪਸ਼ਟ ਕਰ ਦਿੱਤਾ ਹੈ ਕਿ ਇਹ ਸੁਲਤਾਨ ਵਹਿਮੀ, ਅਤਿਆਚਾਰੀ ਅਤੇ ਨਿਰਦਈ ਵੀ ਸੀ। ਉਹ ਆਪ ਸੁਲਤਾਨ ਦੇ ਚਰਿਤ੍ਰ ਦੀਆਂ ਆਪੋ ਵਿਚ ਵਿਰੋਧੀ ਇਨ੍ਹਾਂ ਗੱਲਾਂ ਨੂੰ ਵੇਖ ਕੇ ਹੈਰਾਨ ਸੀ। ਕਈ ਹੋਰ ਚਰਿਤ੍ਰ ਵੀ ਅਜਿਹੇ ਹਨ ਜਿਹੜੇ ਪਾਠਕਾਂ ਨੂੰ ਪ੍ਰਭਾਵਤ ਕਰਦੇ ਹਨ। ਕਈ ਸ਼ੇਖ਼ਾਂ ਦੀ ਮਹਾਨਤਾ, ਧਰਮ ਅਤੇ ਮਨੁੱਖ-ਸੇਵਾ, ਕਈ ਰਾਜਿਆਂ ਦੀ ਵੀਰਤਾ ਅਤੇ ਤਿਆਗ-ਭਾਵਨਾ, ਕਈ ਯੋਧਿਆਂ ਦੀ ਯੁੱਧ-ਕੁਸ਼ਲਤਾ, ਕੁਝ ਸਾਧ-ਸੰਤਾਂ ਦੀ ਵੈਰਾਗ-ਭਾਵਨਾ ਅਤੇ ਕਈ ਦਾਸ-ਦਾਸੀਆਂ ਦੀ ਸਵਾਮੀ ਭਗਤੀ ਆਦਿਕ ਅਜਿਹੀਆਂ ਵਿਸ਼ੇਸ਼ਤਾਵਾਂ ਹਨ ਜਿਹੜੀਆਂ ਸਾਡੇ ਮਨ ਤੇ ਅਮਿਟ ਨਿਸ਼ਾਨ ਛੱਡਣ ਵਾਲੀਆਂ ਹਨ।

## ਉਪਸੰਘਾਰ

ਵਾਸਤਵ ਵਿਚ ਇਬਨ-ਬਤੂਤਾ ਦੀ ਭਾਰਤ ਯਾਤ੍ਰਾ ਦਾ ਬ੍ਰਿਤਾਂਤ ਇਕ ਕੋਰਾ ਵੇਰਵਾ ਮਾਤ੍ਰ ਨਾ ਹੋ ਕੇ ਆਪਣੇ ਵੇਲੇ ਦੇ ਇਤਿਹਾਸ ਦੀ ਜੀਂਦੀ ਜਾਗਦੀ ਤਸਵੀਰ ਹੈ। ਇਸ ਵਿਚ ਅੱਜ ਤੋਂ ਸੱਤ ਸੌ ਸਾਲ ਪਹਿਲਾਂ ਦੇ ਭਾਰਤ ਦਾ ਰੂਪ ਵੇਖਕੇ ਸਾਡੇ ਦੇਸ਼ਵਾਸੀ ਅਜ ਵੀ ਬਹੁਤ ਕੁਝ ਜਾਣ ਸਕਦੇ ਹਨ। ਜੇ ਉਹ ਚਾਹੁਣ ਤਾਂ ਇਸ ਤੋਂ ਕੁਝ ਭੁਲਾਕੇ ਅਤੇ ਕੁਝ ਸਿਖ ਕੇ ਆਪਣੇ ਅਤੇ ਭਾਰਤੀ ਸਮਾਜ ਦੇ ਜੀਵਨ ਵਿਚ ਵਧੇਰੇ ਨਵੀਨਤਾ ਲਿਆ ਸਕਦੇ ਹਨ।

ਸਾਡਾ ਵਿਸ਼ਵਾਸ ਹੈ ਕਿ ਪਾਠਕ ਅਤੀਤ ਦੇ ਇਸ ਸਾਗਰ 'ਚੋਂ ਅਨੇਕ ਮੋਤੀ ਲੱਭ ਸਕਣਗੇ।

ਦਿਆਲੂ ਅਤੇ ਕ੍ਰਿਪਾਲੂ ਪਰਮਾਤਮਾ ਦੇ ਨਾਂ ਤੇ

ਸਾਡੇ ਮਾਨਯੋਗ ਹਜ਼ਰਤ ਮੁਹੰਮਦ, ਉਨ੍ਹਾਂ ਦੇ ਵੰਸ਼ਜਾਂ
ਅਤੇ ਦੋਸਤਾਂ ਨੂੰ ਪਰਮਾਤਮਾ ਸ਼ਾਂਤੀ
ਪ੍ਰਦਾਨ ਕਰੇ ।

—o—

ਹੇਠਾਂ ਲਿਖਿਆ ਬ੍ਰਿਤਾਂਤ ਲਵਾਤ ਕੁਲ ਦੇ ਵੰਸ਼ਜ, ਤਾਂਜੀਰ ਨਿਵਾਸੀ
ਸ਼ੇਖ਼ ਅਬੂ ਅਬਦੁੱਲਾ ਮੁਹੰਮਦ ਬਿਨ ਅਬਦੁੱਲਾ ਬਿਨ
ਮੁਹੰਮਦ ਬਿਨ ਇਬ੍ਰਾਹੀਮ ਦਾ ਹੈ,
ਜਿਹੜਾ ਇਬਨ ਬਤੂਤਾ ਦੇ
ਨਾਂ ਨਾਲ ਪ੍ਰਸਿੱਧ ਹੈ ।

ਪਰਮਾਤਮਾ ਉਸ ਤੇ ਦਇਆ ਕਰੇ ।

ਮੁਹੱਰਮ[1] ਸੰਨ, 34 ਹਿਜਰੀ[2] ਦੀ ਪਹਿਲੀ ਤਰੀਖ਼[3] ਨੂੰ ਅਸੀਂ ਸਿੰਧ[4] ਨਦੀ ਤੇ ਪੁੱਜੇ। ਇਹ ਬੰਜਾਬ (ਪੰਜਾਬ)[5] ਦੇ ਨਾਂ ਨਾਲ ਪ੍ਰਸਿੱਧ ਹੈ। ਜਿਸਦਾ ਅਰਥ ਹੈ "ਪੰਜ ਨਦੀਆਂ"। ਇਹ ਨਦੀ

---

1. ਮੁਹੱਰਮ–

ਇਸਲਾਮੀ ਸਾਲ ਦੇ ਪਹਿਲੇ ਮਹੀਨੇ ਦਾ ਨਾਉਂ 'ਮੁਹੱਰਮ,' ਹੈ। ਇਸ ਮਹੀਨੇ ਦੇ ਪਹਿਲੇ ਦਸ ਦਿਨਾਂ ਅੰਦਰ ਹਜ਼ਰਤ ਇਮਾਮ ਹੁਸੈਨ ਦੇ ਬਲੀਦਾਨ ਦੀ ਯਾਦ ਵਿੱਚ ਸੋਗ ਮਨਾਇਆ ਜਾਂਦਾ ਹੈ।

ਵੇਖੋ–Dictionary of Islam p. 407-417; Ency. of Islam III, p. 698-99.

2. ਮੁਹੱਰਮ 734 ਹਿਜਰੀ–

ਅਰਥਾਤ 12 ਸਤੰਬਰ ਸੰਨ 1333 ਈ.

3. ਹਿਜਰੀ ਸੰਨ–

ਹਿਜਰਤ, ਅਰਥਾਤ ਹਜ਼ਰਤ ਮੁਹੰਮਦ ਦੇ ਮੱਕਾ ਛੱਡ ਕੇ ਮਦੀਨੇ ਜਾਣ ਦੀ ਯਾਦ ਵਿੱਚ ਚਾਲੂ ਕੀਤੇ ਗਏ ਸੰਮਤ ਨੂੰ ਹਿਜਰੀ ਸੰਨ ਆਖਦੇ ਹਨ। ਆਮ-ਤੌਰ ਤੇ ਇਸ ਘਟਨਾ ਦੀ ਮਿਤੀ 20 ਸਤੰਬਰ ਸੰਨ 622 ਈ: ਮੰਨੀ ਜਾਂਦੀ ਹੈ।

ਵੇਖੋ–Ency. of Islam II, p. 202, 203; Dictionary of Islam, p. 174-75.

4. ਸਿੰਧ–

ਸੰਸਕ੍ਰਿਤ ਵਿੱਚ 'ਸਿੰਧ,' ਦਾ ਅਰਥ ਵਿਸ਼ਾਲ ਨਦੀ ਹੈ। ਜਿਵੇਂ ਕਿ ਮੰਨਿਆ ਜਾਂਦਾ ਹੈ, ਆਰੀਆ ਲੋਕੀ ਜਦ ਪਹਿਲਾਂ ਪਹਿਲ ਪੱਛਮੀ ਰਸਤੇ ਤੋਂ ਭਾਰਤ ਅੰਦਰ ਦਾਖ਼ਲ ਹੋਏ ਤਾਂ ਜਿਹੜੀ ਪਹਿਲੀ ਵਿਸ਼ਾਲ ਨਦੀ ਉਨ੍ਹਾਂ ਨੇ ਵੇਖੀ, ਉਸ ਦਾ ਨਾਉਂ 'ਸਿੰਧ' ਰਖਿਆ। ਸਿੰਧ-ਪਾਰ ਦੇ ਦੇਸ ਨੂੰ ਵੀ "ਸਿੰਧ' ਹੀ ਆਖਿਆ ਗਿਆ। ਇਸੇ ਲਈ ਇਸ ਦੇਸ਼ ਦੇ ਵਾਸੀ ਹਿੰਦੂ ਕਹਿਲਾਏ। ਫ਼ਾਰਸੀ ਅੰਦਰ ਸੰਸਕ੍ਰਿਤ 'ਸ' ਦੀ ਥਾਂ ਤੇ ,ਹ' ਦੀ ਵਰਤੋਂ ਹੋਈ ਹੈ। ਇਸ ਲਈ "ਸਿੰਧ' ਵਾਸਤੇ 'ਹਿੰਦ', ਸ਼ਬਦ ਚਲ ਪਿਆ। ਇਸੇ ਫ਼ਾਰਸੀ ਸ਼ਬਦ ਨੂੰ ਯੂਨਾਨ ਨੇ ਅਤੇ ਯੂਨਾਨ ਤੋਂ ਰੋਮ ਵਾਲਿਆਂ ਨੇ ਅਪਣਾਇਆ। ਸਿੰਧ ਦੇਸ਼ ਨੂੰ ਹੀ ਸਿੰਧੀਆਂ ਜਾਂ ਹਿੰਦੀਆਂ ਅਤੇ ਮਗਰੋਂ ਇੰਡੀਆ ਆਖਿਆ ਗਿਆ।

ਵੇਖੋ–Ency. of India, p. 394

5. (ਬੰਜਾਬ) ਪੰਜਾਬ–ਪੰਜਾਪ ਅਰਥਾਤ ਪੰਜਾਬ

(1) ਅਰਬੀ ਵਿਚ 'ਪ' ਲਈ 'ਬ' ਦੀ ਵਰਤੋਂ ਹੁੰਦੀ ਹੈ। ਜਿਵੇਂ-ਪਾਲਮ-ਬਾਲਮ।

(2) ਇਬਨ-ਬਤੂਤਾ ਦੇ ਯਾਤ੍ਰਾ-ਬ੍ਰਿਤਾਂਤ ਦੇ ਪਹਿਲੇ ਹਿੱਸੇ ਦੇ ਅਖ਼ੀਰ ਵਿੱਚ ਪੰਜਾਬ ਦਾ ਅਰਥ ਇਸ ਤਰ੍ਹਾਂ ਦਿੱਤਾ ਗਿਆ ਹੈ।

ਬੰਜਾਬ (ਪੰਜਾਬ) ਅਤੇ ਉਹ ਸਿੰਧੂ ਨਦੀ ਹੈ।" (ਟੋਹੇਲਾ ਭਾਗ 1, ਸਫ਼ਾ 255)

(ਬਾਕੀ ਵੇਖੋ ਸਫ਼ਾ 62 ਤੇ)

ਸੰਸਾਰ ਦੀਆਂ ਬਹੁਤ ਵੱਡੀਆਂ ਨਦੀਆਂ ਵਿਚੋਂ ਹੈ। ਗਰਮੀ ਦੀ ਰੁੱਤ ਵਿਚ ਇਥੇ ਹੜ੍ਹ ਆ ਜਾਂਦਾ ਹੈ ਅਤੇ ਏਥੋਂ ਦੇ ਲੋਕੀਂ ਹੜ੍ਹ ਮਗਰੋਂ ਉਸੇ ਤਰ੍ਹਾਂ ਖੇਤੀਬਾੜੀ ਕਰਦੇ ਹਨ, ਜਿਵੇਂ ਮਿਸਰ[1] ਦੇ ਲੋਕੀ ਨੀਲ[2] ਨਦੀ ਵਿਚ ਹੜ੍ਹ ਆਉਣ ਮਗਰੋਂ। ਇਸੇ ਨਦੀ ਤੋਂ ਹਿੰਦ ਅਤੇ ਸਿੰਧ[3] ਦੇ ਮਹਾਨ

---

(3) ਬਦਾਯੂਨੀ ਨੇ "ਪੰਜਾਬ' ਦੀ ਵਰਤੋਂ ਇਸ ਪ੍ਰਕਾਰ ਕੀਤੀ ਹੈ-ਨਾਸਿਰੁੱਦੀਨ ਕਬਾਚਾ ਜਦ ਸਿੰਧੂ ਨਦੀ ਅੰਦਰ ਡੁਬ ਕੇ ਮਰ ਗਿਆ ਤਾਂ ਉਹ ਲਿਖਦਾ ਹੈ–

'ਨਾਸਿਰੁੱਦੀਨ ਪੰਜਾਬ, ਗ਼ਰਕੇ ਬਹਰੇ ਫ਼ਨਾ ਗਸ਼ਤ" ਅਰਥਾਤ ਨਾਸਿਰੁੱਦੀਨ ਕਬਾਚਾ ਪੰਜਾਬ (ਸਿੰਧ) ਵਿੱਚ ਡੁਬ ਕੇ ਮਰ ਗਿਆ।

ਵੇਖੋ-ਮੁੰਤਖ਼ਬ-ਉਤ-ਤਵਾਰੀਖ਼-ਬਦਾਯੂਨੀ, (ਫ਼ਾਰਸੀ ਸਫ਼ਾ 7)

(4) ਪੰਜਾਬ ਦਾ ਅਰਥ ਪੰਜ ਨਦੀਆਂ ਦਾ ਦੇਸ਼ ਵੀ ਕੀਤਾ ਜਾਂਦਾ ਹੈ। ਜਿਵੇਂ ਪੰਜ ਆਬ, ਅਰਥਾਤ ਪੰਜ ਪਾਣੀ (ਦਰਿਆ)। ਇਸ ਤਰ੍ਹਾਂ ਜਿਹਲਮ, ਝਨਾਂ (ਰਨਾਬ) ਰਾਵੀ, ਬਿਆਸ ਅਤੇ ਸਤਲੁਜ ਰਾਹੀਂ ਸਿੰਜੇ ਜਾਣ ਵਾਲੇ ਪ੍ਰਦੇਸ਼ ਨੂੰ ਪੰਜਾਬ ਆਖਿਆ ਜਾਂਦਾ ਹੈ।

ਵੇਖੋ–Panjab, Ency. of India III, p. 716-727 punjab (Panjab); Imp. Gaz. of India vol. 20. p.245-394.

1. ਮਿਸਰ–

ਅਫ਼ਰੀਕਾ ਦੀ ਉੱਤਰ-ਪੂਰਬੀ ਸੀਮਾ ਤੇ ਇੱਕ ਦੇਸ਼। ਇਹ ਉੱਤਰ ਵਲੋਂ ਭੂਮੱਧ ਸਾਗਰ ਤੋਂ, ਪੂਰਬ ਵਲੋਂ ਲਾਲ-ਸਾਗਰ ਤੋਂ, ਦੱਖਣ ਵਿਚ ਸੂਡਾਨ ਅਤੇ ਪੱਛਮ ਵਲ ਲਾਬਿਆ ਤੋਂ ਘਿਰਿਆ ਹੋਇਆ ਹੈ।

ਵੇਖੋ–Ency. of Islam II. p. 22; Ency. Britainica VIII, p. 33.

2. ਨੀਲ ਨਦੀ–

ਅਫ਼ਰੀਕਾ ਦੀ ਪ੍ਰਸਿੱਧ ਨਦੀ। ਇਸ ਦੀ ਲੰਬਾਈ 4160 ਮੀਲ ਹੈ। ਸ਼ਾਇਦ ਇਹ ਦੁਨੀਆ ਦੀ ਸਭ ਤੋਂ ਵੱਡੀ ਨਦੀ ਹੈ। ਸੰਸਾਰ ਵਿਚ ਪਹਿਲਾਂ ਸਭ ਤੋਂ ਵੱਡੀ ਮੰਨੀ ਜਾਣ ਵਾਲੀ ਨਦੀ ਮਿੱਸੀ-ਸਿੱਪੀ ਦੀ ਲੰਬਾਈ 3891 ਮੀਲ ਹੈ। ਇਸੇ ਤਰ੍ਹਾਂ ਹੋ ਸਕਦਾ ਹੈ ਜੁ ਅਮੇਜ਼ਨ ਦੀ ਲੰਬਾਈ 4000 ਮੀਲ ਤੋਂ ਕੁਝ ਵਧ ਹੋਵੇ। ਮਿਸਰ ਤੋਂ ਛੁਟ ਨੀਲ ਨਦੀ, ਯੁਗੰਡਾ, ਕੀਨਿਯਾ, ਤਾਂਗਾਨੀਕਾ, ਸੂਡਾਨ, ਏਥਿਓਪਿਆ ਆਦਿਕ ਕਈ ਦੇਸ਼ਾਂ ਵਿੱਚੋਂ ਹੋ ਕੇ ਵਹਿੰਦੀ ਹੈ।

ਇਸ ਨਦੀ ਦੀ ਮੁੱਖ ਵਿਸ਼ੇਸ਼ਤਾ ਇਸ ਦਾ ਹੜ੍ਹ ਹੈ। ਮਿਸਰ ਅੰਦਰ ਇਸ ਦੇ ਦਾਖ਼ਲ ਹੋਣ ਦੀ ਥਾਂ, ਹਲਫ਼ਾਵਾਦੀ ਦੇ ਕੋਲ, ਇਹ ਨਦੀ ਜੂਨ ਦੇ ਮਹੀਨੇ ਵਿਚ ਵਧਣਾ ਸ਼ੁਰੂ ਕਰ ਦੇਂਦੀ ਹੈ। ਸਤੰਬਰ ਮਹੀਨੇ ਦੇ ਸ਼ੁਰੂ ਵਿਚ ਇਹ ਜ਼ੋਰਾਂ ਤੇ ਹੁੰਦੀ ਹੈ। ਫਿਰ ਇਹ ਹੌਲੇ-ਹੌਲੇ ਘਟਣ ਲਗ ਪੈਂਦੀ ਹੈ। ਆਪਣੀ ਆਮ ਹਾਲਤ ਵਿਚ ਵੀ ਇਹ ਨਦੀ ਮਿਸਰ ਵਿਚ ਖੇਤੀ ਦੇ ਯੋਗ ਨਹੀਂ ਹੁੰਦੀ।

ਵੇਖੋ–Ency. Brit. XVI, p. 448—456.

3. ਹਿੰਦ ਅਤੇ ਸਿੰਧ–

ਅਲਬਾਰੂਨੀ ਨੇ ਹਿੰਦ ਅਤੇ ਸਿੰਦ (ਸਿੰਧ) ਦੀ ਵਿਆਖਿਆ ਕਰਦੇ ਹੋਏ ਲਿਖਿਆ ਹੈ ਜੁ ਸਿੰਧ ਪਰਦੇਸ਼ ਕੱਨੌਜ ਦੇ ਪੱਛਮ ਵਿੱਚ ਸਥਿਤ ਹੈ।

ਵੇਖੋ—ਅਲਬਾਰੂਨੀ ਦੀ ਤਹਕੀਕ ਮਾਲਿੱਲ-ਹਿੰਦ, ਸਫ਼ਾ 149.

ਸੁਲਤਾਨ[1] ਮੁਹੰਮਦ ਸ਼ਾਹ[2] ਦੀ ਰਾਜ-ਹੱਦ ਸ਼ੁਰੂ ਹੁੰਦੀ ਹੈ। ਜਦ ਅਸੀਂ ਇਸ ਨਦੀ ਤੇ ਪੁੱਜੇ ਤਾਂ ਸੂਚਨਾ ਅਧਿਕਾਰੀ ਜਿਹੜੇ ਇਸੇ ਕੰਮ ਲਈ ਰੱਖੇ ਗਏ ਸਨ, ਸਾਡੇ ਪਾਸ ਆਏ ਅਤੇ ਉਨ੍ਹਾਂ ਨੇ ਸਾਡੇ ਆਉਣ ਦੀ ਸੂਚਨਾ ਮੁਲਤਾਨ[3] ਸ਼ਹਿਰ ਦੇ ਹਾਕਮ ਕੁਤਬ-ਉਲ-ਮੁਲਕ ਤਕ ਪਹੁੰਚਾਈ। ਇਨ੍ਹਾਂ ਦਿਨਾਂ ਵਿਚ ਅਮੀਰ-ਉਲ-ਉਮਰਾ[4] (ਵੱਡਾ ਹਾਕਮ) "ਸਰ-ਤੇਜ਼" ਨਾਮੀ ਸੀ ਜਿਹੜਾ ਸੁਲਤਾਨ ਦਾ ਦਾਸ ਅਤੇ ਫੌਜ ਦਾ ਨਿਰੀਖਕ ਸੀ।

ਇਸਦੇ ਨਾਂ ਦਾ ਅਰਥ ਤਿੱਖੇ ਸਿਰ ਵਾਲਾ ('ਸਰ' ਅਰਥਾਤ ਸਿਰ ਅਤੇ 'ਤੇਜ਼' ਅਰਥਾਤ)

---

1. ਸੁਲਤਾਨ–

ਉਸ ਜ਼ਮਾਨੇ ਵਿਚ ਸੁਲਤਾਨ ਸ਼ਬਦ ਦੀ ਵਰਤੋਂ 'ਰਾਜਾ' ਜਾਂ ਰਾਜ-ਪ੍ਰਬੰਧਕ ਲਈ ਕੀਤੀ ਜਾਂਦੀ ਸੀ।

ਵੇਖੋ–ਇਸਲਾਮੀ-ਸ਼ਬਦਕੋਸ਼, ਸਫ਼ਾ 622।

ਕੁਰਾਨ ਅੰਦਰ ਇਸ ਸ਼ਬਦ ਦੀ ਵਰਤੋਂ ਸ਼ਕਤੀ, ਸੱਤਾ ਆਦਿਕ ਦੇ ਅਰਥ ਲਈ ਹੋਈ ਹੈ।

ਵੇਖੋ—ਸੂਰਾ 17, 35, ਸੂਰਾ ਆਦਿਕ, Dictionary of Islam, p. 622. Ency. of Islam IV, p. 543.

2. ਸੁਲਤਾਨ ਮੁਹੰਮਦ ਸ਼ਾਹ–

ਅਸਲੀ ਨਾਂ ਮੁਹੰਮਦ-ਬਿਨ-ਤੁਗ਼ਲੁਕ। ਇਸ ਨੇ ਸੰਨ 1325 ਈਸਵੀ ਤੋਂ 1351 ਤਕ ਰਾਜ ਕੀਤਾ। ਇਸ ਦੇ ਸ਼ਾਸਨ ਦਾ ਪਹਿਲਾ-ਅੱਧਾ ਸਮਾਂ ਬਹੁਤ ਹੀ ਚੰਗਾ ਅਤੇ ਮਗਰੋਂ ਦਾ ਅੱਧਾ ਸਮਾਂ ਬਹੁਤ ਹੀ ਭੈੜਾ ਸੀ। ਇਹ ਆਪ ਵਿਦਵਾਨ, ਗੁਣਵਾਨ, ਤੇਜ਼-ਬੁੱਧੀ ਵਾਲਾ, ਕਈ ਵਿਦਿਆਵਾਂ ਅਤੇ ਕਲਾਵਾਂ ਦਾ ਜਾਣੂ, ਕਵੀ ਅਤੇ ਲੇਖਕ ਵੀ ਸੀ। ਪਰ ਰਾਜਨੀਤਕ ਅਤੇ ਸਮਾਜਕ ਖੇਤ੍ਰ ਵਿਚ ਇਹ ਸਫਲ ਨਾ ਹੋਇਆ। ਆਪਣੀ ਰਾਜਧਾਨੀ ਨੂੰ ਦਿੱਲੀ ਤੋਂ ਦੇਵਗਿਰੀ ਵਿਚ ਬਦਲਣਾ ਅਤੇ ਸਾਰੇ ਦਿੱਲੀ-ਵਾਸੀਆਂ ਨੂੰ ਮੁੜ ਕੇ ਵਾਪਸ ਲਿਆਉਣ ਦੇ ਭਿਅੰਕਰ ਨਤੀਜਿਆਂ ਦੇ ਕਾਰਨ ਇਸ ਨੂੰ "ਮੂਰਖ ਬਾਦਸ਼ਾਹ" ਵੀ ਆਖਿਆ ਜਾਂਦਾ ਹੈ।

ਵੇਖੋ-ਭਾਰਤ ਦਾ ਇਤਿਹਾਸ, ਈਸ਼ਵਰੀ ਪ੍ਰਸਾਦ ਸਫ਼ਾ 204.

3. ਮੁਲਤਾਨ–

ਪੱਛਮੀ ਪੰਜਾਬ ਦਾ ਇਕ ਪਰਮੁਖ ਪੁਰਾਣਾ ਨਗਰ, ਜਿਹੜਾ (ਚਨਾਬ) ਦੇ ਨੇੜੇ, ਖੱਬੇ ਕੰਢੇ ਤੇ ਵਸਿਆ ਹੈ।

ਵੇਖੋ–Ency. of India III, p. 405.

4. ਅਮੀਰ-ਉਲ-ਉਮਰਾ (ਰਾਜਪਾਲ)–

'ਅਮੀਰ' ਦਾ ਅਰਥ ਸੈਨਾਪਤੀ, ਸ਼ਾਸਕ ਜਾਂ ਰਾਜਪਾਲ ਹੈ।

Ency. of Islam I A—B, p. 438.

ਅਮੀਰ=ਸ਼ਾਸਕ, ਸੈਨਾ-ਨਾਇਕ, ਸਭ ਤੋਂ ਉੱਚਾ ਅਧਿਕਾਰੀ, ਮਹਾਨ ਵਿਅਕਤੀ-ਇਸਲਾਮੀ ਦੇਸ਼ਾਂ ਦੇ ਕਈ ਪਦ-ਅਧਿਕਾਰ, ਇਸ ਵਿਚ ਆ ਜਾਂਦੇ ਹਨ। ਇਮਾਮ ਜਾਂ ਖ਼ਲੀਫ਼ਾ ਨੂੰ ਅਮੀਰ-ਉਲ-ਉਮਰਾ ਅਰਥਾਤ 'ਰਾਜਿਆਂ ਦਾ ਰਾਜਾ' ਆਖਿਆ ਜਾਂਦਾ ਸੀ।

ਵੇਖੋ–Dictionary of Islam, p. 14.

ਤਿੱਖਾ) ਹੈ। ਜਦ ਅਸੀਂ ਉਥੇ ਪੁੱਜੇ ਤਾਂ ਉਹ ਸਿੰਧ ਦੇ ਸ਼ਹਿਰ ਸੀਵਸਿਤਾਨ[1] ਵਿਚ ਸੀ। ਉਸ ਥਾਂ ਤੋਂ ਮੁਲਤਾਨ ਤਕ ਦਸ ਦਿਨ ਦਾ ਅਤੇ ਸਿੰਧ ਪ੍ਰਦੇਸ਼ ਤੋਂ ਸੁਲਤਾਨ ਦੀ ਰਾਜਧਾਨੀ (ਦੇਹਲੀ)[2] ਤਕ ਪੰਜਾਹ ਦਿਨ ਦਾ ਰਸਤਾ ਹੈ ਪਰ ਸਿੰਧ ਪ੍ਰਦੇਸ਼ ਤੋਂ ਜਦੋਂ ਸੂਚਨਾ-ਅਧਿਕਾਰੀ ਸੁਲਤਾਨ ਨੂੰ ਸੂਚਨਾ ਭੇਜਦੇ ਹਨ ਤਾਂ ਉਹ ਸੂਚਨਾ ਡਾਕ ਰਾਹੀਂ ਉਸਨੂੰ ਪੰਜਾਂ ਦਿਨਾਂ ਵਿਚ ਮਿਲ ਜਾਂਦੀ ਹੈ।

---

1. ਸੀਵਸਿਤਾਨ–

ਕਈ ਵਿਦਵਾਨਾਂ ਦਾ ਵਿਚਾਰ ਹੈ ਜੁ ਸੀਵਸਿਤਾਨ ਤੋਂ ਇਬਨ-ਬਤੂਤਾ ਦਾ ਮਤਲਬ 'ਸੇਹਵਾਨ' ਨਗਰ ਨਾਲ ਸੀ। ਸ਼ਾਇਦ ਇਹ ਸਿੰਧ ਦੇ ਲੜਕਾਨਾ ਜ਼ਿਲੇ ਵਿਚ ਇਕ ਨਗਰ ਸੀ। ਪਰ ਅਕਬਰ ਦੇ ਵੇਲੇ 'ਸੀਵਸਿਤਾਨ' ਅਤੇ 'ਸਹੇਵਾਨ', ਦੋ ਭਿੰਨ ਨਗਰਾਂ ਦੇ ਨਾਂ ਸੁਨ।

ਆਈਨੇ-ਅਕਬਰੀ ਅੰਦਰ ਅੱਬੁਲ-ਫ਼ਜ਼ਲ ਵੱਲੋਂ ਦਿੱਤਾ ਗਿਆ ਵੇਰਵਾ ਇਸ ਤਰ੍ਹਾਂ ਹੈ-

ਮੁਲਤਾਨ ਪ੍ਰਾਂਤ–ਫ਼ੀਰੋਜ਼ਪੁਰ ਤੋਂ ਸੀਵਸਿਤਾਨ–ਤਕ 403 ਕੋਹ ਦੀ ਦੂਰੀ ਹੈ।

ਭਾਗ–1, ਸਫ਼ਾ 549।

ਤਤਾ (ਠਠਾ) ਦੀ ਜਾਗੀਰ–ਉੱਤਰ ਵਿਚ ਕੁਝ ਪਹਾੜੀ ਕਤਾਰਾਂ ਹਨ। ਇਕ ਕੰਦਹਾਰ ਤਕ ਜਾਂਦੀ ਹੈ ਅਤੇ ਦੂਜੀ ਸਮੁੰਦਰ ਤੋਂ "ਕੋਹਯਾਰ" ਦੇ ਕਸਬੇ ਤਕ, ਜਿਸ ਨੂੰ ਰਾਮਤਾਰ (ਰਾਮਗੜ੍ਹ) ਆਖਦੇ ਸਨ, ਸੀਵਸਿਤਾਨ ਵਿਚ ਜਾ ਕੇ ਸਮਾਪਤ ਹੁੰਦੀ ਹੈ ਅਤੇ ਉਸ ਥਾਂ ਨੂੰ ਲੱਖੀ ਦਾ ਨਾਉਂ ਦਿੱਤਾ ਗਿਆ ਹੈ। ਉਥੇ ਬਲੋਚ ਕਬੀਲਿਆਂ ਦੀ ਬਹੁਤ ਸੈਨਾ ਹੈ ਅਤੇ ਉਨ੍ਹਾਂ ਨੂੰ ਕਲਮਾਨੀ ਆਖਿਆ ਜਾਂਦਾ ਹੈ। ਵੀਹ ਹਜ਼ਾਰ ਘਰ ਹਨ। ਉਨ੍ਹਾਂ ਵਿਚੋਂ ਇਕ-ਹਜ਼ਾਰ ਘੁੜਸਵਾਰ ਹਨ। ਉਥੋਂ ਵਧੀਆ ਊਠ ਆਉਂਦੇ ਹਨ। ਅਤੇ ਹੋਰ, ਸੇਹਵਾਨ ਤੋਂ ਸੀਵੀ–ਤਕ। ਉਸਦਾ ਨਾਉਂ ਬੱਟਰ ਹੈ।.........ਏਥੇ ਸਰਦੀਆਂ ਵਿਚ ਪੋਸਤੀਨ ਦੀ ਲੋੜ ਨਹੀਂ ਪੈਂਦੀ ਅਤੇ ਗਰਮੀ ਸੀਵਸਿਤਾਨ ਤੋਂ ਸਿਵਾ, ਸਾਧਾਰਨ ਹੁੰਦੀ ਹੈ।"

* * *

ਅਗੇ, ਸੀਵਸਿਤਾਨ ਦੀ ਜਾਗੀਰ ਵਿਚ ਹਵੇਲੀ ਸੀਵਸਿਤਾਨ ਦਾ ਵਰਣਨ ਕੀਤਾ ਗਿਆ ਹੈ ਅਤੇ ਲਿਖਿਆ ਹੈ ਕਿ ਓਥੇ ਇਕ ਮਜ਼ਬੂਤ ਕਿਲਾ ਹੈ। –ਆਈਨੇ ਅਕਬਰੀ, ਸਫ਼ਾ 558

ਅਕਬਰ ਨਾਮਾ ਅੰਦਰ ਅੱਬੁਲ-ਫ਼ਜ਼ਲ ਨੇ ਸੇਹਵਾਨ ਅਤੇ ਲੱਖੀ ਦਾ ਵੱਖ-ਵੱਖ ਨਗਰਾਂ ਦੇ ਰੂਪ ਵਿਚ ਵਰਣਨ ਕੀਤਾ ਹੈ। ਅਤੇ ਲਿਖਿਆ ਹੈ ਜੁ ਲੱਖੀ ਨੂੰ ਸੀਵਸਿਤਾਨ ਵੀ ਆਖਿਆ ਜਾਂਦਾ ਹੈ।

(ਭਾਗ 3, ਸਫ਼ਾ 601-602)

2. ਦੇਹਲੀ—

ਪ੍ਰਾਚੀਨ ਸਮੇਂ ਤੋਂ ਇਸ ਥਾਂ ਤੇ ਇਕ ਤੋਂ ਬਾਦ ਦੂਜਾ ਨਗਰ ਵਸਦਾ ਰਿਹਾ ਹੈ। ਪਰੰਪਰਾ ਤੋਂ ਚਲੇ ਆਂਦੇ ਇਤਿਹਾਸ-ਅਨੁਸਾਰ ਸਭ ਤੋਂ ਪਹਿਲਾਂ ਮਹਾਂ-ਭਾਰਤ ਦੇ ਯੋਧੇ ਪਾਂਡਵ ਯੁਧਿਸ਼ਠਰ ਨੇ 'ਇੰਦ੍ਰ ਪ੍ਰਸਥ' ਦੀ ਨੀਂਹ ਰੱਖੀ। ਤਾਂ ਵੀ ਇੰਦ੍ਰ ਪ੍ਰਸਥ ਪੰਜ ਪ੍ਰਥਾਂ ਅਰਥਾਤ ਖੇਤ੍ਰਾਂ ਜਾਂ ਮੈਦਾਨਾਂ ਵਿੱਚੋਂ ਇੱਕ ਸੀ, ਜਿਨ੍ਹਾਂ ਦੇ ਅੰਦਰ ਸੋਨਪਤ, ਪਾਨੀਪਤ, ਪਿਲਪਤ ? (ਤਿਲਪਤ) ਅਤੇ ਬਾਘਪਤ ਸਨ।

ਵੇਖੋ–Imp. Gaz. XI P. 23.

ਮਹਾਂ-ਭਾਰਤ ਵਿੱਚ ਇਸ ਨੂੰ ਬਿਹਸਥਲ ਵੀ ਆਖਿਆ ਗਿਆ ਹੈ, ਏਥੋਂ ਦਾ ਨਿਗਮਬੋਧ ਘਾਟ ਅਤੇ ਨੀਲ ਛਤ੍ਰੀ ਯੁਧਿਸ਼ਠਰ ਵਲੋਂ ਬਣਾਈ ਗਈ ਦੱਸੀ ਜਾਂਦੀ ਹੈ। ਇਸ ਨੂੰ ਪਾਂਡਵ-ਪ੍ਰਸਥ ਵੀ ਆਖਿਆ ਜਾਂਦਾ ਸੀ। ਪੁਰਾਣਾ ਕਿਲਾ ਯੁਧਿਸ਼ਠਰ ਨੇ ਬਣਵਾਇਆ ਜਾਂ ਹੁਮਾਯੂੰ ਨੇ ਉਸ ਦਾ ਸੁਧਾਰ ਕਰਵਾਇਆ ਜਾਂ ਉਸਦੀ ਥਾਂ ਤੇ ਨਵਾਂ ਬਣਵਾਇਆ। ਵੇਖੋ-Geographical Dictionary p. 77

## ਡਾਕ ਦਾ ਪ੍ਰਬੰਧ

ਹਿੰਦ ਦੇਸ਼ ਵਿਚ ਡਾਕ ਦਾ ਪ੍ਰਬੰਧ ਦੋ ਤਰ੍ਹਾਂ ਦਾ ਹੈ। ਇਕ ਘੋੜਿਆਂ ਰਾਹੀਂ ਜਿਸਨੂੰ "ਉਲਾਕ"[1] ਆਖਦੇ ਹਨ। ਸਾਰੇ ਰਸਤੇ ਵਿਚ ਸੁਲਤਾਨ ਵਲੋਂ ਘੋੜਿਆਂ ਦਾ ਪ੍ਰਬੰਧ ਹੈ। ਹਰ ਚਾਰ ਮੀਲਾਂ ਮਗਰੋਂ ਘੋੜੇ ਬਦਲ ਦਿੱਤੇ ਜਾਂਦੇ ਹਨ। ਪੈਦਲ ਡਾਕ ਲਈ ਹਰ ਮੀਲ ਅੰਦਰ ਤਿੰਨ ਚੌਕੀਆਂ ਹੁੰਦੀਆਂ ਹਨ। ਇਸ ਨੂੰ "ਦਾਵਾ (ਧਾਵਾ)"[2] ਆਖਦੇ ਹਨ। "ਦਾਵਾ" ਇਕ ਤਿਹਾਈ ਮੀਲ ਦਾ ਹੁੰਦਾ ਹੈ ਅਤੇ ਮੀਲ ਨੂੰ ਏਥੇ "ਕਰੋਹ"[3] ਆਖਦੇ ਹਨ। ਇਸ ਦਾ ਪ੍ਰਬੰਧ ਇਸ ਤਰ੍ਹਾਂ

---

1. ਉਲਾਕ (ਉਲਾਗ)

ਇਹ ਸ਼ਬਦ 'ਸੰਦੇਸ਼ਵਾਹੀ' ਦਾ ਸਮਾਨ-ਅਰਥਕ ਹੈ ਅਰਥਾਤ ਜਿਸ ਵੱਲੋਂ ਸੰਦੇਸ਼ ਇਕ ਥਾਂ ਤੋਂ ਦੂਜੀ ਥਾਂ ਤੇ ਪੁੱਜਦਾ ਹੈ।

ਵੇਖੋ–ਰੈਡ ਹਾਊਸ, ਟਰਕਿਸ਼ ਸ਼ਬਦਕੋਸ਼। ਉੱਪਰ ਲਿਖੇ ਅਰਥ ਤੋਂ ਛੁੱਟ, ਇਸਦਾ ਅਰਥ 'ਗਧਾ', 'ਟੱਟੂ' ਵੀ ਹੈ।

ਵੇਖੋ-ਸਟੀਂਗਾਸ।

2. ਦਾਵਾ (ਧਾਵਾ)

ਬਦਾਯੂਨੀ ਨੇ ਇਸ ਨੂੰ ਧਾਵਾ ਲਿਖਿਆ ਹੈ। ਹੁਣ ਵੀ ਧਾਵੇ ਤੇ ਚੜ੍ਹਨਾ, ਧਾਵਾ ਕਰਨਾ ਆਦਿਕ ਮੁਹਾਵਰੇ ਚਲਦੇ ਹਨ।

ਸੰਸਕ੍ਰਿਤ ਵਿਚ 'ਧਾਵ' ਧਾਤੂ ਦਾ ਅਰਥ ਹੈ-ਭੱਜਣਾ। 'ਧਾਵਾ' ਦੀ ਉੱਤਪਤੀ ਇਸ ਧਾਤੂ ਤੋਂ ਵੀ ਮੰਨੀ ਜਾ ਸਕਦੀ ਹੈ।

ਧਾਵਾ ਮਾਰਨਾ–ਬਹੁਤ ਲੰਮੀ ਯਾਤ੍ਰਾ ਪੂਰੀ ਕਰਨਾ, ਦੂਰ ਤਕ ਹੱਲਾ ਬੋਲਣਾ।

ਜਾਮੇ-ਉਲ-ਲੁਗਾਤ ਵਿੱਚ ਵੀ 'ਧਾਵਾ' ਨੂੰ ਹਿੰਦੀ ਦਾ ਸ਼ਬਦ ਮੰਨ ਕੇ ਉੱਪਰ-ਦੱਸੇ ਅਰਥ ਦਿੱਤੇ ਗਏ ਹਨ।

ਅਰਬੀ ਵਿਚ ਲਿਖਣ ਲਈ "ਧ' ਦੀ ਥਾਂ ਤੇ 'ਦ' ਦੀ ਵਰਤੋਂ ਹੁੰਦੀ ਹੈ। ਇਸ ਲਈ 'ਦਾਵਾ' ਨੂੰ 'ਧਾਵਾ' ਹੀ ਮੰਨਣਾ ਉਚਿਤ ਹੈ।

ਧਾਵਕ-ਸੰਗਿਆ, ਪੁਲਿੰਗ, ਨੱਸ ਕੇ ਤੁਰਨ ਵਾਲਾ, ਹਰਕਾਰਾ।

ਧਾਵਾ-ਸੰਗਿਆ, ਪੁ. (ਸੰਸਕ੍ਰਿਤ ਧਾਵਨ) (1) ਵੈਰੀ ਨਾਲ ਲੜਨ ਲਈ ਤਾਕਤ ਨਾਲ ਤਿਆਰ ਹੋਕੇ ਜਾਣਾ, ਹਮਲਾ ਆਦਿਕ, ਕਿਸੇ ਕੰਮ ਲਈ ਛੇਤੀ ਚਲਣਾ।

ਵੇਖੋ-ਹਿੰਦੀ-ਸ਼ਬਦ-ਸਾਗਰ ਆਪਟੇ ਸੰਸਕ੍ਰਿਤ-ਅੰਗ੍ਰੇਜ਼ੀ-ਕੋਸ਼।

3. ਕਰੋਹ-

ਸੰਸਕ੍ਰਿਤ ਦੇ 'ਕ੍ਰੋਸ਼' ਸ਼ਬਦ ਦਾ ਬਦਲਿਆ ਹੋਇਆ ਰੂਪ ਕਰੋਹ ਹੈ ਜਿਹੜਾ ਬੋਲਚਾਲ ਅੰਦਰ ਕੋਸ-ਜਾਂ-ਕੋਹ ਹੋ ਗਿਆ ਹੈ। ਇਸਦੀ ਲੰਬਾਈ ਕੋਈ 400 ਗਜ਼ ਦੱਸੀ ਜਾਂਦੀ ਹੈ।

ਵੇਖੋ–monier williams, p. 332.

ਸਟੀਂਗਾਸ ਨੇ ਲਿਖਿਆ ਹੈ, ਕਰੋਹ ਦੂਰੀ ਦਾ ਇਕ ਮਾਪ ਹੈ ਜਿਹੜਾ ਲਗਪਗ ਦੋ ਮੀਲ ਦੇ ਬਰਾਬਰ ਹੁੰਦਾ ਹੈ।

ਅਜਕਲ ਇਕ ਕੋਹ ਲਗਪਗ ਡੇਢ ਮੀਲ ਦੇ ਬਰਾਬਰ ਮੰਨਿਆ ਜਾਂਦਾ ਹੈ।

ਕੋਸ-ਸੰ., ਪੁ., (ਸੰ. ਕ੍ਰੋਸ਼)=ਦੂਰੀ ਦਾ ਇੱਕ ਨਾਪ, ਜਿਹੜਾ ਪੁਰਾਣੇ ਸਮੇਂ ਵਿੱਚ 4000 ਹੱਥ ਜਾਂ ਕਿਸੇ-ਕਿਸੇ ਦੇ ਮਤ-ਅਨੁਸਾਰ 8000 ਹੱਥ ਦਾ ਹੁੰਦਾ ਸੀ। ਅਜਕਲ ਕੋਹ ਅਕਸਰ ਦੋ ਮੀਲਾਂ ਦਾ ਮੰਨਿਆ ਜਾਂਦਾ ਹੈ।

ਵੇਖੋ–ਹਿੰਦੀ ਸ਼ਬਦ ਸਾਗਰ।

ਹੈ ਕਿ ਹਰ ਤਿਹਾਈ ਮੀਲ ਤੇ ਇਕ ਪਿੰਡ ਵਸਿਆ ਹੁੰਦਾ ਹੈ ਅਤੇ ਪਿੰਡੋਂ-ਬਾਹਰ ਤਿੰਨ ਬੁਰਜੀਆਂ ਬਣੀਆਂ ਹੁੰਦੀਆਂ ਹਨ, ਜਿਨ੍ਹਾਂ ਵਿਚ ਹਰਕਾਰੇ ਲੱਕ ਬੰਨ੍ਹ ਕੇ ਨੱਸਣ ਲਈ ਤਿਆਰ ਰਹਿੰਦੇ ਹਨ। ਹਰ ਇਕ ਹਰਕਾਰੇ ਪਾਸ ਦੋ ਹੱਥ ਲੰਬੀ ਇਕ ਸੋਟੀ ਹੁੰਦੀ ਹੈ ਜਿਸ ਦੇ ਸਿਰੇ ਤੇ ਤਾਂਬੇ ਦੇ ਘੁੰਗਰੂ ਬੱਧੇ ਹੁੰਦੇ ਹਨ। ਜਦ ਹਰਕਾਰਾ ਸ਼ਹਿਰੋਂ ਬਾਹਰ ਨਿਕਲਦਾ ਹੈ ਤਾਂ ਇਕ ਹੱਥ ਵਿਚ ਚਿੱਠੀ ਅਤੇ ਦੂਜੇ ਵਿਚ ਸੋਟੀ ਲੈ ਕੇ ਪੂਰੀ ਤੇਜ਼ੀ ਨਾਲ ਨੱਸਣ ਲਗਦਾ ਹੈ।

ਘੁੰਗਰੂਆਂ ਦੀ ਅਵਾਜ਼ ਸੁਣਕੇ ਬੁਰਜੀ ਅੰਦਰ ਬੈਠੇ ਹੋਏ ਆਦਮੀ ਤਿਆਰ ਹੋ ਜਾਂਦੇ ਹਨ। ਹਰਕਾਰੇ ਦੇ ਪੁੱਜਦੇ ਹੀ, ਉਨ੍ਹਾਂ ਵਿਚੋਂ ਇਕ, ਉਸ ਦੇ ਹੱਥੋਂ ਚਿੱਠੀ ਲੈ ਲੈਂਦਾ ਹੈ ਅਤੇ ਸੋਟੀ ਹਿਲਾਂਦਾ ਪੂਰੀ ਤੇਜ਼ੀ ਨਾਲ ਨੱਸਦਾ ਹੋਇਆ ਅਗਲੇ ਦਾਵੇ (ਧਾਵੇ) ਤੀਕ ਪਹੁੰਚਦਾ ਹੈ। ਜਦੋਂ ਤੀਕ ਉਹ ਚਿੱਠੀ ਆਪਣੀ ਮੰਜ਼ਿਲ ਤੇ ਪੁੱਜ ਨਹੀਂ ਜਾਂਦੀ, ਇਹੋ ਸਿਲਸਿਲਾ ਚਲਦਾ ਰਹਿੰਦਾ ਹੈ।

ਇਹ ਡਾਕ ਘੋੜੇ ਦੀ ਡਾਕ ਤੋਂ ਤੇਜ਼ ਜਾਂਦੀ ਹੈ, ਅਤੇ ਬਹੁਤਾ ਕਰਕੇ ਇਸਦੇ ਰਾਹੀਂ ਖ਼ੁਰਾਸਾਨ[1] ਦੇ ਉਹ ਖ਼ਾਸ ਫਲ, ਜਿਨ੍ਹਾਂ ਦੀ ਹਿੰਦ ਵਿਚ ਮੰਗ ਰਹਿੰਦੀ ਹੈ, ਲਿਆਂਦੇ ਜਾਂਦੇ ਹਨ। ਇਨ੍ਹਾਂ ਨੂੰ ਟੋਕਰੀਆਂ ਅੰਦਰ ਚੰਗੀ ਤਰ੍ਹਾਂ ਬੰਦ ਕੀਤਾ ਜਾਂਦਾ ਹੈ ਅਤੇ ਹਰਕਾਰੇ ਛੇਤੀ ਨਾਲ ਨੱਸ ਕੇ ਇਨ੍ਹਾਂ ਨੂੰ ਸੁਲਤਾਨ ਤਕ ਪਹੁੰਚਾਂਦੇ ਹਨ। ਇਸੇ ਤਰ੍ਹਾਂ ਕੁਝ ਮਹਾਨ ਮਨੁੱਖਾਂ ਨੂੰ ਵੀ ਲੈ ਜਾਂਦੇ ਹਨ। ਹਰਕਾਰੇ ਆਪਣੇ ਸਿਰ ਤੇ, ਉਸ ਆਦਮੀ ਨੂੰ ਇਕ ਤਖ਼ਤੇ ਤੇ ਚੁੱਕ ਕੇ ਤੇਜ਼ੀ ਨਾਲ ਨੱਸਦੇ ਹਨ। ਇਸੇ ਤਰ੍ਹਾਂ ਜਦ ਸੁਲਤਾਨ ਦੌਲਤਾਬਾਦ[2] ਵਿਚ ਹੁੰਦਾ ਹੈ ਤਾਂ ਉਸ ਲਈ ਗੰਗਾ ਨਦੀ[3]

---

1. **ਖ਼ੁਰਾਸਾਨ** (ਚੜ੍ਹਦੇ ਸੂਰਜ ਦਾ ਦੇਸ਼)–

ਖ਼ੁਰ = ਸੂਰਜ ਅਤੇ ਆਸਾਨ = ਚੜ੍ਹਦਾ ਹੋਇਆ। ਈਰਾਨ ਦਾ ਵਿਸ਼ਾਲ ਪੂਰਬੀ ਭਾਗ, ਜਿਹੜਾ ਆਮੂ (ਜੀਹੂਨ) ਨਦੀ ਦੇ ਦੱਖਣ ਅਤੇ ਹਿੰਦੂਕੁਸ਼ ਪਰਬਤਮਾਲਾ ਦੇ ਉੱਤਰ ਵਲ ਵੱਸਿਆ ਹੋਇਆ ਹੈ। ਇਸ ਦੇ ਅੰਦਰ ਇਹ ਪਰਮੁਖ ਨਗਰ ਹਨ–

ਨੀਸ਼ਾਪੁਰ, ਹੇਰਾਤ, ਬਲਖ਼ ਅਤੇ ਤੂਸ ਆਦਿਕ।

ਵੇਖੋ–Ency. of Islam. II, p. 967

2. **ਦੌਲਤਾਬਾਦ** (ਜਾਂ ਦੇਵਗਿਰੀ)–

ਵਰਤਮਾਨ ਆਂਧ੍ਰ ਪ੍ਰਦੇਸ਼ ਦੇ ਔਰੰਗਾਬਾਦ ਦੇ ਜ਼ਿਲੇ ਅੰਦਰ ਇਕ ਨਗਰ ਅਤੇ ਕਿਲਾ। ਅਲਾਉੱਦੀਨ ਖ਼ਿਲਜੀ ਨੇ ਇਸ ਕਿਲੇ ਨੂੰ 1269 ਈ੦ ਵਿਚ ਜਿਤਿਆ ਸੀ। ਮਲਿਕ ਕਾਫ਼ੂਰ ਨੇ 1307, 1310 ਵਿਚ ਇਸ ਤੇ ਅਧਿਕਾਰ ਕੀਤਾ। 1318 ਵਿਚ ਏਥੋਂ ਦੇ ਰਾਜਾ ਹਰਪਾਲ ਦੀ ਜੀਂਦੇ ਜੀ ਖਲ ਉਤਾਰ ਲਈ ਗਈ। ਮੁਹੰਮਦ ਤੁਗ਼ਲਕ ਨੇ 1339 ਵਿਚ ਇਸ ਨਗਰ ਨੂੰ ਰਾਜਧਾਨੀ ਬਣਾਉਣ ਦਾ ਨਿਸ਼ਚਾ ਕਰਕੇ ਦਿੱਲੀ ਦੀ ਸਾਰੀ ਅਬਾਦੀ ਨੂੰ ਥਾਂ ਬਦਲ ਕੇ ਆਉਣ ਦੀ ਆਗਿਆ ਦਿੱਤੀ ਅਤੇ ਇਸ ਨਗਰ ਦਾ ਨਾਉਂ ਦੌਲਤਾਬਾਦ ਰਖਿਆ।

ਵੇਖੋ–Gazette XI p. 200—261

3. **ਗੰਗਾ ਨਦੀ**–

ਹਿੰਦੂਆਂ ਅੰਦਰ ਪਵਿਤ੍ਰ ਮੰਨੀ ਜਾਣ ਵਾਲੀ ਇਕ ਨਦੀ, ਜਿਸਨੂੰ ਸੁਰਸਰੀ (ਦੇਵ ਨਦੀ) ਆਖਿਆ ਜਾਂਦਾ ਹੈ। ਉੱਤਰੀ ਖੰਡ ਵਿਚ ਗੰਗੋਤਰੀ ਇਸ ਦਾ ਮੁਹਾਨਾ ਹੈ ਜਿਹੜਾ ਸਮੁੰਦਰ-ਤਲ ਤੋਂ 13,800 ਫ਼ੁਟ ਦੀ ਉਚਾਈ ਤੇ ਹੈ। ਇਸ ਦੇ ਤਟ ਤੇ ਕਈ ਤੀਰਥ ਵੱਸੇ ਹੋਏ ਹਨ। ਵੇਖੋ–Imp. Gazette XII. p. 132

ਗੰਗਾ ਦਾ ਉੱਲੇਖ ਰਿਗਵੇਦ (X. 75) ਅਤੇ ਐਤ੍ਰੇਯ ਬ੍ਰਾਹਮਣ (VIII)।

ਦਾ ਪਾਣੀ, ਜਿਸ ਨੂੰ ਹਿੰਦੂ[1] ਪਵਿਤ੍ਰ ਮੰਨਦੇ ਹਨ, ਲਿਆਇਆ ਜਾਂਦਾ ਹੈ । ਇਸ ਥਾਂ ਤੋਂ ਉਥੇ ਤੀਕ ਚਾਲ੍ਹੀ ਦਿਨਾਂ ਦਾ ਰਸਤਾ ਹੈ ।

ਜਦ ਸੂਚਨਾ-ਅਧਿਕਾਰੀ ਸੁਲਤਾਨ ਨੂੰ ਉਸ ਦੇ ਦੇਸ਼ ਵਿਚ ਆਉਣ ਵਾਲੇ ਬੰਦੇ ਦੀ ਲਿਖਤੀ ਸੂਚਨਾ ਭੇਜਦੇ ਹਨ ਤਾਂ ਇਸ ਬਾਰੇ ਚੰਗੀ ਤਰ੍ਹਾਂ ਪੁੱਛ-ਗਿੱਛ ਕਰਦੇ ਹਨ ਅਤੇ ਉਸਦੀ ਪੂਰੀ ਪਛਾਣ ਦਿੰਦੇ ਹਨ । ਯਾਤ੍ਰੀ ਦੇ ਮੂੰਹ-ਮੁਹਾਂਦਰੇ ਅਤੇ ਪਹਿਰਾਵੇ ਦਾ ਪੂਰਾ ਵੇਰਵਾ ਦਿੰਦੇ ਹਨ । ਉਸ ਦੇ ਸਾਥੀਆਂ, ਬਾਲ-ਸੇਵਕਾਂ, ਨੌਕਰਾਂ ਅਤੇ ਢੋਰਾਂ ਦੀ ਗਿਣਤੀ ਵੀ ਲਿਖਦੇ ਹਨ । ਇਸ ਤੋਂ ਛੁੱਟ ਉਹ ਇਸ ਗਲ ਦੀ ਵੀ ਸੂਚਨਾ ਦਿੰਦੇ ਹਨ ਕਿ ਯਾਤ੍ਰਾ ਕਰਦੇ ਹੋਏ ਪੜਾਉ ਤੇ ਰਹਿੰਦੀਆਂ ਉਸਦਾ ਚਲਨ-ਵਿਹਾਰ ਕਿਹੋ ਜਿਹਾ ਹੈ । ਇਨ੍ਹਾਂ ਵਿਚੋਂ ਕਿਸੇ ਵੀ ਗੱਲ ਦਾ ਵੇਰਵਾ ਰਹਿਣ ਨਹੀਂ ਦਿੱਤਾ ਜਾਂਦਾ । ਜਿਸ ਵੇਲੇ ਕੋਈ ਯਾਤ੍ਰੀ ਮੁਲਤਾਨ ਵਿਚ, ਜਿਹੜੀ ਸਿੰਧ ਦੀ ਰਾਜਧਾਨੀ ਹੈ, ਪੁੱਜਦਾ ਹੈ ਤਾਂ ਜਦੋਂ ਤੀਕ ਸੁਲਤਾਨ ਵਲੋਂ ਉਸ ਦੇ ਦਾਖ਼ਲੇ ਅਤੇ ਉਸਦੇ ਆਦਰ-ਸਤਕਾਰ ਦੇ ਪ੍ਰਬੰਧ ਦਾ ਹੁਕਮ ਨਹੀਂ ਆ ਜਾਂਦਾ , ਤਦ ਤਕ ਉਸਨੂੰ ਉਥੇ ਹੀ ਟਿਕਣਾ ਪੈਂਦਾ ਹੈ । ਹਰ ਇਕ ਬੰਦੇ ਦਾ ਆਦਰ-ਭਾ, ਉਸਦੇ ਚਲਣ-ਵਿਹਾਰ ਅਤੇ ਉਸਦੀ ਕਿਰਤ ਦੇ ਅਨੁਸਾਰ ਕੀਤਾ ਜਾਂਦਾ ਹੈ ਕਿਉਂ ਜੋ ਉਸ ਥਾਂ ਤੇ ਉਸਦੇ ਬੰਸ-ਪਰਵਾਰ ਦੀ ਕੋਈ ਜਾਣਕਾਰੀ ਨਹੀਂ ਹੁੰਦੀ ।

ਹਿੰਦ ਦੇ ਸੁਲਤਾਨ ਸਮਰਾਟ ਅਬ-ਉਲ-ਮੁਜਾਹਿਦ[2] ਮੁਹੰਮਦ ਸ਼ਾਹ ਦਾ ਇਹ ਨੇਮ ਹੈ ਕਿ ਉਹ ਪਰਦੇਸੀਆਂ ਦਾ ਆਦਰ-ਸਤਕਾਰ ਕਰਦਾ ਹੈ । ਉਨ੍ਹਾਂ ਨਾਲ ਪਿਆਰ ਰਖਦਾ ਹੈ ਅਤੇ ਪ੍ਰਾਂਤਾਂ ਵਿਚ ਉਨ੍ਹਾਂ ਨੂੰ ਖ਼ਾਸ ਹੱਕ ਅਤੇ ਵੱਡੀਆਂ ਵੱਡੀਆਂ ਪਦਵੀਆਂ ਵੀ ਪ੍ਰਦਾਨ ਕਰਦਾ ਹੈ । ਉਸ ਦੇ ਮੁੱਖ-ਅਧਿਕਾਰੀ ਹਾਜਿਬ[3] (ਦਰਬਾਨ) ਵਜ਼ੀਰ[4] (ਮੰਤ੍ਰੀ) ਕਾਜ਼ੀ[5] (ਨਿਆਇ-ਕਰਤਾ) ਅਤੇ ਉਸਦੇ

ਸੀਆ ਪ੍ਰਬੰਧ

1. ਹਿੰਦੂ–

ਆਰੀਆਂ ਦੇ ਪ੍ਰਾਚੀਨ ਸਮੇਂ ਵਿਚ, ਸਿੰਧ ਨਦੀ ਦੇ ਅਧਾਰ ਤੇ, ਆਲੇ-ਦੁਆਲੇ ਦੀ ਥਾਂ ਨੂੰ ਸਿੰਧੂ ਆਖਿਆ ਜਾਂਦਾ ਸੀ ਅਤੇ ਅਰਬੀ-ਫ਼ਾਰਸੀ ਵਿੱਚ 'ਸ' ਦਾ ਉਚਾਰਣ 'ਹ' ਹੋਣ ਦੇ ਕਾਰਨ ਇਹ ਸ਼ਬਦ ਹਿੰਦੂ ਬਣ ਗਿਆ ।

ਆਮ ਤੌਰ ਤੇ ਪਰਾਚੀਨ ਸਮੇਂ ਤੋਂ ਹੀ ਸਾਰੇ ਭਾਰਤਵਾਸੀ ਹਿੰਦੂ ਹੀ ਅਖਵਾਉਂਦੇ ਰਹੇ ਹਨ । ਕੁਝ ਚਿਰ ਮਗਰੋਂ ਵਿਦੇਸ਼ੀਆਂ ਦੇ ਏਥੇ ਵੱਸ ਜਾਣ ਦੇ ਕਾਰਨ ਆਦਿਮ ਭਾਰਤ-ਵਾਸੀਆਂ ਦੀ ਇੱਕ ਜਾਤੀ ਨੂੰ ਹੀ ਹਿੰਦੂ ਆਖਿਆ ਜਾਣ ਲੱਗਾ ।

2. ਅਬ-ਉਲ-ਮੁਜਾਹਿਦ–

ਇਸ ਦਾ ਸ਼ਬਦਾਰਥ ਹੈ ਮੁਜਾਹਿਦ ਦਾ ਪਿਤਾ । ਮੁਜਾਹਿਦ-ਜਤਨ ਕਰਨ ਵਾਲਾ ਜਾਂ ਕਾਫ਼ਿਰਾਂ (ਵਿਧਰਮੀਆਂ) ਨਾਲ ਯੁੱਧ ਕਰਨ ਵਾਲਾ ਧਰਮ ਯੋਧਾ । ਸੁਲਤਾਨ ਮੁਹੰਮਦ ਸ਼ਾਹ ਦੀ ਉਪਾਧੀ ।

3. ਹਾਜਿਬ–

ਦਵਾਰ-ਰਕਸ਼ਕ, ਦਵਾਰ ਪਾਲ ਜਾਂ ਚੌਕੀਦਾਰ । ਇਸ ਸ਼ਬਦ ਦੀ ਵਰਤੋਂ 'ਰਾਜ-ਮੰਤ੍ਰੀ' ਦੇ ਅਰਥ ਵਿਚ ਵੀ ਕੀਤੀ ਜਾਂਦੀ ਸੀ ।

ਵੇਖੋ–ਸਟੀਂਗਾਸ

(ਬਾਕੀ ਦੇਖੋ ਸਫ਼ਾ 68 ਤੇ)

ਸਾਲੇ ਭਣਵਈਏ (ਸਬੰਧੀ) ਬਦੇਸ਼ੀ ਹਨ। ਉਸਦਾ ਇਹ ਹੁਕਮ ਹੈ ਕਿ ਉਸਦੇ ਰਾਜ ਅੰਦਰ

---

4. ਵਜ਼ੀਰ–

ਇਹ ਸ਼ਬਦ ਅਤੇ ਇਸ ਸਬੰਧੀ ਵਿਚਾਰ ਈਰਾਨ ਦੀ ਦੇਨ ਹਨ। "ਅਵੇਸਤਾ' ਅੰਦਰ 'ਵਿਚਿਰ' ਸ਼ਬਦ ਨਿਆਇ-ਕਰਤਾ ਆਦਿਕ ਦੇ ਅਰਥ ਵਿਚ ਵਰਤਿਆ ਗਿਆ ਹੈ। ਅਰਬਾਂ ਨੇ ਇਹ ਸ਼ਬਦ ਸਾਸਾਨੀਆਂ ਦੇ ਜ਼ਮਾਨੇ ਵਿਚ ਇਸ ਤਰ੍ਹਾਂ ਅਪਣਾਇਆ ਜਿਵੇਂ ਕਿ ਇਹ ਅਰਬੀ ਦਾ ਹੀ ਮੂਲ ਸ਼ਬਦ ਹੋਵੇ।

ਉਮੈਯਾ ਖ਼ਲੀਫ਼ਿਆਂ ਦੇ ਦਿਨਾਂ ਵਿਚ ਮੰਤ੍ਰੀ ਨੂੰ 'ਕਾਤਿਬ' ਆਖਿਆ ਜਾਂਦਾ ਸੀ। 'ਵਜ਼ੀਰ' ਸ਼ਬਦ ਕੁਝ ਚਿਰ ਮਗਰੋਂ ਵਰਤਿਆ ਜਾਣ ਲੱਗਿਆ।

ਵੇਖੋ–Ency. of Islam IV, p. 1135

ਵਜ਼ੀਰ=ਮੁਸਲਿਮ ਦੇਸ਼ਾਂ ਵਿਚ ਮੰਤ੍ਰੀ। ਇਸ ਸ਼ਬਦ ਦੀ ਉਤਪੱਤੀ ਬਾਰੇ ਤਿੰਨ ਮਤ ਹਨ। ਕੁਝ ਵਿਦਵਾਨ ਇਸਦਾ ਮੂਲ 'ਵਿਜ਼' ਮੰਨਦੇ ਹਨ, ਜਿਸ ਦਾ ਅਰਥ 'ਭਾਰ' ਹੈ। ਕਿਉਂ ਜੁ ਵਜ਼ੀਰ ਰਾਜ-ਕਾਜ ਦਾ ਭਾਰ ਚੁੱਕਦਾ ਹੈ।

ਕੁਝ ਹੋਰ ਵਿਦਵਾਨ ਇਸ ਦੀ ਉਤਪੱਤੀ 'ਵਜ਼ਰ' ਅਰਥਾਤ ਸ਼ਰਣ ਮੰਨਦੇ ਹਨ। ਕਿਉਂ ਜੁ ਸ਼ਾਸਕ ਵਜ਼ੀਰ ਦੇ ਸੁਝਾਵਾਂ ਦੀ ਸ਼ਰਣ ਲੈਂਦਾ ਹੈ। ਕੁਝ ਹੋਰ ਵਿਦਵਾਨ 'ਅਜ਼੍ਰ' ਸ਼ਬਦ ਨੂੰ ਇਸ ਦਾ ਮੂਲ ਮੰਨਦੇ ਹਨ। ਇਸ ਸ਼ਬਦ ਦਾ ਅਰਥ 'ਪਿੱਠ' 'ਪਸ਼ਟੀ' ਆਦਿਕ ਹੈ। ਕਿਉਂ ਜੁ ਵਜ਼ੀਰ ਤੋਂ ਸ਼ਾਸਕ ਨੂੰ ਉਸੇ ਤਰ੍ਹਾਂ ਸਹਾਰਾ ਮਿਲਦਾ ਹੈ ਜਿਵੇਂ ਸਰੀਰ ਨੂੰ ਪਿੱਠ ਤੋਂ।

ਵੇਖੋ–Dictionary of Islam p. 363

5. ਕਾਜ਼ੀ

ਕਾਜ਼ੀ, ਇਕ ਬਾਲਗ, ਸੁਤੰਤਰ ਪੁਰਖ ਅਤੇ ਨਿੰਦਿਆ-ਰਹਿਤ ਚਾਲ ਚਲਨ ਵਾਲਾ ਹੋਣਾ ਚਾਹੀਦਾ ਹੈ

ਵੇਖੋ-Shorter Ency. of Islam, p. 201

ਕਾਜ਼ੀ=ਨਿਆਇ-ਕਰਤਾ। ਇਸਲਾਮ ਅੰਦਰ ਨਿਯਮਾਂ, ਪ੍ਰਥਾਵਾਂ ਆਦਿਕ ਦਾ ਪਾਲਨ ਕਰਾਉਣ ਵਾਲੇ ਨੂੰ ਕਾਜ਼ੀ ਆਖਦੇ ਹਨ। ਮੁਸਲਿਮ ਕਾਨੂੰਨ ਅਨੁਸਾਰ ਨਾਗਰਿਕ ਅਤੇ ਅਪਰਾਧ ਸਬੰਧੀ ਮੁਕੱਦਮਿਆਂ ਦਾ ਫ਼ੈਸਲਾ ਕਰਨ ਵਾਲਾ ਕਾਜ਼ੀ ਅਖਵਾਉਂਦਾ ਹੈ। ਕਾਜ਼ੀ ਦਾ ਕੰਮ ਧਰਮ ਸਬੰਧੀ ਮਾਮਲਿਆਂ, ਪਰਵਾਰਕ ਨਿਯਮਾਂ, ਵਰਾਸਤ, ਅਤੇ ਧਰਮਾਰਥ ਸੰਸਥਾਵਾਂ ਆਦਿਕ ਬਾਰੇ ਫ਼ੈਸਲੇ ਕਰਨਾ ਹੁੰਦਾ ਹੈ। ਧਰਮ-ਨਿਰਪੇਖ ਮਾਮਲਿਆਂ ਲਈ ਨਿਆਇ ਦਾ ਹੋਰ ਪ੍ਰਬੰਧ ਹੁੰਦਾ ਸੀ। ਕਾਜ਼ੀ ਲਈ ਇਸਲਾਮ ਦੇ ਧਾਰਮਕ ਕਨੂੰਨਾਂ ਤੋਂ ਭਲੀ-ਭਾਂਤੀ ਜਾਣੂ ਹੋਣਾ ਜ਼ਰੂਰੀ ਸੀ।

ਵੇਖੋ–Ency. of Islam II, P.606,607.

ਇਮਾਮ ਸ਼ਬਦ ਦੀ ਵਰਤੋਂ ਖ਼ਲੀਫ਼ਾ ਲਈ ਵੀ ਹੁੰਦੀ ਹੈ। ਇਸ ਤੋਂ ਛੁੱਟ ਇਮਾਮ ਇਕੱਠੀ ਪੜ੍ਹੀ ਜਾਣ ਵਾਲੀ ਨਮਾਜ਼ ਅੰਦਰ ਇਕੱਠੀ ਹੋਣ ਵਾਲੀ ਜਨਤਾ ਜਾਂ ਨਗਰਵਾਸੀਆਂ ਵਲੋਂ ਨਿਯਤ ਕੀਤਾ ਜਾਂਦਾ ਹੈ।

ਵੇਖੋ–Dictionary of Islam, P.203

ਮੁਫ਼ਤੀ ਨਿਆਇ-ਸੰਬੰਧੀ ਸੁਝਾਉ ਦੇਣ ਵਾਲਾ ਹੁੰਦਾ ਹੈ ਅਤੇ ਕਾਜ਼ੀ ਦੀ ਸਹਾਇਤਾ ਕਰਨਾ ਉਸ ਦਾ ਕੰਮ ਹੈ।

ਕਾਜ਼ੀ ਨਿਆਇ ਕਰਤਾ ਅਤੇ ਵਿਧਾਨ ਦਾ ਸੰਚਾਲਕ ਹੁੰਦਾ ਹੈ। ਮੁਫ਼ਤੀ ਅਤੇ ਕਾਜ਼ੀ ਨੂੰ ਇਸਲਾਮੀ ਰਾਜ ਵਲੋਂ ਨਿਯਤ ਕੀਤਾ ਜਾਂਦਾ ਹੈ।

ਵੇਖੋ–Dictionary of Islam p. 363

ਪਰਦੇਸੀਆਂ ਨੂੰ ਅਇੱਜ਼ਾ[1] (ਪਿਆਰੇ) ਆਖ ਕੇ ਬੁਲਾਇਆ ਜਾਵੇ। ਫਲ ਸਰੂਪ ਉਨ੍ਹਾਂ ਦਾ ਨਾਂ ਹੀ ਇਹੋ ਪੈ ਗਿਆ ਹੈ। ਇਸ ਦੇਸ਼ ਵਿਚ ਜਿਹੜਾ ਮਨੁੱਖ ਆਉਂਦਾ ਹੈ, ਉਸ ਲਈ ਜ਼ਰੂਰੀ ਹੈ ਕਿ ਸੁਲਤਾਨ ਦੇ ਦਰਬਾਰ ਵਿਚ ਹਾਜ਼ਿਰ ਹੋਣ ਲਈ ਉਹ ਕੁਝ ਭੇਟਾ ਲੈ ਕੇ ਜਾਵੇ। ਉਸਦੇ ਬਦਲੇ ਵਿਚ ਸੁਲਤਾਨ ਉਸ ਨੂੰ ਉਸ ਤੋਂ ਕਈ ਗੁਣਾ ਵਧ ਇਨਾਮ ਦਿੰਦਾ ਹੈ। ਛੇਤੀ ਹੀ ਬਦੇਸ਼ੀਆਂ ਵਲੋਂ ਸੁਲਤਾਨ ਨੂੰ ਦਿੱਤੀਆਂ ਜਾਣ ਵਾਲੀਆਂ ਭੇਟਾਂ ਬਾਰੇ ਕੁਝ ਦੱਸਿਆ ਜਾਵੇਗਾ। ਸਭ ਲੋਕੀਂ ਇਸ ਰਿਵਾਜ ਨੂੰ ਜਾਣ ਚੁੱਕੇ ਹਨ, ਇਸ ਲਈ ਸਿੰਧ ਅਤੇ ਹਿੰਦ ਦੇ ਵਪਾਰੀ ਸੁਲਤਾਨ ਨਾਲ ਮੁਲਾਕਾਤ ਕਰਨ ਵਾਲੇ ਹਰ ਬੰਦੇ ਨੂੰ ਹਜ਼ਾਰਾਂ ਦੀਨਾਰ[2] (ਮੁਹਰਾਂ) ਉਧਾਰ ਦੇਂਦੇ ਹਨ ਅਤੇ ਉਸ ਲਈ ਸੁਗਾਤ ਤਿਆਰ ਕਰਾਉਂਦੇ ਅਤੇ ਉਸਦੀ ਸਵਾਰੀ ਲਈ ਜਾਨਵਰਾਂ, ਊਠਾਂ ਅਤੇ ਹੋਰ ਸਮਾਨ ਦਾ ਪ੍ਰਬੰਧ ਕਰ ਦਿੰਦੇ ਹਨ। ਉਹ ਸੱਚੇ ਦਿਲ ਨਾਲ ਉਸਦੀ ਸੇਵਾ ਕਰਦੇ ਹਨ ਅਤੇ ਨੌਕਰਾਂ ਵਾਂਗ ਉਸ ਦੀ ਸੇਵਾ ਵਿਚ ਹਾਜ਼ਰ ਰਹਿੰਦੇ ਹਨ। ਜਦ ਇਹੋ ਜਿਹੇ ਆਦਮੀ ਸੁਲਤਾਨ ਨਾਲ ਮਿਲਦੇ ਹਨ ਤਾਂ ਉਹ ਉਨ੍ਹਾਂ ਨੂੰ ਵੱਡੇ ਵੱਡੇ ਇਨਾਮ ਦਿੰਦਾ ਹੈ ਜਿਸ ਨਾਲ ਉਹ ਆਪਣਾ ਸਾਰਾ ਕਰਜ਼ਾ ਲਾਹ ਦਿੰਦੇ ਹਨ। ਇਸ ਤਰ੍ਹਾਂ ਵਪਾਰੀਆਂ ਦੇ ਵਪਾਰ ਵਿਚ ਵਾਧਾ ਹੁੰਦਾ ਹੈ ਅਤੇ ਉਨ੍ਹਾਂ ਨੂੰ ਬਹੁਤ ਫ਼ਾਇਦਾ ਪਹੁੰਚਦਾ ਹੈ ਅਤੇ ਇਹ ਉਨ੍ਹਾਂ ਦਾ ਸਥਾਈ ਚਲਨ ਬਣ ਗਿਆ ਹੈ।

ਜਦ ਮੈਂ ਸਿੰਧ ਪ੍ਰਦੇਸ਼ ਵਿਚ ਪੁੱਜਿਆ ਤਾਂ ਮੈਂ ਵੀ ਇਹੋ ਕੁਝ ਕੀਤਾ। ਮੈਂ ਵਪਾਰੀਆਂ ਤੋਂ ਘੋੜੇ, ਊਠ ਅਤੇ ਦਾਸ ਆਦਿਕ ਖ਼ਰੀਦੇ। ਮੈਂ ਗ਼ਜ਼ਨੀ[3] ਨਗਰ ਵਿਚ ਮੁਹੰਮਦ ਦੂਰੀ ਨਾਮੀ

---

1. ਅਇੱਜ਼ਾ

ਅਜ਼ੀਜ਼ ਦਾ ਬਹੁਵਚਨ। ਅਜ਼ੀਜ਼ ਦਾ ਅਰਥ ਹੈ–ਪਿਆਰਾ, ਸੰਬੰਧੀ ਆਦਿਕ।

ਵੇਖੋ–ਜਾਮੇ-ਉਲ-ਲੁਗ਼ਾਤ

ਏਥੇ ਇਸ ਸ਼ਬਦ ਦੀ ਵਰਤੋਂ ਵਿਦੇਸ਼ੀ ਯਾਤਰੂਆਂ ਲਈ ਹੋਈ ਹੈ।

2. ਦੀਨਾਰ

ਇਹ ਸ਼ਬਦ ਯੂਨਾਨੀ-ਲਾਤੀਨੀ ਸ਼ਬਦ (Denarius) ਦਾ ਬਦਲਿਆ ਹੋਇਆ ਰੂਪ ਹੈ। ਇਹ ਖ਼ਿਲਾਫ਼ਤ ਦੇ ਵੇਲੇ ਸੋਨੇ ਦਾ ਇੱਕ ਸਿੱਕਾ ਸੀ, ਜਿਸਦਾ ਮੁੱਲ ਲਗਪਗ ਦਸ ਸ਼ਿਲਿੰਗ ਜਾਂ 240 ਡਾਲਰ ਸੀ।

ਵੇਖੋ–Urdu Ency. p. 738

ਦੀਨਾਰ ਦਾ ਵਜ਼ਨ ਇੱਕ ਮਿਸਕਾਲ ਜਾਂ 96 ਜੌ ਦੇ ਬਰਾਬਰ ਹੈ।

ਵੇਖੋ–Dictionary of Islam, p. 84

3. ਗ਼ਜ਼ਨੀ—

ਗ਼ਜ਼ਨੀ ਜਾਂ ਗ਼ਜ਼ਨਾ ਅਫ਼ਗਾਨਿਸਤਾਨ ਦਾ ਇੱਕ ਪ੍ਰਾਚੀਨ ਨਗਰ ਹੈ ਜਿਹੜਾ ਸਮੁੰਦਰ-ਤਲ ਤੋਂ 7280 ਫ਼ੁਟ ਦੀ ਉਚਾਈ ਤੇ ਅਰਗੰਦਾਬ ਅਤੇ ਤਰਨਕ ਨਦੀਆਂ ਦੇ ਦੁਆਬੇ ਅੰਦਰ ਹੈ। ਪਹਿਲਾਂ ਇਹ ਅਫ਼ਗਾਨਿਸਤਾਨ ਦੀ ਰਾਜ-ਧਾਨੀ ਸੀ। ਕਾਬੁਲ ਦੇ ਰਾਜਧਾਨੀ ਬਣ ਜਾਣ ਦੇ ਮਗਰੋਂ ਇਸ ਦਾ ਮਹੱਤਵ ਘਟ ਗਿਆ। ਏਥੋਂ ਦੇ ਹੀ ਮਹਿਮੂਦ ਨਾਮੀ ਹਮਲਾਵਰ ਨੇ ਭਾਰਤ ਤੇ ਕਈ ਵਾਰੀ ਹਮਲਾ ਕਰਕੇ ਇਸ ਨੂੰ ਲੁਟਿਆ ਸੀ। ਗੁਜਰਾਤ ਦੇ ਪ੍ਰਸਿਧ ਸੋਮਨਾਥ ਮੰਦਰ ਨੂੰ ਵੀ ਇਸੇ ਨੇ ਲੁਟ ਕੇ ਤੋੜ-ਤਾੜ ਦਿੱਤਾ ਸੀ।

ਇਕ ਇਰਾਕੀ[1] ਵਪਾਰੀ ਤੋਂ, ਜਿਹੜਾ ਤਕੀ[2] ਦਾ ਰਹਿਣ ਵਾਲਾ ਸੀ, ਕੋਈ ਤੀਹ ਕੁ ਘੋੜੇ ਅਤੇ ਇਕ ਊੱਠ ਮੁੱਲ ਲਿਆ ਜਿਸ ਤੇ ਤੀਰ ਲਦੇ ਹੋਏ ਸਨ ਅਤੇ ਸੁਲਤਾਨ ਨੂੰ ਬਹੁਤਾ ਕਰਕੇ ਇਹੋ ਵਸਤੂਆਂ ਭੇਂਟ ਕੀਤੀਆਂ ਜਾਂਦੀਆਂ ਸਨ। ਉਪਰ ਦੱਸਿਆ ਵਪਾਰੀ ਖ਼ੁਰਾਸਾਨ ਗਿਆ ਅਤੇ ਜਦ ਉਹ ਉਥੋਂ ਹਿੰਦ ਮੁੜਿਆ ਤਾਂ ਉਸਨੇ ਮੈਨੂੰ ਕਰਜ਼ਾ ਮੋੜਨ ਲਈ ਆਖਿਆ। ਮੇਰੇ ਕੋਲੋਂ ਉਸਨੂੰ ਬਹੁਤ ਲਾਭ ਹੋਇਆ ਅਤੇ ਉਸ ਦੀ ਗਿਣਤੀ ਵੱਡੇ-ਵੱਡੇ ਵਪਾਰੀਆਂ ਅੰਦਰ ਹੋਣ ਲਗ ਪਈ। ਕਈ ਸਾਲਾਂ ਮਗਰੋਂ ਉਹ ਮੁੜ ਮੈਨੂੰ ਹਲਬ[3] ਨਗਰ ਵਿਚ ਮਿਲਿਆ। ਭਾਵੇਂ ਕਾਫ਼ਿਰਾਂ[4] (ਵਿਧਰਮੀਆਂ) ਨੇ ਮੇਰਾ ਸਭ ਕੁਝ ਖੋਹ ਲਿਆ ਸੀ, ਤਾਂ ਵੀ ਉਸ ਤੋਂ ਮੈਨੂੰ ਕੋਈ ਮਦਦ ਨਹੀਂ ਮਿਲੀ।

## ਗੈਂਡੇ ਦਾ ਵਰਣਨ

ਅਸੀਂ ਸਿੰਧ ਨਦੀ ਤੋਂ, ਜਿਸ ਨੂੰ "ਪੰਜ-ਆਬ" ਆਖਦੇ ਹਨ, ਪਾਰ ਹੋਏ। ਅਸੀਂ ਬਾਂਸਾਂ

---

1. ਇਰਾਕੀ—

ਇਰਾਕ-ਨਿਵਾਸੀ। ਇਰਾਕ ਇੱਕ ਅਰਬ ਦੇਸ਼ ਹੈ। ਇਸਦੀ ਰਾਜਧਾਨੀ ਬਗਦਾਦ ਹੈ। ਈਰਾਕ ਦਾ ਅਰਥ 'ਪਹਿਲੂ' ਜਾਂ 'ਤਟ' ਵੀ ਕੀਤਾ ਜਾਂਦਾ ਹੈ। ਇਰਾਕ ਦੇਸ਼ ਦਜਲਾ ਅਤੇ ਫ਼ਰਾਤ ਨਾਮੀ ਨਦੀਆਂ ਦੇ ਤਟ ਤੇ ਵਸਿਆ ਹੋਇਆ ਹੈ।

ਵੇਖੋ—Dictionary of Islam, P. 215

2. ਤਕੀ—

'ਤਕ਼ੀਤ' ਜਾਂ 'ਤਿਕ਼ੀਤ' ਦਜਲਾ ਨਦੀ ਦੇ ਤਟ ਤੇ ਵਸਿਆ ਇੱਕ ਨਗਰ ਹੈ। ਇਹ ਇ਼ਰਾਕ ਅੰਦਰ, ਬਗ਼ਦਾਦ ਦੇ ਨੇੜੇ ਹੈ। ਆਖਦੇ ਹਨ, ਇਹ ਅਰਦਸ਼ੀਰ ਦੇ ਪੁਤਰ, ਸਾਸਾਨੀ ਸਮ੍ਰਾਟ ਸਾਬੂਰ (ਸ਼ਾਹਪੁਰ) ਵਲੋਂ ਵਸਾਇਆ ਗਿਆ ਸੀ। ਇਸ ਦਾ ਇਹ ਨਾਉਂ ਇੱਕ ਈਸਾਈ ਇਸਤ੍ਰੀ ਤਕ਼ੀਤ ਬਿਨਤਵਾਇਲ ਦੇ ਨਾਂ ਤੇ ਰਖਿਆ ਗਿਆ ਸੀ।

ਵੇਖੋ—Ency. of Islam, IV, 632

3. ਹਲਬ (Aleppo)—

ਸ਼ਾਮ ਦੇਸ਼ ਦੇ ਇਕ ਉੱਤਰੀ-ਪ੍ਰਾਂਤ ਅਤੇ ਨਗਰ ਦਾ ਨਾਉਂ। ਇਹ ਨਗਰ ਸਮੁੰਦਰ ਤਲ ਤੋਂ 1,221 ਫ਼ੁਟ ਦੀ ਉਚਾਈ ਤੇ ਹੈ। ਪ੍ਰਾਚੀਨ ਸਮੇਂ ਵਿਚ ਇਹ ਨਗਰ ਵਪਾਰਕ-ਕੇਂਦ੍ਰ ਸੀ।

ਵੇਖੋ—Ency. Britainica I p. 555-556

4. ਕਾਫ਼ਿਰ—

ਇਸਲਾਮ ਅੰਦਰ ਵਿਧਰਮੀ ਨੂੰ ਕਾਫ਼ਿਰ ਆਖਿਆ ਜਾਂਦਾ ਹੈ। ਕਾਫ਼ਿਰ ਸ਼ਬਦ ਦਾ ਅਰਥ ਹੈ-ਕੱਜਣ ਵਾਲਾ। ਅਰਥਾਤ ਉਹ ਮਨੁਖ, ਜਿਹੜਾ ਸਚਾਈ ਤੇ ਪਰਦਾ ਪਾਵੇ।

ਇਸ ਸ਼ਬਦ ਦੀ ਵਰਤੋਂ ਮੁਸਲਮਾਨਾਂ ਵਲੋਂ ਉਸ ਵਿਅਕਤੀ ਲਈ ਕੀਤੀ ਜਾਂਦੀ ਹੈ, ਜਿਹੜਾ ਹਜ਼ਰਤ ਮੁਹੰਮਦ ਜਾਂ ਕੁਰਾਨ ਵਿਚ ਵਿਸ਼ਵਾਸ ਨਹੀਂ ਰਖਦਾ। ਇਸੇ ਮੰਤਵ ਲਈ ਹਜ਼ਰਤ ਮੁਹੰਮਦ ਵਲੋਂ ਇਸ ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਵੇਖੋ—Dictionary of Islam, p. 258

ਦੇ ਇਕ ਜੰਗਲ ਅੰਦਰ ਦਾਖ਼ਲ ਹੋਏ, ਜਿਹੜਾ ਸਾਡੇ ਰਾਹ ਵਿਚ ਪੈਂਦਾ ਸੀ । ਉਥੇ ਇਕ ਗੈਂਡਾ[1]

---

1. ਗੈਂਡਾ—

ਭੈਂਸੇ ਦੇ ਆਕਾਰ ਦਾ ਇਕ ਵੱਡਾ ਪਸ਼ੂ ਜਿਹੜਾ ਨਦੀ ਦੇ ਕੰਢੇ ਦੇ ਅਜਿਹੇ ਦਲਦਲਾਂ ਅਤੇ ਕਛਾਰਾਂ ਅੰਦਰ ਰਹਿੰਦਾ ਹੈ ਜਿਥੇ ਜੰਗਲ ਹੁੰਦਾ ਹੈ। ਇਹ ਜੰਗਲੀ ਝਾੜੀਆਂ ਦੀਆਂ ਜੜ੍ਹਾਂ ਅਤੇ ਨਰਮ ਕੋਂਪਲਾਂ ਨੂੰ ਖਾਉਂਦਾ ਹੈ ਅਤੇ ਅਕਸਰ ਚਿਕੜ ਵਿਚ ਪਿਆ ਰਹਿੰਦਾ ਹੈ। ਇਹ ਜਿਵੇਂ ਡੀਲ-ਡੋਲ ਵਿਚ ਵੱਡਾ ਹੈ, ਉਸੇ ਤਰ੍ਹਾਂ ਤਾਕਤਵਰ ਵੀ ਹੁੰਦਾ ਹੈ। ਇਹ ਬਿਨਾਂ ਛੇੜਿਆਂ ਕਿਸੇ ਨਾਲ ਨਹੀਂ ਬੋਲਦਾ। ਇਸਦੇ ਕਟਣ ਵਾਲੇ ਦੰਦ ਨਹੀਂ ਹੁੰਦੇ, ਕੇਵਲ ਜੜਾਂ ਹੁੰਦੀਆਂ ਹਨ। ਇਸਦੇ ਪੈਰਾਂ ਵਿਚ ਤਿੰਨ-ਤਿੰਨ ਉਂਗਲੀਆਂ ਹੁੰਦੀਆਂ ਹਨ। ਇਸ ਦੀ ਖਲੜੀ ਵਾਲਾਂ ਤੋਂ ਬਿਨਾਂ ਅਤੇ ਬਹੁਤ ਮੋਟੀ ਅਤੇ ਠੋਸ ਹੁੰਦੀ ਹੈ, ਇਸ ਦੀ ਨੱਕ ਦੀ ਹੱਡੀ ਮਜ਼ਬੂਤ ਹੁੰਦੀ ਹੈ ਅਤੇ ਉਸ ਤੇ ਇਕ ਤਿੱਖਾ ਸਿੰਗ ਹੁੰਦਾ ਹੈ ਜਿਹੜਾ ਖਲੜੀ ਅਤੇ ਵਾਲਾਂ ਨਾਲ ਢਕਿਆ ਰਹਿੰਦਾ ਹੈ। ਗ਼ੁੱਸੇ ਵਿਚ ਹੋਣ ਤੇ ਇਹ ਇਸੇ ਨਾਲ ਚੋਟ ਕਰਦਾ ਹੈ। ਇਸ ਦੇ ਚਮੜੇ ਦੀਆਂ ਢਾਲਾਂ ਬਣਦੀਆਂ ਹਨ। ਭਾਰਤ ਅੰਦਰ ਇਸ ਦੇ ਬੂਥਨ ਦੇ ਸਿੰਗ ਦਾ ਕਰਬਾ ਬਣਦਾ ਹੈ ਜਿਹੜਾ ਪਿਤ੍ਰੀ-ਤਰਪਨ ਲਈ ਚੰਗਾ ਸਮਝਿਆ ਜਾਂਦਾ ਹੈ। ਗੰਗਾ ਨਦੀ ਕੋਲ ਸੁੰਦਰ ਬਨ ਵਿਚ ਬਹੁਤ ਗੈਂਡੇ ਹਨ।

ਵੇਖੋ–ਹਿੰਦੀ-ਸ਼ਬਦ ਸਾਗਰ, ਭਾਗ–1

ਇਕ ਮੋਟਾ-ਤਾਜ਼ਾ ਅਤੇ ਬਹੁਤ ਸੰਘਣੀ ਖਲੜੀ ਵਾਲਾ ਜਾਨਵਰ, ਜਿਸ ਦੇ ਨੱਕ ਤੇ ਇਕ ਸਖ਼ਤ ਅਤੇ ਨੁਕੀਲਾ ਸਿੰਗ ਹੁੰਦਾ ਹੈ, ਜਿਸ ਨੂੰ ਇਹ ਹਥਿਆਰ ਦੇ ਰੂਪ ਵਿਚ ਵਰਤਦਾ ਹੈ। ਇਹ ਇਕ ਸ਼ਾਕਾਹਾਰੀ ਪਸ਼ੂ ਹੈ। ਇਹ ਬਹੁਤ ਕ੍ਰੋਧੀ ਅਤੇ ਮੰਦ-ਬੁੱਧੀ ਵਾਲਾ ਪਸ਼ੂ ਹੁੰਦਾ ਹੈ। ਬਹੁਤਾ ਰਾਤ ਵੇਲੇ ਘੁੰਮਦਾ ਹੈ। ਇਸ ਦੀ ਖਲ ਤੋਂ ਢਾਲਾਂ ਬਣਦੀਆਂ ਹਨ।

ਅਜ ਕਲ ਚਾਰ ਤਰ੍ਹਾਂ ਦਾ ਗੈਂਡਾ ਮਿਲਦਾ ਹੈ–

(1) ਜਿਸ ਦੇ ਨਕ ਤੇ ਸਿੰਗ ਹੁੰਦਾ ਹੈ ਅਤੇ ਮੋਢੇ ਅਤੇ ਜੰਘ ਉੱਪਰ ਖਲੜੀ ਦੀਆਂ ਤੈਹਾਂ ਜੰਮੀਆਂ ਹੁੰਦੀਆਂ ਹਨ। ਇਸ ਦੇ ਵੀ ਦੋ ਭੇਦ ਹਨ।

(ੳ) ਭਾਰਤੀ ਗੈਂਡੇ ਦੀ ਉਚਾਈ ਪੰਜ ਫ਼ੁਟ ਤੋਂ ਪੌਣੇ ਛੇ ਫ਼ੁਟ ਤਕ ਹੁੰਦੀ ਹੈ। ਇਸ ਦਾ ਸਿੰਗ ਇਕ ਫ਼ੁਟ ਲੰਮਾ ਹੁੰਦਾ ਹੈ। ਅਜ ਕਲ ਇਹ ਕੇਵਲ ਆਸਾਮ ਦੇ ਮੈਦਾਨਾਂ ਅੰਦਰ ਮਿਲਦਾ ਹੈ।

(ਅ) ਜਾਵਾ ਗੈਂਡਾ ਕੁਝ ਛੋਟਾ ਹੁੰਦਾ ਹੈ। ਇਸ ਦੀ ਮਾਦਾ ਦੇ ਨਕ ਤੇ ਸਿੰਗ ਅਕਸਰ ਨਹੀਂ ਹੁੰਦਾ। ਇਹ ਬੰਗਾਲ, ਬਰਮਾ, ਮਲਾਇਆ, ਜਾਵਾ, ਸਮਾਟਰਾ ਅਤੇ ਬੋਰਨਿਓ ਵਿਚ ਮਿਲਦਾ ਹੈ। ਅਕਸਰ ਪਹਾੜੀ-ਜੰਗਲਾਂ ਅੰਦਰ ਰਹਿੰਦਾ ਹੈ।

(2) ਦੂਜੀ ਕਿਸਮ ਦਾ ਗੈਂਡਾ ਸੁਮਾਤ੍ਰਾ ਅੰਦਰ ਮਿਲਦਾ ਹੈ। ਇਸ ਦੇ ਨਕ ਤੇ ਇਕ ਲੰਮਾ ਸਿੰਗ ਅਤੇ ਉਸ ਦੇ ਅੱਗੇ ਇਕ ਛੋਟਾ ਸਿੰਗ ਹੁੰਦਾ ਹੈ। ਇਸ ਦੀ ਉਚਾਈ ਸਾਢੇ ਚਾਰ ਫ਼ੁਟ ਤੀਕ ਹੁੰਦੀ ਹੈ।

(3) ਅਫਰੀਕਾ ਅੰਦਰ ਮਿਲਣ ਵਾਲਾ ਗੈਂਡਾ। ਇਸ ਦਾ ਰੰਗ ਕਾਲਾ ਹੁੰਦਾ ਹੈ ਅਤੇ ਇਸ ਦੇ ਦੋ ਸਿੰਗ ਹੁੰਦੇ ਹਨ। ਖਲੜੀ ਵਿਚ ਤੈਹਾਂ ਨਹੀਂ ਹੁੰਦੀਆਂ। ਇਹ ਅਫ਼ਰੀਕਾ ਅੰਦਰ ਏਬੀਸੀਨੀਆ ਦੇ ਦੱਖਣ ਵਿਚ ਮਿਲਦਾ ਹੈ। ਇਸ ਦੀ ਗਿਣਤੀ ਹੌਲੇ-ਹੌਲੇ ਘਟਦੀ ਜਾ ਰਹੀ ਹੈ।

(4) ਸਫ਼ੇਦ ਗੈਂਡਾ–ਇਹ ਹਾਥੀ ਦੇ ਬਾਅਦ, ਦੁਧਾਰੇ ਪਸ਼ੂਆਂ ਵਿਚੋਂ ਸਭ ਤੋਂ ਵੱਡਾ ਹੈ। ਜ਼ੁਲੂਲੈਂਡ ਅਤੇ ਉੱਤਰੀ ਨੀਲ ਦੇ ਲਾਡੋ ਖੇਤ੍ਰ ਅੰਦਰ ਮਿਲਦਾ ਹੈ। ਇਸ ਦੀ ਉਚਾਈ ਪੰਜ ਫ਼ੁਟ ਅੱਠ ਇੰਚ ਅਤੇ ਲੰਬਾਈ 15 ਫ਼ੁਟ ਦੇ ਲਗ ਪਗ ਹੁੰਦੀ ਹੈ। ਇਹ ਬਹੁਤ ਤਿੱਖੀ ਚਾਲ ਵਾਲਾ ਹੁੰਦਾ ਹੈ।

ਵੇਖੋ–Ency. Britainica vol. 19, p. 253

ਸਾਡੇ ਤੇ ਝਪਟਿਆ। ਉਹ ਕਾਲੇ ਰੰਗ ਦਾ, ਵਡੇ ਡੀਲ ਡੌਲ, ਭਾਰੀ ਸਿਰ ਅਤੇ ਬੇਢੰਗੇ ਸ਼ਰੀਰ ਵਾਲਾ ਜਾਨਵਰ ਸੀ। ਇਸੇ ਲਈ ਇਹ ਅਖਾਣ ਪ੍ਰਸਿੱਧ ਹੈ ਕਿ ਗੈਂਡੇ ਦਾ ਸਿਰ ਹੀ ਸਿਰ ਹੁੰਦਾ ਹੈ, ਸਰੀਰ ਨਹੀਂ। ਇਹ ਜਾਨਵਰ ਹਾਥੀ ਤੋਂ ਛੋਟਾ ਹੁੰਦਾ ਹੈ ਪਰ ਇਸ ਦਾ ਸਿਰ ਹਾਥੀ ਦੇ ਸਿਰ ਤੋਂ ਕਈ ਗੁਣਾਂ ਵੱਡਾ ਹੁੰਦਾ ਹੈ। ਇਸ ਦੀਆਂ ਦੋਹਾਂ ਅੱਖਾਂ ਦੇ ਵਿਚਕਾਰ ਇਕ ਸਿੰਗ ਹੁੰਦਾ ਹੈ ਜਿਸਦੀ ਲੰਬਾਈ[1] ਤਿੰਨ ਹੱਥ ਅਤੇ ਚੌੜਾਈ ਇਕ ਗਿੱਠ ਹੁੰਦੀ ਹੈ। ਜਦ ਇਹ ਗੈਂਡਾ ਸਾਡੇ ਤੇ ਝਪਟਿਆ ਤਾਂ ਇਕ ਘੋੜ ਸਵਾਰ ਨੇ ਉਸ ਨੂੰ ਰੋਕਿਆ। ਗੈਂਡੇ ਨੇ ਸਿੰਗ ਮਾਰ ਕੇ ਘੋੜੇ ਦੀ ਜੰਘ ਨੂੰ ਚੀਰ ਦਿੱਤਾ ਤੇ ਉਸ ਨੂੰ ਭੁੰਜੇ ਸੁੱਟ ਦਿੱਤਾ। ਇਸ ਦੇ ਮਗਰੋਂ ਉਹ ਝਾੜੀਆਂ ਅੰਦਰ ਜਾ ਕੇ ਲੁਕ ਗਿਆ ਤੇ ਅਸੀਂ ਉਸਨੂੰ ਫੜ ਨਾ ਸਕੇ। ਉਸੇ ਰਸਤੇ ਤੇ ਇਕ ਦਿਨ ਤੀਜੇ ਪਹਿਰ ਦੀ ਨਮਾਜ਼[2] ਦੇ ਮਗਰੋਂ ਮੈਂ ਦੂਜੀ ਵਾਰੀ ਇਕ ਗੈਂਡੇ ਨੂੰ ਵੇਖਿਆ। ਉਹ ਘਾਹ ਚਰ ਰਿਹਾ ਸੀ। ਜਿਵੇਂ ਹੀ ਅਸੀਂ ਉਸ ਤੇ ਹਮਲਾ ਕਰਨਾ ਚਾਹਿਆ, ਉਹ ਨਸ ਗਿਆ। ਇਕ ਵਾਰੀ ਮੁੜ ਮੈਂ ਇਕ ਗੈਂਡੇ ਨੂੰ ਵੇਖਿਆ। ਉਸ ਵੇਲੇ ਅਸੀਂ ਹਿੰਦ ਦੇ ਸਮਰਾਟ ਦੇ ਨਾਲ ਬਾਂਸਾਂ ਦੇ ਜੰਗਲ ਵਿਚ ਸੀ। ਸੁਲਤਾਨ ਹਾਥੀ ਤੇ ਸਵਾਰ ਸੀ। ਅਸੀਂ ਉਸ ਦੇ ਨਾਲ ਦੂਜੇ ਹਾਥੀਆਂ ਤੇ ਸਵਾਰ ਸੀ। ਪੈਦਲ ਤੇ ਸਵਾਰਾਂ ਨੇ ਜੰਗਲ ਵਿਚ ਜਾ ਕੇ ਗੈਂਡੇ ਦਾ ਪਿੱਛਾ ਕੀਤਾ, ਉਸ ਨੂੰ ਘੇਰ ਲਿਆ ਅਤੇ ਮਾਰ ਕੇ ਉਸਦਾ ਸਿਰ ਤੰਬੂਆਂ ਵਿਚ ਲੈ ਆਏ।

ਸਿੰਧ ਨਦੀ ਪਾਰ ਕਰਕੇ ਦੋ ਦਿਨ ਦੀ ਯਾਤ੍ਰਾ ਦੇ ਮਗਰੋਂ ਅਸੀਂ ਜੁਨਾਨੀ[3] ਸ਼ਹਿਰ ਵਿਚ ਪੁੱਜੇ। ਇਹ ਸਿੰਧ ਦੇ ਕੰਢੇ ਤੇ ਇਕ ਵੱਡਾ ਸ਼ਹਿਰ ਹੈ। ਇਸ ਦੇ ਬਜ਼ਾਰ ਬੜੇ ਸੁਹਣੇ ਹਨ। ਇੱਥੇ

---

1. ਗੈਂਡੇ ਦੇ ਸਿੰਗ ਦੀ ਲੰਬਾਈ–

ਇਹ ਇਬਨ-ਬਤੂਤਾ ਦੀ ਅਤੀ-ਉਕਤੀ ਹੈ। ਗੈਂਡੇ ਦੇ ਸਿੰਗ ਦੀ ਇਤਨੀ ਵਾਧੂ ਲੰਬਾਈ ਦਾ ਪ੍ਰਮਾਣ ਨਹੀਂ ਮਿਲਦਾ।

2. ਨਮਾਜ਼–

ਇਸਲਾਮ ਧਰਮ ਅੰਦਰ, ਪਰਮਾਤਮਾ ਦੀ ਪ੍ਰਾਰਥਨਾ ਦਾ ਇਕ ਵਿਸ਼ੇਸ਼ ਰੂਪ, ਜਿਸ ਵਿਚ ਉਪਾਸ਼ਕ ਗੋਡਿਆਂ ਦੇ ਭਾਰ ਬਹਿ ਕੇ, ਕੁਰਾਨ ਦੀਆਂ ਕੁਝ ਪੰਗਤੀਆਂ ਮਨ ਵਿਚ ਪੜ੍ਹ ਕੇ, ਮਸਤਕ ਨਿਵਾਉਂਦਾ ਹੈ ਅਤੇ ਫਿਰ ਪਰਮਾਤਮਾ ਅੱਗੇ ਹੱਥ ਪਸਾਰ ਕੇ ਅਰਦਾਸ ਕਰਦਾ ਹੈ। ਨਮਾਜ਼ ਪੰਜ ਵਾਰੀ ਪੜ੍ਹੀ ਜਾਂਦੀ ਹੈ–

ਸਵੇਰ, ਦੁਪਹਿਰ; ਤਿਕਾਲਾਂ, ਸ਼ਾਮਾਂ ਅਤੇ ਰਾਤ ਵੇਲੇ।

ਵੇਖੋ–Dictionary of Islam, p. 464

—ਨਮਾਜ਼ ਇਕ ਫ਼ਾਰਸੀ ਸ਼ਬਦ ਹੈ। ਦੂਜੇ ਪਾਸੇ ਸੰਸਕ੍ਰਿਤ ਦੀ 'ਨਮ' ਧਾਤੂ ਦਾ ਅਰਥ ਵੀ ਨਿਉਣਾ ਹੈ।
ਨਮਾਜ਼=(ਸੰਸਕ੍ਰਿਤ ਨਮਸੁ)
(ਰਿਚਰਡਸਨ)

3. ਜੁਨਾਨੀ–

ਅਜਕਲ ਇਸ ਨਾਂ ਦਾ ਕੋਈ ਨਗਰ ਨਹੀਂ ਮਿਲਦਾ। ਆਈਨੇ ਅਕਬਰੀ ਵਿਚ ਵੀ ਇਸ ਦਾ ਕੋਈ ਉੱਲੇਖ ਨਹੀਂ ਹੈ। ਸ਼ਾਇਦ ਇਬਨ-ਬਤੂਤਾ ਦੇ ਸਮੇਂ ਵਿਚ 'ਉੱਚ' ਅਤੇ 'ਸੱਖਰ' (ਸਿੰਧ) ਦੇ ਵਿਚਕਾਰ ਸਥਿਤ ਸੀ।

'ਗਿਬ' ਦੇ ਅੰਗ੍ਰੇਜ਼ੀ ਅਨੁਵਾਦ ਦੇ ਅਨੁਸਾਰ ਜੁਨਾਨੀ ਨਗਰ ਸ਼ਾਇਦ 'ਰੋਹੜੀ' ਅਤੇ 'ਸੇਹਵਾਨ' ਦੇ ਵਿਚਕਾਰ ਸੀ।

ਦੇ ਵਾਸੀ ਸਾਮਿਰਾ[1] ਦੇ ਖ਼ਾਨਦਾਨ ਦੇ ਹਨ। ਉਹ ਪੁਰਾਣੇ ਸਮੇਂ ਤੋਂ ਏਥੇ ਰਹਿੰਦੇ ਆਏ ਹਨ ਅਤੇ ਸਿੰਧ ਦੀ ਫ਼ਤਹਿ ਦੇ ਬਾਰੇ ਲਿਖਣ ਵਾਲੇ ਇਤਿਹਾਸਕਾਰਾਂ ਦੇ ਲਿਖੇ-ਅਨੁਸਾਰ, ਜਦੋਂ ਹਜਾਜ -ਬਿਨ-ਯੂਸੁਫ[2] ਨੇ ਇਸ ਥਾਂ ਨੂੰ ਜਿੱਤਿਆ, ਉਸ ਵੇਲੇ ਇਨ੍ਹਾਂ ਦੇ ਬਾਪ-ਦਾਦਾ ਇਥੇ ਰਹਿੰਦੇ ਸਨ।

ਵਿਦਵਾਨ, ਉਪਾਸ਼ਕ ਅਤੇ ਬਿਰਾਗੀ ਇਮਾਮ ਸ਼ੇਖ਼ ਰੁਕਨ-ਉਦ ਦੀਨ, ਜਿਹੜਾ ਸੱਜਨ ਅਤੇ ਨਿਆਇਂਜਾਣੂ ਸ਼ੇਖ਼ ਸ਼ਮਸੁੱਦੀਨ ਦਾ ਪੁੱਤ੍ਰ ਸੀ ਅਤੇ ਉਪਾਸ਼ਕ ਅਤੇ ਬਿਰਾਗੀ ਇਮਾਮ ਸ਼ੇਖ਼ ਬਹਾਉੱਦੀਨ ਜ਼ਕਰੀਯਾ ਦਾ ਪੋਤਾ ਸੀ, ਉਨ੍ਹਾਂ ਤਿੰਨਾਂ ਬੰਦਿਆਂ ਵਿੱਚੋਂ ਸੀ, ਜਿਨ੍ਹਾਂ ਬਾਰੇ ਸੱਜਣ-ਸੰਤ ਸ਼ੇਖ਼ ਬੁਰਹਾਨੁੱਦੀਨ ਔਰਜ ਨੇ ਸਿਕੰਦਰੀਆ[3] ਸ਼ਹਿਰ ਵਿਚ ਮੈਨੂੰ ਦੱਸਿਆ ਸੀ ਕਿ ਮੈਂ ਆਪਣੀ ਯਾਤ੍ਰਾ ਵਿਚ ਉਨ੍ਹਾਂ ਨੂੰ ਮਿਲਾਂਗਾ ਅਤੇ ਪਰਮਾਤਮਾ ਦਾ ਧੰਨਵਾਦ ਹੈ ਕਿ ਮੈਂ ਉਨ੍ਹਾਂ ਨੂੰ ਮਿਲਿਆ। ਉਸ ਨੇ ਮੈਨੂੰ ਦੱਸਿਆ ਕਿ ਉਸ ਦਾ ਪੁਰਖਾ ਮੁਹੰਮਦ-ਬਿਨ-ਕਾਸਿਮ[4] ਕੁਰਸੀ ਸੀ ਅਤੇ ਸਿੰਧ ਦੀ ਫ਼ਤਹਿ ਵੇਲੇ ਉਹ ਵੀ ਉਸ ਸੈਨਾ ਵਿੱਚ ਸ਼ਾਮਿਲ ਸੀ, ਜਿਹੜੀ ਹੱਜਾਜ ਬਿਨ ਯੂਸੁਫ਼ ਨੇ ਉਨ੍ਹਾਂ ਦਿਨਾਂ ਵਿਚ ਇਰਾਕ ਦਾ ਰਾਜਪਾਲ ਹੁੰਦੇ ਹੋਏ ਘੱਲੀ ਸੀ। ਉਹ ਏਥੇ ਹੀ ਰਹਿ ਗਿਆ ਸੀ ਅਤੇ ਉਸ ਵੰਸ਼ ਦਾ ਵਾਧਾ ਹੁੰਦਾ ਗਿਆ।

ਸਾਮਿਰਾ ਅਖਾਉਣ ਵਾਲੇ ਲੋਕੀਂ ਨਾ ਤਾਂ ਕਿਸੇ ਨਾਲ ਮਿਲ ਕੇ ਰੋਟੀ ਖਾਂਦੇ ਹਨ, ਨਾ ਹੀ ਉਨ੍ਹਾਂ ਨੂੰ ਰੋਟੀ ਖਾਣ ਵੇਲੇ ਕੋਈ ਵੇਖ ਸਕਦਾ ਹੈ। ਨਾ ਤਾਂ ਉਹ ਆਪਣੀ ਜ਼ਾਤ ਦੇ ਬਾਹਰ ਕਿਸੇ

---

1. ਸਾਮਿਰਾ–

ਸਾਮਿਰਾ ਬੰਸ ਦੇ ਸੰਬੰਧ ਵਿਚ ਕਈ ਮਤ ਹਨ। ਇਹ ਹਿੰਦੂ ਰਾਜਪੂਤ ਸਨ ਜਾਂ ਧਰਮ ਬਦਲ ਕੇ ਮੁਸਲਮਾਨ ਹੋ ਗਏ ਸਨ। 'ਗਿਜ' ਦੇ ਅਨੁਵਾਦ ਵਿਚ, ਇਨ੍ਹਾਂ ਦੇ ਰੀਤ-ਰਿਵਾਜਾਂ ਦੇ ਆਧਾਰ ਤੇ ਇਨ੍ਹਾਂ ਨੂੰ ਹਿੰਦੂ-ਰਾਜਪੂਤ ਮੰਨਿਆ ਗਿਆ ਹੈ।

2. ਹੱਜਾਜ-ਬਿਨ ਯੂਸੁਫ਼ ਸਕਫ਼ੀ–

ਉਮੈਯਾ ਬੰਸ ਦੇ ਅਧੀਨ ਇਰਾਕ ਦਾ ਸ਼ਾਸਕ। ਇਹ ਪਹਿਲਾਂ 'ਤਾਇਫ਼' ਵਿਚ ਇਕ ਸਾਧਾਰਣ ਅਧਿਆਪਕ ਸੀ। 'ਵਲੀਦ' ਦੇ ਸਮੇਂ ਵਿਚ ਇਸਨੂੰ ਬਹੁਤ ਉੱਚਾ ਪਦ ਮਿਲਿਆ ਰਿਹਾ। ਇਸੇ ਨੇ ਮੁਹੰਮਦ-ਬਿਨ-ਕਾਸਿਮ ਨੂੰ ਸਿੰਧ ਤੇ ਚੜ੍ਹਾਈ ਕਰਨ ਲਈ ਘਲਿਆ।

ਇਹ ਬਹੁਤ ਹੀ ਅਤਿਆਚਾਰੀ ਸੀ। ਆਖਦੇ ਹਨ, ਇਸ ਨੇ ਆਪਣੇ ਜੀਵਨ ਵਿਚ 120,000 ਮਨੁੱਖਾਂ ਦਾ ਬਧ ਕਰਵਾਇਆ ਅਤੇ ਇਸਦੀ ਮ੍ਰਿਤੂ ਦੇ ਵੇਲੇ, 54 ਸਾਲ ਦੀ ਉਮਰ ਵਿਚ, ਇਸ ਦੀ ਕੈਦ ਅੰਦਰ 50,000 ਆਦਮੀ ਸਨ। ਇਸਦੀ ਮ੍ਰਿਤੂ ਸੰਨ 714 ਹਿਜਰੀ ਵਿਚ ਹੋਈ।

ਵੇਖੋ–Oriental Geographical Dictionary, Beali p. 151

3. ਸਿਕੰਦਰੀਆ–

ਇਹ ਭੂਮੱਧ ਸਾਗਰ ਦੇ ਤਟ ਤੇ ਵਸਿਆ ਮਿਸਰ ਦਾ ਇਕ ਪ੍ਰਾਚੀਨ ਨਗਰ ਹੈ। ਇਹ ਇਕ ਹਜ਼ਾਰ ਸਾਲ ਤੋਂ ਵੀ ਵੱਧ ਸਮੇਂ ਲਈ ਮਿਸਰ ਦੀ ਰਾਜਧਾਨੀ ਰਿਹਾ। ਇਸ ਦੀ ਨੀਂਹ ਈਸਵੀ ਸੰਨ ਤੋਂ 342 ਸਾਲ ਪਹਿਲਾਂ ਸਿਕੰਦਰ ਨੇ ਰੱਖੀ ਸੀ।

4. ਮੁਹੰਮਦ-ਬਿਨ-ਕਾਸਿਮ–

ਸਿੰਧ ਤੇ ਸਭ ਤੋਂ ਪਹਿਲਾਂ ਹਮਲਾ ਕਰਨ ਵਾਲਾ। ਇਸ ਦੀ ਮ੍ਰਿਤੂ ਸੰਨ 714 ਈਸਵੀ ਵਿਚ ਹੋਈ।

ਨਾਲ ਵਿਆਹ ਕਰਦੇ ਹਨ ਤੇ ਨਾ ਹੀ ਕੋਈ ਬਾਹਰਲਾ ਉਨ੍ਹਾਂ ਨਾਲ ਵਿਆਹ ਕਰ ਸਕਦਾ ਹੈ। ਉਨ੍ਹਾਂ ਦਿਨਾਂ ਵਿਚ ਉਨ੍ਹਾਂ ਦਾ ਮੁਖੀਆ ਵੂਨਾਰ ਨਾਮੀ ਆਦਮੀ ਸੀ ਜਿਸ ਬਾਰੇ ਅਸੀਂ ਅੱਗੇ ਚਲਕੇ ਵਰਣਨ ਕਰਾਂਗੇ।

ਇਸ ਤੋਂ ਬਾਦ ਅਸੀਂ ਜਨਾਨੀ ਨਗਰ ਤੋਂ ਤੁਰ ਕੇ ਸੀਵਸਿਤਾਨ ਸ਼ਹਿਰ ਵਿਚ ਪੁੱਜੇ। ਇਹ ਇਕ ਵੱਡਾ ਸ਼ਹਿਰ ਹੈ ਜਿਸ ਦੇ ਬਾਹਰ ਜੰਗਲ ਅਤੇ ਰੇਗਿਸਤਾਨ ਹਨ। ਉਥੇ ਸਿਰਫ਼ ਕਿੱਕਰ ਦੇ ਹੀ ਰੁੱਖ ਉਗਦੇ ਹਨ। ਇਥੇ ਨਦੀ ਦੇ ਕੰਢੇ ਖ਼ਰਬੂਜ਼ੇ ਤੋਂ ਛੁੱਟ ਹੋਰ ਕੋਈ ਪੈਦਾਵਾਰ ਨਹੀਂ ਹੁੰਦੀ। ਇਥੋਂ ਦੇ ਲੋਕਾਂ ਦਾ ਖ਼ਾਣਾ ਜ਼ੁਆਰ ਅਤੇ ਮਟਰ ਹਨ ਜਿਸ ਨੂੰ ਉਹ ਮੁਸ਼ੰਕ ਆਖਦੇ ਹਨ ਅਤੇ ਇਸੇ ਦੀ ਉਹ ਰੋਟੀ ਬਣਾਉਂਦੇ ਹਨ। ਏਥੇ ਮੱਛੀ ਅਤੇ ਮਹਿੰ ਦਾ ਦੁੱਧ ਬਾਹਲਾ ਹੁੰਦਾ ਹੈ। ਇਥੋਂ ਦੇ ਵਾਸੀ ਸੁਕਨਕੂਰ[1] (ਰੇਤਲੀ ਮੱਛੀ) ਖਾਂਦੇ ਹਨ ਜਿਹੜਾ ਕਿ ਗਿਰਗਿਟ ਦੇ ਨਾਲ ਮਿਲਦਾ-ਜੁਲਦਾ ਇਕ ਜੀਅ ਹੈ ਅਤੇ ਜਿਸ ਨੂੰ ਪੱਛਮ[2] (ਮਰਾਕੋ)[3] ਦੇ ਲੋਕੀਂ ਹੁਨੈਸ਼ਤਉਲ-ਜੰਨਾ (ਸੁਰਗ ਦਾ ਸੱਪ) ਆਖਦੇ ਹਨ ਪਰ ਉਸ ਦੀ ਪੂਛ ਨਹੀਂ ਹੁੰਦੀ। ਮੈਂ ਵੇਖਿਆ, ਲੋਕੀਂ ਰੇਤ ਨੂੰ ਖੋਦ ਕੇ ਉਸ ਨੂੰ ਕੱਢਦੇ ਹਨ, ਉਸ ਨੂੰ ਚੀਰ ਕੇ ਸਾਫ਼ ਕਰ ਲੈਂਦੇ ਹਨ ਅਤੇ ਉਸਨੂੰ ਹਲਦੀ ਨਾਲ ਭਰ ਲੈਂਦੇ ਹਨ ਜਿਸਨੂੰ ਉਹ ਜ਼ਰਦ ਸੂਬਾ (ਚੋਬ) ਅਰਥਾਤ ਪੀਲੀ ਲੱਕੜ ਆਖਦੇ ਹਨ ਅਤੇ ਕੇਸਰ ਦੀ ਥਾਂ ਤੇ ਵਰਤੋਂ ਕਰਦੇ ਹਨ। ਮੈਂ ਜਦ ਉਨ੍ਹਾਂ ਨੂੰ ਇਸ ਜੀਅ ਨੂੰ ਖਾਂਦਾ ਵੇਖਿਆ ਤਾਂ ਮੈਨੂੰ ਨਫ਼ਰਤ ਹੋਈ ਅਤੇ ਮੈਂ ਉਸਨੂੰ ਨਹੀਂ ਖਾਧਾ।

ਸਾਡੇ ਇਸ ਸ਼ਹਿਰ ਵਿਚ ਆਉਣ ਵੇਲੇ ਗਰਮੀ ਦੀ ਰੁੱਤ ਸੀ। ਗਰਮੀ ਜ਼ੋਰਾਂ ਤੇ ਸੀ। ਮੇਰੇ ਸਾਥੀ ਨੰਗੇ ਬੈਠੇ ਰਹਿੰਦੇ ਸਨ। ਸਿਰਫ਼ ਇਕ ਕਪੜਾ ਲੱਕ ਤੇ ਅਤੇ ਇਕ ਗਿੱਲਾ ਕਰਕੇ ਮੋਢੇ ਤੇ ਰੱਖ ਲੈਂਦੇ ਸਨ। ਥੋੜ੍ਹੇ-ਥੋੜ੍ਹੇ ਚਿਰ ਮਗਰੋਂ ਜਦ ਉਹ ਕਪੜਾ ਸੁੱਕ ਜਾਂਦਾ ਤਾਂ ਉਹ ਫਿਰ

---

1. ਸਕਨਕੂਰ–
ਇਕ ਵਿਸ਼ੇਸ਼ ਪ੍ਰਕਾਰ ਦੀ ਗੋਹ ਜਾਂ ਮਛਲੀ, ਜਿਹੜੀ ਰੇਤੀਲੇ ਪ੍ਰਦੇਸ਼ ਵਿਚ ਕਿਧਰੇ ਰੁਕੇ ਹੋਏ ਪਾਣੀ ਵਿਚ ਮਿਲਦੀ ਹੈ।

2. ਪੱਛਮ (ਮਗ਼ਰਬ)–
ਮਗ਼ਰਬ, ਅਰਬ ਲੇਖਕਾਂ ਵਲੋਂ ਦਿੱਤਾ ਗਿਆ ਅਫ਼ਰੀਕਾ ਦੇ ਉਸ ਭਾਗ ਦਾ ਨਾਂ, ਜਿਸ ਨੂੰ ਆਧੁਨਿਕ ਲੇਖਕ ਭੂਗੋਲ ਦੇ ਅੰਦਰ 'ਬਰਬਰੀ' ਜਾਂ 'ਅਫ਼ਰੀਕਾ ਮਾਈਨਰ' ਆਖਦੇ ਹਨ ਅਤੇ ਜਿਸ ਵਿਚ ਤ੍ਰਿਪੋਲੀਤਾਨੀਆ (Tripolitania), ਟਿਯੂਨੀਸ਼ੀਆ, ਅਲਜੀਰੀਆ ਅਤੇ ਮੋਰੱਕੋ ਸ਼ਾਮਲ ਹਨ। ਅਸਲ ਵਿਚ ਸ਼ਬਦ 'ਮਗ਼ਰਬ' ਦਾ ਮੰਤਵ ਡੁਬਦਾ ਸੂਰਜ ਹੈ ਜਿਹੜਾ 'ਮਸ਼ਰਕ' ਅਰਥਾਤ 'ਚੜ੍ਹਦੇ ਸੂਰਜ' ਦਾ ਬਿਲਕੁਲ ਉਲਟ ਹੈ। ਪਰ ਇਬਨ-ਖ਼ਲਦੂਨ ਦੇ ਅਨੁਸਾਰ, ਇਸਦੀ ਵਰਤੋਂ ਇਕ ਵਿਸ਼ੇਸ਼ ਖੇਤ੍ਰ ਲਈ ਹੋਈ। ਇਸ ਖੇਤ੍ਰ ਦੇ ਵਿਸਥਾਰ ਦੇ ਬਾਰੇ ਅਨੇਕ ਲੇਖਕਾਂ ਦੇ ਭਿੰਨ-ਭਿੰਨ ਮਤ ਹਨ।

ਵੇਖੋ–Ency. of Islam III p. 108

3. ਮਰਾਕੋ–
ਉੱਤਰੀ ਅਫ਼ਰੀਕਾ ਦਾ ਇਕ ਪ੍ਰਦੇਸ਼। ਇਸ ਦੇ ਉੱਤਰ ਵਲ ਭੂਮੱਧ ਸਾਗਰ ਅਤੇ ਪੱਛਮ ਵੱਲ ਅੰਧ ਮਹਾਂ ਸਾਗਰ ਹੈ। ਦੱਖਣ ਵਿਚ ਸਹਿਰਾ ਅਤੇ ਪੱਛਮ ਵਲ ਅਲਜੀਰਿਆ ਹੈ। ਇਸ ਦਾ ਇਤਿਹਾਸ ਬਹੁਤ ਪੁਰਾਣਾ ਹੈ।

ਉਸਨੂੰ ਗਿੱਲਾ ਕਰ ਲੈਂਦੇ ਤੇ ਇਹ ਸਿਲਸਿਲਾ ਚਲਦਾ ਰਹਿੰਦਾ।

ਇਸੇ ਸ਼ਹਿਰ ਵਿਚ ਮੁਲਾਕਾਤ ਓਥੋਂ ਦੇ ਖ਼ਤੀਬ[1] (ਉਪਦੇਸ਼ਕ) ਸ਼ੈਬਾਨੀ ਨਾਲ ਹੋਈ ਜਿਸਨੇ ਮੈਨੂੰ ਅਮੀਰ-ਉਲ-ਮੋਮਿਨੀਨ[2] ਖ਼ਲੀਫ਼ਾ ਉਮਰ-ਬਿਨ-ਅਬਦੁਲ ‑ਅਜ਼ੀਜ਼[3] ਪਰਮਾਤਮਾ ਉਸ ਤੋਂ ਖ਼ੁਸ਼ ਰਹੇ, ਦੀ ਚਿੱਠੀ ਦਿਖਾਈ ਜਿਹੜੀ ਉਸਦੇ ਪੜਦਾਦੇ ਨੂੰ ਉਸ ਸ਼ਹਿਰ ਦੇ ਖ਼ਤੀਬ ਹੋਣ ਦੇ ਸਬੰਧ ਵਿਚ ਲਿਖੀ ਗਈ ਸੀ। ਉਸੇ ਵੇਲੇ ਤੋਂ ਲੈ ਕੇ ਹੁਣ ਤਕ ਇਹ ਲੋਕੀ ਇਸੇ ਅਹੁੱਦੇ ਦੇ ਵਾਰਸ ਲੱਗੇ ਆਉਂਦੇ ਸਨ।

ਮੂਲ ਚਿੱਠੀ:—"ਇਹ ਹੁਕਮ ਪਰਮਾਤਮਾ ਦੇ ਸੇਵਕ ਅਮੀਰ-ਉਲ-ਮੋਮਿਨੀਨ ਉਮਰ-ਬਿਨ-ਅਬਦੁਲ-ਅਜ਼ੀਜ਼ ਵਲੋਂ ਫਲਾਣੇ ਬੰਦੇ ਲਈ ਹੈ। ਉਸ ਚਿੱਠੀ ਦੀ ਮਿਤੀ ਹਿਜਰੀ ਸੰਨ 99[4] ਸੀ ਅਤੇ ਉਸਤੇ ਅਮੀਰ-ਉਲ-ਮੋਮਿਨੀਨ ਦੇ ਹੱਥਾਂ ਨਾਲ ਅਲਹਮ੍ਦ ਲਿੱਲਾਹ ਵਾਹਿਦਹੂ[5] ਲਿਖਿਆ ਹੋਇਆ ਸੀ। ਇਹ ਸੀ ਉਹ ਸੂਚਨਾ, ਜਿਹੜੀ ਮੈਨੂੰ ਉੱਪਰ ਦੱਸੇ ਉਪਦੇਸ਼ਕ ਵਲੋਂ ਮਿਲੀ।

ਇਸੇ ਥਾਂ ਤੇ ਮੈਂ ਬੁੱਢੇ ਸ਼ੇਖ਼ ਮੁਹੰਮਦ ਬਗ਼ਦਾਦੀ[6] (ਬਗ਼ਦਾਦ ਦਾ ਵਾਸੀ) ਨੂੰ ਮਿਲਿਆ,

---

1. ਖ਼ਤੀਬ–

ਖ਼ਤੀਬ ਸ਼ਬਦ ਦਾ ਅਰਥ ਹੈ-ਵਕਤਾ, ਧਾਰਮਕ ਉਪਦੇਸ਼ ਦੇਣ ਵਾਲਾ।

ਸ਼ੁਕਰਵਾਰ ਨੂੰ ਵੁਜ਼ੂ ਦੇ ਉਪਰੰਤ ਜਦ ਸੁੰਨਤ ਦੇ ਅਨੁਸਾਰ ਚਾਰ ਪ੍ਰਾਰਥਨਾਵਾਂ ਦਾ ਪਾਠ ਹੋ ਚੁਕਦਾ ਹੈ, ਤਾਂ ਖ਼ਤੀਬ ਮੰਚ ਤੇ, ਜਿਸਨੂੰ ਮਿੰਬਰ ਆਖਦੇ ਹਨ, ਜਾ ਬਿਰਾਜਦਾ ਹੈ। ਮੁਅੱਜ਼ਿਨ ਅਜ਼ਾਨ ਦੇਂਦਾ ਹੈ। ਉਪਰੰਤ ਖ਼ਤੀਬ ਜ਼ੀਨੇ ਦੀ ਦੂਜੀ ਪੌੜੀ ਤੇ ਖਲੋ ਕੇ ਖ਼ੁਤਬਾ ਪੜ੍ਹਦਾ ਹੈ। ਖ਼ੁਤਬਾ ਅਰਬੀ ਵਿਚ ਹੀ ਹੁੰਦਾ ਹੈ ਅਤੇ ਇਸ ਵਿਚ ਹਜ਼ਰਤ ਮੁਹੰਮਦ, ਉਨ੍ਹਾਂ ਦੇ ਸਾਥੀਆਂ ਅਤੇ ਸਮ੍ਰਾਟ ਲਈ ਪ੍ਰਾਰਥਨਾ ਹੁੰਦੀ ਹੈ।

2. ਅਮੀਰ-ਉਲ ਮੋਮਿਨੀਨ–

ਮੋਮਿਨਾਂ (ਈਮਾਨ ਰਖਣ ਵਾਲਿਆਂ) ਦਾ ਸਰਦਾਰ। ਖ਼ਲੀਫ਼ਾ ਲਈ ਵਰਤੀ ਜਾਣ ਵਾਲੀ ਉਪਾਧੀ।

ਵੇਖੋ-ਸਟੀਂਗਾਸ

3. ਉਮਰ-ਬਿਨ-ਅਬਦੁਲ-ਅਜ਼ੀਜ਼–

ਅੱਠਵਾਂ ਉਮੱਯਾ ਖ਼ਲੀਫ਼ਾ (717-718 ਈਸਵੀ) ਜਿਹੜਾ ਆਪਣੇ ਪਵਿਤ੍ਰ ਜੀਵਨ ਲਈ ਬਹੁਤ ਪ੍ਰਸਿੱਧ ਸੀ।

4. ਹਿਜਰੀ ਸੰਨ 99–

ਅਰਥਾਤ ਈਸਵੀ ਸੰਨ 717।

5. ਅਲਹ੍ਮਦ ਲਿੱਲਾਹ ਵਾਹਿਦਹੂ–

'ਇਕੋ ਪਰਮਾਤਮਾ ਹੀ ਪ੍ਰਸ਼ੰਸਾ ਦੇ ਯੋਗ ਹੈ।'

6. ਬਗ਼ਦਾਦੀ–

ਬਗ਼ਦਾਦ ਦਾ ਵਾਸੀ। ਬਗ਼ਦਾਦ ਅਰਬ ਵਿਚ, ਇਰਾਕ ਦੇਸ਼ ਦੀ ਰਾਜਧਾਨੀ ਹੈ। ਇਹ ਨਗਰ ਦਜਲਾ ਨਦੀ ਦੇ ਪੂਰਬੀ ਕੰਢੇ ਤੇ ਵਸਿਆ ਹੈ। ਫ਼ਾਰਸੀ ਕੋਸ਼-ਲੇਖਕਾਂ ਨੇ 'ਬਗ਼ਦਾਦ' ਦਾ ਅਰਥ 'ਬਾਗ਼-ਏ-ਦਾਦ' (ਨਿਆਇ-ਵਾਟਿਕਾ) ਕੀਤਾ ਹੈ। 'ਬਗ' ਪ੍ਰਾਚੀਨ ਫ਼ਾਰਸੀ ਵਿਚ 'ਭਗਵਾਨ' ਦਾ ਸਮਾਨਾਰਥਕ ਸੀ। 'ਬਗ਼-ਦਾਦ' ਦਾ ਅਰਥ ਪਰਮਾਤਮਾ ਵਲੋਂ ਦਿੱਤਾ ਗਿਆ ਹੈ। ਇਸ ਨਗਰ ਦੇ ਕਈ ਪ੍ਰਾਚੀਨ ਨਾਉਂ ਇਹ ਹਨ- ਬਗਦਾਜ਼, ਬਗ਼ਦਾਨ, ਬਗ਼ਦੀਨ, ਮਗ਼ਦਾਨ।

ਜਿਹੜਾ ਸਾਲਿਹ (ਸੱਜਣ) ਸ਼ੇਖ਼ ਉਸਮਾਨ ਮਰੰਦੀ[1] ਦੀ ਕਬਰ[2] ਉੱਤੇ ਬਣੀ ਹੋਈ ਖ਼ਾਨਕਾਰ (ਆਸ਼੍ਰਮ) ਵਿਚ ਰਹਿੰਦਾ ਸੀ। ਮੈਨੂੰ ਦੱਸਿਆ ਗਿਆ ਕਿ ਉਸਦੀ ਉਮਰ ਇਕ ਤਨਕੀਜ਼[3] ਦੇ ਪੁੱਤਰ ਕਾਫ਼ਿਰ (ਵਿਧਰਮੀ) ਹੁਲਾਉ[4] ਨੇ ਬਨੀ ਅੱਬਾਸ[5] (ਅੱਬਾਸ ਵੰਸ਼) ਦੇ ਆਖ਼ਿਰੀ ਖ਼ਲੀਫ਼ਾ ਮੁਸਤਾਸਿਮ ਬਿੱਲਾ[6] ਪਰਮਾਤਮਾ ਉਸ ਤੋਂ ਖ਼ੁਸ਼ ਰਹੇ-ਦਾ ਕਤਲ ਕੀਤਾ। ਇਹ ਸ਼ੇਖ ਉਮਰੋਂ ਵੱਡਾ ਹੁੰਦੇ ਹੋਏ ਵੀ ਮਜਬੂਤ ਸ਼ਰੀਰ ਵਾਲਾ ਹੈ ਅਤੇ ਆਪਣੇ ਪੈਰਾਂ ਤੇ ਤੁਰ-ਫਿਰ ਸਕਦਾ ਹੈ।

## ਕਹਾਣੀ

ਇਸੇ ਸ਼ਹਿਰ ਵਿਚ ਸਾਮਿਰਾ ਜ਼ਾਤ ਦਾ ਵੁਨਾਰ, ਜਿਸਦਾ ਜ਼ਿਕਰ ਹੋ ਚੁੱਕਾ ਹੈ, ਰਹਿੰਦਾ ਸੀ। ਅਮੀਰ ਕੈਸਰ-ਉਰ ਰੂਮੀ ਵੀ ਏਥੇ ਰਹਿੰਦਾ ਸੀ। ਦੋਵੇਂ ਸੁਲਤਾਨ ਦੀ ਸੇਵਾ ਵਿਚ ਸਨ ਅਤੇ ਦੋਹਾਂ ਦੇ ਪਾਸ ਲਗਭਗ ਇਕ ਹਜ਼ਾਰ ਅੱਠ ਸੌ ਘੋੜ-ਸਵਾਰ ਸਨ। ਏਥੇ ਹੀ ਰਤਨ ਨਾਮੀ ਇਕ ਹਿੰਦੂ ਰਹਿੰਦਾ ਸੀ ਜਿਹੜਾ ਹਿਸਾਬ-ਕਿਤਾਬ ਤੇ ਲਿਖਾਈ ਦੇ ਕੰਮ ਵਿਚ ਹੁਸ਼ਿਆਰ ਸੀ ਅਤੇ ਕਿਸੇ ਅਮੀਰ[7] ਰਾਹੀਂ ਸੁਲਤਾਨ ਤੀਕ ਜਾ ਪੁੱਜਾ ਸੀ। ਸੁਲਤਾਨ ਉਸ ਤੋਂ

---

1. ਮਰੰਦੀ–
'ਮਰੰਦ' ਦਾ ਵਾਸੀ। ਮਰੰਦ ਈਰਾਨ ਵਿਚ ਆਜ਼ਰ-ਬਾਈ-ਜਾਨ ਪ੍ਰਦੇਸ਼ ਦੇ ਅੰਦਰ ਇਕ ਨਗਰ ਹੈ, ਜਿਹੜਾ ਤਬਰੀਜ਼ ਤੋਂ ਲਗਪਗ 40 ਮੀਲ ਉੱਤਰ ਵਲ ਹੈ।
ਵੇਖੋ–Ency. of Islam III, p. 266

2. ਕਬਰ–
ਮੁਸਲਮਾਨ ਲੋਕੀ ਮੁਰਦੇ ਦੀ ਲਾਸ਼ ਨੂੰ ਧਰਤੀ ਵਿਚ ਦਫ਼ਨਾ ਦੇਂਦੇ ਹਨ। ਧਰਤੀ ਦੇ ਜਿਸ ਹਿੱਸੇ ਵਿਚ ਲਾਸ਼ ਨੂੰ ਦਬਾ ਕੇ ਉਪਰੋਂ ਕੁਝ ਉੱਚਾ, ਮਿੱਟੀ ਦਾ ਲੰਬਾ ਟੀਲਾ ਜਿਹਾ ਬਣਾਇਆ ਜਾਂਦਾ ਹੈ, ਉਸੇ ਨੂੰ ਕਬਰ ਆਖਦੇ ਹਨ।

3. ਤਨਕੀਜ਼ (ਤਨਕੇਜ਼)–
ਚੰਗੇਜ਼ ਖ਼ਾਂ। ਵੈਸੇ ਇਸ ਸ਼ਬਦ ਦਾ ਮੂਲ ਹੈ–ਸ਼ਕਤੀ ਆਦਿਕ।

4. ਹੁਲਾਉਂ–
ਹੁਲਾਕੂ ਜਾਂ ਹੁਲਾਮੂ ਮੰਗਲ ਚਿੰਗੀਜ਼ ਦਾ ਪੋਤਾ, ਜਿਸਦੀ ਮ੍ਰਿਤੂ ਸੰਨ 1265 ਈਸਵੀ ਵਿਚ ਹੋਈ।

5. ਬਨੀ-ਅੱਬਾਸ–
ਹਜ਼ਰਤ ਮੁਹੰਮਦ ਦੇ ਚਾਚੇ ਦਾ ਨਾਉਂ 'ਅੱਬਾਸ' ਸੀ। ਇਹ ਅੱਬਾਸੀ ਖ਼ਲੀਫ਼ਾ ਦੇ ਪੂਰਵਜ ਸਨ। ਅੱਬਾਸੀ ਖ਼ਲੀਫ਼ਿਆਂ ਨੇ 749 ਈਸਵੀ ਤੋਂ ਖ਼ਿਲਾਫ਼ਤ ਦੇ ਅੰਤ ਤਕ ਰਾਜ ਕੀਤਾ।

6. ਮੁਸਤਾਸਿਮ ਬਿੱਲਾ–
ਅੱਬਾਸ ਬੰਸ ਦਾ ਸੱਤਾਈਵਾਂ ਅਰਥਾਤ ਆਖ਼ਰੀ ਖ਼ਲੀਫ਼ਾ, ਜਿਸਦੀ ਮ੍ਰਿਤੂ ਸੰਨ 1258 ਈਸਵੀ ਵਿਚ ਹੋਈ।
ਵੇਖੋ–Ency. of Islam III, p. 772

7. ਅਮੀਰ–
(ਵੇਖੋ-ਅਮੀਰ-ਉਲ-ਉਮਰਾ, ਸਫ਼ਾ–63)

ਖ਼ੁਸ਼ ਹੋ ਗਿਆ ਅਤੇ ਉਸਨੂੰ **ਅਜ਼ੀਮ-ਉਸ-ਸਿੰਧ**[1] (ਸਿੰਧ ਦਾ ਉੱਚਾ ਹਾਕਮ) ਦੀ ਪਦਵੀ ਪ੍ਰਦਾਨ ਕੀਤੀ, ਨਾਲੇ ਉਸ ਨੂੰ ਉਸ ਪ੍ਰਦੇਸ਼ ਦਾ ਹਾਕਮ ਬਣਾ ਕੇ ਸੀਵਸਿਤਾਨ (ਸੀਵਿਸਥਾਨ) ਅਤੇ ਉਸ ਦੇ ਲਾਗੇ ਦੇ ਇਲਾਕੇ ਉਸਨੂੰ ਜਗੀਰ ਵਿਚ ਦੇ ਦਿੱਤੇ ਸਨ। ਉਸਨੂੰ ਮਰਾਤਿਬ ਅਰਥਾਤ ਨਗਾੜੇ ਅਤੇ ਇਹੋ ਜਿਹੇ ਨਿਸ਼ਾਨ ਦਿੱਤੇ ਜਿਹੜੇ ਵੱਡੇ-ਵੱਡੇ ਸਰਦਾਰਾਂ ਨੂੰ ਹੀ ਪ੍ਰਦਾਨ ਕੀਤੇ ਜਾਂਦੇ ਹਨ।

ਜਦ ਉਹ ਇਸ ਥਾਂ ਤੇ ਪੁੱਜਿਆ ਤਾਂ ਵੁਨਾਰ ਅਤੇ ਕੈਸਰ, ਆਪਣੇ ਉੱਪਰ ਕਾਫ਼ਿਰ ਨੂੰ ਹਾਕਮ ਬਣਾਇਆ ਜਾਣਾ ਨਾ ਸਹਿ ਸਕੇ। ਇਸ ਲਈ ਉਨ੍ਹਾਂ ਨੇ ਉਸਨੂੰ ਮਾਰ ਦੇਣ ਦਾ ਨਿਸ਼ਚਾ ਕਰ ਲਿਆ। ਉਸਦੇ ਆਉਣ ਦੇ ਕੁਝ ਦਿਨ ਹੀ ਮਗਰੋਂ ਉਨ੍ਹਾਂ ਨੇ ਉਸਨੂੰ ਸਲਾਹ ਦਿੱਤੀ ਕਿ ਉਹ ਸ਼ਹਿਰ ਦੇ ਆਲੇ ਦੁਆਲੇ ਦੇ ਪ੍ਰਦੇਸ਼ਾਂ ਦੀ ਪੜਤਾਲ ਲਈ ਜਾਵੇ। ਉਹ ਉਨ੍ਹਾਂ ਦੇ ਨਾਲ ਤੁਰ ਪਿਆ। ਜਦ ਕੁਝ ਰਾਤ ਬੀਤ ਗਈ ਤਾਂ ਉਨ੍ਹਾਂ ਨੇ ਡੇਰੇ ਵਿਚ ਹੋ-ਹੱਲਾ ਮਚਾ ਦਿੱਤਾ। ਲੋਕਾਂ ਨੇ ਸਮਝਿਆ ਕਿ ਉਥੇ ਕੋਈ ਖ਼ੂੰਖਾਰ ਜਾਨਵਰ ਆ ਵੜਿਆ ਹੈ। ਇਸ ਤਰ੍ਹਾਂ ਉਨ੍ਹਾਂ ਨੇ ਕਾਫ਼ਿਰ ਤੇ ਹਮਲਾ ਕਰਕੇ ਉਸਨੂੰ ਮਾਰ ਛੱਡਿਆ। ਸ਼ਹਿਰ ਵਿਚ ਵਾਪਸ ਆ ਕੇ ਉਨ੍ਹਾਂ ਨੇ ਸੁਲਤਾਨ ਦਾ ਸਾਰਾ ਖ਼ਜ਼ਾਨਾ ਜਿਹੜਾ ਕਿ ਬਾਰ੍ਹਾਂ ਲੱਖ ਸੀ, ਲੁੱਟ ਲਿਆ। ਇਕ ਲੱਖ ਸੌ ਮੁਹਰਾਂ ਦੇ ਬਰਾਬਰ ਹੁੰਦਾ ਹੈ ਅਤੇ ਹਰ ਇਕ ਲੱਖ ਦਾ ਮੁੱਲ ਹਿੰਦ ਦੇ ਸੋਨੇ ਦੀਆਂ ਦਸ ਹਜ਼ਾਰ ਮੁਹਰਾਂ ਦੇ ਬਰਾਬਰ ਹੁੰਦਾ ਹੈ ਅਤੇ ਸੋਨੇ ਦੀ ਇਕ ਭਾਰਤੀ ਮੁਹਰ ਪੱਛਮੀ ਮਰਾਕੋ ਦੇ ਸੋਨੇ ਦੀਆਂ ਢਾਈ ਮੁਹਰਾਂ ਦੇ ਬਰਾਬਰ ਹੁੰਦੀ ਹੈ। ਉਨ੍ਹਾਂ ਨੇ ਉੱਪਰ ਦੱਸੇ ਵੁਨਾਰ ਨੂੰ ਆਪਣਾ ਮੋਹਰੀ ਬਣਾ ਲਿਆ ਅਤੇ ਉਸਨੂੰ **ਮੱਲਿਕ**[2] **ਫ਼ੀਰੋਜ਼** ਦਾ ਨਾਉਂ ਦਿੱਤਾ ਗਿਆ। ਉਸਨੇ ਸੈਨਾ ਵਿਚ ਧਨ-ਮਾਲ ਵੰਡ ਦਿੱਤਾ। ਇਸਤੋਂ ਪਿੱਛੋਂ ਉਸਨੂੰ ਜਾਨ ਦੀ ਚਿੰਤਾ ਹੋਈ ਕਿਉਂ ਜੁ ਉਹ ਆਪਣੇ ਕਬੀਲੇ ਤੋਂ ਦੂਰ ਸੀ। ਸਕੇ-ਸਬੰਧੀਆਂ ਨੂੰ ਨਾਲ ਲੈ ਕੇ ਉਹ ਸ਼ਹਿਰ ਤੋਂ ਬਾਹਰ ਨਿਕਲਿਆ ਅਤੇ ਆਪਣੇ ਕਬੀਲੇ ਵਲ ਤੁਰ ਪਿਆ। ਬਾਕੀ ਦੀ ਸੈਨਾ ਨੇ ਰੂਮੀ ਕੈਸਰ ਨੂੰ ਆਪਣਾ ਮੰਤਰੀ ਬਣਾ ਲਿਆ।

ਇਸ ਘਟਨਾ ਦੀ ਸੂਚਨਾ ਸੁਲਤਾਨ ਦੇ ਦਾਸ ਇਮਾਦੁਲ-ਮੁਲਕ 'ਸਰ ਤੇਜ਼' ਨੂੰ ਮਿਲੀ। ਉਹ ਉਸ ਵੇਲੇ ਸਿੰਧ ਦਾ ਅਮੀਰ-ਉਲ-ਉਮਰਾ (ਗਵਰਨਰ) ਸੀ ਅਤੇ ਮੁਲਤਾਨ ਵਿਚ ਰਹਿੰਦਾ ਸੀ। ਉਸਨੇ ਸੈਨਾ ਇਕੱਠੀ ਕਰਕੇ ਮੈਦਾਨ ਅਤੇ ਸਿੰਧ ਨਦੀ ਦੇ ਰਸਤੇ ਤੋਂ ਅੱਗੇ ਵਧਣਾ ਸ਼ੁਰੂ ਕੀਤਾ। ਮੁਲਤਾਨ ਤੋਂ ਸੀਵਸਿਤਾਨ ਤਕ ਦਸ ਦਿਨਾਂ ਦਾ ਰਸਤਾ ਹੈ। ਕੈਸਰ ਨੇ ਅੱਗੇ ਹੋ ਕੇ ਉਸ ਨਾਲ ਟੱਕਰ ਲਈ। ਲੜਾਈ ਅੰਦਰ ਕੈਸਰ ਤੇ ਉਸਦੇ ਸਾਥੀ ਬੁਰੀ ਤਰ੍ਹਾਂ ਹਾਰ ਗਏ ਅਤੇ ਸ਼ਹਿਰੋਂ ਵਿਚ ਆਕੇ ਉਨ੍ਹਾਂ ਨੇ ਕਿਲੇ ਬੰਦੀ ਕਰ ਲਈ। 'ਸਰ-ਤੇਜ਼' ਨੇ ਉਨ੍ਹਾਂ ਦੇ ਚਾਰੇ ਪਾਸੇ ਘੇਰਾ ਪਾ ਕੇ

---

1. **ਅਜ਼ੀਮ-ਉਸ-ਸਿੰਧ**–

ਇਸ ਦਾ ਅਰਥ ਹੈ–ਸਿੰਧ ਦਾ ਮਹਾਨ ਸਰਦਾਰ। ਸਭ ਤੋਂ ਪਹਿਲਾਂ ਇਹ ਉਪਾਧੀ ਸੁਬੁਕਤਗੀਨ ਨੂੰ ਪ੍ਰਦਾਨ ਕੀਤੀ ਗਈ ਸੀ। ਕਿਉਂ ਜੁ ਉਸਨੇ ਉਥੇ ਜਿਤ ਪ੍ਰਾਪਤ ਕਰਕੇ ਆਪਣੀ ਧਾਕ ਜਮਾਈ ਸੀ।

2. **ਮਲਿਕ**–

ਇਹ ਸ਼ਬਦ ਕਿਸੇ ਵੀ ਖੇਤਰ ਵਿਚ ਮਹਾਨਤਾ ਪ੍ਰਾਪਤ ਕਰਨ ਵਾਲੇ ਵਿਅਕਤੀ ਨੂੰ ਦਿੱਤੀ ਗਈ ਉਪਾਧੀ ਦੇ ਰੂਪ ਵਿਚ ਵਰਤਿਆ ਜਾਂਦਾ ਸੀ। ਜਿਵੇਂ–ਅਧਿਆਪਕ, ਸੁਆਮੀ ਅਤੇ ਸ਼ਾਸਕ ਆਦਿਕ ਲਈ।

ਮੰਜਨੀਕਾਂ[1] (ਪੱਥਰ ਵਸਾਉਣ ਵਾਲੀਆਂ ਤੋਪਾਂ) ਗੱਡ ਦਿੱਤੀਆਂ। ਉਸਨੇ ਘੇਰੇ ਨੂੰ ਇਤਨਾ ਸਖ਼ਤ ਕਰ ਦਿੱਤਾ ਕਿ ਚਾਲ੍ਹੀ ਦਿਨਾਂ ਦੇ ਮਗਰੋਂ ਕੈਸਰ ਨੇ ਜੀਵਨ-ਦਾਨ ਮੰਗਿਆ। ਉਸਨੇ ਉਸਨੂੰ ਜੀਵਨ-ਦਾਨ ਦੇ ਦਿੱਤਾ। ਪਰ ਜਦ ਉਸਦੇ ਵਚਨ ਤੇ ਕੈਸਰ ਅਤੇ ਉਸਦੀ ਸੈਨਾ ਬਾਹਰ ਨਿਕਲੀ ਤਾਂ ਉਸਨੇ ਧੋਖਾ ਕੀਤਾ, ਉਸ ਦੀ ਦੌਲਤ ਲੁੱਟ ਲਈ ਅਤੇ ਉਨ੍ਹਾਂ ਦੇ ਕਤਲ ਦਾ ਹੁਕਮ ਦੇ ਦਿਤਾ।

ਰੋਜ਼ ਉਹ ਉਨ੍ਹਾਂ ਵਿਚੋਂ ਕੁਝ ਦੇ ਸਿਰ ਕਟਵਾ ਦੇਂਦਾ ਅਤੇ ਕੁਝ ਦੇ ਦੋ ਫਾੜ ਕਰਵਾ ਦੇਂਦਾ ਅਤੇ ਬਾਕੀਆਂ ਦੀ ਖਲੜੀ ਉਤਰਵਾ ਕੇ ਉਨ੍ਹਾਂ ਵਿਚ ਤੂੜੀ ਭਰਵਾ ਕੇ, ਉਨ੍ਹਾਂ ਨੂੰ ਸ਼ਹਿਰ ਦੀ ਚਾਰਦੀਵਾਰੀ ਉੱਤੇ ਲਟਕਵਾ ਦਿੰਦਾ। ਉਸ ਚਾਰਦੀਵਾਰੀ ਦਾ ਬਹੁਤਾ ਹਿੱਸਾ ਸੂਲੀ ਤੇ ਲਟ-ਕਾਈਆਂ ਗਈਆਂ ਖੱਲੜੀਆਂ ਨਾਲ ਢੱਕਿਆ ਹੁੰਦਾ ਸੀ ਅਤੇ ਜਿਹੜਾ ਵੀ ਉਸਨੂੰ ਦੇਖਦਾ ਸੀ, ਡਰ ਜਾਂਦਾ ਸੀ, ਉਨ੍ਹਾਂ ਦੀਆਂ ਖੋਪੜੀਆਂ ਇਕੱਠੀਆਂ ਕਰਕੇ ਉਸਨੇ ਸ਼ਹਿਰ ਦੇ ਵਿਚਕਾਰ ਇਕ ਟਿੱਬਾ ਬਣਵਾ ਦਿੱਤਾ। ਇਸ ਘਟਨਾ ਦੇ ਕੁਝ ਚਿਰ ਮਗਰੋਂ ਮੈਂ ਇਸ ਸ਼ਹਿਰ ਵਿਚ ਪੁੱਜਾ ਅਤੇ ਇਕ ਵੱਡੀ ਪਾਠਸ਼ਾਲਾ ਵਿਚ ਟਿਕਿਆ। ਮੈਂ ਉਸ ਪਾਠਸ਼ਾਲਾ ਦੀ ਛਤ ਤੇ ਸੌਂਦਾ ਸਾਂ। ਰਾਤ ਵੇਲੇ ਜਦ ਕਦੀ ਵੀ ਮੇਰੀ ਅੱਖ ਖੁਲ੍ਹਦੀ ਤਾਂ ਸੂਲੀ ਤੇ ਲਟਕੀਆਂ ਉਨ੍ਹਾਂ ਖਲੜੀਆਂ ਨੂੰ ਵੇਖ ਕੇ ਘਬਰਾ ਜਾਂਦਾ ਅਤੇ ਮੈਂ ਉਸ ਪਾਠਸ਼ਾਲਾ ਵਿਚ ਨਾ ਰਹਿ ਸਕਿਆ। ਇਸ ਲਈ ਉਥੋਂ ਤੁਰ ਆਇਆ।

ਹਿਰਾਤ[2] ਦਾ ਕਾਜ਼ੀ (ਨਿਆਂ-ਕਰਤਾ) ਫ਼ਕੀਹ[3] (ਨਿਆਂ ਦਾ ਜਾਣੂ) ਗਿਆਨੀ, ਨਿਆਂ-ਸ਼ੀਲ ਅਲਾ-ਉਲ-ਮੁਲਕ ਖ਼ੁਰਾਸਾਨੀ, ਜਿਹੜਾ ਫ਼ਸੀਹੁੱਦੀਨ ਦੇ ਨਾਂ ਨਾਲ ਪ੍ਰਸਿੱਧ ਸੀ, ਇਸ ਘਟਨਾ ਦੇ ਕੁਝ ਚਿਰ ਪਹਿਲਾਂ ਆਪਣੇ ਦੇਸ਼ ਤੋਂ ਸਮਰਾਟ ਦੀ ਸੇਵਾ ਵਿਚ ਪੁੱਜਿਆ ਸੀ। ਸ਼ਹਿਨਸ਼ਾਹ ਨੇ

---

1. ਮੰਜਨੀਕਾਂ–

ਪ੍ਰਾਚੀਨ ਸਮੇਂ ਅੰਦਰ ਯੁੱਧ ਦੇ ਵੇਲੇ ਸ਼ਤਰੂ ਤੇ ਗੋਲੇ, ਪੱਥਰ, ਜਾਂ ਹੋਰ ਹਥਿਆਰ ਸੁੱਟਣ ਵਾਲੀਆਂ ਮਸ਼ੀਨਾਂ।

ਵੇਖੋ–Catapult, Balista-(Richardson)

catapult=ਅਪਖੇਪੀ (ਉੱਪਰ ਸੁੱਟਣ ਵਾਲੀ) ਪੱਥਰ ਸੁੱਟਣ ਵਾਲੀ ਪ੍ਰਾਚੀਨ ਜ਼ਮਾਨੇ ਦੀ ਮਸ਼ੀਨ। ਉਤੋਲਕ (ਲੀਵਰ) ਅਤੇ ਰੱਸੀ ਰਾਹੀਂ ਕੰਮ ਕਰਨ ਵਾਲਾ ਪ੍ਰਾਚੀਨ ਇੰਜਨ।

–ਬ੍ਰਿਹਦ ਅੰਗ੍ਰੇਜ਼ੀ-ਹਿੰਦੀ ਕੋਸ਼–ਹਰਦੇਵ ਬਾਹਰੀ।

2. ਹਿਰਾਤ–

ਅਫ਼ਗਾਨਿਸਤਾਨ ਦੇ ਇਕ ਪ੍ਰਦੇਸ਼ ਦਾ ਨਾਉਂ। ਅਫ਼ਗਾਨਿਸਤਾਨ ਦੇ ਚਾਰ ਪ੍ਰਦੇਸ਼ ਹਨ–ਗ਼ਜ਼ਨੀ, ਹਿਰਾਤ, ਕਾਬੁਲ ਅਤੇ ਕੰਧਾਰ। ਹਿਰਾਤ ਇਕ ਬਹੁਤ ਪੁਰਾਣਾ ਨਗਰ ਹੈ, ਜਿਸਦਾ ਵਰਣਨ ਅਵੇਸਤਾ ਅੰਦਰ ਵੀ ਮਿਲਦਾ ਹੈ।

3. ਫ਼ਕੀਹ–

ਫ਼ਿਕਹ–ਇਸਲਾਮੀ ਨਿਆਇ। ਫ਼ਕੀਹ–ਇਸਲਾਮ ਦੇ ਧਾਰਮਕ ਵਿਧਾਨ ਦਾ ਗਿਆਨੀ, ਨਿਆਇ-ਜਾਣੂ।

ਵੇਖੋ–ਸਟੀਂਗਾਸ

ਉਸਨੂੰ ਸਿੰਧ ਵਿਚ ਵੱਸੇ ਲਾਹਰੀ[1] ਸ਼ਹਿਰ ਅਤੇ ਉਸਦੇ ਲਾਗੇ ਦੇ ਇਲਾਕਿਆਂ ਦੀ ਹਕੂਮਤ ਸੌਂਪੀ ਸੀ। ਉਸਨੇ ਵੀ ਆਪਣੀ ਸੈਨਾ ਨਾਲ ਉੱਪਰ ਦੱਸੀ ਚੜ੍ਹਾਈ ਅੰਦਰ ਇਮਾਦੁਲ-ਮੁਲਕ ਸਰਤੇਜ਼ ਦਾ ਸਾਥ ਦਿੱਤਾ। ਲਾਹਰੀ ਸ਼ਹਿਰ ਤੀਕ ਉਸਦੇ ਨਾਲ ਸਫ਼ਰ ਕਰਨ ਦਾ ਨਿਸਚਾ ਕੀਤਾ। ਉਸਦਾ ਸਮਾਨ, ਜਿਹੜਾ ਉਹ ਆਪਣੇ ਸਿੰਧ ਨਦੀ ਦੇ ਰਸਤਿਓਂ ਲਿਆਇਆ ਸੀ, ਪੰਦਰ੍ਹਾਂ ਜਹਾਜ਼ਾਂ ਵਿਚ ਲੱਦਿਆ ਹੋਇਆ ਸੀ। ਮੈਂ ਉਸਦੇ ਨਾਲ ਸਫ਼ਰ ਕੀਤਾ।

## ਸਿੰਧ ਨਦੀ ਦੀ ਯਾਤ੍ਰਾ ਅਤੇ ਉਸਦਾ ਪ੍ਰਬੰਧ

ਨਿਆਂ ਜਾਣੂ ਅਲਾਉਲ-ਮੁਲਕ ਦੇ ਜਹਾਜ਼ਾਂ ਵਿਚੋਂ ਇਕ ਜਹਾਜ਼ ਨੂੰ "ਅਹੋਰਾ" ਕਹਿੰਦੇ ਸਨ। ਇਹ ਜਹਾਜ਼ ਇਹੋ ਜਿਹਾ ਸੀ ਜਿਵੇਂ ਸਾਡੇ ਦੇਸ਼ ਵਿਚ "ਤਰੀਦਾ" ਹੁੰਦੀ ਹੈ। ਪਰ ਇਹ ਉਸ ਤੋਂ ਬਹੁਤਾ ਚੌੜਾ ਅਤੇ ਛੋਟਾ ਸੀ, ਇਸਦੇ ਅੱਧੇ ਹਿੱਸੇ ਵਿਚ ਕਾਠ ਦੀ ਇਕ ਕੋਠੜੀ ਬਣੀ ਹੋਈ ਸੀ ਜਿਸ ਵਿਚ ਪੌੜੀਆਂ ਰਾਹੀਂ ਪ੍ਰਵੇਸ਼ ਹੁੰਦਾ ਸੀ। ਉਸਦੇ ਉੱਪਰ ਅਮੀਰ ਲਈ ਸਿੰਘਾਸ਼ਨ ਬਣਾਇਆ ਗਿਆ ਸੀ। ਉਸਦੇ ਦਰਬਾਰੀ ਉਸਦੇ ਸਾਮ੍ਹਣੇ ਬੈਠਦੇ ਸਨ ਅਤੇ ਦਾਸ ਉਸਦੇ ਸੱਜੇ-ਖੱਬੇ ਖਲੋਂਦੇ ਸਨ। ਲਗਭਗ ਚਾਲ੍ਹੀ ਮਲਾਹ ਉਸਨੂੰ ਚਲਾਂਦੇ ਸਨ। 'ਅਹੋਰਾ' ਦੇ ਨਾਲ ਸੱਜੇ-ਖੱਬੇ ਚਾਰ ਬੇੜੀਆਂ ਸਨ। ਦੋ ਬੇੜੀਆਂ ਵਿਚ ਅਮੀਰ ਦੇ ਮਰਾਤਿਬ ਅਰਥਾਤ ਖ਼ਾਸ ਨਿਸ਼ਾਨ-ਨਗਾੜੇ, ਤੁਰਹੀ, ਨਫ਼ੀਰੀ ਅਤੇ ਸ਼ਹਿਨਾਈ ਜਾਂ "ਗ਼ੈਤਾਤ" ਹੁੰਦੇ ਸਨ। ਬਾਕੀ ਦੋ ਬੇੜੀਆਂ ਅੰਦਰ ਗਵਈਏ ਅਤੇ ਵਜੰਤ੍ਰੀ ਬਹਿੰਦੇ ਸਨ। ਵਾਰੀ-ਵਾਰੀ ਢੋਲ ਤੇ ਤੁਤੀਆਂ ਵਜਾਈਆਂ ਜਾਂਦੀਆਂ ਸਨ। ਗਵਈਏ ਗਾਉਂਦੇ ਸਨ। ਸਵੇਰ ਤੋਂ ਦੁਪਹਿਰ ਦੇ ਖਾਣੇ ਦੇ ਸਮੇਂ ਤੀਕ ਇਸੇ ਤਰ੍ਹਾਂ ਚਲਦਾ ਰਹਿੰਦਾ ਸੀ। ਉਸ ਵੇਲੇ ਸਾਰੀਆਂ ਬੇੜੀਆਂ ਇਕੱਠੀਆਂ ਕਰ ਲਈਆਂ ਜਾਂਦੀਆਂ ਸਨ ਅਤੇ ਉਨ੍ਹਾਂ ਨੂੰ ਇਕ-ਦੂਜੇ ਨਾਲ ਬੰਨ੍ਹ ਲਿਆ ਜਾਂਦਾ ਸੀ ਅਤੇ ਉਨ੍ਹਾਂ ਨੂੰ ਪੌੜੀਆਂ ਰਾਹੀਂ ਆਪੋ-ਵਿਚ ਰਲਾ ਦਿੱਤਾ ਜਾਂਦਾ ਸੀ ਅਤੇ ਗਵੱਈਏ ਅਮੀਰ ਦੇ "ਅਹੋਰਾ" ਵਿਚ ਆ ਜਾਂਦੇ ਸਨ। ਅਮੀਰ ਦਾ ਖਾਣਾ ਮੁੱਕਣ ਤਕ ਗਵਈਏ ਗਾਂਦੇ ਰਹਿੰਦੇ ਸਨ। ਇਸ ਦੇ ਮਗਰੋਂ ਉਹ ਰੋਟੀ ਖਾ ਕੇ ਆਪਣੀਆਂ ਬੇੜੀਆਂ ਅੰਦਰ ਵਾਪਸ ਚਲੇ ਜਾਂਦੇ ਸਨ।

ਸਾਰਾ ਦਿਨ ਉਨ੍ਹਾਂ ਦੀ ਯਾਤ੍ਰਾ ਦਾ ਸਿਲਸਿਲਾ ਚਲਦਾ ਰਹਿੰਦਾ ਸੀ। ਰਾਤ ਪੈ ਜਾਣ ਤੇ ਨਦੀ

---

1. ਲਾਹਰੀ–

ਚੌਦਹਵੀਂ (ਈਸਵੀ) ਸਦੀ ਦੀ ਇਕ ਪ੍ਰਸਿੱਧ ਬੰਦਰਗਾਹ, ਜਿਹੜੀ ਇਸ ਵੇਲੇ ਕਰਾਚੀ (ਪਾਕਿਸਤਾਨ) ਦਾ ਇਕ ਪਿੰਡ ਹੈ।

ਅਬੁਲ-ਫ਼ਜ਼ਲ ਨੇ (ਆਈਨ-ਏ-ਅਕਬਰੀ ਭਾਗ-1, ਸਫ਼ਾ–557) ਵਿਚ ਛੱਟਾ ਜਗੀਰ ਦੇ ਅੰਦਰ ਲਾਹਰੀ ਬੰਦਰਗਾਹ ਦੀ ਗਿਣਤੀ ਕੀਤੀ ਹੈ।

ਦੇ ਕੰਢੇ ਡੇਰੇ ਲਾ ਦਿੱਤੇ ਜਾਂਦੇ ਸਨ। ਅਮੀਰ ਆਪਣੇ ਤੰਬੂ ਅੰਦਰ ਠਹਿਰਦਾ ਸੀ। ਦਸਤਰਖ਼ਾਨ[1] ਵਿਛਾ ਦਿੱਤਾ ਜਾਂਦਾ ਸੀ। ਬਹੁਤ ਸਾਰੀ ਸੈਨਾ ਭੋਜਨ ਵਿਚ ਸ਼ਾਮਲ ਹੁੰਦੀ ਸੀ। ਰਾਤ ਵੇਲੇ, ਇਸ਼ਾ ਦੀ ਨਮਾਜ਼[2] ਦੇ ਮਗਰੋਂ ਪਹਿਰੇਦਾਰ ਵਾਰੋ-ਵਾਰੀ ਪਹਿਰਾ ਦੇਣ ਲਗ ਪੈਂਦੇ। ਜਦ ਪਹਿਰੇ-ਦਾਰਾਂ ਦੀ ਇਕ ਟੋਲੀ ਆਪਣੀ ਵਾਰੀ ਮੁਕਾ ਲੈਂਦੀ ਤਾਂ ਉਸ ਵਿਚੋਂ ਇਕ ਪਹਿਰੇਦਾਰ ਉੱਚੀ ਅਵਾਜ਼ ਨਾਲ ਆਖਦਾ—"ਹੇ ਖ਼ੰਦ ਮਲਿਕ[3]! ਰਾਤ ਦੀਆਂ ਇੰਨੀਆਂ ਘੜੀਆਂ ਬੀਤ ਚੁਕੀਆਂ ਹਨ। ਉਪਰੰਤ ਦੂਜੀ ਟੋਲੀ ਵਾਲੇ ਆ ਜਾਂਦੇ। ਉਨ੍ਹਾਂ ਦੀ ਵਾਰੀ ਮੁੱਕਣ ਵੇਲੇ ਉਨ੍ਹਾਂ ਦੀ ਘੋਸ਼ਣਾ ਕਰਨ ਵਾਲਾ ਉਸੇ ਤਰ੍ਹਾਂ ਆਖਦਾ ਜੁ ਇਤਨੀਆਂ ਘੜੀਆਂ ਬੀਤ ਗਈਆਂ ਹਨ। ਸਵੇਰ ਹੁੰਦੇ ਹੀ ਤੂਤੀਆਂ ਤੇ ਨਗਾਰੇ ਵਜਾਏ ਜਾਂਦੇ ਅਤੇ ਸਵੇਰ ਦੀ ਨਮਾਜ਼ ਪੜ੍ਹੀ ਜਾਂਦੀ। ਰੋਟੀ ਲਿਆਈ ਜਾਂਦੀ ਤੇ ਖਾਣ ਦੇ ਮਗਰੋਂ ਪਹਿਲਾਂ ਵਾਂਗ ਯਾਤ੍ਰਾ ਸ਼ੁਰੂ ਹੋ ਜਾਂਦੀ। ਜੇ ਅਮੀਰ ਦੀ ਇੱਛਾ ਨਦੀ ਰਾਹੀਂ ਜਾਣ ਦੀ ਹੁੰਦੀ ਤੇ ਜਹਾਜ਼ ਵਿਚ, ਜਿਵੇਂ ਕਿ ਦੱਸਿਆ ਜਾ ਚੁੱਕਾ ਹੈ, ਯਾਤ੍ਰਾ ਕਰਨਾ ਚਾਹੁੰਦਾ ਤਾਂ ਨਗਾਰੇ ਤੇ ਤੂਤੀਆਂ ਵਜਾਈਆਂ ਜਾਂਦੀਆਂ। ਉਸਦੇ ਦਵਾਰਪਾਲ ਸਭ ਤੋਂ ਅੱਗੇ ਹੁੰਦੇ ਸਨ ਅਤੇ ਪੈਦਲ ਦਵਾਰਪਾਲਾਂ ਦੇ ਪਿੱਛੇ-ਪਿੱਛੇ ਅਤੇ ਸੁਲਤਾਨ ਦੇ ਅੱਗੇ–ਅੱਗੇ ਹੁੰਦੇ ਸਨ। ਦਵਾਰਪਾਲਾਂ ਦੇ ਅੱਗੇ ਛੇ ਸਵਾਰ ਹੁੰਦੇ ਸਨ। ਉਨ੍ਹਾਂ ਵਿਚੋਂ ਤਿੰਨ ਆਪਣੇ ਗਲ ਵਿਚ ਨਗਾਰੇ ਲਟਕਾਏ ਹੋਏ ਅਤੇ ਤਿੰਨਾਂ ਨੇ ਤੂਤੀਆਂ ਲਾਈਆਂ ਹੁੰਦੀਆਂ ਸਨ। ਜਦ ਉਹ ਕਿਸੇ ਪਿੰਡ ਜਾਂ ਕਿਸੇ ਉੱਚੀ ਥਾਂ ਤੇ ਪੁੱਜਦੇ ਤਾਂ ਢੋਲ, ਨਗਾਰੇ ਅਤੇ ਤੂਤੀਆਂ ਵਜਾਂਦੇ ਸਨ ਅਤੇ ਫਿਰ ਸੈਨਾ ਦੇ ਢੋਲ ਅਤੇ ਤੂਤੀਆਂ ਵਜਾਈਆਂ ਜਾਂਦੀਆਂ ਸਨ। ਦਵਾਰਪਾਲਾਂ ਦੇ ਸੱਜੇ ਖੱਬੇ ਗਵੱਈਏ ਹੁੰਦੇ ਸਨ ਜਿਹੜੇ ਵਾਰੀ-ਵਾਰੀ ਗਾਂਦੇ ਵਜਾਉਂਦੇ ਸਨ। ਜਦ ਦੁਪਹਿਰ ਦੇ ਭੋਜਨ ਦਾ ਵੇਲਾ ਆ ਜਾਂਦਾ ਤਾਂ ਡੇਰੇ ਲਾ ਦਿੱਤੇ ਜਾਂਦੇ ਸਨ।

ਮੈਂ ਪੰਜ ਦਿਨ ਤਕ ਅਲਾ-ਉਲ-ਮੁਲਕ ਦੇ ਨਾਲ ਯਾਤ੍ਰਾ ਕੀਤੀ। ਅਸੀਂ ਉਸਦੀ ਰਾਜਧਾਨੀ ਲਾਹਰੀ ਸ਼ਹਿਰ ਵਿਚ ਪੁੱਜੇ। ਇਹ ਵਿਸ਼ਾਲ ਸਮੁੰਦਰ ਦੇ ਕੰਢੇ ਇਕ ਸੁੰਦਰ ਸ਼ਹਿਰ ਹੈ। ਉਸਦੇ ਨੇੜੇ ਹੀ ਸਿੰਧ ਨਦੀ ਸਮੁੰਦਰ ਵਿਚ ਜਾ ਮਿਲਦੀ ਹੈ। ਏਥੇ ਦੋ ਸਮੁੰਦਰਾਂ ਦਾ ਮੇਲ ਹੁੰਦਾ ਹੈ। ਇਹ ਸ਼ਹਿਰ ਇਕ ਬਹੁਤ ਵੱਡੀ ਬੰਦਰਗਾਹ ਹੈ। ਯਮਨ ਅਤੇ ਈਰਾਨ ਆਦਿਕ ਦੇ ਲੋਕੀ ਏਥੇ ਆਉਂਦੇ ਹਨ। ਇਸੇ ਲਈ ਏਥੋਂ ਦੀ ਕਰਾਂ ਰਾਹੀਂ ਆਮਦਨੀ ਬਹੁਤ ਵਧੀਕ ਹੈ ਅਤੇ ਨਗਰ

---

1. ਦਸਤਰਖ਼ਾਨ-(ਵਿਛਾਣਾ)—

ਇਸ ਦਾ ਮਤਲਬ ਹੈ, ਭੋਜਨ ਖਾਣ ਲਈ ਪਰੋਸ ਦੇਣਾ। ਵਾਸਤਵ ਵਿਚ ਭੋਜਨ ਲਈ ਵਿਛਾਏ ਗਏ ਕਪੜੇ ਨੂੰ ਹੀ ਦਸਤਰਖਾਨ ਆਖਦੇ ਹਨ।

2. ਇਸ਼ਾ ਦੀ ਨਮਾਜ਼—

ਇਸ਼ਾ ਦਾ ਅਰਥ ਹੈ-ਰਾਤ ਦਾ ਪਹਿਲਾ ਪਹਿਰ। ਇਸ ਲਈ ਰਾਤ ਦੀ ਨਮਾਜ਼ ਨੂੰ ਇਸ਼ਾ ਦੀ ਨਮਾਜ਼ ਆਖਿਆ ਜਾਂਦਾ ਹੈ।

3. ਖ਼ੁੰਦ ਮਲਿਕ—

ਆਖ਼ੁੰਦ=ਗੁਰੂ, ਮਲਿਕ=ਸਮ੍ਰਾਟ, ਅਰਥਾਤ-ਸੁਆਮੀ।

ਬਹੁਤ ਖ਼ੁਸ਼ਹਾਲ ਹੋ ਗਿਆ ਹੈ। ਉੱਪਰ ਦੱਸੇ ਅਮੀਰ-ਅਲਾ-ਮੁਲਕ ਨੇ ਮੈਨੂੰ ਦੱਸਿਆ ਸੀ ਕਿ ਇਸ ਬੰਦਰਗਾਹ ਦਾ ਕਰ ਸੱਠ ਲੱਖ ਸਲਾਨਾ ਸੀ। ਲੱਖ ਦਾ ਮੁੱਲ ਅਸੀਂ ਪਹਿਲਾਂ ਦਸ ਚੁੱਕੇ ਹਾਂ। ਅਮੀਰ ਨੂੰ ਇਸ ਵਿਚੋਂ ਵੀਹਵਾਂ ਹਿੱਸਾ ਮਿਲਦਾ ਸੀ ਅਤੇ ਸੁਲਤਾਨ ਇਸੇ ਦਰ ਤੇ ਆਪਣੇ ਕਰਮਚਾਰੀਆਂ ਨੂੰ ਵੱਖੋ ਵੱਖ ਪ੍ਰਦੇਸ਼ ਸੌਂਪਿਆ ਕਰਦਾ ਸੀ। ਉਹ ਉਸਦੇ ਵਿਚੋਂ ਵੀਹਵਾਂ ਹਿੱਸਾ ਆਪਣੇ ਲਈ ਲੈ ਲੈਂਦੇ ਸਨ।

## ਲਾਹਰੀ ਸ਼ਹਿਰ ਦੇ ਬਾਹਰ ਇਕ ਅਨੋਖਾ ਨਜ਼ਾਰਾ

ਇਕ ਦਿਨ ਮੈਂ ਅਮੀਰ ਅਲਾ-ਉਲ-ਮੁਲਕ ਦੇ ਨਾਲ ਸਵਾਰ ਹੋ ਕੇ ਨਿਕਲਿਆ। ਅਸੀਂ ਸ਼ਹਿਰੋਂ ਸੱਤ ਮੀਲ ਤੇ ਤਾਰਨਾ[1] ਨਾਮੀ ਮੈਦਾਨ ਵਿਚ ਪੁੱਜੇ। ਏਥੇ ਮੈਂ ਇਨਸਾਨਾਂ ਤੇ ਪਸ਼ੂਆਂ ਦੀਆਂ ਪੱਥਰ ਦੀਆਂ ਅਣਗਿਣਤ ਮੂਰਤੀਆਂ ਦੇਖੀਆਂ। ਇਨ੍ਹਾਂ ਵਿੱਚੋਂ ਕਈਆਂ ਦਾ ਮੁਹਾਂਦਰਾ ਬਦਲ ਚੁੱਕਾ ਸੀ ਤੇ ਮੂਲ ਰੂਪ ਮਿਟ ਚੁੱਕੇ ਸਨ। ਕੁਝ ਦੀ ਸ਼ਕਲ ਵਿਚ ਸਿਰਫ਼ ਸਿਰ ਤੇ ਕੁਝ ਇੱਕ ਦੇ ਸਿਰਫ਼ ਪੈਰ ਹੀ ਰਹਿ ਗਏ ਸਨ। ਕੁਝ ਪੱਥਰ ਅਨਾਜ, ਕਣਕ, ਮਟਰ, ਲੋਬਿਆ ਅਤੇ ਮਸੂਰਾਂ ਦੀ ਸ਼ਕਲ ਦੇ ਸਨ। ਉਥੇ ਇੱਕ ਚਾਰਦੀਵਾਰੀ ਅਤੇ ਕੁਝ ਮਕਾਨਾਂ ਦੇ ਖੰਡਰ ਵੀ ਸਨ, ਫਿਰ ਅਸੀਂ ਖੁਦੇ ਹੋਏ ਪੱਥਰ ਦਾ ਇੱਕ ਘਰ ਵੇਖਿਆ ਜਿਸ ਦੇ ਵਿਚਕਾਰ ਖੁਦੇ ਹੋਏ ਪੱਥਰ ਦਾ ਇੱਕ ਚਬੂਤਰਾ ਸੀ। ਉਸਦੇ ਉਪਰ ਇੱਕ ਬੰਦੇ ਦੀ ਮੂਰਤ ਸੀ, ਪਰ ਉਸਦਾ ਸਿਰ ਲੰਬਾ ਸੀ, ਮੂੰਹ ਇੱਕ ਪਾਸੇ ਮੁੜਿਆ ਹੋਇਆ ਸੀ ਅਤੇ ਦੋਵੇਂ ਹੱਥ ਕੈਦੀ ਦੇ ਵਾਂਗ ਪਿੱਠ ਦੇ ਪਿੱਛੇ ਬੱਧੇ ਹੋਏ ਸਨ। ਇਸ ਥਾਂ ਤੇ ਪਾਣੀ ਦੇ ਤਲਾਅ ਸਨ ਜਿਨ੍ਹਾਂ ਵਿੱਚੋਂ ਬੜੀ ਬਦਬੂ ਆਉਂਦੀ ਸੀ। ਕੁਝ ਦੀਵਾਰਾਂ ਤੇ ਹਿੰਦੀ ਵਿਚ ਕੁਝ ਲੇਖ ਸਨ।

ਅਮੀਰ ਅਲਾ-ਉਲ-ਮੁਲਕ ਨੇ ਮੈਨੂੰ ਦੱਸਿਆ ਕਿ ਇਤਿਹਾਸਕਾਰਾਂ ਦੇ ਆਖਣ-ਅਨੁਸਾਰ ਇਸ ਥਾਂ ਤੇ ਇੱਕ ਨਗਰ ਸੀ। ਇਥੋਂ ਦੇ ਬਹੁਤ ਸਾਰੇ ਰਹਿਣ ਵਾਲੇ ਉਤਪਾਤੀ ਸਨ। ਉਨ੍ਹਾਂ ਦੀਆਂ ਸ਼ਕਲਾਂ ਪੱਥਰ ਦੀਆਂ ਬਣੀਆਂ ਹੋਈਆਂ ਸਨ ਅਤੇ ਉਪਰ ਦੱਸੇ ਘਰ ਦੇ ਚਬੂਤਰੇ ਤੇ ਬਣੀ ਮੂਰਤ ਉਨ੍ਹਾਂ ਦੇ ਰਾਜੇ ਦੀ ਸੀ। ਇਸਨੂੰ ਹੁਣ ਤੀਕ ਦਾਰ-ਉਲ-ਮੁਲਕ (ਰਾਜ-ਘਰ) ਦੇ ਨਾਂ ਨਾਲ ਸੱਦਦੇ ਹਨ। ਕੁਝ ਕੰਧਾਂ ਦੇ ਹਿੰਦੀ ਲੇਖਾਂ ਵਿਚ ਸ਼ਹਿਰੀਆਂ ਦੀ ਤਬਾਹੀ ਦਾ ਇਤਿਹਾਸ ਹੈ। ਇਹ ਤਬਾਹੀ ਲਗ ਭਗ ਇੱਕ ਹਜ਼ਾਰ ਸਾਲ ਪਹਿਲਾਂ ਹੋਈ ਸੀ। ਮੈਂ ਇਸ ਸ਼ਹਿਰ ਵਿਚ ਅਲਾ-ਉਲ-ਮੁਲਕ ਦੇ ਨਾਲ ਪੰਜ ਦਿਨ ਤਕ ਰਿਹਾ। ਉਪਰੰਤ ਉਸਨੇ ਮੇਰੇ ਲਈ ਰਾਹ ਦੇ ਖ਼ਰਚ ਦਾ ਠੀਕ-ਠੀਕ ਪ੍ਰਬੰਧ ਕੀਤਾ ਅਤੇ ਮੈਂ ਉਥੋਂ ਬਕਾਰ (ਭੱਕਰ) ਨਗਰ ਵਲ ਚਲ ਪਿਆ।

ਇਹ ਇੱਕ ਸੁੰਦਰ ਨਗਰ ਹੈ। ਸਿੰਧ ਨਦੀ ਦੀ ਇਕ ਸ਼ਾਖ਼ ਇਸ ਦੇ ਵਿੱਚੋਂ ਹੋਕੇ ਨਿਕਲਦੀ ਹੈ। ਇਸ ਸ਼ਾਖ਼ ਦੇ ਵਿਚਕਾਰ ਇਕ ਜ਼ਾਵੀਆ (ਆਸ਼੍ਰਮ) ਹੈ। ਇਥੇ ਆਣ-ਜਾਣ ਵਾਲਿਆਂ ਨੂੰ ਭੋਜਨ

---

1. ਤਾਰਨਾ—
(Haig) ਦੇ ਮਤ-ਅਨੁਸਾਰ, ਸਿੰਧ ਦੇ ਉਸ ਵੇਲੇ ਦੀ ਬੰਦਰਗਾਹ ਲਾਹਰੀ ਦੇ ਨੇੜੇ ਵੱਸੀ ਹੋਈ ਇਕ ਥਾਂ-ਮਰਾ-ਮੋਰੀ।

ਮਿਲਦਾ ਹੈ। ਇਹ ਆਸ਼੍ਰਮ ਕਿਸ਼ਲੂਖ਼ਾਨ ਨੇ, ਜਦ ਉਹ ਸਿੰਧ ਦਾ ਹਾਕਮ ਸੀ, ਬਣਵਾਇਆ ਸੀ। ਕਿਸ਼ਲੂਖ਼ਾਨ ਦਾ ਹਾਲ ਛੇਤੀ ਹੀ ਅੱਗੇ ਦੱਸਿਆ ਜਾਵੇਗਾ। ਇਸ ਸ਼ਹਿਰ ਵਿਚ ਮੈਂ ਨਿਆਂ ਜਾਣੂ ਇਮਾਮ ਸਦ੍-ਉਦ-ਦੀਨ ਹਨਫ਼ੀ ਨੂੰ ਅਤੇ ਉਥੋਂ ਦੇ ਕਾਜ਼ੀ (ਨਿਆਂ-ਕਰਤਾ) ਹਨੀਫ਼ਾ ਨਾਮੀ ਨੂੰ ਮਿਲਿਆ। ਇਥੇ ਮੇਰਾ ਮੇਲ ਉਪਾਸ਼ਕ ਅਤੇ ਬਿਰਾਗੀ ਸ਼ੇਖ ਸ਼ਮਸੁੱਦੀਨ ਮੁਹੰਮਦ ਸ਼ੀਰਾਜ਼ੀ[1] ਨਾਲ ਵੀ ਹੋਇਆ। ਇਹ ਇਕ ਉਮਰੋਂ-ਵੱਡਾ ਆਦਮੀ ਸੀ। ਮੈਨੂੰ ਦੱਸਿਆ ਗਿਆ ਸੀ ਕਿ ਇਸ ਦੀ ਉਮਰ ਇਕ ਸੌ ਵੀਹ ਸਾਲ ਦੀ ਹੈ।

ਇਸ ਤੋਂ ਪਿੱਛੋਂ ਮੈਂ ਬੱਕਰ[2] (ਭੱਕਰ) ਸ਼ਹਿਰ ਤੋਂ ਚਲ ਪਿਆ ਅਤੇ ਉਜਾ (ਉੱਚ)[3] ਸ਼ਹਿਰ ਵਿਚ ਪੁੱਜਾ। ਇਹ ਸਿੰਧ ਨਦੀ ਦੇ ਕੰਢੇ ਵਸਿਆ ਹੋਇਆ ਵੱਡੇ-ਵੱਡੇ ਬਜ਼ਾਰਾਂ ਅਤੇ ਉੱਚੀਆਂ ਉੱਚੀਆਂ ਇਮਾਰਤਾਂ ਵਾਲਾ ਇਕ ਵਿਸ਼ਾਲ ਸ਼ਹਿਰ ਹੈ। ਉਨ੍ਹੀਂ ਦਿਨੀਂ ਏਥੋਂ ਦਾ ਅਮੀਰ (ਹਾਕਮ) ਗਿਆਨਵਾਨ ਮਲਿਕ ਸ਼ਰੀਫ਼[4] (ਸੱਯਦ) ਜਲਾਲ-ਉਦ-ਦੀਨ ਕਾਜ਼ੀ ਸੀ। ਇਹ ਦਾਨੀ ਸੂਰਬੀਰਾਂ ਵਿੱਚੋਂ ਸੀ। ਉਹ ਇਸੇ ਸ਼ਹਿਰ ਵਿਚ ਆਪਣੇ ਘੋੜੇ ਤੋਂ ਡਿਗ ਕੇ ਮੌਤ ਦਾ ਸ਼ਿਕਾਰ ਹੋਇਆ ਸੀ।

## ਉਪਰ ਦੱਸੇ ਮਲਿਕ ਦੀ ਦਾਨਸ਼ੀਲਤਾ

ਉਪਰ ਦੱਸੇ ਮਲਿਕ ਸ਼ਰੀਫ਼ ਜਲਾਲ-ਉਦ-ਦੀਨ ਅਤੇ ਮੇਰੇ ਵਿਚ ਮਿਤ੍ਰਤਾ ਹੋ ਗਈ। ਸਾਡਾ ਆਪਸੀ ਪ੍ਰੇਮ ਅਤੇ ਸਬੰਧ ਬਹੁਤ ਮਜ਼ਬੂਤ ਹੋ ਗਿਆ। ਅਸੀਂ ਰਾਜਧਾਨੀ ਦਿੱਲੀ ਵਿਚ ਮਿਲੇ। ਉਸ ਵੇਲੇ ਜਦ ਸੁਲਤਾਨ ਨੇ ਦੌਲਤਾਬਾਦ ਵਲ ਕੂਚ ਕੀਤਾ, ਜਿਸਦਾ ਵਰਣਨ ਅੱਗੇ ਕੀਤਾ ਜਾਵੇਗਾ, ਅਤੇ ਮੈਨੂੰ ਰਾਜਧਾਨੀ ਵਿਚ ਠਹਿਰਨ ਲਈ ਕਿਹਾ ਤਾਂ ਜਲਾਲ-ਉਦ-ਦੀਨ ਨੇ ਮੈਨੂੰ ਆਖਿਆ, ਤੈਨੂੰ ਖ਼ਰਚ ਲਈ ਧੰਨ ਦੀ ਬਾਹਲੀ ਲੋੜ ਹੈ ਅਤੇ ਸੁਲਤਾਨ ਲੰਬੇ ਸਮੇਂ ਤੀਕ

---

1. ਸ਼ੀਰਾਜ਼ੀ—
ਸ਼ੀਰਾਜ਼ ਦਾ ਵਾਸੀ। ਸ਼ੀਰਾਜ਼ ਈਰਾਨ ਦਾ ਇਕ ਬਹੁਤ ਵੱਡਾ ਨਗਰ ਹੈ।

2. ਬੱਕਰ—
ਸਿੰਧ ਦੇ ਸੱਖਰ ਜ਼ਿਲੇ ਵਿਚ, ਕਿਲੇ ਦੇ ਅੰਦਰ ਵਸਿਆ ਹੋਇਆ ਇਕ ਨਗਰ। ਇਹ ਪ੍ਰਾਚੀਨ ਸਮੇਂ ਤੋਂ ਹੀ ਇਸ ਸੀਮਾ-ਪ੍ਰਦੇਸ਼ ਦਾ ਬਹੁਤ ਮਹੱਤਵ-ਪੂਰਨ ਨਗਰ ਰਿਹਾ ਹੈ।
ਵੇਖੋ–Imp. Gazette. IX, p. 46-47

3. ਉੱਚ—
ਉੱਚ ਦਾ ਪ੍ਰਾਚੀਨ ਨਗਰ ਪੰਜਨਦ ਦੇ ਪੂਰਬੀ ਤਟ ਤੇ ਹੈ ਅਤੇ ਮੁਲਤਾਨ ਤੋਂ ਦੱਖਣ-ਪੱਛਮ ਵਲ 70 ਮੀਲ ਦੀ ਦੂਰੀ ਤੇ ਵਸਿਆ ਹੋਇਆ ਹੈ।
Ency. of India IV (ਮੁਲਤਾਨ ਦੇ ਅੰਦਰ) ਪੰਨਾ 406

4. ਸ਼ਰੀਫ਼—
ਅਰਥਾਤ ਸੱਯਦ। ਸੱਯਦ ਸ਼ਬਦ ਦੀ ਵਰਤੋਂ ਨੇਤਾ ਜਾਂ ਸੁਆਮੀ ਆਦਿਕ ਦੇ ਅਰਥ ਵਿਚ ਹੁੰਦੀ ਹੈ। ਪਰਿਭਾਸ਼ਕ ਰੂਪ ਵਿਚ ਹਜ਼ਰਤ ਮੁਹੰਮਦ ਦੇ ਵੰਸਜਾਂ ਨੂੰ ਵੀ ਸੱਯਦ ਆਖਿਆ ਜਾਂਦਾ ਹੈ।
ਵੇਖੋ–Shorter Ency. of Islam, p. 489.

ਬਾਹਰ ਰਹੇਗਾ, ਤੂੰ ਮੇਰੇ ਪਿੰਡ ਦਾ ਅਧਿਕਾਰ ਸੰਭਾਲ ਲੈ ਅਤੇ ਮੇਰੇ ਵਾਪਸ ਆਉਣ ਤਕ ਉਸਦੇ ਕਰ ਦੀ ਵਰਤੋਂ ਕਰਦਾ ਰਹਿ । ਮੈਂ ਇਸੇ ਤਰ੍ਹਾਂ ਕੀਤਾ ਅਤੇ ਉਸ ਵਿਚੋਂ ਕੋਈ ਪੰਜ ਕੁ ਹਜ਼ਾਰ ਦੀਨਾਰ ਵਰਤੇ। ਪਰਮਾਤਮਾ ਉਸਨੂੰ ਇਸ ਦਾ ਚੰਗਾ ਫਲ ਪ੍ਰਦਾਨ ਕਰੇ।

ਉਜਾ (ਉੱਚ) ਸ਼ਹਿਰ ਵਿਚ ਮੇਰੀ ਮੁਲਾਕਾਤ ਉਪਾਸ਼ਕ ਅਤੇ ਬਿਰਾਗੀ ਸ਼ੇਖ਼ ਸ਼ਰੀਫ (ਸਯੱਦ) ਕੁਤਬ-ਉਦ-ਦੀਨ ਹੈਦਰ ਆਲਵੀ[1] ਨਾਲ ਹੋਈ। ਉਸਨੇ ਮੈਨੂੰ ਗੁਦੜੀ ਪਹਿਨਾਈ। ਇਹ ਸ਼ੇਖ਼ ਵੱਡੇ-ਵੱਡੇ ਧਰਮਾਤਮਾਂ ਵਿਚੋਂ ਸੀ । ਇਹ ਗੁਦੜੀ ਮੇਰੇ ਕੋਲ ਰਹੀ। ਅੰਤ ਵਿਚ ਇਹ ਹਿੰਦ ਦੇ ਕਾਫ਼ਿਰਾਂ ਨੇ ਸਮੁੰਦਰ ਵਿਚ ਮੇਰੇ ਪਾਸੋਂ ਖੋਹ ਲਈ। ਉਜਾ (ਉੱਚ) ਤੋਂ ਚਲ ਕੇ ਮੈਂ ਮੁਲਤਾਨ ਸ਼ਹਿਰ ਵਿਚ ਪੁੱਜਾ। ਇਹ ਸਿੰਧ ਪ੍ਰਦੇਸ਼ ਦੀ ਰਾਜਧਾਨੀ ਅਤੇ ਅਮੀਰ-ਉਲ-ਉਮਰਾ (ਰਾਜਪਾਲ) ਦੇ ਰਹਿਣ ਦੀ ਥਾਂ ਹੈ। ਇਸਦੇ ਰਾਹ ਵਿਚ ਦਸ ਮੀਲ ਏਧਰ ਹੀ, ਖ਼ੁਸਰਵਾਬਾਦ[2] ਨਾਮੀ ਇਕ ਨਦੀ ਆਂਦੀ ਹੈ। ਇਹ ਉਨ੍ਹਾਂ ਵੱਡੀਆਂ ਨਦੀਆਂ ਵਿਚੋਂ ਇਕ ਹੈ ਜਿਨ੍ਹਾਂ ਨੂੰ ਬੇੜੀਆਂ ਦੇ ਬਿਨਾਂ ਪਾਰ ਨਹੀਂ ਕੀਤਾ ਜਾ ਸਕਦਾ। ਏਥੇ ਯਾਤਰੂਆਂ ਦੀ ਸੰਪਤੀ ਦੀ ਪੁੱਛ-ਗਿੱਛ ਬੜੀ ਸਖ਼ਤੀ ਨਾਲ ਕੀਤੀ ਜਾਂਦੀ ਹੈ ਅਤੇ ਉਨ੍ਹਾਂ ਦੇ ਸਮਾਨ ਦੀ ਤਲਾਸ਼ੀ ਲਈ ਜਾਂਦੀ ਹੈ।

ਜਿਨ੍ਹੀਂ ਦਿਨੀਂ ਅਸੀਂ ਪੁੱਜੇ ਤਾਂ ਇਹ ਰਿਵਾਜ ਸੀ ਕਿ ਵਪਾਰੀ ਜੋ ਸਮਾਨ ਲਿਆਂਦੇ ਸਨ, ਉਸ ਦਾ ਚੌਥਾ ਹਿੱਸਾ ਅਤੇ ਹਰ ਇਕ ਘੋੜੇ ਤੇ ਸੱਤ ਦੀਨਾਰ ਲਗਾਨ ਸੀ। ਹਿੰਦ ਵਿਚ ਸਾਡੇ ਪੁੱਜਣ ਤੋਂ ਦੋ ਸਾਲ ਮਗਰੋਂ ਸੁਲਤਾਨ ਨੇ ਇਹ ਕਰ ਹਟਾ ਦਿੱਤੇ। ਜਦ ਉਸਨੇ ਅੱਬਾਸੀ ਖ਼ਲੀਫ਼ਾ, ਅਬੁੱਲ ਅੱਬਾਸ[3] ਦੀ ਅਧੀਨਤਾ ਮੰਨ ਲਈ ਤਾਂ ਉਸਨੇ ਹੁਕਮ ਦਿੱਤਾ ਕਿ ਲੋਕਾਂ ਕੋਲੋਂ ਜ਼ਕਾਤ[4]

---

1. **ਆਲਵੀ—**

ਹਜ਼ਰਤ ਅਲੀ ਦਾ ਵੰਸਜ-

2. **ਖ਼ੁਸਰਵਾਬਾਦ—**

ਇਹ ਸ਼ਾਇਦ ਉਸ ਵੇਲੇ ਰਾਵੀ ਨਦੀ ਦੀ ਸ਼ਾਖ਼ ਸੀ। ਅਜਕਲ ਇਸ ਨਾਂ ਦੀ ਕਈ ਨਦੀ ਨਹੀਂ ਹੈ।

3. **ਅਬੁੱਲ-ਅੱਬਾਸ—**

ਸੱਫ਼ਾਹ ਦਾ ਅੱਬਾਸ। ਪਹਿਲੇ ਖ਼ਲੀਫ਼ਾ-ਅਲ-ਸੱਫ਼ਾਹ ਦਾ ਅਰਥ ਲਹੂ ਦਾ ਪਿਆਸਾ ਜਾਂ ਉਦਾਰ ਹੈ। ਇਸ ਦੇ ਵੇਲੇ ਉਮੱਯਾ ਬੰਸ ਨੂੰ ਪੂਰੀ ਤਰ੍ਹਾਂ ਹਰਾ ਦਿੱਤਾ ਗਿਆ ਸੀ।

ਇਸ ਖ਼ਲੀਫ਼ੇ ਦੀ ਮ੍ਰਿਤੂ ਜ਼ੁਲ ਹੱਜ 136 ਹਿਜਰੀ ਅਰਥਾਤ ਜੂਨ 754 ਈਸਵੀ ਵਿਚ ਹੋਈ।

ਵੇਖੋ–Ency. of Islam Vol. I. p. 103

4. **ਜ਼ਕਾਤ—**

(1) ਇਕ ਤਰ੍ਹਾਂ ਦਾ ਦਾਨ, ਜਿਸ ਵਿਚ ਇਸਲਾਮ ਧਰਮ ਦੇ ਅਨੁਸਾਰ ਅਮੀਰ ਲੋਕੀਂ ਆਪਣੀ ਆਮਦਨੀ ਦਾ ਚਾਲ੍ਹੀਵਾਂ ਹਿੱਸਾ ਬੇਸਹਾਰਾ, ਅਨਾਥ ਲੋਕਾਂ ਨੂੰ ਦੇਂਦੇ ਹਨ।

(2) ਉਹ ਧਾਰਮਕ ਕਰ, ਜਿਹੜਾ ਕੇਵਲ ਮੁਸਲਮਾਨਾਂ ਤੋਂ ਵਸੂਲ ਕੀਤਾ ਜਾਂਦਾ ਹੈ।

ਅਤੇ ਉਸ਼੍ਰ[1] ਤੋਂ ਛੁੱਟ ਹੋਰ ਕੋਈ ਕਰ ਨਾ ਲੀਤਾ ਜਾਵੇ। ਜਦੋਂ ਅਸੀਂ ਨਦੀ ਪਾਰ ਕਰਨ ਲਗੇ ਤੇ ਸਮਾਨ ਦੀ ਤਲਾਸ਼ੀ ਹੋਣ ਲੱਗੀ ਤਾਂ ਮੈਨੂੰ ਆਪਣੇ ਸਮਾਨ ਦੀ ਤਲਾਸ਼ੀ ਦੀ ਬਹੁਤ ਚਿੰਤਾ ਹੋਈ ਕਿਉਂ ਜੋ ਭਾਵੇਂ ਉਸ ਵਿਚ ਬਹੁਤਾ ਧਨ ਨਹੀਂ ਸੀ ਪਰ ਦਿਖਾਵਾ ਬਹੁਤਾ ਸੀ। ਮੈਂ ਨਹੀਂ ਸੀ ਚਾਹੁੰਦਾ ਜੁ ਉਸ ਦਾ ਭੇਤ ਖੁਲ੍ਹ ਜਾਵੇ। ਪਰਮਾਤਮਾ ਦੀ ਕਿਰਪਾ ਨਾਲ ਮੁਲਤਾਨ ਦੇ ਹਾਕਮ ਕੁਤਬ-ਉਲ-ਮੁਲਕ ਵਲੋਂ ਸੈਨਾ ਦਾ ਇੱਕ ਵੱਡਾ ਅਫ਼ਸਰ ਆ ਪੁਜਾ, ਉਸਨੇ ਹੁਕਮ ਦਿੱਤਾ ਕਿ ਮੇਰੇ ਸਮਾਨ ਦੀ ਤਲਾਸ਼ੀ ਨਾ ਲਈ ਜਾਵੇ। ਫਲ ਸਰੂਪ ਇਸ ਤਰ੍ਹਾਂ ਹੀ ਹੋਇਆ। ਪਰਮਾਤਮਾ ਦਾ ਧੰਨਵਾਦ ਹੈ, ਜਿਸਨੇ ਮੇਰੇ ਤੇ ਇਤਨੀ ਕਿਰਪਾ ਕੀਤੀ।

ਅਸਾਂ ਰਾਤ ਵੇਲੇ ਨਦੀ ਦੇ ਕੰਢੇ ਤੇ ਵਾਸ ਕੀਤਾ। ਸਵੇਰੇ ਡਾਕ-ਵਿਭਾਗ ਦਾ ਅਫ਼ਸਰ ਸਾਡੇ ਕੋਲ ਆਇਆ। ਉਸਦਾ ਨਾਂ ਦਿਹਕਾਨ ਸੀ ਅਤੇ ਉਹ ਸਮਰਕੰਦ[2] ਦਾ ਰਹਿਣ ਵਾਲਾ ਸੀ। ਉਹੀ ਆਦਮੀ ਸੁਲਤਾਨ ਨੂੰ ਉਪਰ ਦੱਸੇ ਸ਼ਹਿਰ, ਉਸਦੇ ਅਧੀਨ ਪ੍ਰਦੇਸ਼ ਅਤੇ ਉਥੋਂ ਦੀਆਂ ਘਟਨਾਵਾਂ ਅਤੇ ਆਉਣ ਵਾਲਿਆਂ ਬਾਰੇ ਸੂਚਨਾ ਘਲਿਆ ਕਰਦਾ ਸੀ। ਮੇਰੀ ਉਸ ਨਾਲ ਜਾਣ-ਪਛਾਣ ਹੋਈ ਅਤੇ ਉਸੇ ਦੇ ਨਾਲ ਮੈਂ ਮੁਲਤਾਨ ਦੇ ਅਮੀਰ (ਰਾਜ-ਪਾਲ) ਪਾਸ ਗਿਆ।

## ਮੁਲਤਾਨ ਦੇ ਅਮੀਰ ਦਾ ਹਾਲ

ਮੁਲਤਾਨ ਦਾ ਅਮੀਰ (ਰਾਜ-ਪਾਲ) ਕੁਤਬ-ਉਲ-ਮੁਲਕ ਵੱਡੇ-ਵੱਡੇ ਗਿਆਨ ਵਾਨ, ਗੁਣੀ ਅਮੀਰਾਂ ਵਿਚੋਂ ਸੀ। ਜਦ ਮੈਂ ਉਸਦੇ ਕੋਲ ਗਿਆ ਤਾਂ ਉਹ ਮੇਰੇ ਸਵਾਗਤ ਲਈ ਅਗੇ ਵਧਿਆ ਅਤੇ ਉਸਨੇ ਮੇਰੇ ਨਾਲ ਹੱਥ ਮਿਲਾਇਆ ਅਤੇ ਮੈਨੂੰ ਆਪਣੇ ਕੋਲ ਬਿਠਾਇਆ। ਮੈਂ ਉਸਨੂੰ ਇਕ ਦਾਸ, ਇਕ ਘੋੜਾ ਅਤੇ ਕੁਝ ਕਿਸ਼ਮਿਸ਼ ਅਤੇ ਬਦਾਮ ਭੇਂਟ ਕੀਤੇ। ਇਹ ਉਨ੍ਹਾਂ ਲਈ ਇਕ ਚੰਗੀ ਅਤੇ ਵਧੀਆ ਭੇਂਟ ਹੈ ਕਿਉਂ ਜੋ ਇਹ ਚੀਜ਼ਾਂ ਉਨ੍ਹਾਂ ਦੇ ਦੇਸ਼ ਵਿਚ ਨਹੀਂ ਮਿਲਦੀਆਂ ਸਗੋਂ ਖ਼ੁਰਾਸਾਨ ਤੋਂ ਲਿਆਈਆਂ ਜਾਂਦੀਆਂ ਹਨ।

ਇਹ ਅਮੀਰ ਇਕ ਵੱਡੇ ਚਬੂਤਰੇ ਤੇ, ਜਿਸ ਤੇ ਗ਼ਲੀਚਾ ਵਿਛਿਆ ਸੀ, ਬੈਠਿਆ ਹੋਇਆ ਸੀ। ਉਸਦੇ ਪਾਸ ਹੀ ਸਾਲਾਰ ਨਾਮੀ ਕਾਜ਼ੀ (ਨਿਆਂ-ਕਰਤਾ) ਸੀ। ਉਸ ਤੋਂ ਛੁੱਟ ਇਕ ਉਪਦੇਸ਼ਕ, ਜਿਸਦਾ ਨਾਂ ਯਾਦ ਨਹੀਂ, ਬੈਠਾ ਸੀ। ਉਸਦੇ ਸੱਜੇ-ਖੱਬੇ ਸੈਨਾ ਦੇ ਅਫ਼ਸਰ ਅਤੇ ਉਸ ਦੇ ਪਿੱਛੇ ਹਥਿਆਰ-ਬੰਦ ਲੜਾਕੂ ਖਲੋਤੇ ਸਨ। ਸੈਨਾ ਜਾਂਚ ਲਈ ਉਸਦੇ ਸਾਹਮਣੇ ਹੋ ਕੇ ਜਾਂਦੀ ਸੀ। ਉਥੇ

---

1. ਉਸ਼੍ਰ—
(1) ਦੱਸਵੇਂ ਹਿੱਸੇ (ਦਸ਼ਮਾਂਸ਼) ਨੂੰ ਉਸ਼੍ਰ ਆਖਦੇ ਹਨ।
(2) ਉਹ ਕਰ, ਜਿਹੜਾ ਮੁਸਲਮਾਨਾਂ ਤੋਂ ਛੁਟ ਹੋਰ ਜਾਤੀਆਂ ਤੋਂ ਵਸੂਲ ਕੀਤਾ ਜਾਂਦਾ ਹੈ।

2. ਸਮਰਕੰਦ—
ਵਰਤਮਾਨ ਸਮੇਂ ਵਿਚ ਰੂਸ ਦਾ ਇਕ ਨਗਰ। ਪੁਰਾਣੇ ਸਮੇਂ ਅੰਦਰ ਇਹ (Sogdiana) ਦੀ ਰਾਜਧਾਨੀ ਸੀ। ਮਗਰੋਂ ਸਾਸਾਨੀ ਮੁਸਲਿਮ ਬੰਸ ਨੇ ਅਤੇ ਫਿਰ ਤੈਮੂਰ ਨੇ ਇਸ ਨੂੰ ਆਪਣੀ ਰਾਜਧਾਨੀ ਬਣਾਇਆ।
ਵੇਖੋ–Ency. Britt. XIX, p. 919

ਬਹੁਤ ਸਾਰੇ ਧਨੁਸ਼ ਰਖੇ ਸਨ। ਜਦ ਕਦੀ ਕੋਈ ਆਦਮੀ ਸੈਨਾ ਵਿਚ ਭਰਤੀ ਹੋਣ ਲਈ ਆਉਂਦਾ ਸੀ ਤਾਂ ਉਸ ਨੂੰ ਇਨ੍ਹਾਂ ਵਿਚੋਂ ਇਕ ਧਨੁਸ਼ ਚੜ੍ਹਾਉਣ ਲਈ ਆਖਿਆ ਜਾਂਦਾ। ਉਨ੍ਹਾਂ ਧਨੁਸ਼ਾਂ ਦਾ ਭਾਰ ਵਖੋ-ਵਖ ਹੁੰਦਾ ਸੀ। ਧਨੁਸ਼ ਖਿੱਚਣ ਦੇ ਅਨੁਸਾਰ ਹੀ ਸੈਨਾ ਵਿਚ ਥਾਂ ਦਿੱਤੀ ਜਾਂਦੀ ਸੀ। ਘੁੜਸਵਾਰਾਂ ਵਿਚ ਭਰਤੀ ਹੋਣ ਵਾਲਿਆਂ ਲਈ ਇਕ ਛੋਟਾ ਨਗਾੜਾ ਗੱਡਿਆ ਜਾਂਦਾ ਸੀ। ਭਰਤੀ ਹੋਣ ਵਾਲਾ ਆਦਮੀ ਆਪਣੇ ਘੋੜੇ ਨੂੰ ਨਸਾਂਦਾ ਹੋਇਆ ਆਉਂਦਾ ਤੇ ਉਸ ਤੇ ਆਪਣੀ ਬਰਛੀ ਨਾਲ ਚੋਟ ਕਰਦਾ। ਇਸੇ ਤਰ੍ਹਾਂ ਇਕ ਨੀਵੀਂ ਕੰਧ ਤੇ ਇੱਕ ਮੁੰਦਰੀ ਲਟਕੀ ਹੋਈ ਹੁੰਦੀ ਸੀ। ਘੋੜਾ ਨਸਾਂਦੇ ਹੋਏ, ਉਸਦੇ ਨੇੜੇ ਪੁੱਜ ਕੇ ਜੇ ਉਹ ਉਸਨੂੰ ਆਪਣੀ ਬਰਛੀ ਨਾਲ ਉਡਾ ਕੇ ਲੈ ਜਾਂਦਾ ਤਾਂ ਉਸਨੂੰ ਜੋਗ ਸਮਝਿਆ ਜਾਂਦਾ। ਧਨੁਸ਼ਧਾਰੀ ਘੋੜਸਵਾਰਾਂ ਵਿਚ ਭਰਤੀ ਹੋਣ ਵਾਲਿਆਂ ਲਈ ਧਰਤੀ ਤੇ ਇਕ ਗੇਂਦ ਰਖਿਆ ਹੁੰਦਾ ਸੀ। ਉਹ ਆਦਮੀ ਘੋੜਾ ਨਸਾਂਦਾ ਹੋਇਆ ਆਂਦਾ ਅਤੇ ਗੇਂਦ ਤੇ ਆਪਣਾ ਤੀਰ ਛਡਦਾ। ਇਸ ਨਿਸ਼ਾਨੇ ਵਿੱਚ ਮਿਲਣ ਵਾਲੀ ਸਫ਼ਲਤਾ ਦੇ ਅਨੁਸਾਰ ਹੀ ਉਸ ਆਦਮੀ ਦੀ ਪਦਵੀ ਮਿੱਥੀ ਜਾਂਦੀ ਸੀ।

ਜਦ ਅਸੀਂ ਉਸ ਅਮੀਰ ਪਾਸ ਪੁੱਜੇ ਅਤੇ ਉਸਨੂੰ ਨਿਮਸ਼ਕਾਰ ਕੀਤਾ ਜਿਵੇਂ ਕਿ ਅਸੀਂ ਦਸ ਚੁੱਕੇ ਹਾਂ ਤਾਂ ਉਸਨੇ ਸ਼ਹਿਰੋਂ ਬਾਹਰ ਇਕ ਥਾਂ ਤੇ ਸਾਡੇ ਰਹਿਣ ਲਈ ਹੁਕਮ ਦਿੱਤਾ। ਇਹ ਘਰ ਉਪਰ ਦੱਸੇ ਉਪਾਸ਼ਕ ਸ਼ੇਖ ਰੁਕਨ-ਉਦ-ਦੀਨ ਦੇ ਸਾਥੀਆਂ ਦਾ ਸੀ। ਰਿਵਾਜ ਇਹ ਸੀ ਕਿ ਜਦੋਂ ਤੀਕ ਸੁਲਤਾਨ ਦਾ ਹੁਕਮ ਨਾ ਮਿਲ ਜਾਵੇ, ਕਿਸੇ ਦਾ ਵੀ ਆਦਰ-ਸਤਕਾਰ ਨਾ ਕੀਤਾ ਜਾਵੇ।

## ਹਿੰਦ ਦੇ ਸਮਰਾਟ ਦੇ ਦਰਬਾਰ ਵਿਚ ਜਾਣ ਵਾਲੇ ਉਨ੍ਹਾਂ ਬਿਦੇਸ਼ੀਆਂ ਦਾ ਵਰਣਨ, ਜਿਨ੍ਹਾਂ ਨੂੰ ਮੈਂ ਉਪਰ ਦਸੇ ਸ਼ਹਿਰ ਵਿਚ ਮਿਲਿਆ

ਇਨ੍ਹਾਂ ਵਿਚੋਂ ਖ਼ੁਦਾਵੰਦ ਜ਼ਾਦਾ[1] ਕਿਵਾਸ–ਉਦੁ–ਦੀਨ ਤਿਰਮਿਜ਼[2] ਦਾ ਕਾਜ਼ੀ ਸੀ ਜਿਹੜਾ ਆਪਣੀ ਪਤਨੀ ਤੇ ਬੱਚਿਆਂ ਸਮੇਤ ਆਇਆ ਹੋਇਆ ਸੀ, ਉਪਰੰਤ ਉਸ ਦੇ ਭਾਈ ਇਮਾਦ-–ਉਦ–ਦੀਨ, ਜ਼ਿਆ-ਉਦ-ਦੀਨ ਅਤੇ ਬੁਰਹਾਨ-ਉਦ-ਦੀਨ ਉਸ ਨੂੰ ਆ ਮਿਲੇ। ਉਨ੍ਹਾਂ ਵਿੱਚੋਂ ਹੀ ਸਮਰਕੰਦ ਦਾ ਇਕ ਪ੍ਰਮੁਖ ਵਿਅਕਤੀ ਮੁਬਾਰਕ ਸ਼ਾਹ ਅਤੇ ਬੁਖ਼ਾਰਾ ਦਾ ਇਕ ਮਹਾਨ ਆਦਮੀ ਅਰੂਨ ਬੁਗਾ ਸੀ। ਇਨ੍ਹਾਂ ਵਿਚੋਂ ਹੀ ਮਲਿਕਜ਼ਾਦਾ ਅਰਥਾਤ ਖ਼ੁਦਾਵੰਦਜ਼ਾਦਾ ਦਾ ਭਾਣਜਾ ਵੀ ਸੀ। ਬਦਰ-ਉਦ-ਦੀਨ ਫ਼ੱਸਾਲ ਵੀ ਇਨ੍ਹਾਂ ਵਿਚੋਂ ਹੀ ਸੀ। ਇਨ੍ਹਾਂ ਵਿਚੋਂ ਹਰ ਇਕ ਆਪਣੇ

---

1. ਖ਼ੁਦਾਵੰਦਜ਼ਾਦਾ—

ਬਾਦਸ਼ਾਹ ਦਾ ਪੁੱਤਰ, (ਮਹਾਰਾਜਕੁਮਾਰ)

ਫ਼ਰਿਸ਼ਤਾ ਨੇ ਲਿਖਿਆ ਹੈ ਕੁ ਗ਼ੋਰੀ-ਸੁਲਤਾਨਾਂ ਦੇ ਵੰਸ਼ਜਾਂ ਨੂੰ ਖ਼ੁਦਾਵੰਦ ਜ਼ਾਦਾ ਅਤੇ ਅੱਬਾਸੀ ਖ਼ਲੀਫ਼ਿਆਂ ਦੇ ਵੰਸ਼ਜਾਂ ਨੂੰ ਮਖਦੂਮਜ਼ਾਦਾ ਆਖਿਆ ਕਰਦੇ ਸਨ। ਮਖ਼ਦੂਮ-ਸੁਵਾਮੀ; ਜਿਸ ਦੀ ਸੇਵਾ ਕੀਤੀ ਜਾਵੇ। ਜ਼ਾਦਾ=ਸੰਤਾਨ।

2. ਤਿਰਮਿਜ਼—

ਆਮੂ–ਜੀਹੂਨ (ਆਕਸਸ) ਨਦੀ ਦੇ ਨੇੜੇ ਵਸਿਆ ਇਕ ਪ੍ਰਾਚੀਨ ਨਗਰ ਜਿਹੜਾ ਬਲਖ ਤੋਂ ਛੇ ਕੋਹ ਦੀ ਦੂਰੀ ਤੇ ਹੈ।

ਦੋਸਤਾਂ, ਸੇਵਕਾਂ ਅਤੇ ਦਾਸਾਂ ਨਾਲ ਆਇਆ ਸੀ ।

ਮੁਲਤਾਨ ਵਿਚ ਸਾਡੇ ਪੁੱਜਣ ਦੇ ਦੋ ਮਹੀਨੇ ਮਗਰੋਂ ਸੁਲਤਾਨ ਦੇ ਹਾਜੀਆਂ (ਦਵਾਰਪਾਲਾਂ) ਵਿਚੋਂ ਇਕ ਸ਼ਮਸ-ਉਦ-ਦੀਨ ਬੂਸ਼ੰਦੀ ਅਤੇ ਮਲਿਕ ਮੁਹੰਮਦ ਹਰਵੀ[1] ਕੋਤਵਾਲ ਆਏ । ਇਨ੍ਹਾਂ ਨੂੰ ਸੁਲਤਾਨ ਨੇ ਖ਼ੁਦਾਵੰਦਜ਼ਾਦਾ ਦੇ ਸਵਾਗਤ ਲਈ ਘੱਲਿਆ ਸੀ । ਉਨ੍ਹਾਂ ਦੇ ਨਾਲ ਤਿੰਨ ਜਵਾਨ ਵੀ ਸਨ । ਉਨ੍ਹਾਂ ਨੂੰ ਮਖ਼ਦੂਮਾ-ਏ-ਜਹਾਨ (ਜਗਤ-ਪੂਜ) ਸੁਲਤਾਨ ਦੀ ਮਾਤਾ ਨੇ ਖ਼ੁਦਾਵੰਦ ਜ਼ਾਦਾ ਦੀ ਪਤਨੀ ਦੀ ਅਗਵਾਨੀ ਲਈ ਘੱਲਿਆ ਸੀ । ਇਹ ਉਨ੍ਹਾਂ ਲਈ ਅਤੇ ਉਨ੍ਹਾਂ ਦੇ ਬੱਚਿਆਂ ਲਈ ਖ਼ਿਲਅਤ ਲੈ ਕੇ ਆਉਣ ਵਾਲਿਆਂ ਲਈ ਪ੍ਰਬੰਧ ਕਰਨ ਲਈ ਆਏ ਸਨ ।

ਉਹ ਸਭ ਮੇਰੇ ਕੋਲ ਆਏ ਤੇ ਉਨ੍ਹਾਂ ਨੇ ਮੈਥੋਂ ਮੇਰੇ ਆਉਣ ਦਾ ਮੰਤਵ ਪੁੱਛਿਆ । ਮੈਂ ਉਨ੍ਹਾਂ ਨੂੰ ਦੱਸਿਆ ਕਿ ਮੈਂ ਖ਼ੁੰਦ-ਆਲਮ[2] (ਜਗਤ-ਗੁਰੂ) ਅਰਥਾਤ ਸੁਲਤਾਨ ਦੀ ਸੇਵਾ ਲਈ ਹਾਜ਼ਰ ਹੋਇਆ ਹਾਂ । ਇਸ ਦੇਸ਼ ਵਿਚ ਸੁਲਤਾਨ ਨੂੰ ਇਸੇ ਨਾਂ ਨਾਲ ਸੱਦਿਆ ਜਾਂਦਾ ਹੈ । ਉਸਦਾ ਇਹ ਹੁਕਮ ਸੀ ਕਿ ਜੇ ਕੋਈ ਆਦਮੀ ਖ਼ੁਰਾਸਾਨ ਵਲੋਂ ਆਏ ਤੇ ਉਸਦਾ ਵਿਚਾਰ ਇਸ ਦੇਸ਼ ਵਿਚ ਵੱਸਣ ਦਾ ਨਾ ਹੋਵੇ ਤਾਂ ਉਸ ਨੂੰ ਅੱਗੇ ਨਾ ਆਉਣ ਦਿੱਤਾ ਜਾਵੇ । ਜਦੋਂ ਮੈਂ ਆਖਿਆ ਕਿ ਮੈਂ ਏਥੇ ਰਹਿਣ ਦਾ ਵਿਚਾਰ ਕਰਕੇ ਹੀ ਆਇਆ ਹਾਂ ਤਾਂ ਉਨ੍ਹਾਂ ਨੇ ਕਾਜ਼ੀਆਂ ਅਤੇ ਗਵਾਹਾਂ ਨੂੰ ਸੱਦਿਆ । ਮੇਰੇ ਕੋਲੋਂ ਆਪਣਾ, ਅਤੇ ਉਨ੍ਹਾਂ ਸਾਥੀਆਂ ਦਾ ਜਿਹੜੇ ਏਥੇ ਹੀ ਰਹਿਣਾ ਚਾਹੁੰਦੇ ਸਨ, ਹਲਫ਼ਨਾਮਾ (ਪ੍ਰਤਿਗਿਆ-ਪੱਤ੍ਰ) ਲਿਖਵਾਇਆ ਗਿਆ । ਮੇਰੇ ਕੁਝ ਸਾਥੀਆਂ ਨੇ ਇਸ ਨੂੰ ਪਰਵਾਨ ਨਾ ਕੀਤਾ ।

ਅਸਾਂ ਰਾਜਧਾਨੀ ਵਲ ਤੁਰਨ ਦਾ ਪ੍ਰਬੰਧ ਕੀਤਾ । ਮੁਲਤਾਨ ਤੋਂ ਇਸ ਥਾਂ ਤਕ ਚਾਲ੍ਹੀ ਦਿਨ ਦਾ ਰਸਤਾ ਹੈ । ਸਾਰਾ ਰਸਤਾ ਅਬਾਦ ਹੈ । ਦਵਾਰਪਾਲ ਅਤੇ ਉਸਦੇ ਸਾਥੀ ਕਿਵਾਸ-ਉਦ-ਦੀਨ ਦੇ ਭੋਜਨ ਦਾ ਜਥਾ-ਜੋਗ ਪ੍ਰਬੰਧ ਕੀਤਾ । ਉਹ ਆਪਣੇ ਨਾਲ ਵੀਹ ਰਸੋਈਏ ਮੁਲਤਾਨ ਤੋਂ ਲੈ ਕੇ ਤੁਰੇ । ਰੋਟੀ ਆਦਿਕ ਦਾ ਪ੍ਰਬੰਧ ਕਰਨ ਲਈ ਦਵਾਰਪਾਲ ਇਕ ਪੜਾਉ ਅੱਗੇ ਚਲਾ ਜਾਂਦਾ ਸੀ । ਜਦ ਖ਼ੁਦਾਵੰਦਜ਼ਾਦਾ ਉਥੇ ਪੁੱਜਦਾ ਤਾਂ ਰੋਟੀ ਤਿਆਰ ਮਿਲਦੀ । ਉਪਰ ਦੱਸੇ ਆਦਮੀਆਂ ਵਿਚੋਂ ਹਰ-ਇਕ ਆਪਣੇ ਸਾਥੀਆਂ ਸਮੇਤ ਵੱਖੋ-ਵਖ ਤੰਬੂ ਵਿਚ ਰਿਹਾ ਕਰਦਾ ਸੀ, ਉਹ ਕਦੀ-ਕਦੀ ਖ਼ੁਦਾਵੰਦ ਜ਼ਾਦਾ ਲਈ ਤਿਆਰ ਕੀਤੇ ਗਏ ਖਾਣੇ ਵਿਚ ਸ਼ਾਮਲ ਹੁੰਦੇ ਸਨ । ਮੈਂ ਸਿਰਫ਼ ਇਕ ਵਾਰੀ ਸ਼ਾਮਲ ਹੋਇਆ । ਖਾਣਾ ਇਸ ਤਰ੍ਹਾਂ ਪਰੋਸਿਆ ਜਾਂਦਾ ਹੈ—

ਸਭ ਤੋਂ ਪਹਿਲਾਂ ਫੁਲਕੇ ਲਿਆਏ ਜਾਂਦੇ ਹਨ । ਫੁਲਕੇ ਪਤਲੇ ਅਤੇ ਕੁਲਚਿਆਂ ਦੇ ਵਾਂਗ ਹੁੰਦੇ ਹਨ । ਉਪਰੰਤ ਉਹ ਭੁੱਜੇ ਹੋਏ ਮਾਸ ਦੇ ਇਤਨੇ ਵੱਡੇ-ਵੱਡੇ ਟੁਕੜੇ ਕਟਦੇ ਹਨ ਕਿ ਇਕ

1. ਹਰਵੀ—
ਹੈਰਾਤ ਦਾ ਵਾਸੀ ।
2. ਖ਼ੁੰਦ-ਆਲਮ—
ਆਖ਼ੁੰਦ=ਗੁਰੂ, ਆਲਮ=ਜਗਤ; ਸੰਸਾਰ ਦਾ ਸੁਆਮੀ ।

ਬਕਰੇ ਦੇ ਚਾਰ ਜਾਂ ਛੇ ਹਿੱਸੇ ਬਣਦੇ ਹਨ। ਹਰ ਇਕ ਆਦਮੀ ਦੇ ਅੱਗੇ ਇਕ ਇਕ ਟੁਕੜਾ ਰਖਿਆ ਜਾਂਦਾ ਹੈ। ਉਹ ਗੋਲ-ਗੋਲ ਰੋਟੀਆਂ ਘਿਉ ਨਾਲ ਤਿਆਰ ਕਰਦੇ ਹਨ ਜਿਹੜੀਆਂ ਸਾਡੀ "ਮੁਸ਼ਤਰਕ" ਰੋਟੀ ਦੇ ਵਾਂਙ ਹੁੰਦੀਆਂ ਹਨ ਅਤੇ ਉਸ ਦੇ ਅੰਦਰ ਹਲਵਾ-ਸਾਬੂਨੀਆ[1] ਭਰਿਆ ਹੁੰਦਾ ਹੈ। ਹਰ-ਇਕ ਰੋਟੀ ਦੇ ਉਤੇ ਇਕ ਮਿੱਠੀ ਟਿੱਕੀ ਰਖੀ ਹੁੰਦੀ ਹੈ। ਇਸ ਨੂੰ ਖ਼ਿਸ਼ਤੀ[2] ਆਖਦੇ ਹਨ, ਜਿਸਦਾ ਮਤਲਬ "ਇੱਟ ਵਰਗਾ" ਹੈ। ਇਸ ਨੂੰ ਆਟੇ ਘਿਉ ਤੇ ਸ਼ੱਕਰ ਨਾਲ ਰਲਾ ਕੇ ਬਣਾਇਆ ਜਾਂਦਾ ਹੈ। ਮਗਰੋਂ, ਮਾਸ ਜਿਹੜਾ ਕਿ ਘਿਉ, ਪਿਆਜ਼[3] ਅਤੇ ਹਰੀ ਅਦਰਕ ਵਿਚ ਤਲਿਆ ਹੋਇਆ ਹੁੰਦਾ ਹੈ, ਚੀਨੀ ਦੇ ਵੱਡੇ-ਵੱਡੇ ਪਿਆਲਿਆਂ ਵਿਚ ਪਾਕੇ ਲਿਆਇਆ ਜਾਂਦਾ ਹੈ। ਉਪਰੰਤ ਉਹ ਇਕ ਪਕਵਾਨ ਲਿਆਂਦੇ ਹਨ, ਜਿਸਨੂੰ ਸਮੋਸਕ (ਸਮੋਸਾ) ਆਖਿਆ ਜਾਂਦਾ ਹੈ। ਇਸ ਦੇ ਤਿਆਰ ਕਰਨ ਦਾ ਤਰੀਕਾ ਇਸ ਤਰ੍ਹਾਂ ਹੈ-ਬਰੀਕ ਕੀਤੇ ਹੋਏ ਮਾਸ ਨੂੰ ਬਦਾਮ, ਅਖ਼ਰੋਟ, ਪਿਸਤੇ[4] ਪਿਆਜ਼ ਅਤੇ ਗਰਮ ਮਸਾਲੇ ਦੇ ਨਾਲ ਪਤਲੀ ਰੋਟੀ ਵਿਚ ਰਖਕੇ ਘਿਉ ਵਿਚ ਤਲਦੇ ਹਨ। ਹਰ-ਇਕ ਆਦਮੀ ਦੇ ਅੱਗੇ ਇਹੋ ਜਿਹੇ ਚਾਰ ਜਾਂ ਪੰਜ ਸਮੋਸੇ ਰਖੇ ਜਾਂਦੇ ਹਨ। ਤਦ, ਘਿਉ ਅੰਦਰ ਪੱਕੇ ਹੋਏ ਚਾਵਲਾਂ ਦੀ ਇਕ ਥਾਲੀ, ਜਿਸਤੇ ਮੁਰਗਾ ਰਖਿਆ ਹੁੰਦਾ ਹੈ, ਲਿਆਈ ਜਾਂਦੀ ਹੈ। ਫਿਰ "ਲੁਕੈਮਾਤ-ਉਲ-ਕਾਜ਼ੀ"[5] ਲਿਆਂਦੇ ਹਨ, ਜਿਸ

---

1. ਹਲਵਾ ਸਾਬੂਨੀਆ—
ਸਾਬੂਨੀ=ਬਦਾਮ, ਸ਼ਹਿਦ ਅਤੇ ਤਿਲਾਂ ਦੇ ਤੇਲ ਦਾ ਬਣਿਆ ਇਕ ਪਦਾਰਥ।
ਵੇਖੋ-ਸਟੀਂਗਾਸ

2. ਖ਼ਿਸ਼ਤੀ—
ਖਿਸ਼ਤ=ਇੱਟ, ਇੱਟ ਦੀ ਸ਼ਕਲ ਦੀ। ਇਕ ਵਿਸ਼ੇਸ਼ ਪ੍ਰਕਾਰ ਦੀ ਮਠਿਆਈ।
ਵੇਖੋ-ਸਟੀਂਗਾਸ

3. ਪਿਆਜ਼—
ਫ਼ਾਰਸੀ ਪਿਆਜ਼ ਜਾਂ ਪਯਾਜ਼-(ਰਿਚਰਡਸਨ) ਦਾ ਇਕ ਰੂਪ। ਇਕ ਪ੍ਰਸਿਧ ਕੰਦ ਜਿਹੜਾ ਧਰਤੀ ਦੇ ਅੰਦਰ ਹੁੰਦਾ ਹੈ।
Adecaudolle ਦੇ ਵਿਚਾਰ ਅਨੁਸਾਰ ਇਸ ਕੰਦ ਦਾ ਮੂਲ ਸਥਾਨ ਪੱਛਮੀ ਏਸ਼ੀਆ ਹੈ।
ਵੇਖੋ-Ency. Britt. Vol. 16, p. 794

4. ਪਿਸਤਾ—
ਫ਼ਾਰਸੀ-ਪਿਸਤਾ ਕਾਕੜਾ ਦੀ ਜਾਤੀ ਦਾ ਇਕ ਛੋਟਾ ਰੁਖ ਜਿਹੜਾ ਸ਼ਾਮ, ਦਮਿਸ਼ਕ, ਇਰਾਕ ਅਤੇ ਖ਼ੁਰਾਸਾਨ ਤੋਂ ਲੈ ਕੇ ਅਫ਼ਗਾਨਿਸਤਾਨ ਤਕ ਥੋੜ੍ਹਾ-ਬਾਹਲਾ ਮਿਲਦਾ ਹੈ।
-ਹਿੰਦੀ-ਸ਼ਬਦ-ਸਾਗਰ

ਇਸ ਦਾ ਮੂਲ ਸ਼ਾਮ ਦੇਸ਼ ਤੋਂ ਮੰਨਿਆ ਜਾਂਦਾ ਹੈ।
ਵੇਖੋ-Ency. Britt. Vol. 17, p. 964

5. ਲੁਕੈਮਾਤ-ਉਲ-ਕਾਜ਼ੀ—
ਇਕ ਵਿਸ਼ੇਸ਼ ਪ੍ਰਕਾਰ ਦੀ ਮਠਿਆਈ।

ਨੂੰ "ਹਾਸ਼ਮੀ" ਆਖਿਆ ਜਾਂਦਾ ਹੈ। ਉਪਰੰਤ "ਕਾਹਿਰਿਯਾ"[1] ਲਿਆਦਿਆ ਜਾਂਦਾ ਹੈ। ਖਾਣਾ ਸ਼ੁਰੂ ਹੋਣ ਤੋਂ ਪਹਿਲਾਂ ਦਵਾਰਪਾਲ ਦਸਤਰਖਾਨ ਕੋਲ ਖਲੋ ਜਾਂਦਾ ਹੈ ਅਤੇ ਸੁਲਤਾਨ ਦੀ ਤਰਫ਼ ਨੂੰ ਖ਼ਿਦਮਤ ਕਰਦਾ (ਸਿਰ-ਨਿਵਾਂਦਾ) ਹੈ। ਜਿੰਨੇ ਆਦਮੀ ਹਾਜ਼ਰ ਹੁੰਦੇ ਹਨ, ਸਭ ਇਸੇ ਤਰ੍ਹਾਂ ਕਰਦੇ ਹਨ। ਇਨ੍ਹਾਂ ਵਿਚ ਖਿਦਮਤ, ਨਮਾਜ਼ ਵੇਲੇ ਗੋਡਿਆਂ ਤੇ ਨਿਉਣ ਵਰਗੀ ਹੁੰਦੀ ਹੈ। ਇਸ ਤਰ੍ਹਾਂ ਕਰਨ ਦੇ ਮਗਰੋਂ ਉਹ ਦਸਤਰਖ਼ਾਨ ਤੇ ਬੈਠਦੇ ਹਨ। ਤਦ ਸੋਨੇ, ਚਾਂਦੀ ਅਤੇ ਕਚ (ਸ਼ੀਸ਼ੇ) ਦੇ ਪਿਆਲਿਆਂ ਵਿਚ ਮਿਸਰੀ ਵਾਲਾ ਪਾਣੀ ਭਰ ਕੇ ਲਿਆਇਆ ਜਾਂਦਾ ਹੈ। ਇਸ ਵਿਚ ਗੁਲਾਬ-ਜਲ[2] ਮਿਲਿਆ ਹੁੰਦਾ ਹੈ ਅਤੇ ਇਸਨੂੰ ਸ਼ਰਬਤ ਆਖਦੇ ਹਨ। ਇਸ ਨੂੰ ਖਾਣ ਤੋਂ ਪਹਿਲਾਂ ਪੀਂਦੇ ਹਨ। ਉਪਰੰਤ ਹਾਜਿਬ (ਦਵਾਰਪਾਲ) "ਬਿਸਮਿੱਲਾ"[3] (ਪਰਮਾਤਮਾ ਦੇ ਨਾਂ ਤੇ) ਆਖਦਾ ਹੈ। ਇਸ ਤਰ੍ਹਾਂ ਸਭ ਲੋਕੀ ਖਾਣਾ ਸ਼ੁਰੂ ਕਰਦੇ ਹਨ। ਖਾਣਾ ਪੂਰਾ ਹੋ ਜਾਣ ਦੇ ਮਗਰੋਂ "ਫੁੱਕਾ" (ਜੌਂ ਦੀ ਸ਼ਰਾਬ) ਦੇ ਬਰਤਨ ਲਿਆਏ ਜਾਂਦੇ ਹਨ। ਜਦ ਪੀ ਚੁਕਦੇ ਹਨ ਤਾਂ ਪਾਨ, ਸੁਪਾਰੀ, ਜਿਵੇਂ ਕਿ ਆਖਿਆ ਗਿਆ ਹੈ, ਲਿਆਂਦੇ ਜਾਂਦੇ ਹਨ। ਜਦ ਆਦਮੀ ਸਭ ਪਾਨ-ਸੁਪਾਰੀ ਲੈ ਚੁਕਦੇ ਹਨ ਤਾਂ ਹਾਜਿਬ (ਦਵਾਰਪਾਲ) "ਬਿਸਮਿੱਲਾ" ਪੁਕਾਰਦੇ ਹਨ। ਇਸ ਤੇ ਸਭ ਉਠ ਕੇ ਖਲੋ ਜਾਂਦੇ ਹਨ, ਪਹਿਲਾਂ ਵਾਂਙ ਸਿਰ ਨਿਵਾਂਦੇ ਹਨ ਤੇ ਚਲੇ ਜਾਂਦੇ ਹਨ।

ਉਪਰੰਤ ਅਸੀਂ ਮੁਲਤਾਨ ਤੋਂ ਚਲ ਪਏ। ਹਿੰਦ ਪ੍ਰਦੇਸ਼ ਵਿਚ ਪੁੱਜਣ ਤੀਕ ਅਸੀਂ ਉਪਰ-ਦੱਸੇ ਤਰੀਕੇ ਨਾਲ ਯਾਤ੍ਰਾ ਕਰਦੇ ਰਹੇ। ਸਭ ਤੋਂ ਪਹਿਲਾਂ ਅਸੀਂ ਜਿਸ ਸ਼ਹਿਰ ਵਿਚ ਪੁੱਜੇ ਉਹ ਅਬੋਹਰ[4] ਸੀ। ਇਹ ਹਿੰਦ ਦੇ ਸ਼ਹਿਰਾਂ ਵਿਚੋਂ ਸਭ ਤੋਂ ਪਹਿਲਾਂ, ਛੋਟਾ ਜਿਹਾ, ਸੁਹਣਾ, ਚੰਗੀ ਅਬਾਦੀ ਵਾਲਾ, ਨਹਿਰਾਂ ਅਤੇ ਰੁੱਖਾਂ ਨਾਲ ਸੱਜਿਆ ਇਕ ਸ਼ਹਿਰ ਹੈ। ਸਾਡੇ ਦੇਸ਼ ਦੇ ਰੁੱਖਾਂ

---

1. ਕਾਹਿਰਿਯਾ—

ਇਕ ਪਕਵਾਨ ਜਿਹੜਾ ਸ਼ਾਇਦ ਕਾਹਿਰਾ ਨਾਲ ਸੰਬੰਧਤ ਹੈ।

2. ਗੁਲਾਬ ਜਲ—

ਗੁਲਾਬ ਭਾਰਤ ਦਾ ਇਕ ਪ੍ਰਸਿੱਧ ਫੁੱਲ ਹੈ। ਇਸ ਵਿਚ ਕਈ ਗੁਣ ਹਨ। ਗੁਲਾਬ ਜਲ ਇਸੇ ਦਾ ਅਰਕ ਹੈ।

3. ਬਿਸਮਿੱਲਾ—

ਕੁਰਾਨ ਦੀ ਇਕ ਆਇਤ ਦਾ ਸ਼ੁਰੂ ਦਾ ਹਿੱਸਾ ਜਿਸ ਦਾ ਅਰਥ ਹੈ–
"ਮੈਂ ਉਸ ਪਰਮਾਤਮਾ ਦੇ ਨਾਂ ਤੇ ਸ਼ੁਰੂ ਕਰਦਾ ਹਾਂ ਜਿਹੜਾ ਦਿਆਲੂ ਅਤੇ ਕਿਰਪਾਲੂ ਹੈ।"
ਇਸੇ ਲਈ ਬਿਸਮਿੱਲਾ ਕਰਨਾ "ਸ੍ਰੀ ਗਨੇਸ਼ ਕਰਨਾ" ਦੇ ਅਰਥ ਵਿਚ ਵਰਤਿਆ ਜਾਂਦਾ ਹੈ।

4. ਅਬੋਹਰ—

ਇਕ ਪ੍ਰਾਚੀਨ ਨਗਰ, ਜਿਹੜਾ ਪੰਜਾਬ ਪ੍ਰਦੇਸ਼ ਦੇ ਜ਼ਿਲਾ ਫ਼ੀਰੋਜ਼ਪੁਰ ਦੀ ਤਹਿਸੀਲ ਫ਼ਾਜ਼ਿਲਕਾ ਦੇ ਅੰਦਰ ਹੈ।

ਵੇਖੋ–ਹਿੰਦੀ ਸ਼ਬਦ-ਕੋਸ਼ ਭਾਗ–1 ਸਫ਼ਾ 167

ਵਿਚੋਂ ਬੇਰ ਨੂੰ ਛੱਡ ਕੇ ਇਥੇ ਹੋਰ ਕੋਈ ਰੁੱਖ ਨਹੀਂ ਹੁੰਦਾ। ਪਰ ਏਥੋਂ ਦਾ ਬੇਰ[1] ਬਹੁਤ ਵੱਡਾ ਹੁੰਦਾ ਹੈ ਅਤੇ ਇਸ ਦਾ ਦਾਣਾ ਅਜੂ ਦੇ ਦਾਣੇ ਵਰਗਾ ਅਤੇ ਬਹੁਤ ਮਿੱਠਾ ਹੁੰਦਾ ਹੈ। ਏਥੇ ਬਹੁਤ ਸਾਰੇ ਇਹੋ ਜਿਹੇ ਰੁੱਖ ਹੁੰਦੇ ਹਨ ਜੋ ਸਾਡੇ ਜਾਂ ਕਿਸੇ ਹੋਰ ਦੇਸ਼ ਵਿਚ ਨਹੀਂ ਲਭਦੇ।

## ਹਿੰਦ ਦੇ ਰੁੱਖ ਅਤੇ ਫਲ

ਇਨ੍ਹਾਂ ਫਲਾਂ ਵਿਚੋਂ ਇਕ ਫਲ ਅੰਬ[2] ਹੈ। ਇਸ ਦਾ ਰੁੱਖ ਸੰਤਰੇ[3] ਦੇ ਰੁੱਖ ਵਰਗਾ ਹੁੰਦਾ ਹੈ ਪਰ ਉਸ ਤੋਂ ਵੱਡਾ, ਬਹੁਤੇ ਪੱਤਿਆਂ ਵਾਲਾ ਅਤੇ ਸੰਘਣੀ ਛਾਂ ਵਾਲਾ ਹੁੰਦਾ ਹੈ। ਪਰ ਇਹ ਸਿਹਤ ਲਈ ਹਾਨੀਕਾਰਕ ਹੈ ਤੇ ਜੋ ਕੋਈ ਵੀ ਇਸ ਦੇ ਹੇਠ ਸੌਂਦਾ ਹੈ, ਉਹ ਰੋਗੀ ਹੋ ਜਾਂਦਾ ਹੈ। ਇਸ ਦਾ ਫਲ ਵੱਡੇ ਆਲੂਬੁਖ਼ਾਰੇ[4] ਵਰਗਾ ਹੁੰਦਾ ਹੈ ਅਤੇ ਚੰਗੀ ਤਰ੍ਹਾਂ ਪੱਕਣ ਤੋਂ ਪਹਿਲਾਂ ਇਹ ਹਰਾ ਹੁੰਦਾ ਹੈ। ਜਿਹੜੇ ਅੰਬ ਰੁੱਖਾਂ ਤੋਂ ਡਿੱਗ ਪੈਂਦੇ ਹਨ, ਉਨ੍ਹਾਂ ਤੇ ਲੂਣ ਪਾ ਕੇ ਇਸ ਤਰ੍ਹਾਂ ਅਚਾਰ ਬਣਾਇਆ ਜਾਂਦਾ ਹੈ ਜਿਸ ਤਰ੍ਹਾਂ ਸਾਡੇ ਦੇਸ਼ ਵਿਚ "ਲੀਮ" ਅਤੇ ਲੀਮੂ (ਨਿੰਬੂ) ਪਾ ਕੇ ਬਣਾਂਦੇ ਹਨ। ਇਸੇ ਤਰ੍ਹਾਂ ਹਰੀ ਸੁੰਢ ਅਤੇ ਮਿਰਚ ਦਾ ਵੀ ਅਚਾਰ ਬਣਾਇਆ ਜਾਂਦਾ ਹੈ। ਇਹ ਅਚਾਰ ਉਹ ਲੋਕੀ, ਰੋਟੀ ਦੇ ਨਾਲ ਇਕ-ਇਕ ਕੌਰ ਦੇ ਮਗਰੋਂ ਥੋੜਾ-ਥੋੜਾ ਖਾਂਦੇ ਰਹਿੰਦੇ ਹਨ।

---

1. ਬੇਰ—

ਬਹੁਤਾ ਕਰ ਕੇ ਸਾਰੇ ਭਾਰਤ ਅੰਦਰ ਪੈਦਾ ਹੋਣ ਵਾਲਾ, ਵਿਚਕਾਰਲੇ ਅਕਾਰ ਦਾ ਇਕ ਕਣੀਲਾ ਰੁੱਖ, ਜਿਸ ਦੇ ਛੋਟੇ-ਵੱਡੇ ਕਈ ਭੇਦ ਹਨ।

–ਹਿੰਦੀ ਸ਼ਬਦ-ਸਾਗਰ।

2. ਅੰਬ—

ਭਾਰਤ ਅੰਦਰ ਦੱਖਣ ਵਿਚ ਕੰਨਿਆ-ਕੁਮਾਰੀ ਤੋਂ ਲੈ ਕੇ, ਉੱਤਰ ਵਿਚ ਹਿਮਾਲਾ ਦੀ ਤਰਾਈ (3,000 ਫੁਟ ਦੀ ਉਚਾਈ) ਤਕ ਅਤੇ ਪੱਛਮ ਵਿਚ ਪੰਜਾਬ ਤੋਂ ਪੂਰਬ ਵਿਚ ਆਸਾਮ ਤਕ, ਬਹੁਤ ਮਿਲਦਾ ਹੈ। ਬਾਗ਼ ਵਿਚ ਲਾਏ ਜਾਣ ਵਾਲੇ ਅੰਬਾਂ ਦੀਆਂ ਲਗਪਗ 1400 ਜਾਤੀਆਂ ਦੱਸੀਆਂ ਜਾਂਦੀਆਂ ਹਨ। ਇਸ ਤੋਂ ਛੁੱਟ ਇਸ ਦੇ ਕਈ ਜੰਗਲੀ ਅਤੇ ਬੀਜੂ ਭੇਦ ਵੀ ਹਨ।

–ਹਿੰਦੀ ਵਿਸ਼ਵਕੋਸ਼-ਸਫ਼ਾ 361

3. ਸੰਤਰਾ—

ਪੁਰਤਗਾਲੀ-ਸੰਗਤਰਾ।

ਵੇਖੋ–ਹਿੰਦੀ-ਸ਼ਬਦ-ਸਾਗਰ।

4. ਆਲੂਬੁਖ਼ਾਰਾ—

ਹਿੰਦੀ-ਵਿਸ਼ਵ-ਕੋਸ਼ ਭਾਗ–1 ਸਫ਼ਾ 418 ਦੇ ਅਨੁਸਾਰ–"ਇਹ ਅਲੂਚਾ ਨਾਮੀ ਰੁੱਖ ਦਾ ਫਲ ਹੈ, ਜਿਹੜਾ ਗੜ੍ਹਵਾਲ, ਹਿਮਾਚਲ-ਪ੍ਰਦੇਸ਼, ਕਸ਼ਮੀਰ ਅਤੇ ਅਫ਼ਗ਼ਾਨਿਸਤਾਨ ਆਦਿਕ ਵਿਚ ਪਾਇਆ ਜਾਂਦਾ ਹੈ ਅਤੇ ਉਥੋਂ ਹੀ ਸੁਕਾ ਕੇ ਹੋਰ ਥਾਵਾਂ ਤੇ ਘੱਲਿਆ ਜਾਂਦਾ ਹੈ। ਬੁਖ਼ਾਰਾ ਪ੍ਰਦੇਸ਼ ਦਾ ਫਲ ਸਭ ਤੋਂ ਵਧੀਆ ਹੁੰਦਾ ਹੈ, ਇਸੇ ਲਈ ਇਸ ਦਾ ਉੱਪਰ ਦੱਸਿਆ ਨਾਂ ਪ੍ਰਸਿੱਧ ਹੈ।

ਜਦ ਖ਼ਰੀਫ਼[1] (ਸਾਵਣੀ) ਦੀ ਰੁਤ ਵਿਚ ਅੰਬ ਦੇ ਦਾਣੇ ਪਕ ਕੇ ਪੀਲੇ ਹੋ ਜਾਂਦੇ ਹਨ ਤਾਂ ਉਸ ਨੂੰ ਸੇਬ ਦੇ ਵਾਂਗ ਖਾਧਾ ਜਾਂਦਾ ਹੈ। ਕੁਝ ਲੋਕੀ ਇਸ ਨੂੰ ਛੁਰੀ ਨਾਲ ਕੱਟਦੇ ਹਨ ਅਤੇ ਕੁਝ ਇਸ ਨੂੰ ਚੂਸਦੇ ਹਨ। ਇਹ ਮਿੱਠਾ ਹੁੰਦਾ ਹੈ ਤੇ ਇਸ ਦੇ ਅੰਦਰ ਥੋੜੀ ਜਿਹੀ ਖਟਾਸ ਵੀ ਹੁੰਦੀ ਹੈ। ਇਸ ਦੀ ਗਿਟਕ ਵਡੀ ਹੁੰਦੀ ਹੈ ਜਿਸ ਨੂੰ ਬੀਜਣ ਤੇ ਰੁੱਖ ਉਗਦੇ ਹਨ, ਜਿਸ ਤਰ੍ਹਾਂ ਨਰੰਗੀ ਆਦਿਕ ਦੀ ਗਿਟਕ ਬੀਜਣ ਨਾਲ। ਸ਼ਕੀ ਜਾਂ ਬਰਕੀ (ਕਟਹਲ) ਦਾ ਵਿਸ਼ਾਲ ਰੁੱਖ ਬਹੁਤ ਦੇਰ ਤਕ ਰਹਿਣ ਵਾਲੇ ਰੁੱਖਾਂ ਵਿਚੋਂ ਹੈ। ਇਸਦੇ ਪੱਤੇ ਅਖ਼ਰੋਟ ਦੇ ਪੱਤਿਆਂ ਵਰਗੇ ਹੁੰਦੇ ਹਨ। ਇਸ ਦਾ ਫਲ ਰੁੱਖ ਦੀਆਂ ਜੜ੍ਹਾਂ ਵਿਚ ਲਗਦਾ ਹੈ। ਜਿਹੜਾ ਫਲ ਜ਼ਮੀਨ ਦੇ ਅੰਦਰ ਲਗਿਆ ਹੁੰਦਾ ਹੈ, ਉਸ ਨੂੰ ਬਰਕੀ ਆਖਦੇ ਹਨ। ਇਹ ਬਹੁਤ ਮਿੱਠਾ ਅਤੇ ਸਵਾਦਲਾ ਹੁੰਦਾ ਹੈ। ਜਿਹੜਾ ਫਲ ਉਸ ਤੋਂ ਉਪਰ ਹੁੰਦਾ ਹੈ, ਉਸਨੂੰ ਸ਼ਕੀ (ਚਕੀ) ਆਖਦੇ ਹਨ। ਇਸ ਦਾ ਫਲ ਕੱਦੂ ਦੇ ਵਾਂਗ ਹੁੰਦਾ ਹੈ। ਇਸਦਾ ਛਿਲਕਾ ਗਾਂ ਦੀ ਖਲੜੀ ਵਰਗਾ ਹੁੰਦਾ ਹੈ। ਜਦ ਇਹ ਖ਼ਰੀਫ਼ (ਸਾਵਣੀ) ਦੇ ਦਿਨਾਂ ਵਿਚ ਪੀਲਾ ਹੋ ਜਾਂਦਾ ਹੈ ਤਾਂ ਇਸ ਨੂੰ ਤੋੜ ਲੈਂਦੇ ਹਨ। ਇਸਨੂੰ ਚੀਰਦੇ ਹਨ ਤਾਂ ਇਸ ਦੇ ਅੰਦਰੋਂ ਸੌ-ਦੋ ਸੌ ਗਿਟਕਾਂ ਖੀਰੇ ਦੇ ਦਾਣਿਆਂ ਵਰਗੀਆਂ ਨਿਕਲਦੀਆਂ ਹਨ। ਹਰ ਦੋ ਗਿਟਕਾਂ ਦੇ ਵਿਚਕਾਰ ਇਕ ਪੀਲੀ ਝਿੱਲੀ ਜਿਹੀ ਹੁੰਦੀ ਹੈ। ਹਰ ਗਿਟਕ ਵਿਚੋਂ ਸੇਮ ਦੇ ਵੱਡੇ ਦਾਣੇ ਵਰਗਾ ਬੀਜ ਨਿਕਲਦਾ ਹੈ। ਜਦ ਇਨ੍ਹਾਂ ਬੀਜਾਂ ਨੂੰ ਭੁੰਨਿਆ ਜਾਂ ਪਕਾਇਆ ਜਾਂਦਾ ਹੈ ਤਾਂ ਇਸਦਾ ਸਵਾਦ ਫੂਲ (ਵੱਡੀ ਸੇਮ) ਵਰਗਾ ਹੁੰਦਾ ਹੈ ਜਿਹੜੀ ਇਥੇ ਨਹੀਂ ਮਿਲਦੀ। ਇਨ੍ਹਾਂ ਗਿਟਕਾਂ ਨੂੰ ਲਾਲ ਮਿੱਟੀ ਵਿਚ ਦੱਬ ਕੇ ਰੱਖਦੇ ਹਨ ਜਿਸਤੋਂ ਉਹ ਅਗਲੇ ਸਾਲ ਤੱਕ ਬਚੀਆਂ ਰਹਿੰਦੀਆਂ ਹਨ। ਇਹ ਸ਼ਕੀ ਜਾਂ ਬਰੀਕ (ਕਟਹਲ) ਹਿੰਦ ਦੇਸ਼ ਦਾ ਇਕ ਵਧੀਆ ਫਲ ਹੈ।

ਤੰਦੂ ਆਬਨੂਸ[2] ਦੇ ਰੁੱਖ ਦਾ ਫਲ ਹੈ। ਇਸ ਦਾ ਦਾਣਾ ਖ਼ੁਬਾਨੀ[3] ਦੇ ਦਾਣੇ ਵਰਗਾ ਹੁੰਦਾ ਹੈ। ਰੰਗ ਵੀ ਉਸੇ ਵਰਗਾ ਹੁੰਦਾ ਹੈ। ਇਹ ਬਹੁਤ ਹੀ ਮਿੱਠਾ ਹੁੰਦਾ ਹੈ।

---

1. ਖ਼ਰੀਫ਼—

ਭਾਰਤ ਅੰਦਰ ਇਕ ਸਾਲ ਵਿਚ ਦੋ ਫ਼ਸਲਾਂ ਹੁੰਦੀਆਂ ਹਨ-1. ਹਾੜੀ ਅਤੇ 2. ਸਾਉਣੀ। ਸਤੰਬਰ-ਅਕਤੂਬਰ ਵਿਚ ਬੀਜੀ ਜਾਣ ਵਾਲੀ ਫ਼ਸਲ-ਸਾਉਣੀ ਜਾਂ ਖਰੀਫ਼ ਅਖਵਾਉਂਦੀ ਹੈ। ਇਸ ਵਿਚ ਮੱਕੀ, ਜੁਆਰ, ਬਾਜਰਾ, ਚਾਵਲ ਆਦਿਕ ਸ਼ਾਮਲ ਹਨ।

2. ਆਬਨੂਸ—

ਇਕ ਸਖ਼ਤ, ਪੱਕੀ ਅਤੇ ਚਮਕਦਾਰ ਲੱਕੜੀ, ਜਿਹੜੀ ਕੀਮਤੀ ਫ਼ਰਨੀਚਰ ਆਦਿਕ ਸਜਾਵਟ ਦਾ ਸਮਾਨ ਬਣਾਉਣ ਲਈ ਵਰਤੀ ਜਾਂਦੀ ਹੈ।

ਤੇਂਦੂ ਨਾਮੀ ਇਕ ਜੰਗਲੀ ਰੁਖ।

3. ਖ਼ੁਬਾਨੀ—

ਫ਼ਾਰਸੀ ਸ਼ਬਦ। ਪਹਾੜਾਂ ਤੇ ਪੈਦਾ ਹੋਣ ਵਾਲਾ ਇਕ ਫਲ, ਜਿਹੜਾ ਉਪਰੋਂ ਨਰਮ ਅਤੇ ਅੰਦਰੋਂ ਕਠੋਰ ਹੁੰਦਾ ਹੈ।

(ਬਾਕੀ ਦੇਖੋ ਸਫ਼ਾ 91 ਤੇ)

ਜੂਜ਼ (ਜਾਮਨ)[1] ਵੀ ਇਕ ਵੱਡਾ ਰੁਖ ਹੈ ਅਤੇ ਇਹ ਜ਼ੈਤੂਨ[2] ਦੇ ਫਲ ਵਰਗਾ ਨਾਲੇ ਰੰਗ ਵਿਚ ਕਾਲਾ ਹੁੰਦਾ ਹੈ। ਜ਼ੈਤੂਨ ਦੇ ਵਾਂਙ ਇਸ ਦੇ ਅੰਦਰ ਵੀ ਗਿਟਕ ਹੁੰਦੀ ਹੈ।

ਮਿੱਠਾ ਸੰਤਰਾ ਇਥੋਂ ਬਾਹਲਾ ਹੁੰਦਾ ਹੈ ਪਰ ਖੱਟਾ ਸੰਤਰਾ ਬਹੁਤ ਘੱਟ। ਏਥੇ ਇਕ ਤੀਜੀ ਕਿਸਮ ਦਾ ਸੰਤਰਾ ਵੀ ਹੁੰਦਾ ਹੈ ਜੋ ਖਟ-ਮਿੱਠੇ ਸਵਾਦ ਦਾ ਹੁੰਦਾ ਹੈ। ਇਸ ਦਾ ਫਲ ਮਿੱਠੇ ਨਿੰਬੂ ਵਰਗਾ ਹੁੰਦਾ ਹੈ। ਇਹ ਬਹੁਤ ਸਵਾਦਲਾ ਹੁੰਦਾ ਹੈ। ਮੈਂ ਇਸ ਨੂੰ ਬੜੇ ਚਾ ਨਾਲ ਖਾਂਦਾ ਸਾਂ।

ਇਨ੍ਹਾਂ ਫਲਾਂ ਵਿਚੋਂ ਹੀ ਮਹੁਆ[3] ਹੈ। ਇਸਦਾ ਰੁੱਖ ਵੀ ਬਹੁਤ ਦੇਰ ਤਕ ਰਹਿੰਦਾ ਹੈ। ਇਸ ਦੇ ਪੱਤੇ ਅਖਰੋਟ ਦੇ ਪੱਤਿਆਂ ਵਰਗੇ ਹੁੰਦੇ ਹਨ। ਪਰ ਇਹ ਲਾਲ ਤੇ ਪੀਲੇ ਰੰਗ ਦੇ ਹੁੰਦੇ ਹਨ। ਇਸਦਾ ਫਲ ਛੋਟੇ ਆਲੂ ਬੁਖ਼ਾਰੇ ਵਰਗਾ ਤੇ ਬਹੁਤ ਹੀ ਮਿੱਠਾ ਹੁੰਦਾ ਹੈ। ਹਰ ਇਕ ਦਾਣੇ ਦੇ ਉੱਪਰ ਇਕ ਛੋਟਾ ਜਿਹਾ ਦਾਣਾ ਹੁੰਦਾ ਹੈ ਅਤੇ ਅੰਗੂਰ ਵਰਗਾ, ਨਾਲੇ ਅੰਦਰੋਂ ਸੱਖਣਾ ਹੁੰਦਾ ਹੈ। ਇਸਦਾ ਸਵਾਦ ਅੰਗੂਰ ਵਰਗਾ ਹੁੰਦਾ ਹੈ, ਪਰ ਬਹੁਤ ਵੱਧ ਖਾਣ ਨਾਲ ਸਿਰ ਵਿਚ ਪੀੜ ਹੋਣ ਲਗ ਪੈਂਦੀ ਹੈ। ਇਨ੍ਹਾਂ ਵਿਚ ਅਨੋਖਾਪਨ ਇਹ ਹੈ ਕਿ ਜਦ ਇਨ੍ਹਾਂ ਦਾਣਿਆਂ ਨੂੰ ਧੁੱਪ ਵਿਚ ਸੁਕਾ ਲਿਆ ਜਾਂਦਾ ਹੈ ਤਾਂ ਇਨ੍ਹਾਂ ਦਾ ਸੁਆਦ ਅੰਜੀਰ[4] ਵਰਗਾ ਹੋ ਜਾਂਦਾ ਹੈ। ਮੈਂ ਇਨ੍ਹਾਂ ਨੂੰ ਅੰਜੀਰ, ਜਿਹੜੀ ਹਿੰਦ ਵਿਚ ਨਹੀਂ ਹੁੰਦੀ, ਦੀ ਥਾਂ ਤੇ ਖਾਉਂਦਾ ਸਾਂ। ਇਹ ਲੋਕੀ ਇਨ੍ਹਾਂ

---

ਇਕ ਰੁਖ ਦਾ ਮੇਵਾ, ਜਿਸ ਨੂੰ ਜ਼ਰਦਾਲੂ ਵੀ ਆਖਦੇ ਹਨ। ਇਸ ਦਾ ਰੁਖ ਕਾਬੁਲ ਦੀਆਂ ਪਹਾੜੀਆਂ ਤੇ ਹੁੰਦਾ ਹੈ। ਉਥੋਂ ਹੀ ਇਹ ਮੇਵਾ ਭਾਰਤ ਅੰਦਰ ਆਉਂਦਾ ਹੈ।

–ਹਿੰਦੀ-ਸ਼ਬਦ-ਸਾਗਰ।

ਉੱਤਰ-ਭਾਰਤ ਦੀਆਂ ਪਹਾੜੀਆਂ ਤੇ ਵੀ ਇਸ ਮੇਵੇ ਦੀ ਇਕ ਘਟੀਆ ਕਿਸਮ ਮਿਲਦੀ ਹੈ ਜਿਸ ਨੂੰ ਪਹਾੜੀ ਲੋਕੀਂ ਚੀਲੂ ਆਖਦੇ ਹਨ।

1. ਜਾਮਨ—

ਗੰਗਾ ਅਤੇ ਸਿੰਧ ਦੇ ਮੈਦਾਨ ਵਿਚ ਸਾਰੀਆਂ ਥਾਵਾਂ ਤੇ ਪੈਦਾ ਹੋਣ ਵਾਲਾ ਪ੍ਰਸਿੱਧ ਫਲ।

2. ਜ਼ੈਤੂਨ—

ਰੋਮ ਸਾਗਰ ਦੇ ਖੇਤਰ ਵਿਚ ਹੋਣ ਵਾਲਾ ਰੁੱਖ, ਜਿਸ ਦਾ ਤੇਲ ਬਹੁਤ ਲਾਭਦਾਇਕ ਹੁੰਦਾ ਹੈ।

3. ਮਹੁਆ—

ਉੱਤਰ ਭਾਰਤ ਦੀਆਂ ਪਹਾੜੀ ਘਾਟੀਆਂ ਵਿਚ ਪੈਦਾ ਹੋਣ ਵਾਲਾ ਸੁੱਕਾ ਫਲ ਹੈ। ਇਸ ਦਾ ਆਕਾਰ ਮਨੱਕੇ ਅਤੇ ਕਿਸ਼ਮਿਸ਼ ਦੇ ਵਿਚਕਾਰ ਦਾ ਹੁੰਦਾ ਹੈ। ਰੰਗ ਲਾਲ, ਕਾਲਾ, ਸੁਆਦ ਮਿੱਠਾ ਅਤੇ ਬਹੁਤ ਹੀ ਗੁਣਕਾਰੀ ਹੁੰਦਾ ਹੈ। ਇਸ ਦਾ ਰਸ ਤਾੜੀ ਜਾਂ ਸ਼ਰਾਬ ਦੇ ਰੂਪ ਵਿਚ ਵਰਤਿਆ ਜਾਂਦਾ ਹੈ।

4. ਅੰਜੀਰ—

ਤੁਰਕਿਸਤਾਨ ਅਤੇ ਉੱਤਰੀ ਭਾਰਤ ਦਾ ਵਿਚਕਾਰਲਾ ਭੂਖੰਡ ਇਸ ਦਾ ਉਪਜ-ਸਥਾਨ ਮੰਨਿਆ ਜਾਂਦਾ ਹੈ ਭੂਮੱਧ ਸਾਗਰ ਦੇ ਕੰਢੇ ਵਾਲੇ ਦੇਸ਼ਾਂ ਦੀ ਜਲਵਾਯੂ ਵਿਚ ਇਹ ਚੰਗਾ ਫਲਦਾ-ਫੁਲਦਾ ਹੈ।

ਦਾਣਿਆਂ ਨੂੰ ਵੀ ਅੰਗੂਰ ਆਖਦੇ ਹਨ। ਅੰਗੂਰ[1] ਦਾ ਅਰਥ ਇਨ੍ਹਾਂ ਦੀ ਭਾਸ਼ਾ ਵਿਚ ਅਨਬ ਹੈ ਅਤੇ ਅੰਗੂਰ ਹਿੰਦ ਦੀ ਜ਼ਮੀਨ ਤੇ ਰਾਜਧਾਨੀ ਦੇਹਲੀ ਦੇ ਨੇੜੇ ਤੇੜੇ ਦੇ ਅਤੇ ਕੁਝ ਹੋਰ ਇਲਾਕਿਆਂ ਤੋਂ ਛੁੱਟ ਬਹੁਤ ਘਟ ਮਿਲਦਾ ਹੈ। ਸਾਲ ਵਿਚ ਇਹ ਦੋ ਵਾਰ ਫਲ ਦੇਂਦਾ ਹੈ। ਇਸ ਫਲ ਦੀਆਂ ਗਿਟਕਾਂ ਤੋਂ ਤੇਲ ਕਢਦੇ ਹਨ, ਅਤੇ ਇਸਨੂੰ ਬਾਲਿਆ ਜਾਂਦਾ ਹੈ।

ਇਨ੍ਹਾਂ ਫਲਾਂ ਵਿਚੋਂ ਇਕ ਕਸੇਰੂ[2] ਵੀ ਹੈ। ਇਸਨੂੰ ਜ਼ਮੀਨ ਵਿਚੋਂ ਖੋਦ ਕੇ ਕੱਢਿਆ ਜਾਂਦਾ ਹੈ। ਇਹ ਬਹੁਤ ਮਿੱਠਾ ਹੁੰਦਾ ਹੈ ਅਤੇ ਕਸਤਲ ਵਰਗਾ ਹੁੰਦਾ ਹੈ।

ਹਿੰਦ ਦੇਸ ਵਿਚ, ਸਾਡੇ ਦੇਸ਼ ਦਾ ਫਲ ਅਨਾਰ ਹੁੰਦਾ ਹੈ। ਇਸਦਾ ਰੁੱਖ ਸਾਲ ਵਿਚ ਦੋ ਵਾਰ ਫਲਦਾ ਹੈ। ਮੈਂ ਜ਼ੈਬਤਲ ਮਾਲ (ਮਾਲਦੀਵ) ਵਿਚ ਅਨਾਰ ਦਾ ਰੁੱਖ ਵੇਖਿਆ ਸੀ ਜਿਹੜਾ ਲਗਾਤਾਰ ਫਲ ਦੇਂਦਾ ਰਹਿੰਦਾ ਸੀ। ਉਹ ਇਸਨੂੰ ਅਨਾਰ ਆਖਦੇ ਹਨ। ਮੇਰਾ ਅੰਦਾਜ਼ਾ ਹੈ ਕਿ ਜੁਲਨਾਰ ਸ਼ਬਦ ਦਾ ਮੁਢ ਇਹੋ ਹੀ ਹੈ। ਕਿਉਂ ਜੋ ਜੁਲ (ਗੁਲ)[3] ਸ਼ਬਦ ਦਾ ਅਰਥ ਫ਼ਾਰਸੀ ਵਿਚ ਫੁੱਲ ਹੈ ਤੇ ਨਾਰ ਸ਼ਬਦ ਦਾ ਅਰਥ ਹੈ-ਅਨਾਰ।

## ਹਿੰਦ ਦੇਸ ਦੇ ਵਾਸੀਆਂ ਵਲੋਂ ਬੀਜੇ ਜਾਣ ਵਾਲੇ ਅਨਾਜ

ਹਿੰਦ ਦੇ ਲੋਕੀ ਸਾਲ ਵਿਚ ਦੋ ਵਾਰ ਬਿਜਾਈ ਕਰਦੇ ਹਨ। ਇਕ ਵਾਰ ਗਰਮੀਆਂ ਵਿਚੋਂ ਜਦ ਵਰਖਾ ਹੁੰਦੀ ਹੈ, ਖ਼ਰੀਫ਼ (ਸਾਵਣੀ) ਦੀ ਫ਼ਸਲ ਬੀਜਦੇ ਹਨ ਅਤੇ ਸੱਠ ਦਿਨਾਂ ਮਗਰੋਂ ਉਸਨੂੰ ਕੱਟਦੇ ਹਨ। ਇਨ੍ਹਾਂ ਦੀ ਖ਼ਰੀਫ਼ ਦੇ ਅਨਾਜ ਇਹ ਹਨ:—

ਕੁਜ਼ਰੂ[4] ਇਹ ਇਕ ਤਰ੍ਹਾਂ ਦਾ ਚੀਣਾ ਹੈ ਅਤੇ ਇਥੇ ਇਹ ਅਨਾਜ ਸਭ ਤੋਂ ਵਧੀਕ ਹੁੰਦਾ ਹੈ

---

1. ਅੰਗੂਰ—

ਅੰਗੂਰ ਬਹੁਤਾ ਕਰ ਕੇ ਸਮਾਨ-ਸ਼ੀਤਲ-ਗਰਮ ਪ੍ਰਦੇਸ਼ਾਂ ਦੀ ਉਪਜ ਹੈ। ਪਰ ਗਰਮ ਪ੍ਰਦੇਸ਼ਾਂ ਵਿਚ ਵੀ ਇਸ ਦੀ ਸਫਲ ਖੇਤੀ ਕੀਤੀ ਜਾਂਦੀ ਹੈ।

ਅੰਗੂਰ ਦੀਆਂ ਕਈ ਕਿਸਮਾਂ ਹਨ। ਕਈ ਦੇਸ਼ਾਂ ਵਿਚ ਸਭ ਰਲਾ ਕੇ ਲਗਪਗ 200 ਕਿਸਮਾਂ ਹੋਣਗੀਆਂ।

- ਹਿੰਦੀ ਵਿਸ਼ਵਕੋਸ਼ ਭਾਗ 1 ਸਫ਼ਾ 11

2. ਕਸੇਰੂ—

(ਸੰ. ਕਸੇਰੂ) ਇਕ ਪ੍ਰਕਾਰ ਦੇ ਪੌਦੇ ਦੀ ਜੜ੍ਹ ਜਿਹੜੀ ਤਲਾਬਾਂ ਅਤੇ ਝੀਲਾਂ ਦੇ ਕੰਢੇ ਮਿਲਦੀ ਹੈ। ਇਹ ਜੜ੍ਹ ਗੋਲ ਗੰਢ ਦੇ ਸਮਾਨ ਹੁੰਦੀ ਹੈ। ਅਤੇ ਇਸ ਦੇ ਕਾਲੇ ਛਿਲਕੇ ਤੇ ਕਾਲੇ ਰੋਏਂ ਜਾਂ ਵਾਲ ਹੁੰਦੇ ਹਨ। ਇਹ ਖਾਣ ਵਿਚ ਮਿੱਠਾ ਅਤੇ ਠੰਡਾ ਹੁੰਦਾ ਹੈ। ਇਹ ਫੱਗਣ ਦੇ ਮਹੀਨੇ ਵਿਚ ਤਿਆਰ ਹੁੰਦਾ ਹੈ ਅਤੇ ਹਾੜ ਤਕ ਮਿਲਦਾ ਹੈ। ਸਿੰਗਾਪੁਰ ਦਾ ਕਸੇਰੂ ਚੰਗਾ ਸਮਝਿਆ ਜਾਂਦਾ ਹੈ। ਕਸੇਰੂ ਦੇ ਪੌਦੇ ਨੂੰ ਕਿਧਰੇ ਗੰਦੇਲਾ ਵੀ ਆਖਦੇ ਹਨ।

—ਹਿੰਦੀ-ਸ਼ਬਦ-ਸਾਗਰ।

3. ਜੁਲ (ਗੁਲ)—

ਫ਼ਾਰਸੀ-ਗੁਲ-ਫੁੱਲ। ਅਰਬੀ ਵਿਚ ਫੁੱਲ ਲਈ ਜੁਲ ਸ਼ਬਦ ਦੀ ਵਰਤੋਂ ਹੁੰਦੀ ਹੈ ਕਿਉਂ ਜੁ ਅਰਬੀ ਅੰਦਰ 'ਗ' ਦੀ ਥਾਂ ਤੇ 'ਜ' ਲਿਖਿਆ ਜਾਂਦਾ ਹੈ।

4. ਕੁਜ਼ਰੂ—

ਘਟੀਆ ਅਨਾਜ। ਇੱਕ ਤਰ੍ਹਾਂ ਦੀ ਜੁਆਰ।

ਇਨ੍ਹਾਂ ਵਿਚੋਂ ਹੀ ਇਕ ਕਾਲ ਹੈ ਅਤੇ ਇਹ ਅਨਲੀ[1] ਵਰਗਾ ਹੁੰਦਾ ਹੈ ਅਤੇ ਇਨ੍ਹਾਂ ਵਿਚੋਂ ਹੀ ਸ਼ਾਮਾਖ਼[2] ਵੀ ਹੈ। ਇਸ ਦੇ ਦਾਣੇ ਕਾਲ ਤੋਂ ਛੋਟੇ ਹੁੰਦੇ ਹਨ।

ਇਹ ਸ਼ਾਮਾਖ਼ ਬਹੁਤਾ ਕਰਕੇ ਬਿਨਾਂ ਬੀਜਿਉਂ ਹੀ ਉਗਦਾ ਹੈ। ਇਹ ਸੰਤਾਂ, ਤਪੀਆਂ, ਮੰਗਤਿਆਂ ਅਤੇ ਗ਼ਰੀਬਾਂ ਦਾ ਖਾਣਾ ਹੈ। ਉਹ ਬਾਹਰ ਜਾ ਕੇ ਇਸ ਅਨਾਜ ਨੂੰ, ਜਿਹੜਾ ਬਿਨਾਂ ਬੀਜੇ ਹੀ ਉਗ ਜਾਂਦਾ ਹੈ, ਇਕੱਠਾ ਕਰ ਲੈਂਦੇ ਹਨ। ਹਰ-ਇਕ ਆਦਮੀ ਆਪਣੇ ਖੱਬੇ ਹੱਥ ਵਿਚ ਇਕ ਟੋਕਰੀ ਲੈਂਦਾ ਹੈ, ਅਤੇ ਸੱਜੇ ਹੱਥ ਵਿਚ ਇਕ ਛਮਕ, ਜਿਸ ਨਾਲ ਉਹ ਅਨਾਜ ਨੂੰ ਛੰਡਦਾ ਹੈ ਅਤੇ ਉਹ ਟੋਕਰੀ ਵਿਚ ਡਿਗਦਾ ਰਹਿੰਦਾ ਹੈ। ਇਸ ਤਰ੍ਹਾਂ ਉਹ ਲੋਕੀ ਜਿੰਨਾ ਅਨਾਜ ਇਕੱਠਾ ਕਰ ਲੈਂਦੇ ਹਨ, ਉਹ ਸਾਲ ਭਰ ਲਈ ਕਾਫ਼ੀ ਹੁੰਦਾ ਹੈ। ਇਸ ਸ਼ਾਮਾਖ਼ ਦੇ ਦਾਣੇ ਬਹੁਤ ਛੋਟੇ ਹੁੰਦੇ ਹਨ। ਜਦ ਇਸਨੂੰ ਕੱਠਾ ਕਰ ਲੈਂਦੇ ਹਨ ਤਾਂ ਧੁੱਪ ਵਿਚ ਸੁਕਾਂਦੇ ਹਨ ਅਤੇ ਕਾਠ ਦੇ ਊਖਲ ਵਿਚ ਕੁੱਟਦੇ ਹਨ। ਇਸਦਾ ਛਿਲਕਾ ਉੱਤਰ ਜਾਂਦਾ ਹੈ ਤੇ ਸਫ਼ੇਦ ਦਾਣਾ ਬਾਕੀ ਰਹਿ ਜਾਂਦਾ ਹੈ। ਮਹਿੰ ਦੇ ਦੁੱਧ ਵਿਚ ਇਸਦੀ ਖੀਰ ਪਕਾਈ ਜਾਂਦੀ ਹੈ ਅਤੇ ਇਹ ਉਸ ਨਾਲ ਬਣੀ ਹੋਈ ਰੋਟੀ ਨਾਲੋਂ ਬਹੁਤ ਸਵਾਦਲੀ ਹੁੰਦੀ ਹੈ। ਮੈਂ ਇਸਨੂੰ ਹਿੰਦ ਵਿਚ ਬਹੁਤ ਖਾਇਆ ਕਰਦਾ ਸੀ। ਇਹ ਮੈਨੂੰ ਚੰਗੀ ਲਗਦੀ ਸੀ।

ਇਨ੍ਹਾਂ ਵਿਚੋਂ ਹੀ ਇਕ ਉੜਦ (ਮਾਂਹ) ਹੈ। ਇਹ ਮਟਰ ਦੀ ਇਕ ਕਿਸਮ ਹੈ।

ਇਨ੍ਹਾਂ ਵਿਚੋਂ ਹੀ ਇਕ ਮੁੰਜ (ਮੂੰਗ) ਹੈ। ਇਹ ਉੜਦ (ਮਾਂਹ) ਵਰਗੀ ਹੁੰਦੀ ਹੈ। ਫ਼ਰਕ ਇਹ ਹੈ ਕਿ ਇਸਦੇ ਦਾਣੇ ਲੰਬੇ ਹੁੰਦੇ ਹਨ ਅਤੇ ਇਸਦਾ ਰੰਗ ਸਾਫ਼ ਹਰਾ ਹੁੰਦਾ ਹੈ। ਮੂੰਗ ਨੂੰ ਚਾਵਲਾਂ ਵਿਚ ਪਕਾ ਕੇ ਘਿਉ ਦੇ ਨਾਲ ਖਾਂਦੇ ਹਨ। ਇਸਨੂੰ ਕਿਸ਼ਰੀ (ਖਿਚੜੀ) ਆਖਦੇ ਹਨ ਅਤੇ ਅਕਸਰ ਇਹੋ ਹੀ ਉਨ੍ਹਾਂ ਦਾ ਸਵੇਰ ਦਾ ਅਹਾਰ ਹੈ। ਉਨ੍ਹਾਂ ਲਈ ਇਹ ਉਸੇ ਤਰ੍ਹਾਂ ਹੀ ਹੈ ਜਿਵੇਂ ਪੱਛਮ (ਮਰਾਕੋ) ਦੇ ਲੋਕਾਂ ਲਈ ਹਰੀਰਾ[3]।

ਇਨ੍ਹਾਂ ਵਿਚੋਂ ਹੀ ਲੋਬਿਯਾ[4] ਹੈ ਅਤੇ ਇਹ ਇਕ ਕਿਸਮ ਦੀ ਫੂਲ (ਸੇਮ) ਹੈ। ਇਨ੍ਹਾਂ ਵਿਚੋਂ

---

1. ਅਨਲੀ—
ਇਹ ਵੀ ਇਕ ਤਰ੍ਹਾਂ ਦੀ ਜੁਆਰ ਹੁੰਦੀ ਹੈ।

2. ਸ਼ਾਮਾਖ਼—
ਆਪਣੇ ਆਪ ਪੈਦਾ ਹੋ ਜਾਣ ਵਾਲਾ ਇਕ ਅਨਾਜ, ਸਾਵਾਂ। ਸੂਫ਼ੀ ਸੰਤ ਇਸ ਦੀ ਬਾਹਲੀ ਵਰਤੋਂ ਕਰਦੇ ਹਨ।

3. ਹਰੀਰਾ—
ਬਦਾਮ ਆਦਿਕ ਮੇਵਿਆਂ ਤੋਂ ਬਣਿਆ ਹੋਇਆ ਇਕ ਸਵਾਦਲਾ ਅਤੇ ਤਾਕਤਵਰ ਪੀਣ ਦਾ ਪਦਾਰਥ।

4. ਲੋਬਿਯਾ—
ਇਕ ਵਿਸ਼ੇਸ਼ ਪ੍ਰਕਾਰ ਦੀ ਦਾਲ (ਸੇਮ)। ਇਸ ਦਾ ਰੰਗ ਲਾਲ ਅਤੇ ਆਕਾਰ ਵੱਡਾ ਹੁੰਦਾ ਹੈ। ਉੱਤਰ ਭਾਰਤ ਵਿਚ ਬਾਹਲਾ ਵਰਤਿਆ ਜਾਂਦਾ ਹੈ।

ਹੀ ਮੋਠ ਹੈ। ਇਹ ਕੁਜ਼ਰੂ ਵਰਗਾ ਹੁੰਦਾ ਹੈ, ਪਰ ਇਸਦੇ ਦਾਣੇ ਛੋਟੇ ਹੁੰਦੇ ਹਨ ਅਤੇ ਇਹ ਉਨ੍ਹਾਂ ਦੇ ਢੋਰਾਂ ਦਾ ਚਾਰਾ ਹੈ। ਢੋਰ ਇਸਨੂੰ ਖਾ ਕੇ ਮੋਟੇ ਹੋ ਜਾਂਦੇ ਹਨ, ਜੋ ਇਸ ਦੇਸ਼ ਵਿਚ ਤਾਕਤ ਵਾਲਾ ਨਹੀਂ ਮੰਨਿਆ ਜਾਂਦਾ । ਮੋਠ ਅਤੇ ਛੋਲਿਆਂ ਨੂੰ ਕੁੱਟ ਕੇ ਅਤੇ ਪਾਣੀ ਵਿਚ ਭਿਉਂ ਕੇ ਢੋਰਾਂ ਨੂੰ ਖੁਆਂਦੇ ਹਨ। ਢੋਰਾਂ ਨੂੰ ਦਸ ਦਿਨ ਤਕ ਹਰ ਰੋਜ਼ ਤਿੰਨ ਜਾਂ ਚਾਰ ਰਤਲ[1] ਘਿਉ ਦੇਣ ਤੋਂ ਪਿਛੋਂ ਇਨ੍ਹਾਂ ਨੂੰ ਉੜਦ (ਮਾਂਹ) ਦੇ ਪੱਤੇ ਹਰੇ ਪੱਠੇ ਦੀ ਥਾਂ ਦੇਂਦੇ ਹਨ ਅਤੇ ਇਨ੍ਹਾਂ ਦਿਨਾਂ ਵਿਚ ਉਹ ਇਨ੍ਹਾਂ ਤੇ ਸਵਾਰੀ ਨਹੀਂ ਕਰਦੇ । ਉਪਰੰਤ ਇਕ ਮਹੀਨੇ ਤਕ ਉੱਪਰ ਦੱਸੇ ਢੰਗ ਨਾਲ ਉਨ੍ਹਾਂ ਨੂੰ ਉੜਦ (ਮਾਂਹ) ਦੇ ਪੱਤੇ ਦੇਂਦੇ ਰਹਿੰਦੇ ਹਨ।

ਉੱਪਰ ਦੱਸੇ ਅਨਾਜ ਖ਼ਰੀਫ਼ (ਸਾਵਣੀ) ਦੇ ਹਨ। ਜਦ ਬਿਜਾਈ ਦੇ ਸੱਠ ਦਿਨ ਮਗਰੋਂ ਫ਼ਸਲ ਨੂੰ ਕੱਟਿਆ ਜਾਂਦਾ ਹੈ ਤਾਂ ਰਬੀ[2] (ਹਾੜ੍ਹੀ) ਦੇ ਅਨਾਜ ਅਰਥਾਤ ਕਣਕ, ਜੌਂ, ਚਣਾ ਅਤੇ ਮਸਰ ਉਸੇ ਜ਼ਮੀਨ ਵਿਚ ਬੀਜੇ ਜਾਂਦੇ ਹਨ, ਜਿਸ ਵਿਚ ਖ਼ਰੀਫ਼ (ਸਾਵਣੀ) ਦੇ ਅਨਾਜ ਦੀ ਵਾਹੀ ਕੀਤੀ ਗਈ ਸੀ । ਕਿਉਂ ਜੋ ਉਨ੍ਹਾਂ ਦਾ ਦੇਸ਼ ਉੱਤਮ ਅਤੇ ਮਿੱਟੀ ਬੜੀ ਉਪਜਾਊ ਹੈ। ਪਰ ਚਾਵਲ ਉਨ੍ਹਾਂ ਦਾ ਮੁਖ ਅਨਾਜ ਹੈ। ਉਹ ਤਿਲ ਤੇ ਗੰਨਾ ਵੀ ਖ਼ਰੀਫ਼ ਦੇ ਉੱਪਰ ਦੱਸੇ ਅਨਾਜ ਦੇ ਨਾਲ ਬੀਜਦੇ ਹਨ।

ਹੁਣ ਅਸੀਂ ਮੁੜ ਆਪਣੇ ਵਿਸ਼ੇ ਵਲ ਆਉਂਦੇ ਹਾਂ—

ਅਸੀਂ ਅਬੋਹਰ ਤੋਂ ਚਲਕੇ ਰੇਗਿਸਤਾਨ ਵਿਚੋਂ ਹੋ ਕੇ ਨਿਕਲੇ । ਇਹ ਪੂਰੇ ਦਿਨ ਦੀ ਯਾਤ੍ਰਾ ਸੀ। ਉਸ ਦੇ ਸਭ ਪਾਸੇ ਉੱਚੇ ਪਹਾੜ ਸਨ, ਜਿਨ੍ਹਾਂ ਅੰਦਰ ਕਾਫ਼ਿਰ ਹਿੰਦੂ ਵਸਦੇ ਸਨ, ਜੋ ਅਕਸਰ ਲੁੱਟ-ਮਾਰ ਕਰਦੇ ਸਨ। ਹਿੰਦ ਦੇਸ਼ ਦੇ ਬਹੁਤੇ ਵਾਸੀ ਕਾਫ਼ਿਰ ਹਿੰਦੂ ਹਨ। ਇਨ੍ਹਾਂ ਵਿਚੋਂ ਜਿਹੜੇ ਜ਼ਿਮੀ (ਪਰਜਾ) ਹਨ, ਉਹ ਮੁਸਲਮਾਨਾਂ ਦੇ ਅਧੀਨ ਹਨ ਅਤੇ ਪਿੰਡਾਂ ਵਿਚ ਰਹਿੰਦੇ ਹਨ। ਇਹ ਮੁਸਲਮਾਨ ਅਧਿਕਾਰੀ ਦੇ ਅਧੀਨ ਹਨ ਜੋ ਆਮਿਲ[3] ਜਾਂ ਖ਼ਦੀਮ ਦੇ ਅਧੀਨ ਰਹਿੰਦਾ ਹੈ। ਪਿੰਡ ਇਸੇ ਦੀ ਜਗੀਰ ਵਿਚ ਹੁੰਦਾ ਹੈ। ਦੂਜੇ ਲੋਕੀ ਲੜਾਕੇ ਹਨ ਜਿਹੜੇ ਲੜਾਈ ਦੰਗਾ ਕਰਦੇ ਰਹਿੰਦੇ ਹਨ। ਪਹਾੜਾਂ ਤੇ ਕਿਲੇ-ਬੰਦੀਆਂ[4] ਕਰ ਲੈਂਦੇ ਹਨ ਅਤੇ ਲੁੱਟ ਮਾਰ ਕਰਦੇ ਰਹਿੰਦੇ ਹਨ।

---

1. ਰਤਲ—
ਇਕ ਪੌਂਡ ਦੇ ਬਰਾਬਰ। ਅਜਕਲ ਦੇ ਅੱਧੇ ਕਿਲੋ ਤੋਂ ਕੁਝ ਘਟ।
2. ਰਬੀ
ਉਹ ਫ਼ਸਲ, ਜਿਹੜੀ ਅਕਤੂਬਰ-ਨਵੰਬਰ ਅੰਦਰ ਬੀਜੀ ਜਾਂਦੀ ਹੈ ਅਤੇ ਮਾਰਚ-ਮਈ ਵਿਚ ਕੱਟੀ ਜਾਂਦੀ ਹੈ।
3. ਆਮਿਲ—
ਕਰਮਚਾਰੀ, ਸਪਸ਼ਟ ਹੀ ਇਸ ਦਾ ਮਤਲਬ ਏਥੇ ਪ੍ਰਾਦੇਸ਼ਕ-ਸ਼ਾਸਕ ਹੈ।
4. ਕਿਲਾਬੰਦੀ—
ਕਿਸੇ ਵਿਸ਼ੇਸ਼ ਥਾਂ ਨੂੰ ਚਾਰੇ ਪਾਸਿਉਂ ਘੇਰ ਕੇ ਆਉਣ ਜਾਣ ਦੇ ਰਸਤੇ ਬੰਦ ਕਰ ਲੈਣਾ।

ਇਸ ਰਾਹ ਵਿਚ ਸਾਡੇ ਗ਼ਜ਼ਵਾ[1] (ਧਰਮ ਯੁੱਧ) ਦਾ ਵਰਣਨ–ਇਹ ਹਿੰਦ ਦੇਸ਼ ਵਿਚ ਪਹਿਲਾ ਧਰਮ ਯੁਧ ਸੀ, ਜੋ ਮੈਂ ਵੇਖਿਆ।

ਜਦੋਂ ਅਸੀਂ ਅਬੋਹਰ ਤੋਂ ਤੁਰਨ ਦਾ ਵਿਚਾਰ ਕੀਤਾ ਤਾਂ ਲੋਕੀ ਦਿਨ ਦੇ ਪਹਿਲੇ ਪਹਿਰ ਵਿਚ ਹੀ ਚਲ ਪਏ। ਮੈਂ ਆਪਣੇ ਕੁਝ ਸਾਥੀਆਂ ਨਾਲ ਦੁਪਹਿਰ ਤਕ ਰੁੱਕਿਆ ਰਿਹਾ। ਮਗਰੋਂ ਅਸੀਂ ਉਥੋਂ ਤੁਰੇ। ਅਸੀਂ ਬਾਈ (22) ਘੋੜਸਵਾਰ ਸਾਂ ਜਿਨ੍ਹਾਂ ਵਿਚੋਂ ਕੁਝ ਅਰਬ ਤੇ ਕੁਝ ਅਜਮੀ[2] ਸਨ। ਰੇਗਿਸਤਾਨ ਵਿਚ ਅੱਸੀ ਪੈਦਲ ਕਾਫ਼ਿਰਾਂ ਅਤੇ ਦੋ ਘੋੜ-ਸਵਾਰਾਂ ਨੇ ਸਾਡੇ ਤੇ ਹਮਲਾ ਕੀਤਾ। ਮੇਰੇ ਸਾਥੀ ਸੂਰਬੀਰ ਲੜਾਕੇ ਸਨ। ਉਨ੍ਹਾਂ ਨੇ ਜ਼ੋਰ ਦੀ ਜੰਗ ਕੀਤੀ। ਅਸੀਂ ਉਨ੍ਹਾਂ ਦੇ ਸਵਾਰਾਂ ਵਿਚੋਂ ਇਕ ਨੂੰ ਮਾਰ ਛੱਡਿਆ ਤੇ ਉਸਦੇ ਘੋੜੇ ਤੇ ਕਬਜ਼ਾ ਕਰ ਲਿਆ। ਪੈਦਲਾਂ ਵਿਚੋਂ ਅਸੀਂ ਕੋਈ ਬਾਰ੍ਹਾਂ ਕੁ ਬੰਦੇ ਮਾਰ ਸੁੱਟੇ। ਇਕ ਤੀਰ ਮੈਨੂੰ ਲੱਗਾ ਤੇ ਇਕ ਮੇਰੇ ਘੋੜੇ ਨੂੰ, ਪਰ ਪਰਮਾਤਮਾ ਨੇ ਉਨ੍ਹਾਂ ਤੋਂ ਸਾਡਾ ਬਚਾਉ ਕੀਤਾ। ਕਿਉਂ ਜੁ ਉਨ੍ਹਾਂ ਦੇ ਤੀਰਾਂ ਵਿਚ ਤਾਕਤ ਨਹੀਂ ਸੀ। ਮੇਰੇ ਸਾਥੀਆਂ ਵਿਚੋਂ ਇਕ ਦਾ ਘੋੜਾ ਜ਼ਖ਼ਮੀ ਹੋ ਗਿਆ। ਇਸ ਘੋੜੇ ਨੂੰ ਅਸਾਂ ਕਾਫ਼ਿਰਾਂ ਦੇ ਘੋੜੇ ਨਾਲ ਵਟਾ ਲਿਆ ਅਤੇ ਜ਼ਖ਼ਮੀ ਘੋੜੇ ਨੂੰ ਵਢ ਦਿੱਤਾ ਜਿਸਨੂੰ ਉਨ੍ਹਾਂ ਤੁਰਕਾਂ ਨੇ ਖਾਧਾ ਜੋ ਸਾਡੇ ਨਾਲ ਸਨ। ਮਰੇ ਹੋਏ ਬੰਦਿਆਂ ਦੇ ਸਿਰਾਂ ਨੂੰ ਅਸੀਂ ਆਬਿਬਕਹਰ[3] ਦੇ ਕਿਲੇ ਵਿਚ ਲੈ ਗਏ ਅਤੇ ਉਨ੍ਹਾਂ ਨੂੰ ਉਥੇ ਵੱਡੀ ਫ਼ਸੀਲ (ਕਿਲੇ ਦੀ ਕੰਧ) ਤੇ ਲਟਕਾ ਦਿੱਤਾ। ਅਸੀਂ ਆਬਿਬਕਹਰ ਦੇ ਕਿਲੇ ਵਿਚ ਅੱਧੀ ਰਾਤ ਵੇਲੇ ਪੱਜੇ।

ਉਥੋਂ ਚਲ ਕੇ ਅਸੀਂ ਦੋ ਦਿਨ ਮਗਰੋਂ ਅਜੋਧਨ[4] ਸ਼ਹਿਰ ਵਿਚ ਆਏ। ਇਹ ਇਕ ਛੋਟਾ

---

1. ਗ਼ਜ਼ਵਾ—

ਇਸਲਾਮ ਅੰਦਰ, ਧਰਮ-ਪ੍ਰਚਾਰ ਜਾਂ ਧਰਮ ਦੀ ਰੱਖਿਆ ਲਈ ਕੀਤੇ ਜਾਣ ਵਾਲੇ ਯੁੱਧ ਨੂੰ ਜਿਹਾਦ, ਗ਼ਜ਼ਵਾ ਅਰਥਾਤ ਧਰਮ-ਯੁੱਧ ਆਖਦੇ ਹਨ।

2. ਅਜਮੀ—

'ਅਜਮ' ਜਾਂ ਈਰਾਨ ਦਾ ਵਾਸੀ।

3. ਆਬਿਬਕਹਰ (ਅਬੂਬਕਹਰ)—

ਅਜੋਧਨ ਦੇ ਉੱਤਰ ਵਿਚ 20 ਮੀਲ ਦੀ ਦੂਰੀ ਤੇ ਇਕ ਸਥਾਨ।

4. ਅਜੋਧਨ—

ਸ਼ੇਖ ਫ਼ਰੀਦੁੱਦੀਨ ਵਲੋਂ ਵਸਾਇਆ ਗਿਆ ਇਕ ਨਗਰ।

(See patton munara, Imp. Gazette. vol. XX, p. 73-74

ਆਈਨੇ-ਅਕਬਰੀ ਅੰਦਰ ਅਬੁੱਲ-ਫ਼ਜ਼ਲ ਨੇ ਲਿਖਿਆ ਹੈ ਜੁ ਸ਼ੇਖ਼ ਫ਼ਰੀਦੁੱਦੀਨ ਸ਼ਕਰ ਗੰਜ ਦਾ ਚਲਾਣਾ ਪੰਜਾਬ ਦੇ ਨਗਰ ਪੱਟਨ ਵਿਚ ਹੋਇਆ, ਜਿਹੜਾ ਉਨ੍ਹੀਂ ਦਿਨੀਂ ਅਜੋਧਨ ਦੇ ਨਾਂ ਤੋਂ ਪ੍ਰਸਿੱਧ ਸੀ। ਉਸ ਦੀ ਕਬਰ ਉਸੇ ਥਾਂ ਤੇ ਹੈ।

ਇਬਨ-ਬਤੂਤਾ ਦੀ ਭੇਂਟ ਸ਼ੇਖ-ਫ਼ਰੀਦ ਦੇ ਪੋਤੇ ਸ਼ੇਖ਼ ਅਲਾਉੱਦੀਨ-ਮੌਜ਼ੇ-ਦਰਿਆ ਨਾਲ ਹੋਈ ਹੋਵੇਗੀ। ਇਸ ਦੀ ਮ੍ਰਿਤੂ 734 ਹਿਜਰੀ ਜਾਂ ਸੰਨ 1335 ਈ. ਵਿਚ ਹੋਈ ਸੀ। ਸ਼ੇਖ਼ ਫ਼ਰੀਦੁੱਦੀਨ ਸ਼ਕਰ ਗੰਜ ਦੀ ਮ੍ਰਿਤੂ ਉਸ ਤੋਂ ਬਹੁਤ ਚਿਰ ਪਹਿਲਾਂ ਸੰਨ 1265 ਈਸਵੀ ਵਿਚ ਹੋ ਚੁਕੀ ਸੀ।

ਜਿਹਾ ਸ਼ਹਿਰ ਹੈ ਜਿਹੜਾ ਸ਼ੇਖ਼ ਫ਼ਰੀਦ-ਉਦ-ਦੀਨ ਬਦਾਊਨੀ ਦੀ ਜਗੀਰ ਹੈ। ਸਿਕੰਦਰੀਯਾ ਵਿਚ ਧਰਮਾਤਮਾ, ਵਲੀ, (ਸੰਤ) ਸ਼ੇਖ ਬੁਰਹਾਨ-ਉਦ-ਦੀਨ ਆਰਜ ਨੇ ਕਿਹਾ ਸੀ ਕਿ ਮੇਰੀ ਭੇਟ ਉਸ ਨਾਲ ਹੋਵੇਗੀ ਅਤੇ ਪਰਮਾਤਮਾ ਦਾ ਧੰਨਵਾਦ ਹੈ ਕਿ ਮੈਂ ਉਸਨੂੰ ਮਿਲਿਆ। ਇਹ ਹਿੰਦ ਦੇ ਸਮਰਾਟ ਦਾ ਸ਼ੇਖ਼ (ਗੁਰੂ) ਹੈ। ਉਸੇ ਨੇ ਇਸ ਨੂੰ ਇਹ ਸ਼ਹਿਰ ਪ੍ਰਦਾਨ ਕੀਤਾ ਹੈ।

ਇਹ ਸ਼ੇਖ਼ ਬਹੁਤ ਸ਼ੱਕੀ ਆਦਮੀ ਹੈ ਅਤੇ, ਪਰਮਾਤਮਾ ਬਚਾਏ, ਕਿਸੇ ਨਾਲ ਹੱਥ ਵੀ ਨਹੀਂ ਮਿਲਾਂਦਾ, ਨਾ ਕਿਸੇ ਦੇ ਨੇੜੇ ਹੀ ਜਾਂਦਾ ਹੈ। ਜਦ ਵੀ ਇਸਦਾ ਕੋਈ ਕਪੜਾ ਕਿਸੇ ਨਾਲ ਛੂਹ ਜਾਂਦਾ ਹੈ ਤਾਂ ਇਹ ਉਸਨੂੰ ਧੋ ਲੈਂਦਾ ਹੈ। ਮੈਂ ਉਸਦੀ ਖਾਨਕਾਹ (ਆਸ਼੍ਰਮ) ਵਿਚ ਗਿਆ ਅਤੇ ਉਸਨੂੰ ਮਿਲਿਆ ਅਤੇ ਸ਼ੇਖ਼ ਬੁਰਹਾਨ-ਉਦ-ਦੀਨ ਦਾ ਸਲਾਮ ਉਸਨੂੰ ਪਹੁੰਚਾਇਆ। ਇਸਤੇ ਉਹ ਹੈਰਾਨ ਹੋਇਆ ਤੇ ਕਹਿਣ ਲੱਗਾ-ਮੈਂ ਇਸਦਾ ਹੱਕਦਾਰ ਨਹੀਂ। ਮੈਂ ਉਸਦੇ ਦੋਵਾਂ ਸੁਘੜ ਪੁਤ੍ਰਾਂ ਨੂੰ ਵੀ ਮਿਲਿਆ। ਮੁਇਜ਼-ਉਦ-ਦੀਨ ਇਨ੍ਹਾਂ ਵਿਚੋਂ ਵੱਡਾ ਸੀ। ਜਦ ਉਸਦੇ ਪਿਤਾ ਦੀ ਮੌਤ ਹੋਈ ਤਾਂ ਉਹ ਗੁਰ-ਗੱਦੀ ਦੇ ਬੈਠਿਆ। ਇਲਮ-ਉਦ-ਦੀਨ ਛੋਟਾ ਸੀ।

ਮੈਂ ਉਸਦੇ ਦਾਦਾ ਕੁਤਬ (ਉਘਾ ਰਿਸ਼ੀ),ਸਾਲਿਹ (ਧਰਮਾਤਮਾ) ਫ਼ਰੀਦ ਉਦ-ਦੀਨ ਬਜ਼ਾਵਾਨੀ ਸੰਬਲ (ਸੰਭਲ) ਪ੍ਰਦੇਸ਼ ਦੇ ਨਗਰ ਬੁਜ਼ਾ-ਊਨ (ਬਦਾਯੂਨ) ਨਾਲ ਸੰਬੰਧਤ, ਦੀ ਕਬਰ ਦੀ ਯਾਤ੍ਰਾ ਕੀਤੀ। ਜਦੋਂ ਮੈਂ ਇਸ ਸ਼ਹਿਰ ਤੋਂ ਚੱਲਣ ਦਾ ਵਿਚਾਰ ਕੀਤਾ, ਤਾਂ ਇਲਮ-ਉਦ-ਦੀਨ ਨੇ ਮੈਨੂੰ ਆਖਿਆ- "ਤੂੰ ਮੇਰੇ ਪਿਤਾ ਨੂੰ ਜ਼ਰੂਰ ਹੀ ਮਿਲ।" ਇਸ ਲਈ ਮੈਂ ਉਸਨੂੰ ਮਿਲਿਆ। ਉਹ ਇਕ ਉਚੀ ਥਾਂ ਤੇ, ਸਫ਼ੇਦ ਕਪੜੇ ਪਾ ਕੇ ਬੈਠਾ ਸੀ। ਉਸਦੇ ਸਿਰ ਤੇ ਇਕ ਵੱਡੀ ਪਗ ਸੀ, ਜਿਸ ਦਾ ਸਿਰਾ ਇਕ ਪਾਸੇ ਲਮਕਿਆ ਹੋਇਆ ਸੀ। ਉਸਨੇ ਮੈਨੂੰ ਅਸ਼ੀਰਵਾਦ ਦਿੱਤਾ, ਅਤੇ ਮੇਰੇ ਲਈ ਸ਼ੱਕਰ ਅਤੇ ਮਿਸ੍ਰੀ ਘੱਲੀ।

## ਹਿੰਦ ਦੇ ਵਾਸੀ ਜਿਹੜੇ ਅੱਗ ਵਿਚ ਸੜ ਮਰਦੇ ਹਨ

ਜਦ ਮੈਂ ਉਪਰ ਦੱਸੇ ਸ਼ੇਖ਼ ਦੇ ਕੋਲੋਂ ਮੁੜਿਆ ਤਾਂ ਵੇਖਿਆ ਕਿ ਲੋਕੀ ਸਾਡੇ ਤੰਬੂਆਂ ਵਿਚੋਂ ਨੱਸੀ ਜਾ ਰਹੇ ਹਨ। ਉਨ੍ਹਾਂ ਵਿਚ ਸਾਡੇ ਵੀ ਕੁਝ ਸਾਥੀ ਸਨ। ਮੇਰੇ ਪੁੱਛਣ ਤੇ ਉਨ੍ਹਾਂ ਨੇ ਦੱਸਿਆ ਜੁ ਇਕ ਹਿੰਦੂ ਕਾਫ਼ਿਰ ਮਰ ਗਿਆ ਸੀ। ਉਸ ਦੀ ਕਿਰਿਆ ਕਰਮ ਲਈ ਅੱਗ ਬਾਲੀ ਗਈ ਸੀ, ਅਤੇ ਉਸ ਦੀ ਪਤਨੀ ਵੀ ਉਸਦੇ ਨਾਲ ਹੀ ਸੜਨ ਲਈ ਤਿਆਰ ਸੀ। ਜਦ ਉਹ ਦੋਵੇਂ ਸੜ ਗਏ ਤਾਂ ਮੇਰੇ ਸਾਥੀ ਮੁੜ ਆਏ ਤੇ ਉਨ੍ਹਾਂ ਨੇ ਮੈਨੂੰ ਦੱਸਿਆ ਕਿ ਉਸ ਇਸਤ੍ਰੀ ਨੇ ਸੜਦਿਆਂ ਤੀਕ ਪਤੀ ਦੀ ਲਾਸ਼ ਨੂੰ ਗਲ ਨਾਲ ਲਾਈ ਰੱਖਿਆ।

ਉਪਰੰਤ ਮੈਂ ਹਿੰਦ ਵਿਚ ਵੇਖਿਆ ਕਰਦਾ ਸੀ, ਕਾਫ਼ਿਰਾਂ (ਹਿੰਦੂਆਂ) ਵਿੱਚੋਂ ਕੋਈ ਸ਼ਿੰਗਾਰ ਕਰਕੇ ਘੋੜੇ ਤੇ ਸਵਾਰ ਹੈ ਅਤੇ ਲੋਕੀ, ਮੁਸਲਮਾਨ ਅਤੇ ਕਾਫਿਰ ਉਸਦੇ ਪਿੱਛੇ ਹਨ। ਉਸਦੇ ਅੱਗੇ ਅੱਗੇ ਤੂਤੀਆਂ ਤੇ ਨਗਾੜੇ ਵਜਾਏ ਜਾ ਰਹੇ ਹਨ। ਬ੍ਰਾਹਮਣ, ਜੋ ਹਿੰਦੂਆਂ ਵਿੱਚੋਂ ਉੱਚੇ ਹੁੰਦੇ ਹਨ, ਉਸ ਦੇ ਨਾਲ ਹਨ। ਜਦ ਇਹੋ ਜਿਹੀ ਘਟਨਾ ਸੁਲਤਾਨ ਦੇ ਰਾਜ ਦੀ ਹੱਦ ਅੰਦਰ ਹੁੰਦੀ ਹੈ ਤਾਂ ਸੁਲਤਾਨ ਕੋਲੋਂ ਉਸ ਇਸਤ੍ਰੀ ਨੂੰ ਚਿਤਾ ਅੰਦਰ ਸੜਨ ਦੇ ਵਾਸਤੇ ਪਰਵਾਨਗੀ ਲੈਣੀ ਪੈਂਦੀ ਹੈ। ਸੁਲਤਾਨ ਦੀ ਇਜਾਜ਼ਤ ਦੇ ਮਗਰੋਂ ਹੀ ਉਸ ਨੂੰ ਸਾੜਿਆ ਜਾਂਦਾ ਹੈ।

ਕੁਝ ਕੁ ਚਿਰ ਪਿਛੋਂ ਦੀ ਗੱਲ ਹੈ, ਮੈਂ ਅਬਹਰੀ (ਅਜਮੇਰੀ) ਨਾਮੀ ਸ਼ਹਿਰ ਵਿਚ ਠਹਿਰਿਆ ਹੋਇਆ ਸੀ। ਇਥੋਂ ਦੇ ਵਾਸੀ ਬਹੁਤੇ ਕਰਕੇ ਕਾਫ਼ਿਰ (ਹਿੰਦੂ) ਸਨ ਅਤੇ ਅਮੀਰ (ਹਾਕਮ) ਸਾਮਿਰਾ ਜ਼ਾਤ ਦਾ ਇਕ ਮੁਸਲਮਾਨ ਸੀ। ਸ਼ਹਿਰ ਦੇ ਨੇੜੇ ਬਾਗ਼ੀ ਕਾਫ਼ਿਰ ਵਸਦੇ ਸਨ। ਇਕ ਦਿਨ ਉਨ੍ਹਾਂ ਨੇ ਲੁੱਟ ਮਾਰ ਕੀਤੀ। ਅਮੀਰ (ਹਾਕਮ) ਉਨ੍ਹਾਂ ਨਾਲ ਲੜਨ ਲਈ ਨਿਕਲਿਆ। ਉਸ ਦੇ ਨਾਲ ਹਿੰਦੂ ਅਤੇ ਮੁਸਲਮਾਨ ਪਰਜਾ ਵੀ ਸੀ। ਉਨ੍ਹਾਂ ਵਿਚ ਜ਼ੋਰ ਦੀ ਜੰਗ ਹੋਈ ਜਿਸ ਵਿਚ ਕਾਫ਼ਿਰ ਪਰਜਾ ਦੇ ਸੱਤ ਬੰਦੇ ਮਾਰੇ ਗਏ। ਉਨ੍ਹਾਂ ਵਿਚੋਂ ਤਿੰਨਾਂ ਦੀਆਂ ਪਤਨੀਆਂ ਸਨ। ਉਨ੍ਹਾਂ ਨੇ ਆਪਣੇ ਆਪ ਨੂੰ ਸਾੜਨ (ਸਤੀ ਕਰਨ)[1] ਦਾ ਨਿਸ਼ਚਾ ਕੀਤਾ। ਪਤੀ ਦੇ ਨਾਲ ਪਤਨੀ ਦਾ ਸੜ ਮਰਨਾ ਉਨ੍ਹਾਂ ਵਿਚ ਜ਼ਰੂਰੀ ਨਹੀਂ, ਪਰ ਸ਼ਲਾਘਾ ਜੋਗ ਮੰਨਿਆ ਜਾਂਦਾ ਹੈ। ਪਰ ਪਤੀ ਦੇ ਮਰਨ ਮਗਰੋਂ ਜਿਹੜੀ ਪਤਨੀ ਆਪਣੇ ਆਪ ਨੂੰ ਸਾੜ ਦੇਂਦੀ ਹੈ, ਉਸ ਦਾ ਪਰਵਾਰ ਇਸ ਕਾਰਣ ਵੱਡਾ ਮੰਨਿਆ ਜਾਂਦਾ ਹੈ ਅਤੇ ਉਸਦੀ ਪਤੀ-ਭਗਤੀ ਦਾ ਜਸ ਹੁੰਦਾ ਹੈ। ਜੇ ਕੋਈ ਆਪਣੇ ਆਪ ਨੂੰ ਨਹੀਂ ਸਾੜਦੀ ਤਾਂ ਉਹ ਮੋਟੇ ਕਪੜੇ ਪਾਉਂਦੀ ਹੈ ਅਤੇ ਆਪਣੇ ਸੰਬੰਧੀਆਂ ਵਿਚ ਇਕ ਅਜੇਹੀ ਇਸਤ੍ਰੀ, ਜਿਹੜੀ ਪਤੀ-ਬਰਤਾ ਨਾ ਹੋਵੇ, ਦੇ ਵਾਂਗ ਜੀਵਨ ਗੁਜ਼ਾਰਦੀ ਹੈ। ਫਿਰ ਵੀ ਉਸਨੂੰ, ਆਪਣੇ-ਆਪ ਨੂੰ ਸਾੜਨ ਲਈ ਮਜਬੂਰ ਨ੍ਹਹੀਂ ਕੀਤਾ ਜਾਂਦਾ।

ਜਦ ਉਪਰ ਦੱਸੀਆਂ ਤਿੰਨੇ ਇਸਤ੍ਰੀਆਂ ਆਪਣੇ ਆਪ ਨੂੰ ਸਾੜਨ ਦਾ ਨਿਸ਼ਚਾ ਕਰ ਚੁੱਕੀਆਂ ਤਾਂ ਉਨ੍ਹਾਂ ਨੇ ਸਤੀ ਹੋਣ ਤੋਂ ਪਹਿਲਾਂ ਤਿੰਨ ਦਿਨ ਰਾਗ ਰੰਗ ਅਤੇ ਖਾਣ-ਪੀਣ ਵਿਚ ਗੁਜ਼ਾਰੇ।

---

1. ਸਤੀ—

ਜਿਵੇਂ ਕਿ ਯਾਤਰਾ-ਬ੍ਰਿਤਾਂਤ ਤੋਂ ਹੀ ਸਪਸ਼ਟ ਹੈ, ਪਤੀ ਦੀ ਮ੍ਰਿਤੂ ਦੇ ਉਪਰੰਤ, ਉਸ ਦੇ ਨਾਲ ਹੀ ਸੜ ਕੇ ਮਰ ਜਾਣ ਵਾਲੀ ਇਸਤਰੀ ਨੂੰ 'ਸਤੀ' ਆਖਿਆ ਜਾਂਦਾ ਹੈ। ਸਤੀ ਦਾ ਅਰਥ ਹੈ–'ਸਤ' ਦੀ ਰਖਿਆ ਕਰਨ ਵਾਲੀ। ਮੱਧ ਜੁਗ ਵਿਚ, ਰਾਜਨੀਤਕ ਅਤੇ ਸਮਾਜਕ ਵਾਤਾਵਰਣ ਬਹੁਤ ਹੀ ਅਸਥਿਰ ਹੋਣ ਦੇ ਕਾਰਨ, ਵਿਧਵਾ ਇਸਤਰੀਆਂ ਆਪਣੇ ਸਤ-ਧਰਮ ਦੀ ਰਖਿਆ ਲਈ ਸੜ ਮਰਨ ਤੋਂ ਛੁਟ ਹੋਰ ਕੋਈ ਉਪਾਉ ਨਹੀਂ ਸਮਝਦੀਆਂ ਸਨ। ਕੁਝ ਚਿਰ ਮਗਰੋਂ ਇਹ ਰੀਤ ਹੀ ਬਣ ਗਈ। ਜਦ ਸਤੀ ਹੋਣ ਤੋਂ ਨਾਂਹ ਕਰਨ ਵਾਲੀਆਂ ਇਸਤਰੀਆਂ ਨੂੰ ਜ਼ਬਰਦਸਤੀ ਜਲ-ਮਰਨ ਲਈ ਮਜਬੂਰ ਕੀਤਾ ਜਾਣ ਲੱਗਾ ਤਾਂ ਹੌਲੇ-ਹੌਲੇ ਇਸ ਦਾ ਵਿਰੋਧ ਹੋਣ ਲਗ ਪਿਆ। ਪਹਿਲਾਂ ਅਕਬਰ ਅਤੇ ਫਿਰ ਅੰਗ੍ਰੇਜ਼ਾਂ ਦੇ ਸ਼ਾਸਨ-ਕਾਲ ਅੰਦਰ ਇਸ ਪ੍ਰਥਾ ਨੂੰ ਬੰਦ ਕਰਨ ਲਈ ਕਨੂੰਨ ਬਣਾਏ ਗਏ।

ਲਾਰਡ ਵਿਲਿਯਮ ਬੈਂਟਿੰਕ ਨੇ 4 ਦਸੰਬਰ 1929 ਈਸਵੀ ਵਿਚ ਇਕ ਕਨੂੰਨ ਬਣਾ ਕੇ ਸਤੀ-ਪ੍ਰਥਾ ਦਾ ਅੰਤ ਕਰ ਦਿੱਤਾ।

ਇੰਪੀਰਿਅਲ ਗੈਜ਼ਟੀਅਰ (II), ਪੰਨਾ 498 ਦੇ ਅਨੁਸਾਰ 1817 ਈਸਵੀ ਵਿਚ, ਕੇਵਲ ਇਕੋ ਹੀ ਸਾਲ ਅੰਦਰ, ਬੰਗਾਲ ਵਿਚ 700 ਵਿਧਵਾਵਾਂ ਸਤੀ ਹੋ ਗਈਆਂ ਸਨ।

"ਮਾਰਾ.........," ਸਪਸ਼ਟ ਹੀ ਸਤੀ ਦੇ ਵਚਨ ਫ਼ਾਰਸੀ ਅਨੁਵਾਦ ਦੇ ਰੂਪ ਵਿਚ ਇਬਨ-ਬਤੂਤਾ ਨੂੰ ਸੁਣਾਏ ਗਏ। ਇਨ੍ਹਾਂ ਦਾ ਅਰਥ ਇਸ ਤਰ੍ਹਾਂ ਹੈ,

"ਤੂੰ ਮੈਨੂੰ ਅੱਗ ਤੋਂ ਡਰਾਂਦਾ ਹੈਂ। ਮੈਂ ਜਾਣਦੀ ਹਾਂ, ਇਹ ਅੱਗ ਹੈ–ਜਾਣ ਦੇ ਮੈਨੂੰ।"

ਚੌਥੇ ਦਿਨ ਸਵੇਰੇ ਉਨ੍ਹਾਂ ਵਿੱਚੋਂ ਹਰ-ਇਕ ਲਈ ਇਕ-ਇਕ ਘੋੜਾ ਲਿਆਂਦਾ ਗਿਆ। ਸ਼ਿੰਗਾਰ ਕਰਕੇ ਅਤੇ ਸੁਗੰਧ ਲਾ ਕੇ ਹਰ-ਇਕ ਇਸਤ੍ਰੀ ਸਵਾਰ ਹੋਈ। ਉਨ੍ਹਾਂ ਨੇ ਆਪਣੇ ਸੱਜੇ ਹੱਥ ਵਿਚ ਨਾਰੀਅਲ ਲਿਆ ਹੋਇਆ ਸੀ ਜਿਸਦੇ ਨਾਲ ਉਹ ਖੇਡਦੀਆਂ ਜਾਂਦੀਆਂ ਸਨ। ਉਨ੍ਹਾਂ ਦੇ ਖੱਬੇ ਹੱਥ ਵਿਚ ਸ਼ੀਸ਼ੇ ਸਨ ਜਿਨ੍ਹਾਂ ਅੰਦਰ ਉਹ ਆਪਣਾ ਚਿਹਰਾ ਵੇਖਦੀਆਂ ਜਾਂਦੀਆਂ ਸਨ। ਬ੍ਰਾਹ-ਮਣਾਂ ਨੇ ਉਨ੍ਹਾਂ ਨੂੰ ਘੇਰਿਆ ਹੋਇਆ ਸੀ। ਉਨ੍ਹਾਂ ਦੇ ਸੰਬੰਧੀ ਉਨ੍ਹਾਂ ਦੇ ਨਾਲ ਸਨ। ਉਨ੍ਹਾਂ ਦੇ ਅੱਗੇ-ਅੱਗੇ ਢੋਲ, ਤੂਤੀਆਂ ਤੇ ਸ਼ਹਿਨਾਈਆਂ ਵਜਾਈਆਂ ਜਾ ਰਹੀਆਂ ਸਨ। ਕਾਫ਼ਿਰਾਂ ਵਿੱਚੋਂ ਹਰ ਇਕ ਉਨ੍ਹਾਂ ਨੂੰ ਆਖਦਾ ਸੀ- ''ਮੇਰੇ ਪਿਤਾ, ਜਾਂ ਮੇਰੇ ਭਾਈ, ਜਾਂ ਮੇਰੀ ਮਾਤਾ ਜਾਂ ਮੇਰੇ ਮਿੱਤ੍ਰ ਨੂੰ ਮੇਰਾ ਮੱਥਾ ਟੇਕਣਾ ਪਹੁੰਚਾ ਦੇਣਾ''। ਤੇ ਉਹ ''ਹਾਂ'' ਆਖਦੀ ਹੋਈ ਹਸਦੀ ਜਾਂਦੀ ਸੀ।

ਇਹ ਦੇਖਣ ਵਾਸਤੇ, ਕਿ ਉਹ ਸੜਨ ਵੇਲੇ ਕੀ ਕਰਦੀਆਂ ਹਨ, ਮੈਂ ਆਪਣੇ ਸਾਥੀਆਂ ਸਮੇਤ ਘੋੜੇ ਤੇ ਸਵਾਰ ਹੋ ਗਿਆ। ਅਸੀਂ ਤਿੰਨ ਮੀਲ ਤਕ ਉਨ੍ਹਾਂ ਦੇ ਨਾਲ-ਨਾਲ ਚਲਦੇ ਰਹੇ, ਤਾਂ ਅਸੀਂ ਇਕ ਅੰਨ੍ਹੇਰੇ ਵਾਲੀ ਥਾਂ ਤੇ ਪੁੱਜੇ ਜਿੱਥੇ ਬਹੁਤਾ ਜਿਹਾ ਪਾਣੀ ਸੀ ਅਤੇ ਘਣਛਾਵੇਂ ਰੁੱਖ ਸਨ। ਰੁੱਖਾਂ ਦੇ ਵਿਚਕਾਰ ਚਾਰ ਗੁੰਬਦ ਸਨ। ਹਰ-ਇਕ ਗੁੰਬਦ ਅੰਦਰ ਪੱਥਰ ਦੀ ਇਕ ਮੂਰਤੀ ਸੀ। ਗੁੰਬਦਾਂ ਦੇ ਵਿਚਕਾਰ ਇਕ ਤਲਾਅ ਸੀ ਜਿਸ ਤੇ ਸੰਘਣੀ ਛਾਂ ਸੀ। ਰੁੱਖਾਂ ਦੇ ਝੁਰਮਟ ਕਰਕੇ ਉਥੇ ਧੁੱਪ ਨਹੀਂ ਪੈਂਦੀ ਸੀ। ਜਾਪਦਾ ਸੀ, ਜਿਵੇਂ, ਪਰਮਾਤਮਾ ਬਚਾਏ, ਇਹ ਥਾਂ ਨਰਕ ਦਾ ਇਕ ਹਿੱਸਾ ਹੋਵੇ। ਜਦ ਉਹ ਇਸਤ੍ਰੀਆਂ ਇਨ੍ਹਾਂ ਗੁੰਬਦਾਂ ਤੀਕ ਪੁੱਜੀਆਂ ਤਾਂ ਉਹ ਤਲਾਵਾਂ ਦੇ ਨੇੜੇ ਜਾਕੇ ਉਤਰੀਆਂ ਅਤੇ ਉਨ੍ਹਾਂ ਨੇ ਪਾਣੀ ਵਿਚ ਟੁੱਬੀ ਲਾਈ। ਆਪਣੇ ਕਪੜੇ ਤੇ ਗਹਿਣੇ ਲਾਹਕੇ ਦਾਨ ਕਰ ਦਿੱਤੇ। ਉਨ੍ਹਾਂ ਵਿੱਚੋਂ ਹਰ ਇਕ ਲਈ ਸੂਤਰ ਦਾ ਮੋਟਾ ਜਿਹਾ ਅਣ-ਸਿਲਿਆ ਕਪੜਾ ਲਿਆਂਦਾ ਗਿਆ, ਇਸ ਵਿੱਚੋਂ ਕੁਝ ਤਾਂ ਉਨ੍ਹਾਂ ਨੇ ਆਪਣੇ ਲੱਕ ਤੇ, ਕੁਝ ਸਿਰ ਅਤੇ ਮੋਢਿਆਂ ਤੇ ਵਲ੍ਹੇਟ ਲਿਆ। ਇੰਨੀ ਦੇਰ ਨੂੰ ਉਪਰ-ਦੱਸੇ ਤਲਾਅ ਦੇ ਨੇੜੇ ਇਕ ਨੀਵੀਂ ਥਾਂ ਤੇ ਅੱਗ ਬਾਲੀ ਜਾ ਚੁੱਕੀ ਸੀ। ਉਸ ਦੇ ਉਪਰ ਕੰਜਤ (ਕੁੰਜਦ) ਅਰਥਾਤ ਤਿਲਾਂ ਦਾ ਤੇਲ ਪਾਇਆ ਗਿਆ ਜਿਸ ਨਾਲ ਉਸ-ਦੀਆਂ ਲਪਟਾਂ ਹੋਰ ਵੀ ਵੱਧ ਗਈਆਂ। ਉਥੇ ਕੋਈ ਪੰਦਰ੍ਹਾਂ ਕੁ ਆਦਮੀ ਪਤਲੀਆਂ ਲਕੜੀਆਂ ਲੈ ਕੇ ਅਤੇ ਦੱਸ ਕੁ ਬੰਦੇ ਮੋਟੇ ਲੱਠ ਲੈਕੇ ਬੈਠੇ ਸਨ। ਢੋਲ ਤੇ ਤੂਤੀਆਂ ਵਜਾਉਣ ਵਾਲੇ ਇਸਤ੍ਰੀ ਦੀ ਰਾਹ ਵੇਖ ਰਹੇ ਸਨ। ਆਦਮੀਆਂ ਨੇ ਇਕ ਰਜ਼ਾਈ ਫੜ ਕੇ ਅੱਗ ਨੂੰ ਓਟ ਵਿਚ ਲੈ ਰਖਿਆ ਸੀ, ਤਾਂ ਜੋ ਉਹ ਇਸਤ੍ਰੀ ਉਸ ਨੂੰ ਵੇਖ ਕੇ ਡਰ ਨ ਜਾਵੇ। ਮੈਂ ਵੇਖਿਆ ਉਨ੍ਹਾਂ ਵਿੱਚੋਂ ਇਕ ਇਸਤ੍ਰੀ ਨੇ ਉਨ੍ਹਾਂ ਦੇ ਕੋਲ ਆਕੇ ਉਨ੍ਹਾਂ ਦੇ ਹੱਥੋਂ ਜ਼ੋਰ ਨਾਲ ਰਜ਼ਾਈ ਖੋਹ ਲਈ ਅਤੇ ਹੱਸ ਕੇ ਆਖਣ ਲੱਗੀ ''ਮਾਰਾ ਮੀ ਤਰਸਾਨੀ ਅਜ਼ ਆਤਿਸ਼ ਮਨ ਮੀਦਾਨਮ ਊ ਆਤਿਸ਼ ਅਸਤ ਰਿਹਾ ਕੁਨੀ ਮਾਰਾ।'' ਇਸ ਵਾਕ ਦਾ ਅਰਥ ਇਹ ਹੈ ''ਤੂੰ ਮੈਨੂੰ ਅੱਗ ਤੋਂ ਡਰਾਉਂਦਾ ਹੈਂ, ਮੈਂ ਜਾਣਦੀ ਹਾਂ, ਇਹ ਅੱਗ ਹੈ ਮੈਨੂੰ ਜਾਣ ਦੇ''। ਉਪਰੰਤ ਉਸਨੇ ਆਪਣੇ ਹੱਥ ਸਿਰ ਤੇ ਰੱਖ ਕੇ ਅਗਨੀ ਨੂੰ ਪਰਣਾਮ ਕੀਤਾ ਤੇ ਅੱਗ ਵਿਚ ਛਾਲ ਮਾਰ ਦਿੱਤੀ। ਉਸੇ ਵੇਲੇ ਤੂਤੀਆਂ ਨਗਾੜੇ ਵੱਜਣ ਲੱਗ ਪਏ ਅਤੇ ਆਦਮੀਆਂ ਨੇ ਜਿਹੜੀਆਂ ਲਕੜੀਆਂ ਫੜੀਆਂ ਹੋਈਆਂ ਸਨ, ਉਸਤੇ ਸੁੱਟ ਦਿੱਤੀਆਂ। ਕੁਝ ਹੋਰ ਲੋਕਾਂ ਨੇ ਉਸ ਦੇ ਉਪਰ ਲੱਕੜੀਆਂ ਰੱਖ ਦਿੱਤੀਆਂ ਤਾਂ ਜੋ ਉਹ ਹਿਲ ਨਾ ਸਕੇ। ਚੀਖ਼ ਵੱਜੀ ਤੇ ਸ਼ੋਰ ਮਚ ਗਿਆ। ਇਹ ਵੇਖ ਕੇ ਮੈਂ ਆਪਣੇ ਘੋੜੇ ਤੋਂ ਡਿੱਗਣ ਹੀ ਲੱਗਾ ਸਾਂ ਕਿ ਮੇਰੇ ਸਾਥੀਆਂ ਨੇ ਮੈਨੂੰ ਫੜ ਲਿਆ ਅਤੇ

ਮੇਰੇ ਮੂੰਹ ਤੇ ਪਾਣੀ ਦੇ ਛਿੱਟੇ ਮਾਰੇ । ਮੈਂ ਉਥੋਂ ਮੁੜ ਆਇਆ ।

ਹਿੰਦ ਵਾਸੀ ਇਸੇ ਤਰ੍ਹਾਂ ਡੁੱਬ ਕੇ ਵੀ ਜਾਨ ਦੇ ਦੇਂਦੇ ਹਨ । ਉਨ੍ਹਾਂ ਵਿਚੋਂ ਬਹੁਤ ਸਾਰੇ, ਗੰਗਾ ਨਦੀ ਵਿਚ, ਜਿੱਥੇ ਉਹ ਤੀਰਥ ਯਾਤ੍ਰਾ ਲਈ ਜਾਂਦੇ ਹਨ, ਆਪਣੇ ਆਪ ਨੂੰ ਡੋਬ ਦੇਂਦੇ ਹਨ। ਜਿਨ੍ਹਾਂ ਨੂੰ ਸਾੜਿਆ ਗਿਆ ਹੋਵੇ, ਉਨ੍ਹਾਂ ਦੀ ਭਸਮੀ ਉਥੇ ਪਾਈ ਜਾਂਦੀ ਹੈ । ਉਨ੍ਹਾਂ ਦਾ ਵਿਚਾਰ ਹੈ ਕਿ ਇਸ ਨਦੀ ਦਾ ਨਿਕਾਸ ਸੁਰਗ ਤੋਂ ਹੈ । ਜਦ ਕਦੀ ਕੋਈ ਆਦਮੀ ਡੁੱਬਣ ਲਈ ਆਉਂਦਾ ਹੈ ਤਾਂ ਉਹ ਲੋਕਾਂ ਨੂੰ ਆਖਦਾ ਹੈ "ਇਹ ਸ਼ਕ ਨਾ ਕਰਨਾ ਜੁ ਮੈਂ ਕਿਸੇ ਦੁਨਿਆਵੀ ਮਾਮਲੇ ਜਾਂ ਧਨ ਦੇ ਨਾ ਹੋਣ ਕਰਕੇ ਡੁੱਬ ਰਿਹਾ ਹਾਂ । ਮੇਰਾ ਇੱਕੋ ਉੱਦੇਸ਼ ਕੁਸਾਈਂ (ਗੁਸਾਈਂ) ਨੂੰ ਮਿਲਣਾ ਹੈ ।" ਗੁਸਾਈਂ ਦਾ ਅਰਥ ਉਨ੍ਹਾਂ ਦੀ ਭਾਸ਼ਾ ਵਿਚ ਮਹਾਨ ਤੇ ਸਭ ਤੋਂ ਉੱਚਾ ਪਰਮਾਤਮਾ ਹੈ । ਇਸ ਤੋਂ ਮਗਰੋਂ ਉਹ ਪਾਣੀ ਵਿਚ ਡੁਬ ਜਾਂਦਾ ਹੈ । ਮਰ ਜਾਣ ਤੇ ਉਸਨੂੰ ਬਾਹਰ ਕਢ ਕੇ ਸਾੜ ਦੇਂਦੇ ਹਨ ਅਤੇ ਉਸਦੀ ਭਸਮੀ ਨੂੰ ਉਪਰ ਦੱਸੀ ਨਦੀ ਵਿਚ ਪਾ ਦੇਂਦੇ ਹਨ ।

ਅਸੀਂ ਹੁਣ ਮੁੜ ਆਪਣੇ ਵਿਸ਼ੇ ਵਲ ਆਉਂਦੇ ਹਾਂ । ਅਸੀਂ ਅਜੋਧਨ ਸ਼ਹਿਰ ਤੋਂ ਤੁਰੇ ਅਤੇ ਚਾਰ ਦਿਨ ਦੀ ਯਾਤ੍ਰਾ ਦੇ ਮਗਰੋਂ **ਸਰਸਤੀ**[2] ਸ਼ਹਿਰ ਵਿਚ ਪੁੱਜੇ । ਇਹ ਇਕ ਵੱਡਾ ਸ਼ਹਿਰ ਹੈ ਜਿੱਥੇ ਚਾਵਲ ਬਹੁਤਾ ਅਤੇ ਵਧੀਆ ਹੁੰਦਾ ਹੈ ਅਤੇ ਉਥੋਂ ਰਾਜਧਾਨੀ ਦੇਹਲੀ ਨੂੰ ਘੱਲਿਆ ਜਾਂਦਾ ਹੈ । ਇਥੇ ਕਰਾਂ ਦੀ ਆਮਦਨੀ ਬਹੁਤੀ ਹੈ । **ਸ਼ਮਸ-ਉਦ-ਦੀਨ ਅਲ-ਯੁਸ਼ੰਜੀ**[3] ਦਵਾਰਪਾਲ ਨੇ ਮੈਨੂੰ ਸਹੀ ਆਮਦਨੀ ਦੱਸੀ ਸੀ ਪਰ ਮੈਨੂੰ ਯਾਦ ਨਹੀਂ ।

ਏਥੋਂ ਅਸੀਂ ਹਾਂਸੀ ਸ਼ਹਿਰ ਵਲ ਗਏ । ਇਹ ਸੁਹਣੇ ਸ਼ਹਿਰਾਂ ਵਿਚੋਂ ਇਕ ਹੈ । ਇਸ ਦੇ ਘਰ ਪੱਕੇ ਬਣੇ ਹੋਏ ਹਨ ਤੇ ਅਬਾਦੀ ਸੰਘਣੀ ਹੈ । ਇਸ ਦੀ ਚਾਰ ਦੀਵਾਰੀ ਵਿਸ਼ਾਲ ਹੈ । ਆਖਦੇ ਹਨ ਕਿ ਇਸਨੂੰ ਕਾਫ਼ਿਰਾਂ ਦੇ ਇਕ ਮਹਾਨ ਸਮਰਾਟ ਤੁਰਾ ਨੇ ਬਣਵਾਇਆ ਸੀ । ਉਸਦੇ ਬਾਰੇ ਕਈ ਕਹਾਣੀਆਂ ਅਤੇ ਵਾਰਤਾਵਾਂ ਮਸ਼ਹੂਰ ਹਨ । ਹਿੰਦ ਦਾ ਮਸ਼ਹੂਰ ਨਿਆਂ-ਕਰਤਾ ਕਮਾਲ-ਉਦ-ਦੀਨ ਸਦਰ-ਏ-ਜਹਾਨ ਅਤੇ ਉਸਦਾ ਭਾਈ-ਸੁਲਤਾਨ ਦਾ ਸਿਖਿਅਕ ਕੁਤਲੂ (ਕੁਤਲੁਗ) ਖ਼ਾਨ ਅਤੇ ਉਨ੍ਹਾਂ ਦੇ ਭਾਈ ਨਿਜ਼ਾਮ-ਉਦ-ਦੀਨ ਇਸੇ ਸ਼ਹਿਰ ਦੇ ਰਹਿਣ ਵਾਲੇ ਸਨ ।

---

1. **ਕੁਸਾਈਂ (ਗੁਸਾਈਂ)—**
   (1) ਸੰਸਕ੍ਰਿਤ ਗੋਸਵਾਮੀ ।
   (2) ਸੁਵਰਗ ਦਾ ਮਾਲਿਕ—ਈਸ਼ਵਰ ।
   (3) ਮਾਲਿਕ-ਪ੍ਰਭੂ । -ਹਿੰਦੀ-ਸ਼ਬਦ-ਸਾਗਰ ।
2. **ਸਰਸਤੀ—**
   ਇਕ ਪ੍ਰਾਚੀਨ ਨਦੀ । ਆਈਨੇ-ਅਕਬਰੀ ਵਿਚ ਅੱਬੁਲ-ਫ਼ਜ਼ਲ ਨੇ ਲਿਖਿਆ ਹੈ ਜੁ ਇਲਾਹਬਾਦ (ਪ੍ਰਯਾਗ) ਦੇ ਨੇੜੇ ਗੰਗਾ, ਜਮਨਾ ਅਤੇ ਸਰਸਵਤੀ ਦਾ ਸੰਗਮ ਹੈ, ਪਰ ਸਰਸਵਤੀ ਦਿਸਦੀ ਨਹੀਂ । (1, 423)
3. **ਯੁਸ਼ੰਜੀ—**
   ਯੁਸ਼ੰਜ-ਵਾਸੀ । ਯੁਸ਼ੰਜ ਜਾਂ ਫੁਸ਼ੰਜ ਮੱਧਕਾਲੀਨ ਫ਼ਾਰਸੀ ਵਿਚ ਪੁਸ਼ੰਗ । ਈਰਾਨ ਦਾ ਇਕ ਪ੍ਰਾਚੀਨ ਨਗਰ ਜਿਹੜਾ ਹਿਰਾਤ ਤੋਂ 10 ਕੋਹ ਅਤੇ (Harrud) ਹਰੀ ਨਦੀ ਤੋਂ ਦਖਣ ਵਲ ਸਥਿਤ ਹੈ।
   Ency. of Islam I, p. 1342

ਸ਼ਮਸ-ਉਦ-ਦੀਨ ਦੁਨੀਆ ਤੋਂ ਬਿਰਾਗੀ ਹੋ ਕੇ ਪਰਮਾਤਮਾ ਦੀ ਭਗਤੀ ਵਿਚ ਲਗ ਗਿਆ ਸੀ। ਉਹ ਮੱਕੇ ਨੂੰ ਤੁਰ ਗਿਆ ਅਤੇ ਅਖੀਰ ਉਥੇ ਹੀ ਉਸ ਦੀ ਮੌਤ ਹੋ ਗਈ।

ਮਗਰੋਂ ਅਸੀਂ ਹਾਂਸੀ ਤੋਂ ਤੁਰ ਪਏ ਅਤੇ ਦੋ ਦਿਨ ਦੀ ਯਾਤ੍ਰਾ ਦੇ ਪਿਛੋਂ ਮਸਊਦਾਬਾਦ[1] ਪੁੱਜੇ। ਏਥੋਂ ਰਾਜਧਾਨੀ ਦਿੱਲੀ ਦਸ ਮੀਲ ਦੂਰ ਹੈ, ਏਥੇ ਅਸੀਂ ਤਿੰਨ ਦਿਨ ਠਹਿਰੇ।

ਹਾਂਸੀ ਅਤੇ ਮਸਊਦਾਬਾਦ ਦੋਵੇਂ ਮਲਿਕ ਕਮਾਲ ਕੁਰਕ (ਗੁਰਗ) ਦੇ ਪੁੱਤਰ ਮਲਿਕ-ਉਲ-ਮੁਅੱਜ਼ਮ (ਮਹਾਨ ਮਲਿਕ) ਹੁਸ਼ੰਜ (ਹੋਸ਼ੰਗ) ਦੀ ਜਾਇਦਾਦ ਹਨ। ਕੁਰਗ (ਗੁਰਗ) ਦਾ ਅਰਥ ਭੇੜੀਆ ਹੁੰਦਾ ਹੈ। ਛੇਤੀ ਹੀ ਇਸ ਦਾ ਹਾਲ ਦੱਸਿਆ ਜਾਵੇਗਾ। ਹਿੰਦ ਦਾ ਸੁਲਤਾਨ, ਜਿਸਦੇ ਦਰਬਾਰ ਵਿਚ ਅਸੀਂ ਜਾਣਾ ਚਾਹੁੰਦੇ ਸਾਂ, ਓਥੇ ਹੀ ਨਹੀਂ ਸੀ ਤੇ ਕੱਨੌਜ ਗਿਆ ਹੋਇਆ ਸੀ। ਰਾਜਧਾਨੀ ਦੇਹਲੀ ਤੋਂ ਇਸ ਥਾਂ ਤੀਕ ਦਸ ਦਿਨ ਦਾ ਰਸਤਾ ਹੈ। ਸੁਲਤਾਨ ਦੀ ਮਾਤਾ, ਜਿਸਨੂੰ ਮਖ਼ਦੂਮਾਏ ਜਹਾਨ (ਜਗਤ-ਪੂਜ) ਆਖਿਆ ਜਾਂਦਾ ਹੈ, ਰਾਜਧਾਨੀ ਵਿਚ ਹੀ ਸੀ। 'ਜਹਾਨ' ਦੁਨੀਆ ਦਾ ਨਾਂ ਹੈ। ਇਸ ਤੋਂ ਛੁੱਟ ਉਸਦਾ ਵਜ਼ੀਰ (ਮੰਤ੍ਰੀ) ਰੂਮੀ ਦਾ ਪੁਤ੍ਰ ਮੁਹੰਮਦ ਨਾਮੀ ਖ਼ਾਜਾ ਜਹਾਨ ਵੀ ਉਥੇ ਸੀ। ਇਹ ਤੁਰਕ ਖ਼ਾਨਦਾਨ ਵਿਚੋਂ ਸੀ। ਵਜ਼ੀਰ ਨੇ ਆਪਣੇ ਆਦਮੀ ਸਾਨੂੰ ਮਿਲਣ ਵਾਸਤੇ ਘੱਲੇ। ਸਾਡੇ ਵਿਚੋਂ ਹਰ ਇਕ ਦੀ ਮਹਾਨਤਾ ਦੇ ਅਨੁਸਾਰ, ਬਰਾਬਰ ਮਹਾਨਤਾ ਵਾਲੇ ਆਦਮੀ ਉਸਨੇ ਨਿਯਤ ਕੀਤੇ। ਜਿਹੜੇ ਆਦਮੀ ਮੈਨੂੰ ਮਿਲਣ ਵਾਸਤੇ ਘੱਲੇ ਗਏ ਸਨ, ਉਨ੍ਹਾਂ ਵਿਚੋਂ ਸ਼ੇਖ਼ ਬੁਸਤਾਮੀ[2] ਸੀ ਅਤੇ ਸ਼ਰੀਫ ਮਾਜ਼ੰਦਰਾਨੀ[3] ਵੀ ਸੀ ਜਿਹੜਾ ਕਿ ਬਦੇਸ਼ੀਆਂ ਦਾ ਦਵਾਰਪਾਲ ਸੀ। ਇਸ ਤੋਂ ਛੁੱਟ ਨਿਆਂ-ਜਾਣੂ ਅਲਾ-ਉਦ-ਦੀਨ ਮੁਲਤਾਨੀ ਸੀ ਜਿਹੜਾ ਕੁੰਨਰਾ ਦੇ ਨਾਂ ਤੇ ਮਸ਼ਹੂਰ ਸੀ। ਵਜ਼ੀਰ ਨੇ ਸਾਡੀ ਸੂਚਨਾ ਸੁਲਤਾਨ ਤਾਈਂ ਘੱਲੀ। ਉਸਨੇ ਦਾਵਾ ਰਾਹੀਂ ਚਿੱਠੀ ਘੱਲੀ। ਦਾਵਾ ਉਹ ਪੈਦਲ ਡਾਕ ਹੈ ਜਿਸਦਾ ਵਰਣਨ ਅਸੀਂ ਕਰ ਚੁੱਕੇ ਹਾਂ। ਇਹ ਚਿੱਠੀ ਸੁਲਤਾਨ ਨੂੰ ਮਿਲੀ ਅਤੇ ਜਿਹੜੇ ਤਿੰਨ ਦਿਨਾਂ ਵਿਚ ਅਸੀਂ ਮਸਊਦਾਬਾਦ

---

1. ਮਸਊਦਾਬਾਦ—

ਆਈਨੇ-ਅਕਬਰੀ ਵਿਚ ਮਸਊਦਾਬਾਦ ਨੂੰ 'ਦੇਹਲੀ-ਸਰਕਾਰ ਦੇ ਅੰਦਰ ਗਿਣਿਆ ਗਿਆ ਹੈ। ਨਾਲ ਹੀ ਇਹ ਵੀ ਲਿਖਿਆ ਹੈ ਜੁ ਏਥੇ ਇੱਟਾਂ ਦਾ ਇਕ ਪੁਰਾਣਾ ਕਿਲ੍ਹਾ ਸੀ।

—ਆਈਨੇ-ਅਕਬਰੀ I ਸਫ਼ਾ 358. 520 ਆਦਿਕ।

2. ਬੁਸਤਾਮੀ ਜਾਂ ਬਿਸਤਾਮੀ—

ਬੁਸਤਾਮ ਜਾਂ ਬਿਸਤਾਮ ਵਾਸੀ। ਬਿਸਤਾਮ=ਇਸਲਾਮ ਤੋਂ ਪਹਿਲਾਂ ਦਾ ਬਸਤਾਮ ਜਾਂ ਬੁਸਤਾਮ। ਖ਼ੁਰਾਸਾਨ ਵਿਚ ਸ਼ਾਹਰੂਦ ਜ਼ਿਲੇ ਦਾ ਇਕ ਪ੍ਰਾਚੀਨ ਨਗਰ।

ਵੇਖੋ—Ency. of Islam, vol. I, p. 1345

ਸੂਫ਼ੀ ਬਾਇਜ਼ੀਦ ਬਿਸਤਾਮੀ ਦਾ ਮਜ਼ਾਰ ਏਥੇ ਹੀ ਹੈ।

3. ਮਾਜ਼ੰਦਰਾਨ—

ਕੈਸਪਿਯਨ ਸਾਗਰ ਅਤੇ ਅਲਬੁਰਜ ਪਰਬਤਮਾਲਾ ਦੇ ਵਿਚਕਾਰ, ਪੂਰਬ ਵਿਚ ਅਸਤਰਾਬਾਦ ਅਤੇ ਪੱਛਮ ਵਿਚ ਗੀਲਾਨ ਦੇ ਵਿਚਕਾਰ ਸਥਿਤ ਪ੍ਰਦੇਸ਼। ਈਰਾਨ ਦੇ ਪ੍ਰਾਚੀਨ ਸਾਹਿੱਤ ਵਿਚ ਵੀ ਇਸ ਦਾ ਉੱਲੇਖ ਮਿਲਦਾ ਹੈ।

ਵਿਚ ਠਹਿਰੇ ਰਹੇ, ਉਸਦਾ ਜਵਾਬ ਆ ਗਿਆ। ਇਨ੍ਹਾਂ ਦਿਨਾਂ ਦੇ ਮਗਰੋਂ ਕਾਜ਼ੀ (ਨਿਆਂ-ਕਰਤਾ) ਫ਼ਕੀਹ (ਨਿਆਂ-ਜਾਣੂ) ਸ਼ੇਖ਼ ਅਤੇ ਕਈ ਅਮੀਰ ਸਾਨੂੰ ਮਿਲਣ ਲਈ ਆਏ।

ਅਮੀਰਾਂ ਨੂੰ ਇਥੇ "ਮਲਿਕ" ਆਖਿਆ ਜਾਂਦਾ ਹੈ। ਅਰਥਾਤ ਮਿਸਰ ਅਤੇ ਹੋਰ ਦੇਸ਼ਾਂ ਅੰਦਰ ਜਿਨ੍ਹਾਂ ਨੂੰ ਅਮੀਰ ਆਖਿਆ ਜਾਂਦਾ ਹੈ, ਉਨ੍ਹਾਂ ਨੂੰ ਏਥੇ 'ਮਲਿਕ' ਆਖਿਆ ਜਾਂਦਾ ਹੈ। ਸ਼ੇਖ਼ ਜ਼ਹੀਰ-ਉਦ-ਦੀਨ ਜਜਾਨੀ ਵੀ, ਜਿਸਨੂੰ ਸੁਲਤਾਨ ਵਲੋਂ ਇਕ ਉੱਚੀ ਪਦਵੀ ਪ੍ਰਾਪਤ ਸੀ, ਸਾਨੂੰ ਮਿਲਣ ਲਈ ਆਇਆ।

ਉਪਰੰਤ ਅਸੀਂ ਮਸਊਦਾਬਾਦ ਤੋਂ ਤੁਰੇ ਅਤੇ ਬਾਲਮ (ਪਾਲਮ)[1] ਨਾਮੀ ਪਿੰਡ ਦੇ ਨੇੜੇ ਜਾ ਕੇ ਡੇਰੇ ਲਾ ਦਿੱਤੇ। ਇਹ ਸੁਲਤਾਨ ਦੇ ਮਿਤ੍ਰ ਸ਼ਰੀਫ਼ ਨਾਸਿਰ-ਉਦ-ਦੀਨ ਮੁਤਹਰ-ਉਲ-ਔਹੁਰੀ ਦੀ ਸੰਪਤੀ ਹੈ। ਇਹ ਸੁਲਤਾਨ ਦਾ ਬਹੁਤ ਹੀ ਕਿਰਪਾ-ਪਾਤ੍ਰ ਹੈ। ਅਗਲੇ ਦਿਨ ਸਵੇਰ ਵੇਲੇ ਅਸੀਂ ਹਿੰਦ ਦੇਸ਼ ਦੀ ਰਾਜਧਾਨੀ, ਸਮਰਾਟ ਦੇ ਨਿਵਾਸ, ਦੇਹਲੀ ਵਿਚ ਪੁੱਜੇ। ਇਹ ਇਕ ਵਿਸ਼ਾਲ ਅਤੇ ਆਲੀਸ਼ਾਨ ਸ਼ਹਿਰ ਹੈ। ਇਸ ਦੀਆਂ ਇਮਾਰਤਾਂ ਸੁਹਣੀਆਂ ਅਤੇ ਮਜ਼ਬੂਤ ਹਨ। ਇਸ ਦੇ ਚਾਰੇ ਪਾਸੇ ਇਕ ਚਾਰਦੀਵਾਰੀ ਹੈ ਜੋ ਦੁਨੀਆ ਭਰ ਦੇ ਦੇਸ਼ਾਂ ਵਿਚੋਂ ਅਜੱਬ ਹੈ। ਇਹ ਹਿੰਦ ਦੇ ਸ਼ਹਿਰਾਂ ਵਿਚੋਂ ਹੀ ਨਹੀਂ, ਸਗੋਂ ਪੂਰਬ ਦੇ ਸਭ ਇਸਲਾਮੀ ਸ਼ਹਿਰਾਂ ਵਿਚੋਂ ਵੀ ਸਭ ਤੋਂ ਵੱਡਾ ਹੈ।

## ਦੇਹਲੀ ਦਾ ਵੇਰਵਾ

ਦੇਹਲੀ ਦਾ ਸ਼ਹਿਰ ਬਹੁਤ ਫੈਲਿਆ ਹੋਇਆ ਤੇ ਸੰਘਣੀ ਅਬਾਦੀ ਵਾਲਾ ਹੈ। ਇਹ ਇਸ ਵੇਲੇ ਨੇੜੇ-ਨੇੜੇ ਵੱਸੇ ਹੋਏ ਚਾਰ ਸ਼ਹਿਰਾਂ ਦਾ ਝੁੰਡ ਹੈ। ਇਨ੍ਹਾਂ ਵਿਚੋਂ ਪਹਿਲੇ ਦਾ ਨਾਂ ਦੇਹਲੀ ਹੈ। ਇਹ ਕਾਫ਼ਿਰਾਂ (ਹਿੰਦੂਆਂ) ਵਲੋਂ ਬਣਵਾਇਆ ਗਿਆ ਇਕ ਪੁਰਾਣਾ ਸ਼ਹਿਰ ਹੈ। ਇਸਦੀ ਫ਼ਤਹਿ 584 ਹਿਜਰੀ ਵਿਚ ਹੋਈ।

ਦੂਜੇ ਦਾ ਨਾਂ ਸੀਰੀ ਹੈ। ਇਸਨੂੰ ਦਾਰੁਲਖਿਲਾਫ਼ਾ[2] (ਖ਼ਲੀਫ਼ਾ ਦੇ ਰਹਿਣ ਦੀ ਥਾਂ) ਵੀ ਆਖਿਆ ਜਾਂਦਾ ਹੈ। ਸੁਲਤਾਨ ਨੇ ਇਸਨੂੰ ਅੱਬਾਸੀ ਖ਼ਲੀਫ਼ਾ ਅਲਮੁਸਤਨਾਸਿਰ[3] ਦੇ ਪੋਤੇ

---

1. **ਬਾਲਮ (ਪਾਲਮ)—**
ਦੇਹਲੀ ਦੇ ਦੱਖਣ-ਪੱਛਮ ਵਲ ਸੀਮਾ ਤੇ ਵਸਿਆ ਹੋਇਆ ਇਕ ਪਿੰਡ। ਅਜਕਲ ਏਥੇ ਇਕ ਬਹੁਤ ਵਿਸ਼ਾਲ ਹਵਾਈ ਅੱਡਾ ਹੈ।

2. **ਦਾਰੁਲ-ਖ਼ਿਲਾਫ਼ਾ—**
ਖ਼ਲੀਫ਼ਾ (ਪ੍ਰਧਾਨ-ਸ਼ਾਸਕ) ਦੇ ਰਹਿਣ ਦੀ ਥਾਂ—ਅਰਥਾਤ ਰਾਜਧਾਨੀ।

3. **ਅਲਮੁਸਤਨਾਸਿਰ—**
ਅੱਬਾਸੀ ਖ਼ਲੀਫ਼ਾ, ਜਿਹੜਾ 14 ਰਜਬ ਹਿਜਰੀ ਸੰਨ 623 ਅਰਥਾਤ 11 ਜੁਲਾਈ 1226 ਈਸਵੀ ਵਿਚ ਗੱਦੀ ਤੇ ਬੈਠਿਆ। ਇਸ ਦੀ ਮ੍ਰਿਤੂ 20 ਜਮਾਦੀ ਪਹਿਲੀ ਜਾਂ 10 ਜਮਾਦੀ ਦੂਜੀ ਸੰਨ 640 ਹਿਜਰੀ ਅਰਥਾਤ ਨਵੰਬਰ 15 ਜਾਂ ਦਸੰਬਰ 5 ਸੰਨ 1242 ਈਸਵੀ ਵਿਚ ਮੰਨੀ ਜਾਂਦੀ ਹੈ।
Ency. of Islam III, p. 768

ਗ਼ਿਆਸ-ਉੱਦੀਨ[1] ਨੂੰ, ਜਦ ਉਹ ਉਸਨੂੰ ਮਿਲਣ ਲਈ ਆਇਆ ਸੀ, ਪ੍ਰਦਾਨ ਕੀਤਾ ਸੀ। ਇਸੇ ਵਿਚ ਸੁਲਤਾਨ ਅਲਾ-ਉਦ-ਦੀਨ ਅਤੇ ਉਸਦਾ ਪੁਤ੍ਰ ਕੁਤੁਬ-ਉਦ-ਦੀਨ, ਜਿਨ੍ਹਾਂ ਦਾ ਵਰਣਨ ਅਸੀਂ ਕਰਾਂਗੇ, ਰਹਿੰਦੇ ਸਨ।

ਤੀਜੇ ਦਾ ਨਾਂ ਤੁਗ਼ਲੁਕਾਬਾਦ[2] ਹੈ ਅਤੇ ਇਹ ਇਸ ਸ਼ਹਿਰ ਦੇ ਬਣਾਉਣ ਵਾਲੇ ਤੁਗ਼ਲੁਕ ਦੇ ਨਾਂ ਤੇ ਹੈ ਜੋ ਹਿੰਦ ਦੇ ਸੁਲਤਾਨ ਜਿਸਦੇ ਦਰਬਾਰ ਵਿਚ ਅਸੀਂ ਪੁੱਜੇ, ਦਾ ਪਿਤਾ ਸੀ। ਇਸ ਦੇ ਬਣਵਾਉਣ ਦਾ ਕਾਰਨ ਇਹ ਸੀ-ਇਕ ਦਿਨ ਜਦ ਤੁਗ਼ਲੁਕ ਸੁਲਤਾਨ ਕੁਤਬ-ਉਦ-ਦੀਨ ਦੇ ਸਾਮ੍ਹਣੇ ਖਲੋਤਾ ਸੀ, ਬੋਲਿਆ—'ਖ਼ੁੰਦ ਆਲਮ' ਕਿੰਨਾ ਹੀ ਚੰਗਾ ਹੋਵੇ ਜੇ ਇਸ ਥਾਂ ਤੇ ਇਕ ਸ਼ਹਿਰ ਵਸਾਇਆ ਜਾਵੇ। 'ਸੁਲਤਾਨ ਨੇ ਤਾਨਾ ਮਾਰ ਕੇ ਆਖਿਆ' ਜਦੋਂ ਤੂੰ ਸੁਲਤਾਨ ਬਣ ਜਾਵੇਂ ਤਾਂ ਵਸਾ ਲਵੀਂ। ਕੁਦਰਤ ਦੇ ਖੇਲ ਨਾਲ ਉਹ ਸੁਲਤਾਨ ਬਣ ਗਿਆ। ਉਸ ਨੇ ਇਹ ਸ਼ਹਿਰ ਵਸਾਇਆ ਅਤੇ ਉਸਦਾ ਨਾਂ ਆਪਣੇ ਨਾਂ ਤੇ ਰੱਖਿਆ।

ਚੌਥੇ ਦਾ ਨਾਂ ਜਹਾਂ-ਪਨਾਹ (ਜਗ ਦਾ ਸਹਾਰਾ) ਹੈ ਅਤੇ ਇਸਨੂੰ ਸਾਡੀ ਯਾਤ੍ਰਾ ਦੇ ਵੇਲੇ ਮਲਿਕ-ਉਲ-ਹਿੰਦ (ਹਿੰਦ-ਸਮਰਾਟ) ਸੁਲਤਾਨ ਮੁਹੰਮਦ ਸ਼ਾਹ ਦੇ ਵਾਸ ਦੇ ਕਾਰਣ ਵਿਸ਼ੇਸ਼ਤਾ ਪ੍ਰਾਪਤ ਹੈ। ਉਸਦਾ ਵਿਚਾਰ ਸੀ ਕਿ ਇਨ੍ਹਾਂ ਚਾਰਾਂ ਸ਼ਹਿਰਾਂ ਨੂੰ ਇਸ ਚਾਰਦੀਵਾਰੀ ਦੇ ਅੰਦਰ ਮਿਲਾ ਦਿਤਾ ਜਾਵੇ। ਇਸ ਵਿਚੋਂ ਉਸਨੇ ਕੁਝ ਹਿੱਸੇ ਨੂੰ ਬਣਵਾਇਆ ਵੀ, ਪਰ ਲਾਗਤ ਦਾ ਖ਼ਰਚ ਬਹੁਤਾ ਹੋਣ ਕਰਕੇ ਉਸਨੇ ਇਸਨੂੰ ਅਧੂਰਾ ਛੱਡ ਦਿੱਤਾ।

## ਦੇਹਲੀ ਦੀ ਚਾਰਦੀਵਾਰੀ ਅਤੇ ਉਸਦੇ ਦਰਵਾਜ਼ੇ

ਦੇਹਲੀ ਸ਼ਹਿਰ ਦੀ ਚਾਰਦੀਵਾਰੀ ਅਨੋਖੀ ਹੈ। ਇਹ ਚੌੜਾਈ ਵਿਚ ਗਿਆਰ੍ਹਾਂ (11) ਹੱਥ ਹੈ ਅਤੇ ਇਸਦੇ ਅੰਦਰ ਕੋਠੜੀਆਂ ਹਨ ਜਿਨ੍ਹਾਂ ਵਿਚ ਪਹਿਰੇਦਾਰ ਅਤੇ ਚੌਕੀਦਾਰ ਰਹਿੰਦੇ ਹਨ। ਇਸਦੇ ਅੰਦਰ ਅਨਾਜ ਦੀਆਂ ਖੱਤੀਆਂ[3] ਵੀ ਹਨ, ਜਿਨ੍ਹਾਂ ਨੂੰ ਅੰਬਾਰ ਆਖਿਆ ਜਾਂਦਾ ਹੈ।

---

1. **ਗਿਆਸੁ-ਉੱਦੀਨ—**

(1) ਭਾਰਤ ਵਿਚ ਤੁਗ਼ਲਕ ਬੰਸ ਦਾ ਸੰਸਥਾਪਕ। ਇਸ ਦਾ ਅਸਲੀ ਨਾਂ ਗ਼ਾਜ਼ੀ ਤੁਗ਼ਲਕ ਸੀ। ਬਲਬਨ ਦੇ ਸ਼ਾਸਨ-ਕਾਲ ਵਿਚ ਇਹ ਆਪਣੀ ਯੋਗਤਾ ਦੇ ਕਾਰਨ ਪੰਜਾਬ ਦਾ ਰਾਜਪਾਲ ਰਿਹਾ। ਸਤੰਬਰ 1325 ਈਸਵੀ ਵਿਚ ਇਹ ਖ਼ੁਸਰਵ ਸ਼ਾਹ ਨੂੰ ਹਰਾ ਕੇ 'ਗਿਯਾਸੁੱਦੀਨ ਤੁਗ਼ਲਕ ਗ਼ਾਜ਼ੀ' ਦੇ ਨਾਂ ਤੇ ਰਾਜਗੱਦੀ ਤੇ ਬੈਠਿਆ।
ਵੇਖੋ—ਭਾਰਤ ਦਾ ਇਤਿਹਾਸ, ਈਸ਼ਵਰੀ ਪ੍ਰਸਾਦ ਸਫ਼ਾ—203।

(2) ਦਾਸ ਬੰਸ ਦੇ ਸੁਲਤਾਨ ਬਨਬਨ ਦਾ ਨਾਂ ਵੀ ਗ਼ਿਆਸੁੱਦੀਨ ਸੀ। ਇਸ ਦਾ ਵੇਰਵਾ ਅੱਗੇ ਦਿੱਤਾ ਗਿਆ ਹੈ।

2. **ਤੁਗ਼ਲੁਕਾਬਾਦ—**

ਦਿੱਲੀ ਦੇ ਦੱਖਣ ਵਲ ਵਸਿਆ ਹੋਇਆ, ਬਦਰਪੁਰ ਨਾਮੀ ਪਿੰਡ ਦੇ ਨੇੜੇ ਦਾ ਇੱਕ ਕਸਬਾ ਅਤੇ ਰੇਲਵੇ ਸਟੇਸ਼ਨ। ਇਸ ਕਸਬੇ ਨੂੰ ਗ਼ਿਯਾਸੁੱਦੀਨ ਤੁਗ਼ਲੁਕ ਨੇ ਵਸਾਇਆ ਸੀ।

3. **ਖੱਤੀਆਂ—**

ਕਿਰਸਾਨ ਲੋਕੀਂ ਪਿੰਡ ਵਿਚ, ਘਰਾਂ ਦੇ ਅੰਦਰ ਮਿੱਟੀ ਦੇ ਬਹੁਤ ਵੱਡੇ-ਵੱਡੇ-ਭੰਡਾਰ ਬਣਾ ਲੈਂਦੇ ਹਨ। ਉਨ੍ਹਾਂ ਨੂੰ ਖੱਤੀਆਂ ਆਖਦੇ ਹਨ।

ਇਸ ਦੇ ਅੰਦਰ ਲੜਾਈ ਦਾ ਸਮਾਨ, ਮੰਜਨੀਕਾਂ ਅਤੇ ਰੁਆਦਾਤ (ਘੇਰਾ ਪਾਉਣ ਦੀਆਂ ਮਸ਼ੀਨਾਂ) ਦੇ ਗੁਦਾਮ ਵੀ ਹਨ। ਇਸ ਵਿਚ ਅਨਾਜ ਬਹੁਤੇ ਚਿਰ ਤਕ ਬਿਨਾਂ ਖ਼ਰਾਬ ਹੋਏ ਰਹਿ ਸਕਦਾ ਹੈ। ਮੈਂ ਇਹੋ ਜਿਹੀ ਇਕ ਖੱਤੀ ਵਿਚੋਂ ਕੱਢੇ ਹੋਏ ਚਾਵਲਾਂ ਨੂੰ ਵੇਖਿਆ, ਜੋ ਰੰਗ ਵਿਚ ਤਾਂ ਕਾਲੇ ਹੋ ਚੁੱਕੇ ਸਨ ਪਰ ਸਵਾਦ ਵਿਚ ਚੰਗੇ ਸਨ। ਮੈਂ ਜੁਆਰ ਵੀ ਦੇਖੀ ਜਿਹੜੀ ਇਕ ਖੱਤੀ ਵਿਚੋਂ ਕੱਢੀ ਜਾ ਰਹੀ ਸੀ। ਇਹ ਸਾਰਾ ਅਨਾਜ ਨਵੇ (90) ਸਾਲ ਪਹਿਲਾਂ ਸੁਲਤਾਨ ਬਲਬਨ[1] ਵਲੋਂ ਖੱਤੀਆਂ ਵਿਚ ਭਰਵਾਇਆ ਗਿਆ ਸੀ। ਚਾਰਦੀਵਾਰੀ ਦੇ ਅੰਦਰਲੇ ਹਿੱਸੇ ਵਿਚ ਘੋੜਸਵਾਰ ਅਤੇ ਪੈਦਲ ਸ਼ਹਿਰ ਦੇ ਇਕ ਸਿਰੇ ਤੋਂ ਦੂਜੇ ਸਿਰੇ ਤਕ ਘੁੰਮਦੇ ਰਹਿੰਦੇ ਹਨ। ਇਸ ਵਿਚ ਖਿੜਕੀਆਂ ਬਣੀਆਂ ਹਨ ਜਿਹੜੀਆਂ ਸ਼ਹਿਰ ਵਿਚ ਖੁਲਦੀਆਂ ਹਨ ਤੇ ਜਿਨ੍ਹਾਂ ਰਾਹੀਂ ਚਾਨਣ ਆਉਂਦਾ ਹੈ ਅਤੇ ਉਪਰਲਾ ਹਿੱਸਾ ਇੱਟਾਂ ਨਾਲ ਬਣਿਆ ਹੈ। ਬੁਰਜਾਂ ਦੀ ਗਿਣਤੀ ਕਾਫ਼ੀ ਹੈ ਤੇ ਉਹ ਨਾਲੋ-ਨਾਲ ਹਨ। ਇਸ ਸ਼ਹਿਰ ਦੇ ਅਠਾਈ (28) ਦਰਵਾਜ਼ੇ ਹਨ। ਉਹ ਦਵਾਰ ਨੂੰ 'ਦਰਵਾਜ਼ਾ' ਆਖਦੇ ਹਨ। ਇਨ੍ਹਾਂ ਵਿਚੋਂ ਦਰਵਾਜ਼ਾ ਬਦਾਊਨ[2] ਸਭ ਤੋਂ ਵੱਡਾ ਹੈ। ਦਰਵਾਜ਼ਾ ਮੰਡਵੀ ਵਿਚ ਖੁਲੀਆਂ ਖੱਤੀਆਂ ਹਨ। ਦਰਵਾਜ਼ਾ ਜੁਲ (ਗੁਲ) ਵਿਚ ਬਾਗ਼ ਹਨ। ਸ਼ਾਹ ਦਰਵਾਜ਼ਾ ਪਾਲਮ ਪਿੰਡ ਦੇ ਨਾਂ ਤੇ ਹੈ ਜਿਸਦਾ ਵਰਣਨ ਅਸੀਂ ਕਰ ਚੁੱਕੇ ਹਾਂ ਦਰਵਾਜ਼ਾ ਨਸੀਬ ਅਤੇ ਦਰਵਾਜ਼ਾ ਕੁਅਲ ਆਦਮੀਆਂ ਦੇ ਨਾਂ ਤੇ ਹਨ। ਦਰਵਾਜ਼ਾ ਗ਼ਜ਼ਨਾ (ਦਾ ਸਬੰਧ ਖ਼ੁਰਾਸਾਨ ਦੇ ਸਿਰੇ ਤੇ ਵੱਸੇ ਹੋਏ ਸ਼ਹਿਰ ਗ਼ਜ਼ਨਾ ਨਾਲ ਹੈ। ਇਸ ਦੇ ਬਾਹਰ ਈਦਗਾਹ ਤੇ ਕੁਝ ਕਬਰਾਂ ਹਨ। ਦਰਵਾਜ਼ਾ ਬਜਾਲਿਸ਼ਾ ਦੇ ਬਾਹਰ ਦੇਹਲੀ ਦਾ ਕਬਰਿਸਤਾਨ ਹੈ। ਇਹ ਚੰਗਾ ਕਬਰਿਸਤਾਨ ਹੈ ਤੇ ਇਥੇ ਗੁੰਬਦ ਬਣੇ ਹੋਏ ਹਨ। ਹਰ-ਇਕ ਤੇ ਜੇ ਗੁੰਬਦ ਨਹੀਂ ਤਾਂ ਮਿਹਰਾਬ[3] ਜ਼ਰੂਰ ਹੀ ਬਣੀ ਹੁੰਦੀ ਹੈ ਅਤੇ ਵਿਚਕਾਰ ਰਾਤ ਦੀ ਰਾਣੀ (ਗਾਇਬੇਲ) ਸਫ਼ੇਦ ਗੁਲਾਬ ਆਦਿ ਦੀ ਫੁਲਵਾੜੀ ਲੱਗੀ ਹੋਈ ਹੈ। ਹਰ ਰੁੱਤ ਵਿਚ ਫੁਲ ਮਹਿਕਦੇ ਰਹਿੰਦੇ ਹਨ।

---

1. ਬਲਬਨ—

ਦਾਸਬੰਸ ਦਾ ਸੁਲਤਾਨ, ਜਿਸ ਨੇ ਸੰਨ 1266 ਈਸਵੀ ਤੋਂ 1286 ਈਸਵੀ ਤਕ ਰਾਜ ਕੀਤਾ। ਇਸ ਦਾ ਅਸਲੀ ਨਾਂ "ਗ਼ਿਆਸੁੱਦੀਨ' ਸੀ। ਇਸ ਨੂੰ 'ਦਮਨ-ਨੀਤੀ ਦਾ ਅਵਤਾਰ' ਆਖਿਆ ਜਾਂਦਾ ਹੈ।

ਵੇਖੋ–ਭਾਰਤ ਦਾ ਇਤਿਹਾਸ, ਈਸ਼ਵਰੀ-ਪ੍ਰਸ਼ਾਦ–ਸਫ਼ਾ 186

2. ਬਦਾਊਨ (ਬਦਾਯੂਨ) ਆਦਿਕ ਦਰਵਾਜ਼ੇ—

ਇਬਨ-ਬਤੂਤਾ ਦੀ ਭਾਰਤ ਯਾਤਰਾ ਦੇ ਵੇਲੇ, ਦਿੱਲੀ ਦੇ ਚਾਰੇ ਪਾਸੇ ਇਕ ਉੱਚੀ, ਚੌੜੀ ਅਤੇ ਪੱਕੀ ਦੀਵਾਰ ਬਣੀ ਹੋਈ ਸੀ। ਉਸ ਵਿਚ ਕਈ ਦਰਵਾਜ਼ੇ ਸਨ, ਇਨ੍ਹਾਂ ਦੇ ਨਾਂ ਉਨ੍ਹਾਂ ਦੀ ਦਿਸ਼ਾ ਦੇ ਅਨੁਸਾਰ ਜਾਂ ਕਿਸੇ ਹੋਰ ਅਧਾਰ ਤੇ ਰਖੇ ਗਏ ਸਨ। ਕੁਝ ਚਿਰ ਮਗਰੋਂ ਉਹ ਨਾਂ ਬਦਲਦੇ ਜਾਂ ਲੋਪ ਹੁੰਦੇ ਰਹੇ। ਪੁਰਾਣੀ ਦਿੱਲੀ ਦੇ ਆਲੇ ਦੁਆਲੇ ਅਜਕਲ ਵੀ ਉਸ ਪੁਰਾਣੀ ਚਾਰ-ਦੀਵਾਰੀ ਦੇ ਕੁਝ ਖੰਡਰ ਅਤੇ ਦਰਵਾਜ਼ੇ ਵੀ ਵਰਤਮਾਨ ਹਨ।

3. ਮਿਹਰਾਬ—

ਮਸਜਿਦ ਦੀ ਪਰਮੁਖ ਥਾਂ ਜਿੱਥੇ ਇਮਾਮ ਮੱਕੇ ਵਲ ਮੂੰਹ ਕਰ ਨਮਾਜ਼ ਪੜ੍ਹਨ ਵਾਲਿਆਂ ਦੇ ਨਾਲ ਪਾਰਥਨਾ ਕਰਦਾ ਹੈ। ਉੱਚਾ ਮੰਚ। (ਰਿਚਰਡਸਨ)

## ਦੇਹਲੀ ਦੀ ਜਾਮਾ ਮਸਜਿਦ

ਦੇਹਲੀ ਦੀ ਜਾਮਾ ਮਸਜਿਦ ਬਹੁਤ ਵਿਸ਼ਾਲ ਹੈ। ਉਸਦੀਆਂ ਕੰਧਾਂ, ਛਤ, ਫ਼ਰਸ਼ ਆਦਿ ਸਾਰੇ ਸਫ਼ੇਦ ਪੱਥਰ ਨਾਲ ਅਨੋਖੇ ਢੰਗ ਨਾਲ ਕੱਟ ਕੇ ਬਣਾਏ ਗਏ ਹਨ। ਟੋਟਿਆਂ ਨੂੰ ਸੀਸੇ ਰਾਹੀਂ ਬੜੇ ਕਲਾਮਈ ਤਰੀਕੇ ਨਾਲ ਆਪੋ ਵਿਚ ਜੋੜਿਆ ਗਿਆ ਹੈ। ਸਾਰੇ ਢਾਂਚੇ ਵਿਚ ਲਕੜੀ ਦੀ ਵਰਤੋਂ ਨਾਂ ਮਾਤਰ ਵੀ ਨਹੀਂ। ਇਸ ਵਿਚ ਪੱਥਰ ਦੇ ਤੇਰ੍ਹਾਂ (13) ਗੁੰਬਦ ਹਨ ਅਤੇ ਉਪਦੇਸ਼ ਦਾ ਮੰਚ ਵੀ ਪੱਥਰ ਦਾ ਬਣਿਆ ਹੋਇਆ ਹੈ। ਇਸ ਦੇ ਚਾਰ ਵਿਹੜੇ ਹਨ। ਮਸਜਿਦ ਦੇ ਵਿਚਕਾਰ ਇਕ ਬਹੁਤ ਵੱਡੀ ਲਾਟ ਹੈ। ਪਤਾ ਨਹੀਂ, ਇਹ ਕਿਸ ਧਾਤ ਦੀ ਬਣੀ ਹੋਈ ਹੈ। ਏਥੋਂ ਦੇ ਕੁਝ ਵਿਦਵਾਨਾਂ ਨੇ ਮੈਨੂੰ ਦੱਸਿਆ ਸੀ ਕਿ ਇਹ ਸੱਤ ਧਾਤਾਂ ਨੂੰ ਰਲਾ ਕੇ ਬਣਾਈ ਗਈ ਹੈ। ਲਾਟ ਦੇ ਇਕ ਉਂਗਲ ਭਰ ਹਿੱਸੇ ਨੂੰ ਕਲੀ ਕੀਤਾ ਗਿਆ ਹੈ ਤੇ ਉਹ ਬਹੁਤ ਹੀ ਚਮਕੀਲਾ ਹੈ। ਲੋਹੇ ਦਾ ਵੀ ਇਸ ਤੇ ਕੋਈ ਅਸਰ ਨਹੀਂ। ਇਸ ਲਾਟ ਦੀ ਉਚਾਈ ਤੀਹ (30) ਹੱਥ ਹੈ। ਮੈਂ ਆਪਣੀ ਪੱਗ ਦੇ ਘੇਰੇ ਨਾਲ ਨਾਪਿਆ, ਇਸ ਦੀ ਚੌੜਾਈ ਅੱਠ ਨਿਕਲੀ। ਮਸਜਿਦ ਦੇ ਪੂਰਬੀ ਦਰਵਾਜ਼ੇ ਦੇ ਨੇੜੇ ਤਾਂਬੇ ਦੀਆਂ ਦੋ ਵੱਡੀਆਂ ਮੂਰਤੀਆਂ, ਪੱਥਰ ਨਾਲ ਆਪੋ ਵਿਚ ਜੜੀਆਂ ਹੋਈਆਂ ਪਈਆਂ ਹਨ। ਮਸਜਿਦ ਦੇ ਅੰਦਰ ਜਾਣ ਤੇ ਆਉਣ ਵਾਲੇ ਸਭ ਉਨ੍ਹਾਂ ਤੇ ਪੈਰ ਰੱਖ ਕੇ ਜਾਂਦੇ ਹਨ। ਮਸਜਿਦ ਦੀ ਇਹ ਥਾਂ ਪਹਿਲਾਂ ਇਕ ਬੁਦਖ਼ਾਨਾ[1] ਅਰਥਾਤ ਮੂਰਤ-ਘਰ ਸੀ। ਦਿੱਲੀ ਦੀ ਫ਼ਤਹਿ ਮਗਰੋਂ ਇਸਨੂੰ ਮਸਜਿਦ ਵਿਚ ਬਦਲ ਦਿੱਤਾ ਗਿਆ। ਮਸਜਿਦ ਦੇ ਉੱਤਰੀ ਵਿਹੜੇ ਵਿਚ ਇਕ ਮੁਨਾਰਾ (ਮੀਨਾਰ) ਹੈ ਜੋ ਇਸਲਾਮੀ ਦੇਸ਼ਾਂ ਵਿਚ ਅਤੁੱਲ ਹੈ। ਮਸਜਿਦ ਸਫੇਦ ਪੱਥਰ ਦੀ ਬਣੀ ਹੋਈ ਹੈ ਭਾਵੇਂ ਇਹ ਮੁਨਾਰਾ ਲਾਲ ਪੱਥਰ ਦਾ ਬਣਿਆ ਹੋਇਆ ਹੈ। ਮੁਨਾਰੇ ਦੇ ਪੱਥਰਾਂ ਤੇ ਖੁਦਾਈ ਕੀਤੀ ਹੈ ਅਤੇ ਇਹ ਬਹੁਤ ਉੱਚਾ ਹੈ। ਇਸ ਦਾ ਕਲਸ ਸ਼ੁਧ ਸਫ਼ੇਦ ਮਰਮਰ ਦਾ ਬਣਿਆ ਹੈ ਤੇ ਇਸ ਦੇ ਬਾਹਰ ਲੱਗੇ ਲਾਟੂ ਸ਼ੁੱਧ ਸੋਨੇ ਦੇ ਬਣੇ ਹੋਏ ਹਨ। ਇਸ ਦੀਆਂ ਪੌੜੀਆਂ ਇੰਨੀਆ ਚੌੜੀਆਂ ਹਨ ਕਿ ਇਕ ਹਾਥੀ ਚੜ੍ਹ ਸਕਦਾ ਹੈ। ਇਕ ਵਿਸ਼ਵਾਸੀ ਆਦਮੀ ਨੇ ਮੈਨੂੰ ਦਸਿਆ ਕਿ ਜਦ ਇਸ ਮੁਨਾਰੇ ਦੀ ਉਸਾਰੀ ਹੋ ਰਹੀ ਸੀ, ਉਸ ਨੇ ਇਕ ਹਾਥੀ ਨੂੰ ਉਸ ਦੀ ਚੋਟੀ ਤੇ ਪੱਥਰ ਲੈ ਜਾਂਦੇ ਹੋਏ ਵੇਖਿਆ। ਇਸ ਲਾਟ ਨੂੰ ਗ਼ਿਆਸ-ਉਦ-ਦੀਨ ਬਲਬਨ ਦੇ ਪੋਤੇ ਅਤੇ ਨਾਸਿਰ-ਉਦ-ਦੀਨ ਦੇ ਪੁੱਤਰ ਸੁਲਤਾਨ ਮੁਇਜ਼-ਉਦ-ਦੀਨ ਨੇ ਬਣਵਾਇਆ ਸੀ ਅਤੇ ਸੁਲਤਾਨ ਕੁਤਬ-ਉਦ-ਦੀਨ ਦੀ ਇਛਾ ਸੀ ਕਿ ਮਸਜਿਦ ਦੇ ਪੱਛਮੀ ਵਿਹੜੇ ਵਿਚ ਉਸ ਤੋਂ ਵੱਡਾ ਇਕ ਖੰਭਾ ਬਣਵਾਏ। ਉਸ ਨੇ ਅਜੇ ਤੀਜਾ ਹਿੱਸਾ ਹੀ ਬਣਵਾਇਆ ਸੀ ਕਿ ਉਸ ਦੀ ਮੌਤ ਹੋ ਗਈ। ਸੁਲਤਾਨ ਮੁਹੰਮਦ ਨੇ ਇਸ ਨੂੰ ਪੂਰਾ ਕਰਨ ਦਾ ਸੰਕਲਪ ਕੀਤਾ ਪਰ ਉਸਨੂੰ ਅਸ਼ੁੱਭ ਸਮਝ ਕੇ ਆਪਣਾ ਵਿਚਾਰ ਛੱਡ ਦਿੱਤਾ। ਆਪਣੀ ਵਿਸ਼ਾਲਤਾ ਅਤੇ ਪੌੜੀਆਂ ਦੀ ਚੌੜਾਈ

1. ਬੁਦ-ਖ਼ਾਨਾ—
ਬੁਦ=ਬੁਤ-ਮੂਰਤੀ, ਖ਼ਾਨਾ=ਘਰ। ਅਰਥਾਤ ਮੂਰਤੀ ਘਰ (ਮੰਦਰ)। ਉਹ ਥਾਂ, ਜਿੱਥੇ ਮੂਰਤੀਆਂ ਨੂੰ ਵਿਧੀ-ਅਨੁਸਾਰ ਸਥਾਪਤ ਕਰ ਕੇ ਉਨ੍ਹਾਂ ਦੀ ਪੂਜਾ-ਅਰਚਨਾ ਕੀਤੀ ਜਾਂਦੀ ਹੈ।

ਦੇ ਕਾਰਨ, ਇਹ ਖੰਭਾ ਸੰਸਾਰ ਦੇ ਅਸਚਰਜਾਂ ਵਿਚੋਂ ਇਕ ਹੈ। ਪੌੜੀਆਂ ਇੰਨੀਆਂ ਚੌੜੀਆਂ ਹਨ ਕਿ ਨਾਲੋ-ਨਾਲ ਤਿੰਨ ਹਾਥੀ ਉਨ੍ਹਾਂ ਤੇ ਜਾ ਸਕਦੇ ਹਨ, ਇਹ ਇਕ ਤੀਜਾ ਹਿੱਸਾ ਉਤਰੀ ਵਿਹੜੇ ਦੀ ਸਾਰੀ ਲਾਟ ਜਿਤਨਾ ਉਚਾ ਹੈ।

ਮੈਂ ਇਕ ਵਾਰੀ ਉਸ ਲਾਟ ਤੇ ਗਿਆ। ਸ਼ਹਿਰ ਦਾ ਬਹੁਤ ਸਾਰਾ ਹਿੱਸਾ ਮੈਨੂੰ ਨਜ਼ਰ ਆ ਰਿਹਾ ਸੀ। ਮੈਂ ਵੇਖਿਆ ਕਿ ਸ਼ਹਿਰ ਦੀ ਚਾਰ-ਦੀਵਾਰੀ ਇਤਨੀ ਉਚੀ ਹੁੰਦਿਆਂ ਵੀ ਛੋਟੀ ਜਿਹੀ ਅਤੇ ਬੰਦੇ ਛੋਟੇ ਬੱਚਿਆਂ ਵਰਗੇ ਜਾਪਦੇ ਸਨ। ਹੇਠਾਂ ਖਲੋ ਕੇ ਵੇਖੀਏ ਤਾਂ ਇਹ ਬਹੁਤ ਵੱਡੀ ਅਤੇ ਵਿਸ਼ਾਲ ਹੋਣ ਦੇ ਕਾਰਣ ਇੰਨੀ ਉੱਚੀ ਨਹੀਂ ਜਾਪਦੀ।

ਸੁਲਤਾਨ ਕੁਤਬ-ਉਦ-ਦੀਨ ਨੇ ਵੀ ਦਾਰ-ਉਲ ਖਿਲਾਫ਼ਾ ਸੀਰੀ[1] ਵਿਚ ਇਕ ਜਾਮਾ-ਮਸਜਿਦ ਬਣਾਉਣੀ ਚਾਹੀ ਸੀ ਪਰ ਉਹ ਸਿਰਫ਼ ਪੱਛਮ ਵਲ ਦੀ ਮਿਹਰਾਬ ਅਤੇ ਇਕ ਕੰਧ ਹੀ ਬਣਵਾ ਸਕਿਆ। ਮਸਜਿਦ ਦਾ ਜਿਹੜਾ ਹਿੱਸਾ ਉਸਨੇ ਬਣਵਾਇਆ ਸੀ, ਏਹ ਸਫ਼ੇਦ, ਕਾਲੇ, ਲਾਲ ਤੇ ਹਰੇ ਪੱਥਰਾਂ ਦਾ ਬਣਿਆ ਸੀ। ਜੇ ਉਹ ਪੂਰੀ ਹੋ ਜਾਂਦੀ ਤਾਂ ਦੁਨੀਆ ਵਿਚ ਅਤੁੱਲ ਹੁੰਦੀ। ਸੁਲਤਾਨ ਮੁਹੰਮਦ ਉਸ ਨੂੰ ਪੂਰਾ ਕਰਵਾਉਣਾ ਚਾਹੁੰਦਾ ਸੀ ਅਤੇ ਉਸਨੇ ਕੁਸ਼ਲ ਕਾਰੀਗਰਾਂ ਨੂੰ ਉਸ ਦੇ ਖ਼ਰਚ ਦਾ ਅੰਦਾਜ਼ਾ ਲਾਉਣ ਲਈ ਆਖਿਆ। ਉਨ੍ਹਾਂ ਨੇ ਪੈਂਤੀ ਲੱਖ ਦਾ ਅੰਦਾਜ਼ਾ ਲਾਇਆ। ਖ਼ਰਚਾ ਬਹੁਤਾ ਹੋਣ ਕਰਕੇ ਉਸਨੇ ਆਪਣਾ ਵਿਚਾਰ ਛੱਡ ਦਿੱਤਾ। ਪਰ ਸੁਲਤਾਨ ਦੇ ਅਧੀਨ ਨਜ਼ਦੀਕੀ ਅਧਿਕਾਰੀ ਨੇ ਮੈਨੂੰ ਦੱਸਿਆ ਕਿ ਉਸਨੇ ਖ਼ਰਚੇ ਕਾਰਣ ਨਹੀਂ, ਸਗੋਂ ਉਸਨੂੰ ਅਸ਼ੁਭ ਸਮਝਕੇ ਉਸ ਦੀ ਉਸਾਰੀ ਦਾ ਵਿਚਾਰ ਛੱਡ ਦਿੱਤਾ ਸੀ। ਕਿਉਂ ਜੋ ਉਸ ਦੇ ਪੂਰਾ ਕਰਨ ਤੋਂ ਪਹਿਲਾਂ ਹੀ ਸੁਲਤਾਨ ਕੁਤਬ-ਉਦ-ਦੀਨ ਨੂੰ ਕਤਲ ਕਰ ਦਿੱਤਾ ਗਿਆ ਸੀ।

## ਦੇਹਲੀ ਦੇ ਬਾਹਰ ਦੋ ਵੱਡੇ ਤਲਾਅ

ਦੇਹਲੀ ਦੇ ਬਾਹਰ ਇਕ ਵੱਡਾ ਤਲਾਅ ਹੈ। ਇਹ ਸੁਲਤਾਨ ਸ਼ਮਸਉਦ-ਦੀਨ ਲਲਮਿਸ਼ ਦੇ ਨਾਂ ਤੇ ਹੈ। ਨਗਰ ਵਾਸੀਆਂ ਦੇ ਪੀਣ ਲਈ ਪਾਣੀ ਏਥੋਂ ਜਾਂਦਾ ਹੈ। ਇਹ ਤਲਾਅ ਇਥੋਂ ਦੀ ਮੁਸੱਲਾ (ਈਦਗਾਹ) ਦੇ ਨੇੜੇ ਹੈ। ਇਸ ਵਿਚ ਮੀਂਹ ਦਾ ਪਾਣੀ ਇਕੱਠਾ ਹੋ ਜਾਂਦਾ ਹੈ ਅਤੇ ਇਹ ਕੋਈ ਦੋ ਕੁ ਮੀਲ ਲੰਬਾ ਅਤੇ ਇਕ ਮੀਲ ਚੌੜਾ ਹੈ। ਇਸ ਦੀ ਪੱਛਮੀ ਦਿਸ਼ਾ ਵਿਚ ਜਿਹੜੀ ਮੁਸੱਲਾ (ਈਦਗਾਹ) ਵਲ ਹੈ, ਪੱਥਰ ਦੇ ਚਬੂਤਰੇ ਇਕ ਦੂਜੇ ਤੋਂ ਉੱਚੇ ਬਣੇ ਹੋਏ ਹਨ। ਹਰ ਚਬੂਤਰੇ ਦੇ ਹੇਠਾਂ ਪਾਣੀ ਤਕ ਪੁੱਜਣ ਲਈ ਪੌੜੀਆਂ ਬਣੀਆਂ ਹੋਈਆਂ ਹਨ। ਹਰ-ਇਕ ਚਬੂਤਰੇ ਦੇ ਨਾਲ ਪੱਥਰ ਦਾ ਇਕ ਗੁੰਬਦ ਹੈ ਜਿੱਥੇ ਮੌਜ-ਮੇਲੇ ਲਈ ਬੈਠਣ ਦੀ ਥਾਂ ਬਣੀ ਹੋਈ ਹੈ। ਤਲਾਅ ਦੇ ਵਿਚਕਾਰ ਦੋ ਛੱਤਾਂ ਵਾਲਾ ਇਕ ਵੱਡਾ ਗੁੰਬਦ ਹੈ ਜਿਹੜਾ ਕੱਟੇ ਹੋਏ ਪੱਥਰਾਂ ਨਾਲ ਬਣਿਆ

1. **ਸੀਰੀ—**

ਆਈਨੇ-ਅਕਬਰੀ ਵਿਚ ਅਬੁੱਲ-ਫ਼ਜ਼ਲ ਨੇ ਦੇਹਲੀ ਪ੍ਰਾਂਤ ਦੇ ਵੇਰਵੇ ਅੰਦਰ ਲਿਖਿਆ ਹੈ ਜੁ ਅਲਾਉਦੀਨ ਨੇ ਇਕ ਹੋਰ ਨਗਰ ਅਤੇ ਇਕ ਹੋਰ ਕਿਲ੍ਹਾ ਵੀ ਬਣਵਾਇਆ। ਉਸੇ ਨੂੰ ਸੀਰੀ ਆਖਦੇ ਹਨ।

—ਆਈਨੇ-ਅਕਬਰੀ ਭਾਗ–1, ਸਫ਼ਾ 513

ਹੋਇਆ ਹੈ। ਜਦ ਤਲਾਅ ਅੰਦਰ ਪਾਣੀ ਵੱਧ ਜਾਂਦਾ ਹੈ ਤਾਂ ਬੇੜੀਆਂ ਰਾਹੀਂ ਹੀ ਗੁੰਬਦ ਤਕ ਪੁਜਿਆ ਜਾ ਸਕਦਾ ਹੈ ਅਤੇ ਜਦੋਂ ਪਾਣੀ ਘਟ ਜਾਂਦਾ ਹੈ ਤਾਂ ਲੋਕੀਂ ਤੁਰ ਕੇ ਗੁੰਬਦ ਤਕ ਪੁੱਜ ਜਾਂਦੇ ਹਨ। ਗੁੰਬਦ ਦੇ ਅੰਦਰ ਇਕ ਮਸਜਿਦ ਹੈ ਜਿਥੇ ਵਧੇਰੇ ਫ਼ਕੀਰ ਹੀ ਠਹਿਰਦੇ ਹਨ। ਇਹ ਫ਼ਕੀਰ ਪਰਮਾਤਮਾ ਦੇ ਭਗਤ ਅਤੇ ਵਿਰਾਗੀ ਹੁੰਦੇ ਹਨ। ਜਦ ਤਲਾਅ ਦੇ ਨੇੜੇ-ਤੇੜੇ ਪਾਣੀ ਸੁੱਕ ਜਾਂਦਾ ਹੈ ਤਾਂ ਉਸ ਵਿਚ ਗੰਨਾਂ, ਕਕੜੀ, ਕਚਰੀ, ਮਤੀਰੇ (ਹਿੰਦਵਾਣੇ) ਅਤੇ ਖ਼ਰਬੂਜ਼ੇ ਬੀਜੇ ਜਾਂਦੇ ਹਨ ਜੋ ਛੋਟੇ ਅਤੇ ਬਹੁਤ ਮਿੱਠੇ ਹੁੰਦੇ ਹਨ। ਦੇਹਲੀ ਅਤੇ ਦਾਰ-ਉਲ-ਖ਼ਿਲਾਫ਼ਤ ਦੇ ਵਿਚਕਾਰ ਇਕ ਤਲਾਅ ਹੌਜ਼-ਏ-ਖ਼ਾਸ ਬਣਿਆ ਹੋਇਆ ਹੈ, ਜਿਹੜਾ ਸੁਲਤਾਨ ਸ਼ਮਸ-ਉਦ-ਦੀਨ ਦੇ ਤਲਾਅ ਤੋਂ ਵੱਡਾ ਹੈ। ਇਸ ਦੇ ਚਾਰ-ਚੁਫੇਰੇ ਕੋਈ ਚਾਲ੍ਹੀ (40) ਕੁ ਗੁੰਬਦ ਹਨ। ਇਸਦੇ ਆਲੇ-ਦੁਆਲੇ ਅਹਲ-ਉਤ-ਤਰਬ (ਗਾਇਕ ਤੇ ਗਾਇਕਾਵਾਂ) ਰਹਿੰਦੇ ਹਨ, ਅਤੇ ਇਹ ਥਾਂ ਤਰਬਾਬਾਦ (ਰੰਗ ਭੂਮੀ) ਅਖਵਾਉਂਦਾ ਹੈ। ਏਥੇ ਇਕ ਮੰਡੀ ਹੈ ਜਿਹੜੀ ਦੁਨੀਆ ਦੀਆਂ ਵੱਡੀਆਂ-ਵੱਡੀਆਂ ਮੰਡੀਆਂ ਵਿਚੋਂ ਇਕ ਹੈ। ਇਸ ਵਿਚ ਇਕ ਜਾਮਾ-ਮਸਜਿਦ ਅਤੇ ਹੋਰ ਕਈ ਮਸਜਿਦਾਂ ਵੀ ਹਨ। ਮੈਨੂੰ ਦੱਸਿਆ ਗਿਆ ਕਿ ਜੋ ਗਾਇਕਾਵਾਂ-ਉਥੇ ਰਹਿੰਦੀਆਂ ਹਨ, ਉਹ ਰਮਜ਼ਾਨ[1] ਦੇ ਮਹੀਨੇ ਵਿਚ ਇਨ੍ਹਾਂ ਮਸਜਿਦਾਂ ਅੰਦਰ ਤਰਾਵੀਹ[2] ਦੀ ਸਮੂਹਿਕ ਨਮਾਜ਼ ਪੜ੍ਹਦੀਆਂ ਹਨ। ਇਮਾਮ ਉਨ੍ਹਾਂ ਨੂੰ ਨਮਾਜ਼ ਪੜ੍ਹਾਉਂਦੇ ਹਨ। ਇਸੇ ਤਰ੍ਹਾਂ ਗਾਇਕ ਵੀ। ਮੈਂ ਮੁਹੰਨਾ ਦੇ ਪੁੱਤਰ ਅਮੀਰ ਸੈਫ਼ੁੱਦੀਨ ਗ਼ੱਦੇ ਦੇ ਵਿਆਹ ਤੇ ਕੁਝ ਗਾਇਕ ਵੇਖੇ। ਉਨ੍ਹਾਂ ਵਿਚੋਂ ਹਰ-ਇਕ ਦੇ ਗੋਡਿਆਂ ਥੱਲੇ ਨਮਾਜ਼ ਦੀ ਚਟਾਈ ਸੀ। ਜਿਵੇਂ ਹੀ ਨਮਾਜ਼ ਦੀ ਅਜ਼ਾਨ ਹੋਈ, ਉਹ ਖੜੇ ਹੋ ਗਏ ਅਤੇ ਵੁਜ਼ੂ[3] ਕਰ ਕੇ ਨਮਾਜ਼ ਪੜ੍ਹਨ ਲਗ ਪਏ।

## ਦੇਹਲੀ ਦੇ ਕੁਝ ਮਜ਼ਾਰ[4]

ਇਥੋਂ ਦੇ ਮਜ਼ਾਰਾਂ ਵਿਚੋਂ ਇਕ, ਧਰਮਾਤਮਾ ਸ਼ੇਖ਼ ਕੁਤਬ-ਉਦ-ਦੀਨ ਬਖ਼ਤਿਆਰ ਕਾਕੀ

1. ਰਮਜ਼ਾਨ—
ਇਸਲਾਮੀ ਸਾਲ ਦਾ ਇਕ ਮਹੀਨਾ, ਜਿਸ ਦੇ ਸਾਰੇ ਤੀਹ ਦਿਨਾਂ ਵਿਚ ਮੁਸਲਮਾਨ ਉਪਵਾਸ ਕਰਦੇ ਹਨ, ਜਿਸ ਨੂੰ 'ਰੋਜ਼ਾ ਰਖਣਾ' ਆਖਦੇ ਹਨ।
—ਉਰਦੂ-ਹਿੰਦੀ ਸ਼ਬਦ-ਕੋਸ਼।

2. ਤਰਾਵੀਹ—
ਰਮਜ਼ਾਨ ਮਹੀਨੇ ਦੀ ਰਾਤ ਵੇਲੇ ਦੀ ਜ਼ਰੂਰੀ ਨਮਾਜ਼। ਨਮਾਜ਼ ਦੇ ਵਿਚਕਾਰ ਚਾਰ ਵਾਰੀ ਕੁਝ ਕੁਝ ਦੇਰ ਬਿਸ੍ਰਾਮ ਕੀਤਾ ਜਾਂਦਾ ਹੈ। ਇਸ ਲਈ ਇਸ ਨਮਾਜ਼ ਨੂੰ ਤਰਾਵੀਹ ਆਖਦੇ ਹਨ।
ਵੇਖੋ-ਉਰਦੂ-ਹਿੰਦੀ ਸ਼ਬਦ-ਕੋਸ਼।

3. ਵੁਜ਼ੂ—
ਹੱਥ ਧੋਣ ਵੇਲੇ, ਪਾਣੀ ਉੱਪਰੋਂ (ਹਥੇਲੀ ਤੋਂ) ਥੱਲੇ (ਕੂਹਣੀ) ਤਕ ਵਹਾਉਣਾ। ਮੁਸਲਮਾਨ ਲੋਕੀਂ ਕੋਈ ਪਵਿੱਤਰ ਕੰਮ ਕਰਨ ਵੇਲੇ, ਵਿਸ਼ੇਸ਼ ਰੂਪ ਵਿਚ ਨਮਾਜ਼ ਪੜ੍ਹਨ ਤੋਂ ਪਹਿਲਾਂ ਜ਼ਰੂਰ ਵੁਜ਼ੂ ਕਰਦੇ ਹਨ।

4. ਮਜ਼ਾਰ—
ਕਿਸੇ ਸੰਬੰਧੀ, ਪਿਆਰੇ ਜਾਂ ਮਹਾਂਪੁਰਖ ਦੀ ਮ੍ਰਿਤੂ ਦੇ ਉਪਰੰਤ, ਉਸ ਦੀ ਯਾਦਗਾਰ ਦੇ ਰੂਪ ਵਿਚ ਬਣਾਈ ਗਈ ਸਮਾਧੀ।

ਦੀ ਕਬਰ ਹੈ। ਉਸ ਦੇ ਚਮਤਕਾਰ ਪ੍ਰਸਿੱਧ ਹਨ। ਲੋਕਾਂ ਦਾ ਉਸ ਦੇ ਪ੍ਰਤੀ ਸ਼ਰਧਾ ਭਾਵ ਹੈ। ਕਾਕੀ ਨਾਂ ਤੋਂ ਇਸ ਦੀ ਮਸ਼ਹੂਰੀ ਦਾ ਕਾਰਣ ਇਹ ਹੈ ਕਿ ਜਦ ਕੋਈ ਕਰਜ਼ਾਈ ਆ ਕੇ ਆਪਣੀ ਗ਼ਰੀਬੀ ਅਤੇ ਲਚਾਰੀ ਦੀ ਸ਼ਿਕਾਇਤ ਕਰਦਾ ਜਾਂ ਕੋਈ ਪਿਤਾ ਆਪਣੀ ਪੁਤ੍ਰੀ ਦੇ ਵਾਸਤੇ ਦਾਜ (ਦਹੇਜ) ਬਣਾਉਣ ਵਿਚ ਆਪਣੀ ਅਸਮਰਥਾ ਦੱਸਦਾ ਤਾਂ ਇਹ ਉਨ੍ਹਾਂ ਨੂੰ ਸੋਨੇ ਜਾਂ ਚਾਂਦੀ ਦਾ ਇਕ ਕਾਕ (ਟਿੱਕੀ) ਦੇਂਦਾ ਸੀ। ਫਲ ਸਰੂਪ ਇਹ ਕਾਕੀ ਦੇ ਨਾਂ ਤੇ ਮਸ਼ਹੂਰ ਹੋ ਗਿਆ। ਪਰਮਾਤਮਾ ਉਸ ਤੇ ਦਿਆ ਕਰੇ।

ਇਕ ਹੋਰ ਕਬਰ ਵਿਦਵਾਨ, ਨਿਆਂ ਦੇ ਜਾਣੂ ਨੂਰ-ਉੱਦੀਨ ਕੁਰਲਾਨੀ ਦੀ ਹੈ। ਇਨ੍ਹਾਂ ਮਜ਼ਾਰਾਂ ਵਿਚੋਂ ਹੀ ਨਿਆਂ ਦੇ ਜਾਣੂ ਅਲਾ-ਉਦ-ਦੀਨ ਕਿਰਮਾਨੀ ਦੀ ਵੀ ਕਬਰ ਹੈ। ਇਹ ਕਿਰਮਾਨ ਦਾ ਰਹਿਣ ਵਾਲਾ ਸੀ। ਚਮਤਕਾਰਾਂ ਕਰਕੇ ਉਘਾ ਤੇ ਇਕ ਚਾਨਣ ਵਾਲਾ ਮਜ਼ਾਰ ਹੈ ਅਤੇ ਇਹ ਈਦਗਾਹ ਦੇ ਪੱਛਮ ਵਿਚ ਬਣਿਆ ਹੋਇਆ ਹੈ। ਇਸ ਥਾਂ ਤੇ ਹੋਰ ਵੀ ਬਹੁਤ ਸਾਰੇ ਪਵਿੱਤਰ ਪੁਰਖਾਂ ਦੀਆਂ ਕਬਰਾਂ ਹਨ। ਪਰਮਾਤਮਾ ਸਾਨੂੰ ਉਨ੍ਹਾਂ ਰਾਹੀਂ ਲਾਭ ਦੇਵੇ।

## ਉਥੋਂ ਦੇ ਕੁਝ ਵਿਦਵਾਨ ਅਤੇ ਪਵਿੱਤਰ-ਆਤਮਾ ਵਾਲੇ ਵਿਅਕਤੀ

ਇਨ੍ਹਾਂ ਵਿਚ ਹੀ ਵਿਦਵਾਨ ਧਰਮਾਤਮਾ ਸ਼ੇਖ਼ ਮਹਮੂਦ ਕੱਬਾ ਹੈ। ਇਹ ਇਕ ਉੱਘਾ ਧਰਮਾਤਮਾ ਪੁਰਖ ਹੈ। ਲੋਕਾਂ ਦਾ ਵਿਸ਼ਵਾਸ਼ ਹੈ ਕਿ ਇਹ ਕਿਸੇ ਅਗਿਆਤ ਲੋਕ ਤੋਂ ਧਨ ਪ੍ਰਾਪਤ ਕਰਕੇ ਖ਼ਰਚ ਕਰਦਾ ਹੈ। ਕਿਉਂ ਜੁ ਇਸਦਾ ਆਪਣਾ ਕੋਈ ਗਿਆਤ ਸਾਧਨ ਨਹੀਂ ਦਿਸਦਾ। ਇਹ ਯਾਤਰੂਆਂ ਨੂੰ ਰੋਟੀ, ਸੋਨਾ, ਚਾਂਦੀ ਅਤੇ ਕਪੜੇ ਵੀ ਪ੍ਰਦਾਨ ਕਰਦਾ ਹੈ। ਇਸਨੇ ਕਈ ਅਲੌਕਿਕ ਚਮਤਕਾਰ ਵਿਖਾਏ ਹਨ ਜਿਨ੍ਹਾਂ ਕਰਕੇ ਉਸ ਨੂੰ ਬਹੁਤ ਪ੍ਰਸਿੱਧੀ ਪ੍ਰਾਪਤ ਹੋਈ ਹੈ। ਮੈਂ ਕਈ ਵਾਰੀ ਉਸ ਦੇ ਦਰਸ਼ਨ ਕੀਤੇ ਅਤੇ ਉਸ ਦੀਆਂ ਅਸੀਸਾਂ ਲਈਆਂ।

ਇਕ ਹੋਰ ਵਿਦਵਾਨ, ਧਰਮਾਤਮਾ ਸ਼ੇਖ਼ ਅਲਾ-ਉਦ-ਦੀਨ ਨੀਲੀ ਹੈ। ਉਸ ਦੇ ਨਾਂ ਦਾ ਸੰਬੰਧ ਮਿਸਰ ਦੀ ਨੀਲ ਨਦੀ ਨਾਲ ਹੈ। ਪਰ ਇਹ ਕਿਥੋਂ ਤੀਕ ਸਚ ਹੈ-ਪਰਮਾਤਮਾ ਜਾਣੇ। ਇਹ ਵਿਦਵਾਨ ਧਰਮਾਤਮਾ ਸ਼ੇਖ਼ ਨਿਜ਼ਾਮ-ਉਦ-ਦੀਨ ਬਜ਼ਵਾਨੀ (ਬਦਾਯੂਨੀ) ਦੇ ਸ਼ਿੱਸ਼ਾਂ ਵਿਚੋਂ ਹੈ। ਇਹ ਹਰ ਜੁੰਮੇ (ਸ਼ੁਕਰਵਾਰ) ਵਾਲੇ ਦਿਨ ਇਕ ਵੱਡੇ ਸਮੂਹ ਨੂੰ ਉਪਦੇਸ਼ ਦੇਂਦਾ ਹੈ। ਉਨ੍ਹਾਂ ਵਿਚੋਂ ਕਈ ਇਸ ਦੇ ਹੱਥ ਤੇ ਤੋਬਾ (ਪਸ਼ਚਾਤਾਪ) ਕਰਦੇ ਹੋਏ ਸਿਰ ਮੁੰਨਵਾ ਲੈਂਦੇ ਹਨ। ਕਈ ਉਨ੍ਹਾਂ ਵਿਚੋਂ ਮਸਤੀ ਵਿਚ ਆ ਜਾਂਦੇ ਹਨ ਅਤੇ ਬੇਹੋਸ਼ ਹੋ ਜਾਂਦੇ ਹਨ।

## ਇਕ ਕਹਾਣੀ

ਇਕ ਦਿਨ ਮੈਂ ਵੇਖਿਆ ਉਹ ਉਪਦੇਸ਼ ਦੇ ਰਿਹਾ ਸੀ। ਕੁਰਾਨ ਪੜ੍ਹਨ ਵਾਲੇ ਨੇ ਇਹ ਆਇਤ ਪੜ੍ਹੀ:- "ਹੇ ਲੋਕੋ, ਪਰਮਾਤਮਾ ਤੋਂ ਡਰੋ। ਨਿਸ਼ਚੇ ਹੀ ਪਰਲੋ ਦਾ ਦਿਨ ਆਉਣ ਵਾਲਾ ਹੈ। ਭੁਚਾਲ ਬਹੁਤ ਭਾਰੀ ਹੋਵੇਗਾ। ਉਸ ਦਿਨ ਜਦੋਂ ਕਿ ਹਰ ਦੁੱਧ ਪਿਲਾਉਣ ਵਾਲੀ ਮਾਂ ਆਪਣੇ ਬੱਚੇ ਨੂੰ ਭੁਲ ਜਾਵੇਗੀ ਅਤੇ ਗਰਭਵਤੀ ਇਸਤ੍ਰੀਆਂ ਦੇ ਗਰਭ-ਪਾਤ ਹੋ ਜਾਣਗੇ, ਲੋਕੀਂ ਬਿਨਾਂ ਸ਼ਰਾਬੋਂ ਮਸਤ ਨਜ਼ਰ ਆਉਣਗੇ, ਪਰ ਪਰਮਾਤਮਾ ਦਾ ਡੰਡ ਬਹੁਤ ਹੀ ਡਰਾਵਣਾ

ਹੋਵੇਗਾ ।''

ਨਿਆਂ ਦੇ ਜਾਣੂ ਅਲਾ-ਉਦ- ਦੀਨ ਨੇ ਇਸ ਨੂੰ ਦੁਹਰਾਇਆ । ਤਦ ਮਸਜਿਦ ਦੀ ਇਕ ਨੁੱਕਰ ਵਿਚੋਂ ਇਕ ਫ਼ਕੀਰ ਨੇ ਮੁੜ ਚੀਖ਼ ਮਾਰੀ ਅਤੇ ਡਿੱਗਾ ਤੇ ਮਰ ਗਿਆ । ਮੈਂ ਵੀ ਮੁਰਦੇ ਦੀ ਨਮਾਜ਼ ਅਤੇ ਉਸ ਦੇ ਜਨਾਜ਼ੇ ਵਿਚ ਸ਼ਾਮਲ ਹੋਇਆ ।

ਇਕ ਹੋਰ ਉਪਾਸ਼ਕ ਵਿਦਵਾਨ ਸ਼ੇਖ਼ ਸਦਰੁੱਦੀਨ ਕੁਹਰਾਨੀ ਸੀ ਜੋ ਸਾਰਾ ਦਿਨ ਉਪਵਾਸ ਕਰਦਾ ਅਤੇ ਸਾਰੀ ਰਾਤ ਉਪਾਸਨਾ ਕਰਦਾ ਸੀ । ਉਸਨੇ ਸੰਸਾਰ ਨੂੰ ਪੂਰੀ ਤਰ੍ਹਾਂ ਛੱਡ ਦਿੱਤਾ ਸੀ । ਉਸਦਾ ਪਹਿਨਾਵਾ ਸਿਰਫ਼ ਇਕ ਕੰਬਲ ਸੀ । ਸੁਲਤਾਨ ਅਤੇ ਉਸਦੇ ਅਮੀਰ ਉਸ ਦੇ ਦਰਸ਼ਨਾਂ ਨੂੰ ਜਾਇਆ ਕਰਦੇ ਸਨ ਪਰ ਉਹ ਕਈ ਵਾਰੀ ਇਨ੍ਹਾਂ ਤੋਂ ਕਤਰਾ ਜਾਂਦਾ ਸੀ । ਸੁਲਤਾਨ ਨੇ ਇਕ ਵਾਰੀ ਉਸਨੂੰ ਇਕ ਪਿੰਡ ਦੀ ਮਲਕੀਅਤ ਸੌਂਪਣੀ ਚਾਹੀ, ਜਿਸ ਦੀ ਆਮਦਨ ਤੋਂ ਉਹ ਫ਼ਕੀਰਾਂ ਅਤੇ ਯਾਤਰੂਆਂ ਨੂੰ ਰੋਟੀ ਦੇ ਸਕੇ ਪਰ ਸ਼ੇਖ਼ ਨੇ ਉਸਨੂੰ ਪਰਵਾਨ ਨਾ ਕੀਤਾ । ਇਕ ਦਿਨ ਸੁਲਤਾਨ ਉਸ ਦੇ ਦਰਸ਼ਨਾਂ ਲਈ ਆਇਆ ਅਤੇ ਆਪਣੇ ਨਾਲ ਦਸ ਹਜ਼ਾਰ ਦੀਨਾਰ ਭੇਟਾ ਲਈ ਲੈ ਆਇਆ ਪਰ ਉਸਨੇ ਇਹ ਵੀ ਪਰਵਾਨ ਨਾ ਕੀਤਾ । ਆਖਦੇ ਹਨ, ਉਹ ਲਗਾਤਾਰ ਤਿੰਨ ਦਿਨ ਤਕ ਉਪਵਾਸ ਕਰਦਾ ਸੀ । ਜਦੋਂ ਇਸ ਬਾਰੇ ਉਸ ਤੋਂ ਪੁੱਛਿਆ ਗਿਆ ਤਾਂ ਉਸਨੇ ਜਵਾਬ ਦਿੱਤਾ ਜਦ ਤੀਕ ਮੈਂ ਮਜਬੂਰ ਨਹੀਂ ਹੋ ਜਾਂਦਾ, ਉਪਵਾਸ ਨਹੀਂ ਖੋਲ੍ਹਦਾ । ਇਹੋ ਜਿਹੀ ਹਾਲਤ ਵਿਚ ਮੇਰੇ ਲਈ ਲਾਸ਼ ਵੀ ਖਾਣ-ਯੋਗ ਹੋ ਜਾਂਦੀ ਹੈ । ਇਕ ਹੋਰ ਆਦਮੀ ਅਨੋਖਾ, ਅਤੁੱਲ ਧਰਮਾਤਮਾ, ਵਿਦਵਾਨ, ਉਪਾਸ਼ਕ ਇਮਾਮ ਕਮਾਲ-ਉਦ-ਦੀਨ ਅਬਦੁੱਲਾ ਗ਼ਾਜ਼ੀ ਹੈ । ਉਸ ਦੇ ਗ਼ਾਰੀ ਅਖ-ਵਾਉਣ ਦਾ ਕਾਰਣ ਇਹ ਹੈ ਕਿ ਉਹ ਦਿੱਲੀ ਤੋਂ ਬਾਹਰ ਸ਼ੇਖ਼ ਨਿਜ਼ਾਮੁੱਦੀਨ ਬਦਾਯੂਨੀ ਦੀ ਖ਼ਾਨ-ਗਾਹ (ਆਸ਼੍ਰਮ) ਦੇ ਨੇੜੇ ਇਕ ਗ਼ਾਰ (ਗੁਫਾ) ਵਿਚ ਰਹਿੰਦਾ ਸੀ । ਮੈਂ ਇਸ ਗੁਫਾ ਵਿਚ ਤਿੰਨ ਵਾਰੀ ਉਸਦੇ ਦਰਸ਼ਨ ਕੀਤੇ ।

## ਉਸ ਦਾ ਚਮਤਕਾਰ

ਮੇਰਾ ਇਕ ਦਾਸ ਸੀ ਜਿਹੜਾ ਨੱਸ ਗਿਆ ਸੀ । ਮੈਂ ਉਸ ਨੂੰ ਇਕ ਤੁਰਕ ਕੋਲ ਵੇਖਿਆ ਅਤੇ ਉਸਨੂੰ ਉਸ ਦੇ ਹੱਥੋਂ ਛੁਡਾਉਣਾ ਚਾਹਿਆ । ਸ਼ੇਖ਼ ਨੇ ਆਖਿਆ-ਇਹ ਦਾਸ ਤੇਰੇ ਵਾਸਤੇ ਅਸ਼ੁਭ ਹੈ, ਇਸ ਨੂੰ ਜਾਣ ਦੇ । ਤੁਰਕ ਮੇਰੇ ਨਾਲ ਝਗੜਾ ਮੁਕਾਣਾ ਚਾਹੁੰਦਾ ਸੀ, ਇਸ ਲਈ ਸੌ ਦੀਨਾਰ ਤੇ ਫ਼ੈਸਲਾ ਹੋਇਆ । ਮੈਂ ਧਨ ਲੈ ਕੇ ਦਾਸ ਨੂੰ ਉਸ ਦੇ ਕੋਲ ਹੀ ਰਹਿਣ ਦਿੱਤਾ । ਛੇ ਮਹੀਨੇ ਮਗਰੋਂ ਉਸ ਦਾਸ ਨੇ ਆਪਣੇ ਮਾਲਕ ਨੂੰ ਕਤਲ ਕਰ ਦਿੱਤਾ ਅਤੇ ਉਸਨੂੰ ਸੁਲਤਾਨ ਦੇ ਸਨਮੁਖ ਲਿਆਂਦਾ ਗਿਆ । ਸੁਲਤਾਨ ਨੇ ਹੁਕਮ ਦਿੱਤਾ ਕਿ ਇਸਨੂੰ ਇਸਦੇ ਮਾਲਕ ਦੀ ਸੰਤਾਨ ਦੇ ਹਵਾਲੇ ਕਰ ਦਿੱਤਾ ਜਾਵੇ । ਉਨ੍ਹਾਂ ਨੇ ਉਸਨੂੰ ਮਾਰ ਸੁੱਟਿਆ । ਸ਼ੇਖ਼ ਦਾ ਇਹ ਚਮਤਕਾਰ ਵੇਖ ਕੇ ਮੈਂ ਉਸਦਾ ਭਗਤ ਬਣ ਗਿਆ ਅਤੇ ਉਸਦੀ ਸੰਗਤ ਵਿਚ ਰਹਿਣ ਲੱਗਾ । ਵਿਰਾਗੀ ਹੋ ਕੇ ਮੈਂ ਆਪਣੀ ਸਾਰੀ ਜਾਇਦਾਦ ਫ਼ਕੀਰਾਂ ਜਾਂ ਗ਼ਰੀਬਾਂ ਵਿਚ ਵੰਡ ਦਿੱਤੀ । ਮੈਂ ਕੁਝ ਦੇਰ ਤਕ ਉਸ ਸ਼ੇਖ਼ ਦੀ ਸੇਵਾ ਵਿਚ ਰਿਹਾ । ਸ਼ੇਖ਼ ਲਗਾਤਾਰ ਦਸ-ਦਸ ਅਤੇ ਵੀਹ ਵੀਹ ਦਿਨਾਂ ਤਕ ਉਪ-ਵਾਸ ਕਰਦਾ ਸੀ ਅਤੇ ਰਾਤ ਦਾ ਬਹੁਤ ਸਾਰਾ ਸਮਾਂ ਪ੍ਰਾਰਥਨਾ ਵਿਚ ਲਾਉਂਦਾ ਸੀ । ਮੈਂ ਲਗਾ-

ਤਾਰ ਉਸਦੇ ਨਾਲ ਰਿਹਾ। ਅੰਤ ਵਿਚ ਸੁਲਤਾਨ ਨੇ ਮੈਨੂੰ ਸੱਦ ਘੱਲਿਆ ਤਦ ਮੈਂ ਮੁੜਕੇ ਇਕ ਵਾਰ ਦੁਨਿਆਵੀ ਬੰਧਨਾਂ ਵਿਚ ਬੱਝ ਗਿਆ। ਪਰਮਾਤਮਾ ਦੀ ਕਿਰਪਾ ਨਾਲ ਮੇਰਾ ਅੰਤ ਸੁਖਦਾਇਕ ਹੋਵੇ। ਮੈਂ ਅੱਗੇ ਚਲ ਕੇ ਇਸਦਾ ਵੇਰਵਾ ਲਿਖਾਂਗਾਂ ਅਤੇ ਪਰਮਾਤਮਾ ਨੇ ਚਾਹਿਆ ਤਾਂ ਦੁਨੀਆ ਵਿਚ ਮੁੜ ਕੇ ਆਉਣ ਦੇ ਕਾਰਨ ਦੱਸਾਂਗਾ।

## ਦੇਹਲੀ ਦੀ ਫ਼ਤਿਹ ਅਤੇ ਇਸ ਦੇ ਸ਼ਾਸਕਾਂ ਦੀ ਪਰੰਪਰਾ

ਹਿੰਦ ਅਤੇ ਸਿੰਧ ਦੇ ਸਭ ਤੋਂ ਉੱਚੇ ਕਾਜ਼ੀ ਗ਼ਜ਼ਨਾ-ਵਾਸੀ ਬੁਰਹਾਨ ਦੇ ਪੁੱਤਰ ਪਰਮ ਵਿਦਵਾਨ ਨਿਆਂ ਦੇ ਜਾਣੂ ਇਮਾਮ ਕਮਾਲ-ਉਦ-ਦੀਨ ਮੁਹੰਮਦ ਸਦਰ-ਏ-ਜਹਾਨ ਨੇ ਮੈਨੂੰ ਦੱਸਿਆ ਕਿ ਦੇਹਲੀ ਨੂੰ ਸੰਨ 584 ਹਿਜਰੀ[1] ਵਿਚ ਕਾਫ਼ਿਰਾਂ ਤੋਂ ਜਿੱਤਿਆ ਗਿਆ। ਮੈਂ ਉਥੋਂ ਦੀ ਵੱਡੀ ਜਾਮਾ ਮਸਜਿਦ ਦੀ ਮਿਹਰਾਬ ਤੇ ਇਹ ਮਿੱਤੀ ਲਿਖੀ ਹੋਈ ਵੇਖੀ ਸੀ। ਸਦਰ-ਏ-ਜਹਾਨ ਨੇ ਇਹ ਵੀ ਦੱਸਿਆ ਕਿ ਇਸ ਦਾ ਵਿਜੇਤਾ ਅਮੀਰ ਕੁਤਬ-ਉਦ-ਦੀਨ ਐਬਕ ਸੀ ਜਿਹੜਾ ਉਸ ਵੇਲੇ ਸਿਪਹ-ਸਾਲਾਰ ਅਰਥਾਤ ਸੈਨਾਪਤੀ ਸੀ। ਇਹ ਖ਼ੁਰਾਸਾਨ ਜਾਂ ਗ਼ਜ਼ਨਾ ਦੇ ਸਮਰਾਟ ਸਨਾਮ (ਸਾਮ) ਗੌਰੀ ਦੇ ਪੁੱਤਰ ਮਹਾਨ ਸੁਲਤਾਨ ਸ਼ਿਹਾਬ-ਉਦ-ਦੀਨ ਮੁਹੰਮਦ ਦੇ ਦਾਸਾਂ ਵਿਚੋਂ ਇਕ ਸੀ। ਕੁਤਬ-ਉਦ-ਦੀਨ ਨੇ ਹਿੰਦ ਦੀ ਫ਼ਤਿਹ ਸ਼ੁਰੂ ਕਰਨ ਵਾਲੇ, ਸਬੁਕਤਗੀਨ[2] ਦੇ ਪੋਤੇ ਗ਼ਾਜ਼ੀ[3] (ਕਾਫ਼ਰ ਨੂੰ ਜੰਗ ਵਿਚ ਮਾਰਨ ਵਾਲਾ ਯੋਧਾ) ਸੁਲਤਾਨ ਮਹਿਮੂਦ ਦੇ ਪੁੱਤਰ ਇਬਰਾਹੀਮ[4] ਦੇ ਰਾਜ ਤੇ

---

1. ਹਿਜਰੀ ਸੰਨ 584—ਅਰਥਾਤ 1188 ਈਸਵੀ। ਕੁਤਬ ਦੀ ਮਸਜਿਦ ਤੇ ਦਿੱਤੀ ਗਈ ਮਿਤੀ ਦੇ ਅਨੁਸਾਰ 587 ਹਿਜਰੀ (1191 ਈਸਵੀ) ਜਾਂ 589 ਹਿਜਰੀ (1193 ਈਸਵੀ) ਹੋਣੀ ਚਾਹੀਦੀ ਹੈ।

2. ਸਬੁਕਤਗੀਨ—

ਇਕ ਤੁਰਕ ਯੋਧਾ ਜਿਹੜਾ ਪਹਿਲਾਂ ਖ਼ੁਰਾਸਾਨ ਦੇ ਬਾਦਸ਼ਾਹ ਦਾ ਸੇਵਕ ਸੀ। ਪਰ ਸੰਨ 977 ਈਸਵੀ ਵਿਚ ਗ਼ਜ਼ਨੀ ਦਾ ਸੁਤੰਤਰ-ਸ਼ਾਸਕ ਬਣ ਗਿਆ। ਭਾਰਤ ਦੇ ਤਤਕਾਲੀਨ ਸ਼ਾਸਕ ਜੈਪਾਲ ਨੇ ਉਸ ਨੂੰ ਭਾਰਤੀ ਇਲਾਕੇ ਅੰਦਰ ਵਧਣ ਤੋਂ ਰੋਕਣ ਦੀ ਕੋਸ਼ਿਸ਼ ਕੀਤੀ ਪਰ ਸਫਲ ਨਾ ਹੋਇਆ। ਇਸ ਦੀ ਮ੍ਰਿਤੂ 997 ਈਸਵੀ ਵਿਚ ਹੋਈ। ਪ੍ਰਸਿੱਧ ਆਕਰਮਣਕਾਰੀ ਮਹਿਮੂਦ ਇਸੇ ਦਾ ਪੁੱਤਰ ਸੀ।

–ਭਾਰਤ ਦਾ ਇਤਿਹਾਸ, ਈਸ਼ਵਰੀ ਪ੍ਰਸ਼ਾਦ ਸਫ਼ਾ 172

3. ਗ਼ਾਜ਼ੀ—

ਧਾਰਮਕ ਯੁੱਧ ਲੜਨ ਵਾਲਾ, ਧਰਮ-ਯੋਧਾ।

–ਉਰਦੂ-ਹਿੰਦੀ ਸ਼ਬਦ-ਕੋਸ਼

4. ਇਬਰਾਹੀਮ—

ਲੋਧੀ ਬੰਸ ਦਾ ਸ਼ਾਸਕ, ਜਿਸ ਨੇ ਆਪਣੇ ਪਿਤਾ ਸਿਕੰਦਰ ਲੋਧੀ ਦੀ ਮ੍ਰਿਤੂ ਦੇ ਮਗਰੋਂ ਸੰਨ 1517 ਤੋਂ 1526 ਈਸਵੀ ਤਕ ਸ਼ਾਸਨ ਕੀਤਾ।

–ਭਾਰਤ ਦਾ ਇਤਿਹਾਸ, ਈਸ਼ਵਰੀ ਪਸਾਦ ਸਫ਼ਾ–226

ਅਧਿਕਾਰ ਜਮਾ ਲਿਆ ਸੀ। ਉਪਰ ਦੱਸੇ ਸੁਲਤਾਨ ਸ਼ਿਹਾਬ-ਉੱਦੀਨ[1] ਨੇ ਅਮੀਰ ਕੁਤਬ-ਉਦ-ਦੀਨ ਨੂੰ ਭਾਰੀ ਸੈਨਾ ਦੇ ਕੇ ਘੱਲਿਆ ਸੀ। ਉਸਨੇ ਪਰਮਾਤਮਾ ਦੀ ਕਿਰਪਾ ਨਾਲ ਲਾਹੌਰ ਤੇ ਜਿੱਤ ਪ੍ਰਾਪਤ ਕੀਤੀ ਅਤੇ ਉਹ ਓਥੇ ਹੀ ਰਹਿਣ ਲੱਗਾ। ਉਸਨੇ ਬਹੁਤ ਮਾਣ ਪ੍ਰਾਪਤ ਕੀਤਾ। ਸੁਲਤਾਨ ਕੋਲ ਇਸ ਦੀਆ ਸ਼ਿਕਾਇਤਾਂ ਪੁੱਜੀਆਂ। ਦਰਬਾਰੀਆਂ ਨੇ ਸੁਲਤਾਨ ਨੂੰ ਦੱਸਿਆ ਕਿ ਕੁਤਬ-ਉਦ-ਦੀਨ ਹਿੰਦ ਵਿਚ ਆਪਣਾ ਸੁਤੰਤਰ ਰਾਜ ਸਥਾਪਤ ਕਰਨਾ ਚਾਹੁੰਦਾ ਹੈ। ਉਹ ਬਾਗੀ ਹੋ ਕੇ ਹੁਕਮ-ਅਦੂਲੀ ਕਰ ਰਿਹਾ ਹੈ। ਕੁਤਬ-ਉਦ-ਦੀਨ ਨੂੰ ਇਹ ਸੂਚਨਾ ਮਿਲੀ। ਉਹ ਕੱਲ੍ਹਾ ਹੀ ਤਤਕਾਲ ਉਥੋਂ ਤੁਰ ਪਿਆ ਅਤੇ ਰਾਤੋ-ਰਾਤ ਗ਼ਜ਼ਨੀ ਜਾ ਪੁੱਜਾ ਅਤੇ ਸੁਲਤਾਨ ਦੀ ਸੇਵਾ ਵਿਚ ਜਾ ਹਾਜ਼ਰ ਹੋਇਆ। ਸ਼ਿਕਾਇਤ ਕਰਨ ਵਾਲਿਆਂ ਨੂੰ ਉਸਦੇ ਆਉਣ ਦਾ ਕੋਈ ਪਤਾ ਨਹੀਂ ਸੀ। ਸਵੇਰ ਵੇਲੇ ਸੁਲਤਾਨ ਸਿੰਘਾਸਨ ਤੇ ਬੈਠਿਆ ਅਤੇ ਉਸ ਨੇ ਐਬਕ ਨੂੰ ਸਿੰਘਾਸਨ ਦੇ ਹੇਠਾਂ ਇਸ ਤਰ੍ਹਾਂ ਬਿਠਾਇਆ, ਜਿਸ ਨਾਲ ਕੋਈ ਉਸ ਨੂੰ ਵੇਖ ਨਾ ਸਕੇ। ਉਹ ਖ਼ਾਸ ਅਧਿਕਾਰੀ ਅਤੇ ਦਰਬਾਰੀ ਜਿਨ੍ਹਾਂ ਨੇ ਉਸ ਦੀ ਸ਼ਿਕਾਇਤ ਕੀਤੀ ਸੀ, ਆਏ। ਜਦ ਉਹ ਆਪਣੀ-ਆਪਣੀ ਥਾਂ ਤੇ ਬਹਿ ਚੁੱਕੇ ਤਾਂ ਸੁਲਤਾਨ ਨੇ ਐਬਕ ਦਾ ਹਾਲ ਪੁੱਛਿਆ। ਉਨ੍ਹਾਂ ਨੇ ਕਿਹਾ ਕਿ ਉਹ ਬਾਗੀ ਹੋ ਗਿਆ ਹੈ ਅਤੇ ਇਹ ਵੀ ਆਖਿਆ ਕਿ ਸਾਨੂੰ ਪੱਕਾ ਪਤਾ ਹੈ ਕਿ ਉਹ ਆਪਣਾ ਰਾਜ ਸਥਾਪਤ ਕਰਨਾ ਚਾਹੁੰਦਾ ਹੈ। ਤਦ ਸਲੁਤਾਨ ਨੇ ਸਿੰਘਾਸਨ ਤੇ ਪੈਰ ਮਾਰਿਆ ਅਤੇ ਤਾੜੀ ਵਜਾ ਕੇ ਉੱਚੀ ਅਵਾਜ਼ ਨਾਲ ਸੱਦਿਆ-"ਐਬਕ"। ਐਬਕ "ਹਾਂ ਜੀ" ਆਖਦਾ ਹੋਇਆ ਬਾਹਰ ਆ ਗਿਆ। ਸ਼ਿਕਾਇਤ ਕਰਨ ਵਾਲੇ ਸ਼ਰਮਿੰਦਾ ਹੋ ਗਏ ਤੇ ਡਰ ਦੇ ਮਾਰੇ ਧਰਤੀ ਚੁੰਮਣ ਲੱਗੇ। ਸੁਲਤਾਨ ਨੇ ਆਖਿਆ-"ਮੈਂ ਤੁਹਾਡਾ ਇਹ ਅਪਰਾਧ ਮਾਫ਼ ਕਰਦਾ ਹਾਂ, ਮੁੜਕੇ ਕਦੀ ਵੀ ਐਬਕ ਦੀ ਨਿੰਦਿਆ ਨਾ ਕਰਨਾ। "ਸੁਲਤਾਨ ਨੇ ਐਬਕ ਨੂੰ ਹਿੰਦ ਵਾਪਸ ਚਲੇ ਜਾਣ ਦਾ ਹੁਕਮ ਦਿੱਤਾ। ਉਹ ਵਾਪਸ ਆ ਗਿਆ ਅਤੇ ਉਸਨੇ ਦੇਹਲੀ ਅਤੇ ਹੋਰ ਸ਼ਹਿਰਾਂ ਤੇ ਜਿੱਤ ਪ੍ਰਾਪਤ ਕੀਤੀ। ਤਦ ਤੋਂ ਲੈ ਕੇ ਹੁਣ ਤੀਕ ਹਿੰਦ ਵਿਚ ਇਸਲਾਮ ਕਾਇਮ ਹੈ। ਕੁਤਬ-ਉਦ-ਦੀਨ ਮੌਤ ਤੀਕਣ ਉਥੇ ਹੀ ਰਿਹਾ।

---

1. ਸ਼ਿਹਾਬੁੱਦੀਨ—

ਭਾਰਤ ਦਾ ਪਹਿਲਾ ਮੁਸਲਿਮ ਜੇਤੂ ਸ਼ਿਹਾਬੁੱਦੀਨ ਗ਼ੋਰੀ ਅਫ਼ਗਾਨਿਸਤਾਨ ਦੀ ਇਕ ਛੋਟੀ ਜਿਹੀ ਰਿਆਸਤ 'ਗ਼ੋਰ' ਦੇ ਸ਼ਾਸਕ ਗ਼ਿਯਾਸੁੱਦੀਨ ਦਾ ਛੋਟਾ ਭਾਈ ਸੀ। ਗ਼ਿਆਸੁੱਦੀਨ ਨੇ ਸੰਨ 1173 ਈਸਵੀ ਵਿਚ ਗ਼ਜ਼ਨੀ ਨੂੰ ਜਿੱਤ ਲਿਆ, ਅਤੇ ਉਸ ਦਾ ਰਾਜ ਮੁਹੰਮਦ ਗ਼ੋਰੀ ਦੇ ਹਵਾਲੇ ਕਰ ਦਿੱਤਾ। ਉਥੋਂ ਹੀ ਇਸ ਨੇ ਸੰਨ 1175 ਤੋਂ ਲੈ ਕੇ 1206 ਈਸਵੀ ਤਕ ਭਾਰਤ ਤੇ ਅਨੇਕ ਹਮਲੇ ਕੀਤੇ ਅਤੇ ਭਾਰਤ ਦੇ ਆਖ਼ਰੀ ਹਿੰਦੂ ਸ਼ਾਸਕ ਪ੍ਰਿਥਵੀ ਰਾਜ ਚੌਹਾਨ ਨੂੰ ਹਰਾ ਕੇ ਭਾਰਤ ਅੰਦਰ ਮੁਸਲਮਾਨ ਸ਼ਾਸਨ ਦੀ ਨੀਂਹ ਰੱਖੀ। ਇਸ ਦੀ ਮ੍ਰਿਤੂ ਸੰਨ 1207 ਈਸਵੀ ਵਿਚ ਹੋਈ।

A simple Story of India I, By Gurbax Singh p. 259-61

## ਸੁਲਤਾਨ ਸ਼ਮਸ-ਉਦ-ਦੀਨ ਲਲਮਿਸ਼[1]

ਸੁਲਤਾਨ ਸ਼ਮਸ-ਉਦ-ਦੀਨ ਲਲਮਿਸ਼ ਦੇਸ ਦਾ ਪਹਿਲਾ ਅਜ਼ਾਦ ਹਾਕਮ ਸੀ। ਇਸ ਦੀ ਰਾਜਧਾਨੀ ਦੇਹਲੀ ਸੀ। ਰਾਜ ਤੇ ਅਧਿਕਾਰ ਕਰਨ ਤੋਂ ਪਹਿਲਾਂ ਉਹ ਅਮੀਰ ਕੁਤਬ-ਉੱਦੀਨ[2] ਦਾ ਦਾਸ, ਉਸ ਦੀ ਸੈਨਾ ਦਾ ਨਾਇਕ, ਅਤੇ ਉਸ ਦਾ ਨਾਇਬ (ਸਹਾਇਕ) ਸੀ। ਕੁਤਬ-ਉੱਦੀਨ ਦੀ ਮੌਤ ਹੋਣ ਤੇ ਉਸ ਨੇ ਗੱਦੀ ਤੇ ਅਧਿਕਾਰ ਕਰ ਲਿਆ ਅਤੇ ਲੋਕਾਂ ਨੂੰ ਆਪਣੀ ਅਧੀਨਤਾ ਸਵੀਕਾਰ ਕਰਨ ਤੇ ਮਜਬੂਰ ਕੀਤਾ। ਸਭ ਤੋਂ ਉੱਚੇ ਨਿਆਂ-ਕਰਤਾ ਵਜੀਹ-ਉਦ-ਦੀਨ ਕਾਸ਼ਾਨੀ ਦੀ ਪਰਧਾਨਗੀ ਹੇਠ ਨਿਆਂ ਦੇ ਜਾਣੂਆਂ ਨੇ ਉਸ ਦੇ ਕੋਲ ਆਕੇ ਆਪਣੀ ਥਾਂ ਸੰਭਾਲੀ। ਨਿਆਂ-ਕਰਤਾ ਪਹਿਲਾਂ ਦੇ ਵਾਂਙ ਉਸ ਦੇ ਕੋਲ ਆ ਕੇ ਬਹਿ ਗਿਆ। ਸੁਲਤਾਨ ਸਮਝ ਗਿਆ ਕਿ ਉਹ ਕੀ ਆਖਣਾ ਚਾਹੁੰਦੇ ਹਨ। ਜਿਸ ਗ਼ਲੀਚੇ ਤੇ ਉਹ ਬੈਠਾ ਸੀ, ਉਸ ਨੇ ਉਸਦਾ ਇਕ ਪੱਲਾ ਚੁੱਕ ਕੇ ਹੇਠੋਂ ਉਹ ਚਿੱਠੀ ਕੱਢ ਕੇ ਵਿਖਾਈ ਜਿਸ ਵਿਚ ਉਸਦੀ ਦਾਸਤਾ ਤੋਂ ਮੁਕਤੀ ਦਾ ਐਲਾਨ ਸੀ। ਨਿਆਂ ਕਰਤਾ ਅਤੇ ਹੋਰ ਨਿਆਂ ਦੇ ਜਾਣੂਆਂ ਨੇ ਉਸਨੂੰ ਪੜ੍ਹਿਆ, ਸਭ ਨੇ ਉਸ ਦੀ ਅਧੀਨਤਾ ਪਰਵਾਨ ਕਰ ਲਈ।

ਫਲ ਸਰੂਪ ਉਹ ਇਕ ਅਜ਼ਾਦ ਸਮਰਾਟ ਬਣ ਗਿਆ ਅਤੇ ਉਸ ਨੇ ਵੀਹ (20) ਸਾਲਾਂ ਤੀਕ ਰਾਜ ਕੀਤਾ। ਉਹ ਨਿਆਇ-ਪ੍ਰੇਮੀ ਧਰਮਾਤਮਾ ਅਤੇ ਵਿਦਵਾਨ ਸੀ। ਉਸਦੇ ਯਾਦ ਰਹਿਣ ਵਾਲੇ ਕੰਮਾਂ ਵਿਚੋਂ ਕੁਝ ਇਹ ਹਨ :—

ਉਸਨੇ ਦੁਖੀਆਂ ਨਾਲ ਨਿਆਂ ਕਰਨ ਅਤੇ ਅਤਿਆਚਾਰ ਨੂੰ ਮਿਟਾਉਣ ਦਾ ਪੂਰਾ ਜਤਨ ਕੀਤਾ, ਉਸ ਨੇ ਹੁਕਮ ਦਿੱਤਾ ਕਿ ਜਿਸ ਕਿਸੇ ਤੇ ਵੀ ਅਤਿਆਚਾਰ ਹੋਇਆ ਹੋਵੇ, ਰੰਗੇ ਹੋਏ ਕਪੜੇ ਪਾ ਕੇ ਆਏ, ਜਦ ਕਿ ਹਿੰਦ ਦੇ ਸਾਰੇ ਵਾਸੀ ਸਫ਼ੈਦ ਕਪੜੇ ਪਾਉਂਦੇ ਹਨ। ਜਦ ਕਦੀਂ ਵੀ ਅਦਾਲਤ ਵਿਚ ਜਾਂ ਸਵਾਰੀ ਦੇ ਵੇਲੇ ਸੁਲਤਾਨ ਦੀ ਨਜ਼ਰ ਰੰਗੇ ਹੋਏ ਕਪੜੇ ਵਾਲੇ ਕਿਸੇ ਬੰਦੇ ਤੇ ਪੈਂਦੀ ਤਾਂ ਉਹ ਤਤਕਾਲ ਉਸ ਦੀ ਹਾਲਤ ਤੇ ਵਿਚਾਰ ਕਰਦਾ ਅਤੇ ਅਤਿਆਚਾਰੀ ਤੋਂ ਬਦਲਾ ਚੁਕਵਾ ਦੇਂਦਾ। ਇੰਨਾ ਹੀ ਨਹੀਂ, ਉਸਨੇ ਮਨ ਵਿਚ ਸੋਚਿਆ-"ਹੋ ਸਕਦਾ ਹੈ, ਕਿਸੇ ਬੰਦੇ ਤੇ ਰਾਤ ਵੇਲੇ ਅਤਿਆਚਾਰ ਹੋਵੇ ਅਤੇ ਦੁਖੀ ਆਦਮੀ ਉਸੇ ਵੇਲੇ ਉਸਦਾ ਨਿਆਂ ਮੰਗੇ।" ਇਸ ਉੱਦੇਸ਼ ਲਈ ਉਸਨੇ ਆਪਣੇ ਦਰਵਾਜ਼ੇ ਤੇ ਸੰਗਮਰਮਰ ਦੇ ਬਣੇ ਦੋ ਸ਼ੇਰ ਰਖਵਾ ਦਿੱਤੇ। ਉਨ੍ਹਾਂ ਦੇ ਗਲ ਵਿਚ ਲੋਹੇ ਦੀਆਂ ਦੋ ਜ਼ੰਜੀਰਾਂ ਸਨ, ਜਿਨ੍ਹਾਂ ਦੇ ਵਿਚਕਾਰ ਇਕ ਬਹੁਤ ਵੱਡਾ ਘੜਿਆਲ

---

1. ਲਲਮਿਸ਼—

ਇਬਨ-ਬਤੂਤਾ ਨੇ ਇਲਤੁਤਮਿਸ਼ ਦੀ ਥਾਂ ਤੇ ਲਲਮਿਸ਼ ਨਾਮ ਦੀ ਵਰਤੋਂ ਕੀਤੀ ਹੈ। ਇਸ ਨਾਂ ਦਾ ਸਮਰਥਨ ਹੋਰ-ਕਿਧਰੇ ਨਹੀਂ ਮਿਲਦਾ। ਇਸ ਨੇ 26 ਸਾਲ ਤਕ ਰਾਜ ਕੀਤਾ। ਇਬਨ-ਬਤੂਤਾ ਵਲੋਂ 20 ਸਾਲ ਦੀ ਮਿਆਦ ਦਾ ਉਲੇਖ ਗ਼ਲਤ ਹੈ।

2. ਕੁਤਬੁੱਦੀਨ—

ਇਬਨ ਬਤੂਤਾ ਨੇ ਕੁਤਬੁੱਦੀਨ ਐਬਕ ਦੇ ਉੱਤਰਾਧਿਕਾਰੀ ਆਰਾਮਸ਼ਾਹ ਦੇ ਸ਼ਾਸਨ ਦਾ ਉਲੇਖ ਨਹੀਂ ਕੀਤਾ। ਇਸ ਨੇ ਕੁਝ ਮਹੀਨੇ ਤਕ ਸ਼ਾਸਨ ਕੀਤਾ ਸੀ।

ਲਟਕਿਆ ਰਹਿੰਦਾ ਸੀ। ਦੁੱਖੀ ਆਦਮੀ ਰਾਤ ਵੇਲੇ ਉਸ ਘੜਿਆਲ ਨੂੰ ਵਜਾਉਂਦਾ ਤਾਂ ਸੁਲਤਾਨ ਸੁਣਕੇ ਉਸੇ ਵੇਲੇ ਉਸ ਦੀ ਹਾਲਤ ਤੇ ਵਿਚਾਰ ਕਰਕੇ ਨਿਆਂ ਕਰ ਦੇਂਦਾ। ਸੁਲਤਾਨ ਸ਼ਮਸ-ਉਦ-ਦੀਨ ਦੀ ਮੌਤ ਵੇਲੇ ਉਸ ਦੇ ਤਿੰਨ ਪੁੱਤਰ ਸਨ–ਰੁਕਨ-ਉਦ-ਦੀਨ ਉਸਦਾ ਵਾਰਸ, ਮੁਇੱਜ਼-ਉਦ-ਦੀਨ[1] ਅਤੇ ਨਾਸਿਰ-ਉਦ-ਦੀਨ ਅਤੇ ਇਕ ਪੁਤ੍ਰੀ ਜਿਸਦਾ ਨਾਂ ਰਜ਼ੀਆ[2] ਸੀ। ਉਹ ਤੇ ਮੁਇੱਜ਼-ਉਦ-ਦੀਨ ਇਕੋ ਹੀ ਮਾਂ ਦੀ ਸੰਤਾਨ ਸਨ। ਸੁਲਤਾਨ ਸ਼ਮਸੁੱਦੀਨ ਦੇ ਮਗਰੋਂ, ਜਿਵੇਂ ਕਿ ਅਸੀਂ ਦੱਸਿਆ ਹੈ, ਰੁਕਨ-ਉਦ-ਦੀਨ ਗੱਦੀ ਤੇ ਬੈਠਿਆ।

## ਸੁਲਤਾਨ ਸ਼ਮਸ-ਉਦ-ਦੀਨ ਦਾ ਪੁੱਤਰ ਸੁਲਤਾਨ ਰੁਕਨ-ਉਦ-ਦੀਨ

ਆਪਣੇ ਪਿਤਾ ਦੀ ਮੌਤ ਦੇ ਪਿੱਛੋਂ ਜਦ ਰੁਕਨ-ਉਦ-ਦੀਨ ਨੇ ਗੱਦੀ ਸੰਭਾਲੀ ਤਾਂ ਉਸਨੇ ਆਪਣੇ ਸ਼ਾਸਨ ਦਾ ਅਰੰਭ ਆਪਣੇ ਭਾਈ ਮੁਇੱਜ਼-ਉਦ-ਦੀਨ ਦੇ ਸਤਾਉਣ ਅਤੇ ਕਤਲ ਨਾਲ ਕੀਤਾ। ਰਜ਼ੀਆ ਨੇ, ਜੋ ਉਸਦੀ ਮਾਂ ਜਾਈ ਭੈਣ ਸੀ, ਇਸ ਤੇ ਵਿਰੋਧ ਪ੍ਰਗਟ ਕੀਤਾ। ਇਸ ਲਈ ਉਸਨੇ ਰਜ਼ੀਆ ਨੂੰ ਵੀ ਮਾਰਨ ਦਾ ਯਤਨ ਕੀਤਾ। ਇਕ ਜੁੰਮੇ (ਸ਼ੁਕਰਵਾਰ) ਦੇ ਦਿਨ, ਜਦ ਕਿ ਸੁਲਤਾਨ ਨਮਾਜ਼ ਦੇ ਵਾਸਤੇ ਗਿਆ ਹੋਇਆ ਸੀ, ਰਜ਼ੀਆ ਜਾਮਾ-ਮਸਜਿਦ ਦੇ ਨੇੜੇ ਦੇ ਪੁਰਾਣੇ ਮਹਲ ਅਰਥਾਤ ਦੌਲਤਖ਼ਾਨੇ ਦੀ ਛੱਤ ਦੇ ਉੱਪਰ ਜਾ ਖਲੋਤੀ। ਉਸ ਨੇ ਦੁਖੀਆਂ ਵਾਲੇ ਕਪੜੇ ਪਾਏ ਹੋਏ ਸਨ। ਛੱਤ ਤੋਂ ਸੈਨਾ ਦੇ ਸਨਮੁਖ ਖਲੋ ਕੇ ਉਸ ਨੇ ਆਖਿਆ–"ਮੇਰੇ ਭਾਈ ਨੇ ਆਪਣੇ ਭਾਈ ਦਾ ਕਤਲ ਕਰ ਦਿੱਤਾ ਹੈ ਤੇ ਹੁਣ ਉਹ ਮੈਨੂੰ ਵੀ ਕਤਲ ਕਰਨਾ ਚਾਹੁੰਦਾ ਹੈ।" ਇਹ ਆਖਦੇ ਹੋਏ ਉਸ ਨੇ ਆਪਣੇ ਪਿਤਾ ਦੇ ਦਿਨ ਯਾਦ ਕਰਾਏ ਅਤੇ ਲੋਕਾਂ ਨੂੰ ਉਸ ਦੀਆਂ ਚੰਗਿਆਈਆਂ ਅਤੇ ਉਪਕਾਰਾਂ ਦਾ ਚੇਤਾ ਕਰਾਇਆ। ਫਲ-ਸਰੂਪ ਸੈਨਾ ਰੁਕਨ-ਉਦ-ਦੀਨ ਦੇ ਵਿਰੋਧ ਵਿਚ ਬਾਗ਼ੀ ਹੋ ਗਈ। ਰੁਕਨ-ਉਦ-ਦੀਨ ਮਸਜਿਦ ਵਿਚ ਸੀ। ਉਹ ਉਸ ਨੂੰ ਫੜ ਕੇ ਰਜ਼ੀਆ ਦੇ ਕੋਲ ਲੈ ਆਏ। ਉਸਨੇ ਆਖਿਆ-ਹਤਿਆਰੇ ਦੀ ਹੱਤਿਆ ਹੋਣੀ ਚਾਹੀਦੀ ਹੈ। ਉਸ ਦੇ ਭਾਈ ਦੇ ਕਤਲ ਦੇ ਬਦਲੇ ਵਿਚ ਉਸ ਨੂੰ ਮਾਰ ਦਿੱਤਾ ਗਿਆ। ਉਨ੍ਹਾਂ ਦਾ ਭਾਈ ਨਾਸਿਰ-ਉਦ-ਦੀਨ ਅਜੇ ਛੋਟਾ ਹੀ ਸੀ। ਇਸ ਲਈ ਸੈਨਾ ਨੇ ਇਕ ਮਤ ਹੋ ਕੇ ਰਜ਼ੀਆ ਨੂੰ ਸ਼ਾਸਕ ਮੰਨ ਲਿਆ।

---

1. ਮੁਇੱਜ਼-ਉਦ-ਦੀਨ—
ਰੁਕਨੁੱਦੀਨ ਨੇ ਮੁਇੱਜ਼-ਉਦ-ਦੀਨ ਦਾ ਬਧ ਨਹੀਂ ਕਰਵਾਇਆ ਸੀ। ਕੁਝ ਚਿਰ ਮਗਰੋਂ ਉਸ ਨੇ ਮੁਇਜ਼-ਉਦ-ਦੀਨ ਬਹਿਰਾਮ ਦੇ ਨਾਂ ਤੇ ਸ਼ਾਸਨ ਕੀਤਾ।
ਭਾਰਤ ਦਾ ਇਤਿਹਾਸ, ਈਸ਼ਵਰੀ ਪ੍ਰਸਾਦ ਸਫ਼ਾ–185

2. ਰਜ਼ੀਆ—
ਰਜ਼ੀਆ ਭਾਰਤ ਦੀ ਸਭ ਤੋਂ ਪਹਿਲੀ ਇਸਤ੍ਰੀ-ਸ਼ਾਸਿਕਾ ਸੀ ਜਿਹੜੀ 1236 ਈਸਵੀ ਵਿਚ, ਆਪਣੇ ਪਿਤਾ, ਗ਼ੁਲਾਮ ਬੰਸ ਦੇ ਅਸਲੀ ਬਾਨੀ ਇਲਤੁਤਮਿਸ਼ ਦੀ ਮ੍ਰਿਤੂ ਦੇ ਮਗਰੋਂ, ਆਪਣੇ ਭਾਈ ਰੁਕਨੁੱਦੀਨ ਦੇ ਅਯੋਗ ਸ਼ਾਸਕ ਸਿੱਧ ਹੋਣ ਤੇ, ਗੱਦੀ ਤੇ ਬੈਠੀ। ਸ਼ਾਸਨ ਪ੍ਰਬੰਧ ਵਿਚ ਬਹੁਤ ਹੁਸ਼ਿਆਰ ਹੋਣ ਤੇ ਵੀ ਇਕ ਹਬਸ਼ੀ ਨਾਲ ਪ੍ਰੇਮ ਹੋਣ ਦੇ ਕਾਰਨ ਇਸ ਨੂੰ ਵਿਦ੍ਰੋਹ ਦਾ ਸਾਹਮਣਾ ਕਰਨਾ ਪਿਆ, ਜਿਸ ਵਿਚ ਸੰਨ 1239 ਈਸਵੀ ਵਿਚ ਇਸ ਦੀ ਮ੍ਰਿਤੂ ਹੋ ਗਈ। –ਭਾਰਤ ਦਾ ਇਤਿਹਾਸ, ਈਸ਼ਵਰੀ ਪ੍ਰਸਾਦ–ਸਫ਼ਾ 184

## ਸੁਲਤਾਨਾ ਰਜ਼ੀਆ

ਜਦ ਰੁਕਨ-ਉਦ-ਦੀਨ ਨੂੰ ਮਾਰ ਦਿੱਤਾ ਗਿਆ ਤਾਂ ਸੈਨਾ ਨੇ ਇਕ ਮਤ ਹੋ ਕੇ ਉਸਦੀ ਭੈਣ ਰਜ਼ੀਆ ਨੂੰ ਸ਼ਾਸਕ ਬਣਾਇਆ। ਉਸ ਨੇ ਸੁਤੰਤਰ ਸ਼ਾਸਕ ਦੇ ਰੂਪ ਵਿਚ ਚਾਰ ਸਾਲ ਤਕ ਰਾਜ ਕੀਤਾ। ਧਨੁਸ਼ ਬਾਣ ਧਾਰ ਕੇ ਉਹ ਪਰਦੇ ਦੇ ਬਿਨਾਂ ਆਦਮੀਆਂ ਦੇ ਵਾਂਙ ਘੋੜੇ ਤੇ ਸਵਾਰ ਹੋ ਕੇ ਨਿਕਲਦੀ। ਉਪਰੰਤ ਉਸ ਤੇ ਇਕ ਹਬਸ਼ੀ[1] ਦਾਸ ਦੇ ਨਾਲ ਸੰਬੰਧ ਰਖਣ ਦਾ ਦੋਸ਼ ਲਾਇਆ ਗਿਆ। ਸੈਨਾ ਇਸ ਗਲ ਤੇ ਸਹਿਮਤ ਹੋ ਗਈ ਕਿ ਉਹ ਗੱਦੀ ਛੱਡ ਕੇ ਵਿਆਹ ਕਰ ਲਵੇ। ਫਲ-ਸਰੂਪ ਉਸਨੂੰ ਗੱਦੀ ਤੋਂ ਹਟਾ ਦਿੱਤਾ ਗਿਆ ਅਤੇ ਉਸ ਦੇ ਇਕ ਸੰਬੰਧੀ ਨਾਲ ਉਸ ਦਾ ਵਿਆਹ ਕਰ ਦਿੱਤਾ ਗਿਆ ਅਤੇ ਉਸਦਾ ਭਾਈ ਨਾਸਿਰ-ਉਦ-ਦੀਨ ਗੱਦੀ ਤੇ ਬੈਠਿਆ।

## ਸੁਲਤਾਨ ਸ਼ਮਸ-ਉਦ-ਦੀਨ ਦਾ ਪੁੱਤਰ ਸੁਲਤਾਨ ਨਾਸਿਰ-ਉਦ-ਦੀਨ

ਰਜ਼ੀਆ ਨੂੰ ਗੱਦੀ ਤੋਂ ਹਟਾਏ ਜਾਣ ਦੇ ਮਗਰੋਂ ਉਸ ਦਾ ਸਭ ਤੋਂ ਛੋਟਾ ਭਾਈ ਨਾਸਿਰ-ਉਦ-ਦੀਨ ਗੱਦੀ ਤੇ ਬੈਠਿਆ ਅਤੇ ਉਸ ਨੇ ਸੁਤੰਤਰ ਸ਼ਾਸਕ ਦੇ ਰੂਪ ਵਿਚ ਕੁਝ ਚਿਰ ਤਕ ਰਾਜ ਕੀਤਾ। ਪਿੱਛੋਂ ਰਜ਼ੀਆ ਤੇ ਉਸ ਦੇ ਪਤੀ ਨੇ ਉਸਦੇ ਵਿਰੋਧ ਵਿਚ ਬਗ਼ਾਵਤ ਕਰ ਦਿੱਤੀ। ਆਪਣੇ ਦਾਸਾਂ ਅਤੇ ਬਾਗ਼ੀ ਸਾਥੀਆਂ ਸਮੇਤ ਉਹ ਨਾਸਿਰ-ਉਦ-ਦੀਨ ਨਾਲ ਲੜਾਈ ਕਰਨ ਲਈ ਚਲ ਪਏ। ਨਾਸਿਰ-ਉਦ-ਦੀਨ ਆਪਣੇ ਦਾਸ ਅਤੇ ਨਾਇਬ (ਸਹਾਇਕ) ਅਤੇ ਗ਼ਿਆਸ-ਉਦ-ਦੀਨ ਬਲਬਨ ਦੇ ਨਾਲ, ਜਿਹੜਾ ਮਗਰੋਂ ਉਸ ਦਾ ਵਾਰਿਸ ਬਣਿਆ, ਉਸਦਾ ਟਾਕਰਾ ਕਰਨ ਲਈ ਅੱਗੇ ਵਧਿਆ। ਜੰਗ ਹੋਈ ਅਤੇ ਰਜ਼ੀਆ ਦੀ ਸੈਨਾ ਹਾਰ ਗਈ ਅਤੇ ਉਹ ਨੱਸ ਗਈ। ਜਦੋਂ ਉਹ ਭੁੱਖ ਨਾਲ ਲਚਾਰ ਹੋ ਰਹੀ ਸੀ ਤਾਂ ਉਸਨੇ ਇਕ ਕਿਸਾਨ ਨੂੰ ਵੇਖਿਆ, ਜਿਹੜਾ ਖੇਤ ਵਿਚ ਹਲ ਚਲਾ ਰਿਹਾ ਸੀ। ਰਜ਼ੀਆ ਨੇ ਖਲੋ ਕੇ ਉਸ ਤੋਂ ਖਾਣ ਲਈ ਕੁਝ ਮੰਗਿਆ। ਕਿਸਾਨ ਨੇ ਉਸਨੂੰ ਰੋਟੀ ਦਾ ਇਕ ਟੁੱਕੜਾ ਦਿੱਤਾ ਜਿਸ ਨੂੰ ਖਾਕੇ ਉਹ ਸੌਂ ਗਈ। ਉਸ ਨੇ ਮਰਦਾਨਾ ਭੇਸ ਪਾਇਆ ਹੋਇਆ ਸੀ। ਜਦ ਉਹ ਸੌਂ ਰਹੀ ਸੀ ਤਾਂ ਕਿਸਾਨ ਦੀ ਨਜ਼ਰ ਉਸ ਦੇ ਜੜਾਊ "ਕਬਾਅ"[2] (ਲੰਬੇ ਚੋਗੇ) ਤੇ ਪਈ ਜਿਸ ਨੂੰ ਉਸਨੇ ਆਪਣੇ ਕਪੜਿਆਂ ਦੇ ਹੇਠਾਂ ਪਾਇਆ ਹੋਇਆ ਸੀ। ਉਹ ਸਮਝ ਗਿਆ ਕਿ ਇਹ ਇਕ ਇਸਤ੍ਰੀ ਹੈ। ਫਲ-ਸਰੂਪ ਉਸਨੇ ਉਸਨੂੰ ਮਾਰ ਦਿੱਤਾ ਅਤੇ ਉਸਦਾ ਧਨ-ਮਾਲ ਲੁੱਟ ਲਿਆ ਅਤੇ ਉਸਦੇ ਘੋੜੇ ਨੂੰ ਨਸਾ ਦਿੱਤਾ। ਲਾਸ਼ ਨੂੰ ਉਸ ਨੇ ਆਪਣੇ ਖੇਤ ਵਿਚ ਦਬਾ ਦਿੱਤਾ। ਪਿਛੋਂ ਉਹ ਉਸ ਦੇ ਇਕ ਕਪੜੇ ਨੂੰ ਲੈ ਕੇ ਵੇਚਣ ਲਈ ਬਜ਼ਾਰ ਵਿਚ

---

1. **ਹਬਸ਼ੀ—**
ਹਬਸ਼ ਦਾ ਨਿਵਾਸੀ। ਏਬੀਸੀਨੀਆ ਜਾਂ ਏਥਿਓਪਿਯਾ ਦਾ ਨਿਵਾਸੀ।
—ਸਟੀਂਗਾਸ

2. **ਕਬਾਅ—**
ਇਕ ਤਰ੍ਹਾਂ ਦੀ ਪੁਸ਼ਾਕ ਜਿਹੜੀ ਗੋਡਿਆਂ ਤੋਂ ਹੇਠਾਂ ਤਕ ਲੰਬੀ ਅਤੇ ਕੁਝ ਢਿੱਲੀ ਹੁੰਦੀ ਹੈ। ਇਹ ਅਗੇ ਤੋਂ ਖੁਲ੍ਹੀ ਹੋਈ ਅਤੇ ਇਸ ਦੀ ਆਸਤੀਨ ਢਿੱਲੀ ਹੁੰਦੀ ਹੈ।
—ਹਿੰਦੀ ਵਿਸ਼ਵਕੋਸ਼।

ਗਿਆ। ਬਜ਼ਾਰ ਵਾਲਿਆਂ ਨੂੰ ਉਸ ਤੇ ਸ਼ਕ ਹੋ ਗਿਆ ਅਤੇ ਉਹ ਉਸ ਨੂੰ ਫੜ ਕੇ ਕੁਤਵਾਲ ਕੋਲ ਲੈ ਗਏ। ਜਦ ਉਸ ਨੂੰ ਮਾਰ ਵੱਜੀ ਤਾਂ ਉਸਨੇ ਹੱਤਿਆ ਦਾ ਅਪਰਾਧ ਮੰਨ ਲਿਆ ਅਤੇ ਉਹ ਥਾਂ ਵੀ ਦੱਸ ਦਿੱਤੀ ਜਿੱਥੇ ਉਸਨੇ ਲਾਸ਼ ਦੱਬੀ ਹੋਈ ਸੀ। ਲਾਸ਼ ਨੂੰ ਕੱਢ ਕੇ ਨਵ੍ਹਾਇਆ ਗਿਆ ਅਤੇ ਕਫ਼ਨ ਪਾ ਕੇ ਮੁੜ ਉਥੇ ਹੀ ਦਬਾ ਦਿੱਤਾ ਗਿਆ। ਉਸਦੀ ਕਬਰ[1] ਉਤੇ ਇਕ ਗੁੰਬਦ ਬਣਾ ਦਿੱਤਾ ਗਿਆ। ਜਿੱਥੇ ਹੁਣ ਲੋਕੀ ਜਾਕੇ ਪੁੰਨ ਕਮਾਉਂਦੇ ਹਨ। ਇਹ ਕਬਰ ਸ਼ਹਿਰ ਤੋਂ ਇਕ ਫ਼ਰਸਖ਼ (ਕੋਹ) ਦੀ ਦੂਰੀ ਤੇ ਇਕ ਵੱਡੀ ਨਦੀ ਜਮਨਾ ਦੇ ਕੰਢੇ ਤੇ ਬਣੀ ਹੋਈ ਹੈ। ਰਜ਼ੀਆ ਦੇ ਮਗਰੋਂ ਨਾਸਿਰ-ਉਦ-ਦੀਨ ਸੁਤੰਤਰ ਸਮਰਾਟ ਬਣ ਗਿਆ ਅਤੇ ਉਸਨੇ ਵੀਹ ਸਾਲ ਤਕ ਰਾਜ ਕੀਤਾ। ਉਹ ਇਕ ਧਰਮਾਤਮਾ ਸਮਰਾਟ ਸੀ। ਉਹ ਆਪਣੇ ਹੱਥਾਂ ਨਾਲ ਕੁਰਾਨ ਸ਼ਰੀਫ਼ ਦੀਆਂ ਨਕਲਾਂ ਲਿਖਿਆ ਕਰਦਾ ਸੀ ਅਤੇ ਉਨ੍ਹਾਂ ਨੂੰ ਵੇਚ ਕੇ ਆਪਣਾ ਗੁਜ਼ਾਰਾ ਕਰਦਾ ਸੀ। ਨਿਆਂ ਕਰਤਾ ਕਮਾਲ-ਉਦ-ਦੀਨ ਨੇ ਮੈਨੂੰ ਕੁਰਾਨ ਸ਼ਰੀਫ ਦੀ ਇਕ ਨਕਲ ਵਿਖਾਈ, ਜਿਸਨੂੰ ਸੁਲਤਾਨ ਨੇ ਬੜੇ ਕਲਾਮਈ ਅਤੇ ਸੁਹਣੇ ਢੰਗ ਨਾਲ ਲਿਖਿਆ ਸੀ। ਕੁਝ ਕੁ ਚਿਰ ਮਗਰੋਂ ਉਸਦੇ ਨਾਇਬ (ਸਹਾਇਕ) ਗਿਆਸੁੱਦੀਨ ਬਲਬਨ ਨੇ ਉਸਨੂੰ ਮਾਰ ਦਿੱਤਾ ਅਤੇ ਖ਼ੁੱਦ ਸਮਰਾਟ ਬਣ ਗਿਆ। ਇਸ ਬਲਬਨ ਦੇ ਬਾਰੇ ਇਕ ਰੋਚਕ ਕਹਾਣੀ ਹੈ, ਜਿਸਦਾ ਵਰਣਨ ਕੀਤਾ ਜਾ ਰਿਹਾ ਹੈ—

## ਸੁਲਤਾਨ ਗਿਆਸ–ਉਦ–ਦੀਨ ਬਲਬਲ

ਆਪਣੇ ਮਾਲਿਕ ਸੁਲਤਾਨ ਨਾਸਿਰ–ਉਦ–ਦੀਨ ਦਾ ਕਤਲ ਕਰਨ ਦੇ ਮਗਰੋਂ ਬਲਬਲ ਨੇ ਵੀਹ ਸਾਲ ਤਕ ਸੁਤੰਤਰ ਰੂਪ ਵਿਚ ਰਾਜ ਕੀਤਾ। ਉਸ ਤੋਂ ਪਹਿਲਾਂ ਵੀਹ ਸਾਲ ਤਕ ਉਹ ਉਸਦਾ ਸਹਾਇਕ ਰਹਿ ਚੁੱਕਾ ਸੀ। ਇਹ ਇਕ ਉਪਕਾਰੀ ਸਮਰਾਟ ਸੀ ਅਤੇ ਨਿਆਂ–ਪ੍ਰੇਮੀ, ਸਹਿਨਸ਼ੀਲ ਅਤੇ ਵਿਦਵਾਨ ਸੀ। ਉਸਦੇ ਉਪਕਾਰਾਂ ਵਿਚੋਂ ਇਕ ਇਹ ਹੈ ਕਿ ਉਸਨੇ ਇਕ ਇਮਾਰਤ ਬਣਵਾਈ ਜਿਸਦਾ ਨਾਉਂ–ਦਾਰ–ਉਲ–ਅਮਨ (ਸ਼ਾਂਤੀ–ਸਦਨ) ਰਖਿਆ। ਜੋ ਕਰਜ਼ਦਾਰ ਉਸ ਦੇ ਅੰਦਰ ਦਾਖ਼ਿਲ ਹੋਂਦਾ, ਸੁਲਤਾਨ ਉਸਦਾ ਕਰਜ਼ ਚੁਕਾ ਦੇਂਦਾ ਸੀ ਅਤੇ ਜਿਹੜਾ ਦੁੱਖੀ ਕਿਸੇ ਤੋਂ ਡਰ ਕੇ ਅੰਦਰ ਆਉਂਦਾ, ਉਸਦਾ ਬਚਾਉ ਕੀਤਾ ਜਾਂਦਾ। ਜੇ ਕੋਈ ਆਦਮੀ ਕਿਸੇ ਦਾ ਕਤਲ ਕਰਕੇ ਉਸ ਵਿਚ ਆ ਜਾਂਦਾ ਤਾਂ ਸਮਰਾਟ ਉਸ ਵਲੋਂ ਮਾਰੇ ਗਏ ਆਦਮੀ ਦੇ ਵਾਰਸਾਂ ਨੂੰ ਰਾਜ਼ੀ ਕਰ ਦੇਂਦਾ ਅਤੇ ਜੇ ਕੋਈ ਅਪਰਾਧੀ ਉਸ ਵਿਚ ਦਾਖ਼ਿਲ ਹੋ ਜਾਂਦਾ ਤਾਂ ਬਾਦਸ਼ਾਹ ਉਸ ਦੇ ਵਾਦੀਆਂ ਨੂੰ ਰਾਜ਼ੀ ਕਰ ਦੇਂਦਾ। ਉਸਨੂੰ ਇਸੇ ਇਮਾਰਤ ਦੇ ਅੰਦਰ ਦਬਾਇਆ ਗਿਆ ਸੀ। ਮੈਂ ਉਸਦੀ ਕਬਰ ਦੇ ਦਰਸ਼ਨਾਂ ਲਈ ਗਿਆ ਸੀ।

---

1. **ਸੁਲਤਾਨਾ ਰਜ਼ੀਆ ਦੀ ਕਬਰ—**

ਇਹ ਦਿੱਲੀ ਵਿਚ ਤੁਰਕਮਾਨ-ਦਰਵਾਜ਼ੇ ਦੇ ਅੰਦਰ, ਸੀਤਾਰਾਮ ਬਜ਼ਾਰ ਦੇ ਨੇੜੇ, ਬੁਲਬੁਲੀ-ਖ਼ਾਨੇ ਵਿਚ ਬਣੀ ਹੋਈ ਹੈ।

## ਕਹਾਣੀ

ਆਖਦੇ ਹਨ ਕਿ ਬੁਖ਼ਾਰਾ[1] ਦੇ ਫ਼ਕੀਰਾਂ ਵਿਚੋਂ ਇਕ ਨੇ ਉਪਰ ਦੱਸੇ ਬਲਬਨ ਨੂੰ ਉਥੇ ਵੇਖਿਆ। ਉਹ ਛੋਟੇ ਕਦ ਦਾ, ਤੁੱਛ ਅਤੇ ਦਲਿੱਦ੍ਰੀ ਆਦਮੀ ਸੀ। ਫ਼ਕੀਰ ਨੇ ਉਸ ਨੂੰ ਸੱਦਿਆ "ਤੁਰਕਕ"(ਓ ਤੁਰਕਈ) ਅਤੇ ਇਹ ਇੱਕ ਨਫ਼ਰਤ ਭਰਿਆ ਸ਼ਬਦ ਸੀ। ਉਸਨੇ ਜਵਾਬ ਦਿੱਤਾ– "ਖ਼ੁਦੀ" (ਮਾਲਿਕ)। ਫ਼ਕੀਰ ਉਸ ਦੇ ਬਚਨ ਤੋਂ ਖ਼ੁਸ਼ ਹੋਇਆ। ਫ਼ਕੀਰ ਨੇ ਬਜ਼ਾਰ ਵਿੱਚ ਵਿੱਕਣ ਵਾਲੇ ਅਨਾਰਾਂ ਵਲ ਇਸ਼ਾਰਾ ਕਰਕੇ ਆਖਿਆ–"ਮੈਨੂੰ ਇਹ ਅਨਾਰ ਲੈ ਦੇ।" ਬਲਬਨ ਨੇ ਕਿਹਾ– "ਅੱਛਾ" ਅਤੇ ਉਸਦੀ ਜੇਬ ਵਿੱਚ ਜੋ ਕੁਝ ਵੀ ਸੀ, ਉਸ ਨੇ ਕੱਢ ਕੇ ਫ਼ਕੀਰ ਨੂੰ ਅਨਾਰ ਲੈ ਦਿੱਤੇ। ਫ਼ਕੀਰ ਨੇ ਅਨਾਰ ਲੈ ਕੇ ਆਖਿਆ– "ਅਸੀਂ ਤੁਹਾਨੂੰ ਹਿੰਦ ਦਾ ਰਾਜ ਪ੍ਰਦਾਨ ਕਰਦੇ ਹਾਂ। "ਬਲਬਨ ਨੇ ਆਪਣੇ ਹੱਥ ਨੂੰ ਚੁਮਦੇ ਹੋਏ ਆਖਿਆ–"ਮੈਂ ਇਸ ਨੂੰ ਖ਼ੁਸ਼ੀ ਨਾਲ ਪਰਵਾਨ ਕਰਦਾ ਹਾਂ" ਇਹ ਗਲ ਉਸਦੇ ਦਿਲ ਵਿਚ ਬਹਿ ਗਈ। ਸੰਜੋਗ ਨਾਲ, ਸੁਲਤਾਨ ਸ਼ਮਸ–ਉਦ–ਦ੍ਰੀਨ ਲਲਮਿਸ਼ ਨੇ ਇਕ ਵਪਾਰੀ ਨੂੰ ਸਮਰਕੰਦ, ਬੁਖ਼ਾਰਾ ਅਤੇ ਤਿਰਮਿਜ਼ ਵਿਚ ਆਪਣੇ ਲਈ ਦਾਸ ਖ਼ਰੀਦਣ ਲਈ ਘੱਲਿਆ। ਉਸ ਨੇ ਇਕ ਸੌ ਦਾਸ ਖ਼ਰੀਦੇ। ਬਲਬਨ ਵੀ ਉਨ੍ਹਾਂ ਵਿੱਚੋਂ ਇਕ ਸੀ। ਜਦੋਂ ਸਾਰੇ ਦਾਸਾਂ ਨਾਲ ਉਸਨੂੰ ਸੁਲਤਾਨ ਅੱਗੇ ਪੇਸ਼ ਕੀਤਾ ਗਿਆ ਤਦੋਂ ਹੋਰ ਸਾਰੇ ਤਾਂ ਸੁਲਤਾਨ ਨੂੰ ਪਸੰਦ ਆ ਗਏ ਪਰ ਉਸਨੇ ਬਲਬਨ ਦੀ ਹੀਨਤਾ ਕਰਕੇ ਉਸਨੂੰ ਪਸੰਦ ਨਾ ਕੀਤਾ। ਸੁਲਤਾਨ ਨੇ ਆਖਿਆ–"ਮੈਂ ਇਸ ਨੂੰ ਪਸੰਦ ਨਹੀਂ ਕਰਦਾ।" ਬਲਬਨ ਨੇ ਕਿਹਾ, "ਖ਼ੁੰਦਆਲਮ ਤੁਸੀਂ ਇਹ ਦਾਸ ਕਿਸ ਲਈ ਖ਼ਰੀਦੇ ਹਨ ?" ਸੁਲਤਾਨ ਨੇ ਹੱਸ ਕੇ ਜਵਾਬ ਦਿਤਾ–"ਮੈਂ ਇਨ੍ਹਾਂ ਨੂੰ ਆਪਣੇ ਲਈ ਖ਼ਰੀਦਿਆ ਹੈ।" ਬਲਬਨ ਤਤਕਾਲ ਬੋਲਿਆ–"ਤਾਂ ਮੈਨੂੰ ਉਸ ਮਹਾਨ ਪਰਮਾਤਮਾ ਲਈ ਖ਼ਰੀਦ ਲਵੋ।" ਸੁਲਤਾਨ ਨੇ ਜਵਾਬ ਦਿੱਤਾ–"ਬਹੁਤ ਅੱਛਾ।" ਅਤੇ ਉਸਨੂੰ ਪਰਵਾਨ ਕਰਕੇ ਆਪਣੇ ਦਾਸਾਂ ਵਿਚ ਮਿਲਾ ਲਿਆ। ਤਦ ਵੀ ਉਸਦੀ ਉਪੇਖਿਆ ਹੀ ਹੋਂਦੀ ਰਹੀ ਅਤੇ ਉਸਨੂੰ ਪਾਣੀ ਭਰਨ(ਭਿਸ਼ਤੀਆਂ) ਦੇ ਕੰਮ ਤੇ ਲਾਇਆ ਗਿਆ।

ਕੁਝ ਕੁਸ਼ਲ ਜੋਤਸ਼ੀਆਂ ਨੇ ਸੁਲਤਾਨ ਸ਼ਮਸੁੱਦੀਨ ਨੂੰ ਆਖਣਾ ਸ਼ੁਰੂ ਕੀਤਾ ਕਿ ਤੇਰੇ ਦਾਸਾਂ ਵਿਚੋਂ ਇਕ ਤੇਰੇ ਪੁੱਤਰ ਕੋਲੋਂ ਰਾਜ ਖੋਹ ਲਵੇਗਾ ਅਤੇ ਉਸਨੂੰ ਹਰਾ ਦੇਵੇਗਾ। ਉਹ ਲਗਾਤਾਰ ਉਸਨੂੰ ਇਹ ਗਲ ਆਖਦੇ ਰਹੇ ਪਰ ਸੁਲਤਾਨ ਨੇ ਆਪਣੀ ਇਮਾਨਦਾਰੀ ਅਤੇ ਆਪਣੇ ਨਿਆਂ–ਪ੍ਰੇਮ ਦੇ ਕ਼ਾਰਣ ਇਸ ਗਲ ਤੇ ਧਿਆਨ ਨਾ ਦਿੱਤਾ। ਅੰਤ ਵਿਚ ਜੋਤਸ਼ੀਆਂ ਨੇ ਇਹ ਗਲ ਉਸ ਦੀ

---

1. ਬੁਖ਼ਾਰਾ—

ਸੋਵਿਯਤ ਰੂਸ ਦੇ ਅੰਦਰ ਇਕ ਪ੍ਰਾਂਤ ਅਤੇ ਇਕ ਨਗਰ। ਇਹ ਪੁਰਾਣੇ ਸਮੇਂ ਤੋਂ ਹੀ ਇਸਲਾਮੀ ਸਭਿਅਤਾ ਦਾ ਕੇਂਦਰ ਰਿਹਾ ਹੈ।

ਇਹ ਨਗਰ ਆਪਣੀ ਸੁੰਦਰਤਾ, ਠੰਡੀ ਜਲਵਾਯੂ ਅਤੇ ਰਸੀਲੇ ਫਲਾਂ ਲਈ ਸੰਸਾਰ ਭਰ ਵਿਚ ਪ੍ਰਸਿੱਧ ਹੈ।

ਵੱਡੀ ਖ਼ਾਤੂਨ[1] (ਮਹਾਰਾਨੀ) ਨੂੰ ਜਾ ਕੇ ਦੱਸੀ ਜਿਸ ਤੋਂ ਸੁਲਤਾਨ ਦੀ ਸੰਤਾਨ ਹੋਈ ਸੀ। ਉਸਨੇ ਆਪਣੇ ਪਤੀ ਨਾਲ ਇਸ ਢੰਗ ਨਾਲ ਗਲ ਕੀਤੀ ਜਿਸ ਤੋਂ ਉਹ ਪ੍ਰਭਾਵਤ ਹੋਇਆ ਅਤੇ ਉਸਨੇ ਜੋਤਸ਼ੀਆਂ ਨੂੰ ਸੱਦ ਕੇ ਪੁੱਛਿਆ—" ਕੀ ਤੁਸੀਂ ਉਸ ਦਾਸ ਨੂੰ, ਜਿਹੜਾ ਮੇਰੇ ਪੁੱਤਰ ਨੂੰ ਮਾਰ ਦੇਵੇਗਾ, ਪਛਾਣ ਸਕੋਗੇ ?" ਉਨ੍ਹਾਂ ਨੇ ਜਵਾਬ ਦਿੱਤਾ "ਹਾਂ, ਸਾਡੇ ਕੋਲ ਇਕ ਅਜਿਹੀ ਨਿਸ਼ਾਨੀ ਹੈ, ਜਿਸਤੋਂ ਅਸੀਂ ਉਸਨੂੰ ਪਛਾਣ ਲਵਾਂਗੇ। ਸੁਲਤਾਨ ਨੇ ਹੁਕਮ ਦਿੱਤਾ ਕਿ ਉਸਦੇ ਸਾਰੇ ਦਾਸ ਹਾਜ਼ਰ ਕੀਤੇ ਜਾਣ। ਉਹ ਖ਼ੁਦ ਉਨ੍ਹਾਂ ਦੇ ਵੇਖਣ ਲਈ ਬੈਠਿਆ। ਵਾਰੀ-ਵਾਰੀ ਦਾਸਾਂ ਦੀਆਂ ਟੋਲੀਆਂ ਆਂਦੀਆਂ ਗਈਆਂ ਅਤੇ ਜੋਤਸ਼ੀ ਹਰ ਇਕ ਨੂੰ ਵੇਖ ਵੇਖ ਕੇ ਆਖਦੇ ਰਹੇ—"ਅਜੇ ਅਸੀਂ ਉਸਨੂੰ ਨਹੀਂ ਵੇਖਿਆ।" ਤਿਕਾਲਾਂ ਹੋਣ ਲਗੀਆਂ। ਭਿਸ਼ਤੀ ਆਪੋ ਵਿਚ ਕਹਿਣ ਲਗੇ-ਸਾਨੂੰ ਭੁੱਖ ਲੱਗੀ ਹੈ। ਪੈਸੇ ਇਕੱਠੇ ਕਰਕੇ ਕਿਸੇ ਨੂੰ ਬਜ਼ਾਰ ਘੱਲੀਏ, ਤਾਂ ਜੁ ਖਾਣ ਲਈ ਕੁਝ ਲੈ ਆਵੇ। ਫਲ ਸਰੂਪ ਉਨ੍ਹਾਂ ਨੇ ਪੈਸੇ ਕੱਠੇ ਕਰਕੇ ਬਲਬਨ ਨੂੰ ਦਿੱਤੇ ਅਤੇ ਉਸ ਨੂੰ ਘੱਲ ਦਿੱਤਾ। ਕਿਉਂਜੁ ਉਨ੍ਹਾਂ ਸਭਨਾਂ ਵਿੱਚੋਂ ਉਸ ਤੋਂ ਵੱਧ ਕਿਸੇ ਦੀ ਉਪੇਖਿਆ ਨਹੀਂ ਹੋਂਦੀ ਸੀ। ਹੁਣ ਉਸਨੂੰ ਉਸ ਬਜ਼ਾਰ ਵਿਚ, ਜੋ ਕੁਝ ਉਹ ਚਾਹੁੰਦੇ ਸਨ, ਉਹ ਨ ਲੱਭਾ। ਫਲ ਸਰੂਪ ਉਹ ਅਗਲੇ ਬਜ਼ਾਰ ਵਿਚ ਚਲਾ ਗਿਆ ਅਤੇ ਉਥੇ ਉਸਨੂੰ ਦੇਰ ਲੱਗ ਗਈ। ਇੰਨੇ ਚਿਰ ਵਿਚ ਭਿਸ਼ਤੀਆਂ ਨੂੰ ਪੇਸ਼ ਕਰਨ ਦੀ ਵਾਰੀ ਆ ਗਈ। ਬਲਬਨ ਅਜੇ ਤੀਕ ਮੁੜਿਆ ਨਹੀਂ ਸੀ। ਉਨ੍ਹਾਂ ਨੇ ਇਕ ਹੋਰ ਮੁੰਡੇ ਦੇ ਮੋਢਿਆਂ ਤੇ ਬਲਬਨ ਦੇ ਬਰਤਨ ਅਤੇ ਮਸ਼ਕ ਰਖ ਕੇ ਉਸ ਦੀ ਥਾਂ ਤੇ ਪੇਸ਼ ਕਰ ਦਿੱਤਾ। ਜਦੋਂ ਬਲਬਨ ਦੇ ਨਾਂ ਦੀ ਅਵਾਜ਼ ਲਗਾਈ ਗਈ ਤਾਂ ਉਹ ਮੁੰਡਾ ਜੋਤਸ਼ੀਆਂ ਦੇ ਅੱਗੇ ਚਲਾ ਗਿਆ। ਪੁੱਛ ਗਿੱਛ ਮੁਕ ਗਈ ਪਰ ਜੋਤਸ਼ੀਆਂ ਨੂੰ ਜਿਸ ਦੀ ਭਾਲ ਸੀ, ਉਹ ਨਾ ਮਿਲਿਆ। ਬਲਬਨ ਉਸ ਵੇਲੇ ਪੁੱਜਿਆ ਜਦੋਂ ਪੁਛ ਗਿੱਛ ਮੁਕ ਚੁੱਕੀ ਸੀ। ਪਰਮਾਤਮਾ ਦੀ ਇਛਾ ਪੂਰੀ ਹੋਣੀ ਸੀ। ਉਪਰੰਤ ਬਲਬਨ ਦੀ ਯੋਗਤਾ ਪ੍ਰਗਟ ਹੋਈ ਅਤੇ ਉਸਨੂੰ ਭਿਸ਼ਤੀਆਂ ਦਾ ਮੋਹਰੀ ਬਣਾ ਦਿੱਤਾ ਗਿਆ। ਮਗਰੋਂ ਉਹ ਸੈਨਾ ਵਿਚ ਭਰਤੀ ਹੋਇਆ ਅਤੇ ਕੁਝ ਚਿਰ ਪਿਛੋਂ ਅਮੀਰ ਦੀ ਪਦਵੀ ਤਕ ਪੁੱਜ ਗਿਆ। ਰਾਜਗੱਦੀ ਸੰਭਾਲਣ ਤੋਂ ਪਹਿਲਾਂ ਨਾਸਿਰ-ਉਦ-ਦੀਨ ਨੇ ਆਪਣੀ ਪੁਤ੍ਰੀ ਦਾ ਵਿਆਹ ਬਲਬਨ ਨਾਲ ਕਰ ਦਿੱਤਾ ਅਤੇ ਬਾਦਸ਼ਾਹ ਬਣ ਜਾਣ ਤੇ ਉਸਨੂੰ ਆਪਣਾ ਨਾਇਬ (ਸਹਾਇਕ) ਬਣਾ ਲਿਆ। ਬਲਬਨ ਵੀਹ ਸਾਲਾਂ ਤਕ ਉਸਦਾ ਸਹਾਇਕ ਰਿਹਾ। ਫਿਰ ਉਸਨੇ ਜਿਵੇਂ ਕਿ ਦੱਸਿਆ ਜਾ ਚੁੱਕਾ ਹੈ, ਨਾਸਿਰ-ਉਦ-ਦੀਨ ਨੂੰ ਮਾਰ ਕੇ ਉਸਦੇ ਰਾਜ ਤੇ ਕਬਜ਼ਾ ਕਰ ਲਿਆ ਅਤੇ ਵੀਹ ਸਾਲਾਂ ਤਕ ਸ਼ਾਸਨ ਕੀਤਾ।

ਸੁਲਤਾਨ ਬਲਬਨ ਦੇ ਦੋ ਪੁੱਤਰ ਸਨ। ਇਕ ਖ਼ਾਨ ਸ਼ਹੀਦ[2] ਜਿਹੜਾ ਗੱਦੀ ਦਾ ਵਾਰਸ ਸੀ

1. ਖ਼ਾਤੂਨ—
ਮਹਿਲਾ, ਗ੍ਰਿਹ-ਸਵਾਮਿਨੀ। —Richardson
—ਸਭਿਆ, ਸਮਝਦਾਰ ਇਸਤ੍ਰੀ। —ਉਰਦੂ-ਹਿੰਦੀ ਕੋਸ਼
—ਵੱਡੀ ਖ਼ਾਤੂਨ=ਮਹਾਰਾਨੀ।

2. ਖ਼ਾਨ ਸ਼ਹੀਦ—
ਬਲਬਨ ਦਾ ਵੱਡਾ ਪੁਤ੍ਰ ਸੁਲਤਾਨ-ਮੁਹੰਮਦ। ਅਮੀਰ ਖ਼ੁਸਰੋ ਨ ਆਪਣੇ ਫ਼ਾਰਸੀ ਕਾਵਿ ਅਤੇ ਗੱਦ ਅੰਦਰ ਇਸ ਦੇ ਗੁਣਾਂ ਦੀ ਸ਼ਲਾਘਾ ਕੀਤੀ ਹੈ।

ਅਤੇ ਆਪਣੇ ਪਿਤਾ ਵਲੋਂ ਸਿੰਧ ਦਾ ਸ਼ਾਸਕ ਬਣਾਇਆ ਗਿਆ ਸੀ। ਉਹ ਮੁਲਤਾਨ ਵਿਚ ਵਾਸ ਕਰਦਾ ਸੀ। ਉਹ ਤੁਰਕਾਂ ਅਤੇ ਤਤਾਰੀਆਂ ਨਾਲ ਇਕ ਲੜਾਈ ਅੰਦਰ ਮਾਰਿਆ ਗਿਆ ਸੀ। ਇਸਦੇ ਦੋ ਪੁੱਤਰ ਸਨ, ਕੈਕੁਬਾਦ[1] ਅਤੇ ਕੈ ਖ਼ੁਸਰਵ।

ਸੁਲਤਾਨ ਬਲਬਨ ਦੇ ਦੂਜੇ ਪੁੱਤਰ ਦਾ ਨਾਂ ਨਾਸਿਰ-ਉਦ-ਦੀਨ ਸੀ। ਉਹ ਆਪਣੇ ਪਿਤਾ ਵਲੋਂ ਲਖਨੌਤੀ[2] ਅਤੇ ਬੰਗਾਲ ਦਾ ਸ਼ਾਸਕ ਸੀ। ਜਦੋਂ ਖ਼ਾਨ ਸ਼ਹੀਦ ਮਾਰਿਆ ਗਿਆ ਤਾਂ ਸੁਲਤਾਨ ਬਲਬਨ ਨੇ ਆਪਣੇ ਪੁੱਤਰ ਨਾਸਿਰ-ਉਦ-ਦੀਨ ਦੀ ਪਰਵਾਹ ਨਾ ਕਰਕੇ ਕੈ-ਖ਼ੁਸਰਵ ਨੂੰ ਆਪਣਾ ਵਾਰਸ ਬਣਾਇਆ। ਨਾਸਿਰ-ਉਦ-ਦੀਨ ਦਾ ਵੀ ਇਕ ਪੁੱਤਰ ਮੁਇਜ਼-ਉਦ-ਦੀਨ ਨਾਮੀ ਸੀ ਜੋ ਆਪਣੇ ਦਾਦਾ ਕੋਲ ਰਹਿੰਦਾ ਸੀ। ਏਥੇ ਹੀ ਕੁਝ ਅਜੀਬ ਹਾਲਾਤ ਵਿਚ ਉਹ ਆਪਣੇ ਦਾਦਾ ਦੇ ਪਿਛੋਂ ਰਾਜ ਗੱਦੀ ਦਾ ਅਧਿਕਾਰੀ ਬਣਿਆ। ਇਸਦਾ ਵਰਣਨ ਅਸੀਂ ਕਰਾਂਗੇ ਤੇ ਜਿਵੇਂ ਕਿ ਅਸੀਂ ਦੱਸ ਚੁਕੇ ਹਾਂ, ਇਸਦਾ ਪਿਤਾ ਅਜੇ ਜੀਉਂਦਾ ਸੀ।

## ਸੁਲਤਾਨ ਗਿਆਸ-ਉਦ-ਦੀਨ ਬਲਬਨ ਦਾ ਪੋਤਾ, ਨਾਸਿਰ ਦਾ ਪੁੱਤਰ ਸੁਲਤਾਨ ਮੁਇਜ਼-ਉਦ-ਦੀਨ

ਰਾਤ ਦੇ ਵੇਲੇ ਜਦੋਂ ਸੁਲਤਾਨ ਗਿਆਸ-ਉਦ-ਦੀਨ ਬਲਬਨ ਦੀ ਮੌਤ ਹੋਈ, ਉਸ ਦਾ ਪੁੱਤਰ ਦੂਰ ਲਖਨੌਤੀ ਅੰਦਰ ਸੀ। ਜਿਵੇਂ ਕਿ ਦੱਸਿਆ ਜਾ ਚੁੱਕਾ ਹੈ, ਉਸਨੇ ਆਪਣੇ ਪੋਤੇ, ਆਪਣੇ ਸ਼ਹੀਦ

---

1. ਕੈਕੁਬਾਦ—

ਇਹ ਖ਼ਾਨ-ਸ਼ਹੀਦ ਦਾ ਪੁਤਰ ਨਹੀਂ, ਸਗੋਂ ਲਖਨੌਤੀ ਦੇ ਸ਼ਾਸਕ ਨਾਸਿਰੁੱਦੀਨ ਬੁਗਰਾ ਖ਼ਾਨ ਦਾ ਪੁਤਰ ਸੀ।

2. ਲਖਨੌਤੀ—

ਗੌੜ ਦਾ ਪ੍ਰਾਚੀਨ ਨਾਂ। ਮੁਸਲਮਾਨਾਂ ਦੇ ਆਉਣ ਤੋਂ ਪਹਿਲਾਂ, ਇਹ ਨਾਵੀਂ-ਦਸਵੀਂ ਸਦੀ ਵਿਚ ਪਾਲ ਬੰਸ ਦੀ ਰਾਜਧਾਨੀ ਰਿਹਾ ਅਤੇ ਬਾਰ੍ਹਵੀਂ ਸਦੀ ਵਿਚ ਸੈਨਬੰਸ ਦੀ ਰਾਜਧਾਨੀ। ਤਦ ਇਹ ਬਹੁਤ ਵਿਸ਼ਾਲ ਨਗਰ ਸੀ ਅਤੇ ਨਿਸ਼ਚੇ ਹੀ ਇਸ ਵਿਚ ਕਈ ਮੰਦਿਰ ਅਤੇ ਮਹਲ ਸਨ, ਜਿਨ੍ਹਾਂ ਨੂੰ ਮੁਸਲਮਾਨਾਂ ਨੇ ਨਸ਼ਟ ਕਰ ਦਿੱਤਾ।

—Imp. Gazette. II, p. 188—189

ਅਜਕਲ ਇਹ ਅਸਾਮ-ਰਾਜ ਦਾ ਇਕ ਜ਼ਿਲਾ ਹੈ।

—ਲਖਨੌਤੀ ਲਖਸ਼ਮਨਵਤੀ ਦਾ ਵਿਗੜਿਆ ਹੋਇਆ ਰੂਪ ਹੈ। ਇਹ ਗੌੜ ਦਾ ਹੀ ਇਕ ਨਾਂ ਹੈ ਜਿਸਦੇ ਖੰਡਹਰ ਮਾਲਦਾ ਦੇ ਨੇੜੇ ਹਨ। ਹੇਮਤੇ ਸੈਨ ਦੇ ਪੁੱਤਰ ਅਤੇ ਉੱਤਰਾਧਿਕਾਰੀ ਲਖਸ਼ਮਨ ਸੈਨ ਨੇ ਇਸ ਨਗਰ ਦਾ ਨਾਂ ਲਖਸ਼ਮਨਵਤੀ ਰਖਿਆ।

—Geographical History, p. 112—113

—ਲਖਨੌਤੀ 'ਗੌੜ' ਨਾਮੀ 'ਪ੍ਰਸਿੱਧ ਨਗਰੀ ਹੈ, ਜਿਸ ਨੂੰ ਹੁਮਾਯੂੰ ਨੇ ਜੱਨਤਾਬਾਦ (—ਸਵਰਗਪੁਰੀ) ਦਾ ਨਾਂ ਦਿੱਤਾ। ਇਕ ਮਤ ਦੇ ਅਨੁਸਾਰ (ptolemy) ਵਲੋਂ ਵਰਣਤ (Gauzia Ragia) ਇਹੋ ਨਗਰੀ ਹੈ। ਇਹ ਰਾਜਮਹਲ ਤੋਂ 25 ਮੀਲ ਹੇਠਾਂ, ਗੰਗਾ ਦੇ ਖੱਬੇ ਕੰਢੇ ਤੇ ਸਥਿਤ ਸੀ।

Ency. of India IV, p. 380

ਪੁੱਤਰ ਦੇ ਬੇਟੇ ਕੈ ਖ਼ੁਸਰਵ ਨੂੰ ਆਪਣਾ ਵਾਰਸ ਬਣਾ ਦਿੱਤਾ ਸੀ । ਪਰ ਮਲਿਕ-ਉਲ-ਉਮਰਾ (ਸਭ ਤੋਂ ਉੱਚਾ ਸਰਦਾਰ) ਸੁਲਤਾਨ ਗ਼ਿਆਸ-ਉਦ-ਦੀਨ ਬਲਬਨ ਦਾ ਨਾਇਬ (ਸਹਾਇਕ) ਕੈ ਖ਼ੁਸਰਵ ਦਾ ਵੈਰੀ ਸੀ । ਉਹ ਉਸ ਦੇ ਨਾਲ ਇਕ ਚਾਲ ਖੇਡਣ ਵਿਚ ਸਫਲ ਹੋ ਗਿਆ । ਉਸਨੇ ਉੱਘੇ ਅਮੀਰਾਂ ਦੇ ਦਸਖ਼ਤਾਂ ਨਾਲ ਇਕ ਬਨਾਉਟੀ ਚਿੱਠੀ ਤਿਆਰ ਕੀਤੀ ਕਿ ਉਹ ਸਭ ਸੁਲਤਾਨ ਬਲਬਨ ਦੇ ਪੋਤੇ ਮੁਇਜ਼-ਉਦ-ਦੀਨ ਦੀ ਅਧੀਨਤਾ ਦੀ ਸੌਂਹ ਪਾ ਚੁੱਕੇ ਹਨ ।

ਉਹ ਕੈ ਖ਼ੁਸਰਵ ਦੇ ਪਾਸ ਗਿਆ ਅਤੇ ਉਸ ਨਾਲ ਹਮਦਰਦੀ ਵਿਖਾਉਂਦਾ ਹੋਇਆ ਕਹਿਣ ਲੱਗਾ ਕਿ ਅਮੀਰ ਉਸ ਦੇ ਚਚੇਰੇ ਭਾਈ ਦੀ ਅਧੀਨਤਾ ਦੀ ਸੌਂਹ ਖਾ ਚੁੱਕੇ ਹਨ । ਇਸ ਤੋਂ ਛੁੱਟ ਉਸ ਨੂੰ ਆਪਣੀ ਜਾਨ ਦਾ ਵੀ ਡਰ ਸੀ । ਜਦੋਂ ਉਸ ਪੁੱਛਿਆ ਕਿ ਹੁਣ ਉਸ ਨੂੰ ਕੀ ਕਰਨਾ ਚਾਹੀਦਾ ਹੈ ਤਾਂ ਉਸਨੇ ਉਸਨੂੰ ਸਿੰਧ ਵਲ ਨੱਸ ਜਾਣ ਦੀ ਸਲਾਹ ਦਿੱਤੀ । ਉਸ ਜਵਾਬ ਦਿੱਤਾ-"ਮੈਂ ਕਿਵੇਂ ਨੱਸ ਸਕਦਾ ਹਾਂ ਜਦ ਕਿ ਨਗਰ ਦੇ ਸਾਰੇ ਦਰਵਾਜ਼ੇ ਬੰਦ ਹਨ । ਮਲਿਕ-ਉਲ-ਉਮਰਾ ਨੇ ਆਖਿਆ-"ਕੁੰਜੀਆਂ ਮੇਰੇ ਕੋਲ ਹਨ, ਮੈਂ ਤੁਹਾਡੇ ਲਈ ਦਰਵਾਜ਼ੇ ਖੋਲ ਦੇਵਾਂਗਾ ।" ਉਸਨੇ ਧੰਨਵਾਦ ਕਰਦੇ ਹੋਏ ਉਸਦਾ ਹੱਥ ਚੁੰਮ ਲਿਆ । ਤਦ ਉਸਨੇ ਉਸ ਨੂੰ ਆਪਣੇ ਘੋੜੇ ਤੇ ਸਵਾਰ ਹੋਣ ਲਈ ਆਖਿਆ । ਜਦ ਉਹ ਆਪਣੇ ਖ਼ਾਸ ਸਰਦਾਰਾਂ ਅਤੇ ਦਾਸਾਂ ਨਾਲ ਘੋੜੇ ਤੇ ਸਵਾਰ ਹੋ ਗਿਆ ਤਾਂ ਮਲਿਕ-ਉਲ-ਉਮਰਾ ਨੇ ਉਸਦੇ ਵਾਸਤੇ ਦਰਵਾਜ਼ਾ ਖੋਲ ਦਿੱਤਾ ਅਤੇ ਉਸ ਨੂੰ ਬਾਹਰ ਕੱਢਕੇ ਦਰਵਾਜ਼ਾ ਬੰਦ ਕਰ ਦਿੱਤਾ ।

ਉਪਰੰਤ ਮਲਿਕ-ਉਲ-ਉਮਰਾ ਮੁਇਜ਼-ਉਦ-ਦੀਨ ਦੇ ਕੋਲ ਆਇਆ ਅਤੇ ਉਸ ਦੀ ਅਧੀਨਤਾ ਦੀ ਸੌਂਹ ਚੁੱਕੀ । ਮੁਇਜ਼-ਉਦ-ਦੀਨ ਨੇ ਹੈਰਾਨੀ ਨਾਲ ਪੁੱਛਿਆ-"ਇਹ ਕਿਵੇਂ ਹੋ ਸਕਦਾ ਹੈ ? ਮੇਰਾ ਚਚੇਰਾ ਭਾਈ ਹੀ ਰਾਜ ਦਾ ਅਧਿਕਾਰੀ ਹੈ । "ਤਦ ਮਲਿਕ-ਉਲ-ਉਮਰਾ ਨੇ ਉਸਨੂੰ ਵਿਸਥਾਰ ਨਾਲ ਸਾਰੀ ਗਲ ਦੱਸੀ ਜੋ ਕਿਵੇਂ ਉਸਨੇ ਚਾਲ ਖੇਡ ਕੇ ਉਸ ਨੂੰ ਬਾਹਰ ਕੱਢ ਦਿੱਤਾ ਹੈ । ਇਸਤੇ ਮੁਇਜ਼-ਉਦ-ਦੀਨ ਨੇ ਉਸਦਾ ਧੰਨਵਾਦ ਕੀਤਾ ਤੇ ਆਪਣੇ ਮਹਲ ਵਿਚ ਲੈ ਗਿਆ । ਉਸਨੇ ਅਮੀਰਾਂ ਅਤੇ ਸਰਦਾਰਾਂ ਨੂੰ ਸੱਦਾ ਘੱਲਿਆ । ਉਸੇ ਰਾਤ ਉਨ੍ਹਾਂ ਸਭਨਾਂ ਨੇ ਉਸਦੀ ਅਧੀਨਤਾ ਪਰਵਾਨ ਕਰ ਲਈ । ਦੂਜੇ ਦਿਨ ਸਵੇਰੇ ਲੋਕਾਂ ਨੇ ਉਸਨੂੰ ਆਪਣਾ ਸ਼ਾਸਕ ਮੰਨ ਲਿਆ । ਇਸ ਤਰ੍ਹਾਂ ਉਸ ਦਾ ਸ਼ਾਸਨ ਸਥਾਪਤ ਹੋ ਗਿਆ ।

ਉਸਦਾ ਪਿਤਾ ਅਜੇ ਜੀਉਂਦਾ ਸੀ ਅਤੇ ਬੰਗਾਲ ਤੇ ਲਖਨੌਤੀ ਵਿਚ ਰਹਿੰਦਾ ਸੀ । ਜਦ ਉਸਨੂੰ ਸੂਚਨਾ ਮਿਲੀ ਤਾਂ ਉਸਨੇ ਆਖਿਆ-"ਰਾਜ ਦਾ ਅਧਿਕਾਰੀ ਮੈਂ ਹਾਂ ਮੇਰਾ ਪੁੱਤਰ ਨਹੀਂ । ਮੇਰੇ ਜੀਂਦੇ-ਜੀ ਉਹ ਕਿਵੇਂ ਥਾਂ ਲੈ ਸਕਦਾ ਹੈ ?" ਉਸਨੇ ਸੈਨਾ ਇਕੱਠੀ ਕੀਤੀ ਅਤੇ ਰਾਜਧਾਨੀ ਦਿੱਲੀ ਵਲ ਨੂੰ ਚਲ ਪਿਆ । ਉਸਦੇ ਪੁੱਤਰ ਨੇ ਵੀ ਆਪਣੀ ਸੈਨਾ ਨੂੰ ਯੁੱਧ ਲਈ ਤਿਆਰ ਕੀਤਾ । ਇਨ੍ਹਾਂ ਦਾ ਟਾਕਰਾ 'ਕੜਾ[1]' ਦੀ ਥਾਂ ਤੇ ਹੋਇਆ । ਇਹ ਗੰਗਾ ਨਦੀ ਦੇ ਕੰਢੇ ਤੇ

1. ਕੜਾ—
ਉੱਤਰ-ਪ੍ਰਦੇਸ਼ ਦਾ ਇਕ ਨਗਰ, ਜਿਹੜਾ ਇਲਾਹਾਬਾਦ ਦੇ ਨੇੜੇ ਹੈ ।
ਇੰਪੀਰਿਯਲ ਗੈਜ਼ੇਟੀਯਰ ਵਿਚ ਕੇਵਲ ਇਤਨਾ ਹੀ ਲਿਖਿਆ ਹੈ ਕਿ ਕੜਾ ਜ਼ਿਲ੍ਹਾ ਇਲਾਹਾਬਾਦ ਵਿਚ ਇਕ ਇਤਿਹਾਸਕ ਨਗਰ ਹੈ ।

ਵੱਸਿਆ ਹੋਇਆ ਹੈ ਅਤੇ ਹਿੰਦੂਆਂ ਦਾ ਇਕ ਤੀਰਥ ਹੈ। ਨਾਸਿਰ-ਉਦ-ਦੀਨ ਨੇ ਕੜਾ ਦੇ ਨੇੜੇ ਵਾਲੇ ਕੰਢੇ ਤੇ ਡੇਰੇ ਲਾਏ ਅਤੇ ਉਸ ਦੇ ਪੁੱਤਰ ਸੁਲਤਾਨ ਮੁਇਜ਼-ਉਦ-ਦੀਨ ਨੇ ਨਦੀ ਦੇ ਦੂਜੇ ਪਾਸੇ ਆਪਣੀ ਸੈਨਾ ਉਤਾਰੀ। ਉਨ੍ਹਾਂ ਨੇ ਯੁੱਧ ਦਾ ਨਿਸ਼ਚਾ ਕੀਤਾ ਪਰ ਪਰਮਾਤਮਾ ਮੁਸਲਮਾਨਾਂ ਨੂੰ ਖ਼ੂਨ-ਖ਼ਰਾਬੇ ਤੋਂ ਬਚਾਉਣਾ ਚਾਹੁੰਦਾ ਸੀ। ਉਸਨੇ ਨਾਸਿਰ-ਉਦ-ਦੀਨ ਦੇ ਦਿਲ ਵਿਚ ਆਪਣੇ ਪੁੱਤਰ ਦੇ ਪ੍ਰਤੀ ਦਇਆ ਭਾਵ ਪੈਦਾ ਕੀਤਾ। ਉਸਨੇ ਸੋਚਿਆ, ਜੇ ਮੇਰਾ ਪੁੱਤਰ ਰਾਜ ਗੱਦੀ ਤੇ ਬੈਠੇ ਤਾਂ ਇਸ ਵਿਚ ਮੇਰੀ ਹੀ ਮਹਾਨਤਾ ਹੈ, ਮੈਨੂੰ ਤਾਂ ਆਪੇ ਹੀ ਇਸ ਦੀ ਕਾਮਨਾ ਪੂਰੀ ਕਰਨੀ ਚਾਹੀਦੀ ਹੈ। ਨਾਲ ਹੀ ਸੁਲਤਾਨ ਮੁਇਜ਼-ਉਦ-ਦੀਨ ਦੇ ਮਨ ਵਿਚ ਵੀ ਆਪਣੇ ਪਿਤਾ ਲਈ ਨਿਮਰਤਾ ਦਾ ਭਾਵ ਜਾਗਿਆ। ਆਪਣੀ-ਆਪਣੀ ਸੈਨਾ ਨੂੰ ਛੱਡ ਕੇ ਦੋਵੇਂ ਕੱਲ੍ਹੇ ਹੀ ਬੇੜੀਆਂ ਵਿਚ ਬਹਿ ਕੇ ਮੰਝਧਾਰ ਵਿਚ ਇਕ ਦੂਜੇ ਨੂੰ ਆ ਮਿਲੇ। ਸੁਲਤਾਨ ਮੁਇਜ਼-ਉਦ ਦੀਨ ਨੇ ਆਪਣੇ ਪਿਤਾ ਦੇ ਪੈਰ ਚੁੰਮੇ ਅਤੇ ਉਸ ਤੋਂ ਮਾਫ਼ੀ ਮੰਗੀ। ਉਸਦੇ ਪਿਤਾ ਨੇ ਉਸ ਨੂੰ ਆਖਿਆ "ਮੈਂ ਆਪਣਾ ਰਾਜ ਤੈਨੂੰ ਦੇਂਦਾ ਹਾਂ ਤੇ ਇਸ ਦਾ ਅਧਿਕਾਰ ਤੇਰੇ ਹਵਾਲੇ ਕਰਦਾ ਹਾਂ।" ਉਸਨੇ ਆਪਣੇ ਪੁੱਤਰ ਦੀ ਅਧੀਨਤਾ ਪਰਵਾਨ ਕੀਤੀ ਅਤੇ ਆਪਣੇ ਪ੍ਰਦੇਸ਼ ਨੂੰ ਮੁੜ ਕੇ ਚਲੇ ਜਾਣ ਦਾ ਨਿਸ਼ਚਾ ਕੀਤਾ। ਉਸਦੇ ਪੁੱਤਰ ਨੇ ਕਿਹਾ-"ਤੁਸੀਂ ਜ਼ਰੂਰ ਹੀ ਮੇਰੇ ਨਾਲ ਮੇਰੇ ਦੇਸ਼ ਵਿਚ ਚਲੋ।" ਇਸ ਤੇ ਉਹ ਉਸਦੇ ਨਾਲ ਦੇਹਲੀ ਗਿਆ ਅਤੇ ਰਾਜਮਹਲ ਵਿਚ ਦਾਖ਼ਲ ਹੋਇਆ। ਪਿਤਾ ਨੇ ਉਸ ਨੂੰ ਰਾਜ ਗੱਦੀ ਤੇ ਬਿਠਾਇਆ ਤੇ ਆਪ ਉਸ ਦੇ ਅੱਗੇ ਖਲੋ ਗਿਆ। ਉਨ੍ਹਾਂ ਦੀ ਉਹ ਮੁਲਾਕਾਤ ਲਿਕਾ-ਉਸ-ਸਾਅਦੇਨ[1] (ਸ਼ੁਭ ਗ੍ਰਹਿਾਂ ਦਾ ਮਿਲਣਾ) ਅਖਵਾਉਂਦੀ ਹੈ। ਕਾਰਣ ਇਹ ਹੈ ਕਿ ਉਸ ਨਾਲ ਖ਼ੂਨ-ਖ਼ਰਾਬਾ ਬਚ ਗਿਆ, ਰਾਜ-ਦੇਨ ਦੀ ਭਾਵਨਾ ਹੋਈ ਅਤੇ ਯੁੱਧ ਦਾ ਤਿਆਗ ਹੋਇਆ। ਕਵੀਆਂ ਨੇ ਇਸ ਦੇ ਬਾਰੇ ਬਹੁਤ ਸਾਰੀਆਂ ਕਵਿਤਾਵਾਂ ਲਿਖੀਆਂ।

ਉਪਰੰਤ ਨਾਸਿਰ-ਉਦ-ਦੀਨ ਆਪਣੇ ਪ੍ਰਦੇਸ਼ ਨੂੰ ਵਾਪਸ ਤੁਰ ਗਿਆ ਅਤੇ ਕੁਝ ਚਿਰ ਮਗਰੋਂ ਉਸਦੀ ਮੌਤ ਹੋ ਗਈ। ਉਸਦੀ ਸੰਤਾਨ ਵਿਚੋਂ ਇਕ ਗ਼ਿਆਸ-ਉਦ-ਦੀਨ ਬਹਾਦੁਰ ਸੀ, ਜਿਸ ਨੂੰ ਸੁਲਤਾਨ ਤੁਗ਼ਲੁਕ ਨੇ ਕੈਦ ਕਰ ਲਿਆ ਸੀ ਅਤੇ ਉਸ ਦੀ ਮੌਤ ਮਗਰੋਂ ਉਸਦੇ ਪੁੱਤਰ ਮੁਹੰਮਦ ਨੇ ਉਸਨੂੰ ਛੱਡ ਦਿਤਾ ਸੀ।

ਉਪਰੰਤ ਮੁਇਜ਼-ਉਦ-ਦੀਨ ਦਾ ਰਾਜ ਚਾਰ ਸਾਲਾਂ ਤਕ ਰਿਹਾ ਅਤੇ ਇਹ ਈਦ[2] (ਤਿਉਹਾਰ)

---

1. **ਲਿਕਾ-ਉਸ-ਸਾਅਦੇਨ—**

ਸ਼ਾਇਦ ਇਬਨ-ਬਤੂਤਾ ਦਾ ਮੰਤਵ ਕਿਰਾਨ-ਉਸ–ਸਾਅਦੈਨ-ਨਾਲ ਹੈ ਜਿਸ ਦਾ ਅਰਥ ਹੈ–ਦੋ ਸ਼ੁਭ ਗ੍ਰਹਿਾਂ, ਅਰਥਾਤ ਬ੍ਰਿਹਸਪਤੀ ਅਤੇ ਸ਼ੁਕ੍ਰ–ਦਾ ਇਕੋ ਰਾਸ਼ੀ ਵਿਚ ਹੋਣਾ।

ਇਨ੍ਹਾਂ ਬਾਦਸ਼ਾਹਾਂ ਦੇ ਮਿਲਣ ਤੇ ਅਮੀਰ ਖ਼ੁਸਰਵ ਨੇ 622 ਹਿਜਰੀ ਅਰਥਾਤ 1289 ਈਸਵੀ ਵਿਚ ਇਸੇ ਨਾਂ 'ਕਿਰਾਨ-ਉਸ- ਸਾਅਦੈਨ–ਨਾਲ ਫ਼ਾਰਸੀ ਵਿਚ ਲਗਪਗ 4 ਹਜ਼ਾਰ ਬੰਦਾਂ ਦੀ ਇਕ ਮਸਨਵੀ ਦੀ ਰਚਨਾ ਕੀਤੀ ਸੀ।

2. **ਈਦ—**

ਪਰਵ–ਅਰਥ-ਕੋਸ਼ਕਾਰਾਂ ਨੇ ਇਸ ਸ਼ਬਦ ਦੀ ਉਤਪੱਤੀ 'ਔਦਾ' ਧਾਤੂ ਤੋਂ ਮੰਨ ਕੇ ਇਸਦਾ ਅਰਥ '(ਨੀਅਤ ਸਮੇਂ ਤੇ) ਮੁੜਨ ਵਾਲਾ' ਕੀਤਾ ਹੈ। ਪਰ ਅਸਲ ਵਿਚ ਇਹ 'ਉਨ੍ਹਾਂ 'ਅਰਾਮੀ' (Aramaice) ਸ਼ਬਦਾਂ

(ਬਾਕੀ ਦੇਖੋ ਪੰਨਾ 120 ਤੇ)

ਵਰਗਾ ਜ਼ਮਾਨਾ ਸੀ। ਮੈਂ ਕੁਝ ਅਜਿਹੇ ਆਦਮੀਆਂ ਨੂੰ ਮਿਲਿਆ ਜਿਨ੍ਹਾਂ ਨੇ ਉਹ ਦਿਨ ਵੇਖੇ ਸਨ। ਉਹ ਰਾਜ ਦੀ ਖ਼ੁਸ਼ਹਾਲੀ, ਸਸਤੇਪਨ, ਮੁਇਜ਼-ਉਦ-ਦੀਨ ਦੀ ਦਾਨਸ਼ੀਲਤਾ ਅਤੇ ਦਿਆਲਤਾ ਦੀ ਸ਼ਲਾਘਾ ਕਰਦੇ ਸਨ। ਉਸਨੇ ਜਾਮਾ ਮਸਜਿਦ ਦੇ ਉੱਤਰੀ ਵਿਹੜੇ ਵਿਚ ਇਕ ਲਾਨ ਬਣਵਾਈ ਸੀ, ਜਿਹੜੀ ਦੁਨੀਆਂ ਭਰ ਵਿਚ ਅਨੋਖੀ ਹੈ। ਇਕ ਹਿੰਦਵਾਸੀ ਨੇ ਮੈਨੂੰ ਦੱਸਿਆ ਕਿ ਮੁਇਜ਼-ਉਦ-ਦੀਨ ਵਿਲਾਸੀ ਸੀ ਅਤੇ ਬਹੁਤ ਨਸ਼ਾ ਕਰਦਾ ਸੀ। ਫਲ ਸਰੂਪ ਉਸਨੂੰ ਇਕ ਅਜਿਹੀ ਬੀਮਾਰੀ ਲਗ ਗਈ ਜਿਸ ਦਾ ਇਲਾਜ ਵੈਦਾਂ ਕੋਲੋਂ ਨਾ ਹੋ ਸਕਿਆ। ਉਸਨੂੰ ਅਰਧੰਗ (ਅਧਰੰਗ) ਹੋ ਗਿਆ ਸੀ। ਉਸ ਦੇ ਸਹਾਇਕ ਜਲਾਲ-ਉਦ-ਦੀਨ ਫ਼ੀਰੋਜ਼ ਸ਼ਾਹ ਖ਼ਿਲਜੀ ਨੇ ਉਸਦੇ ਵਿਰੋਧ ਵਿਚ ਬਗ਼ਾਵਤ ਕਰ ਦਿੱਤੀ।

## ਸੁਲਤਾਨ ਜਲਾਲ-ਉਦ-ਦੀਨ

ਜਦੋਂ ਸੁਲਤਾਨ ਮੁਇਜ਼-ਉਦ-ਦੀਨ ਨੂੰ ਅਰਧੰਗ (ਅਧਰੰਗ) ਹੋ ਗਿਆ ਤਾਂ ਉਸਦੇ ਸਹਾਇਕ ਜਲਾਲ-ਉਦ-ਦੀਨ ਨੇ ਉਸਦੇ ਵਿਰੁੱਧ ਬਗ਼ਾਵਤ ਕਰ ਦਿੱਤੀ। ਸ਼ਹਿਰੋਂ ਬਾਹਰ ਨਿਕਲ ਕੇ ਉਸਨੇ "ਜੈ ਸਾਨੀ" ਨਾਮੀ ਗੁੰਬਦ ਦੇ ਨੇੜੇ ਦੇ ਇਕ ਟਿੱਬੇ ਤੇ ਡੇਰੇ ਲਾ ਦਿੱਤੇ। ਮੁਇਜ਼-ਉਦ-ਦੀਨ ਨੇ ਅਮੀਰਾਂ ਨੂੰ ਉਸਦਾ ਟਾਕਰਾ ਕਰਨ ਲਈ ਘੱਲਿਆ, ਪਰ ਉਹ ਜਿਸ ਕਿਸੇ ਨੂੰ ਵੀ ਘੱਲਦਾ, ਉਹ ਜਲਾਲ-ਉਦ-ਦੀਨ ਦੀ ਅਧੀਨਤਾ ਪਰਵਾਨ ਕਰਕੇ ਉਸਦੇ ਨਾਲ ਜਾ ਰਲਦਾ। ਫਿਰ ਜਲਾਲ-ਉਦ-ਦੀਨ ਨੇ ਨਗਰ ਵਿਚ ਪਰਵੇਸ਼ ਕੀਤਾ ਅਤੇ ਤਿੰਨ ਦਿਨ ਤਕ ਉਸਨੂੰ ਘੇਰੇ ਵਿਚ ਰਖਿਆ, ਇਕ ਪਰਤੱਖ ਗਵਾਹ ਨੇ ਮੈਨੂੰ ਦੱਸਿਆ ਕਿ ਉਨ੍ਹਾਂ ਦਿਨਾਂ ਵਿਚ ਮੁਇਜ਼-ਉਦ-ਦੀਨ ਭੁੱਖ ਨਾਲ ਬੇਹਾਲ ਹੋ ਗਿਆ ਸੀ। ਉਸਨੂੰ ਖਾਣ ਲਈ ਕੁਝ ਨਾ ਮਿਲਿਆ। ਉਸਦੇ ਗੁਆਂਢੀ ਇਕ ਸਯੱਦ ਨੇ ਉਸਦੇ ਵਾਸਤੇ ਜ਼ਰੂਰੀ ਸਮਾਨ ਘੱਲਿਆ। ਸੈਨਾ ਉਸ ਦੇ ਘਰ ਅੰਦਰ ਚਲੀ ਗਈ ਤੇ ਉਸਨੂੰ ਮਾਰ ਦਿੱਤਾ ਗਿਆ।

ਉਸ ਦੇ ਮਗਰੋਂ ਜਲਾਲ-ਉਦ-ਦੀਨ ਰਾਜ-ਗੱਦੀ ਤੇ ਬੈਠਿਆ। ਉਹ ਬੜਾ ਸਹਿਨਸ਼ੀਲ ਅਤੇ ਵਿਦਵਾਨ ਸੀ। ਉਸ ਦੀ ਸਹਿਨਸ਼ੀਲਤਾ ਹੀ (ਜਿਵੇਂ ਕਿ ਅਸੀਂ ਦੱਸਾਂਗੇ) ਉਸ ਦੇ ਕਤਲ ਦਾ ਕਾਰਣ ਬਣੀ। ਉਸ ਦਾ ਰਾਜ ਕਈ ਸਾਲਾਂ ਤਕ ਰਿਹਾ। ਉਸਨੇ ਆਪਣੇ ਨਾਂ ਤੇ ਇਕ ਰਾਜ ਭਵਨ ਬਣਾਇਆ ਅਤੇ ਉਸ ਤੋਂ ਪਿਛੋਂ ਇਹ ਭਵਨ ਸੁਲਤਾਨ ਮੁਹੰਮਦ ਨੇ ਆਪਣੀ ਭੈਣ ਦੇ ਵਿਆਹ ਤੇ, ਮੁਹੰਨਾ ਦੇ ਪੁੱਤਰ ਅਮੀਰ ਗੁੱਦਾ ਆਪਣੇ ਭਣਵੀਏ ਨੂੰ ਭੇਂਟ ਕਰ ਦਿੱਤਾ। ਇਸ ਦਾ ਵਰਣਨ ਛੇਤੀ ਹੀ ਕੀਤਾ ਜਾਵੇਗਾ। ਸੁਲਤਾਨ ਜਲਾਲ-ਉਦ-ਦੀਨ ਦਾ ਇਕ ਪੁੱਤਰ ਰੁਕਨ-

---

ਵਿਚੋਂ ਇਕ ਹੈ ਜਿਨ੍ਹਾਂ ਦੀ ਧਾਰਮਕ ਖੇਤ੍ਰ ਵਿਚ ਵਿਸ਼ੇਸ਼ ਰੂਪ ਨਾਲ ਅਧਿਕਤਾ ਹੈ।

ਈਦ–ਅਰਥ ਮਹਾਨ ਪੁਰਬ। ਇਸਲਾਮੀ ਸਾਲ ਅੰਦਰ ਦੋ ਈਦਾਂ ਮਨਾਈਆਂ ਜਾਂਦੀਆਂ ਹਨ। ਇਕ "ਈਦ-ਅਲ-ਅਜ਼ਹਾ" ਕੁਰਬਾਨੀ ਦੀ ਈਦ ਜ਼ੁਲਹਿੱਜ ਮਹੀਨੇ ਦੀ ਦਸਵੀਂ ਮਿਤੀ ਨੂੰ ਅਤੇ ਦੂਜੀ 'ਈਦ-ਅਲ-ਫ਼ਿਤ੍ਰ' ਰੋਜ਼ਿਆਂ ਦੀ ਸਮਾਪਤੀ ਤੇ ਸ਼ਵਾਲ ਮਹੀਨੇ ਦੀ ਪਹਿਲੀ ਤਰੀਖ਼ ਨੂੰ।

ਵੇਖੋ—Ency. of Islam II p. 444 ਅਤੇ Shorter Ency. of Islam

ਉਦ-ਦੀਨ ਸੀ। ਉਸ ਦਾ ਇਕ ਭਤੀਜਾ ਅਲਾ-ਉਦ-ਦੀਨ ਸੀ ਜਿਸ ਨਾਲ ਉਸ ਨੇ ਆਪਣੀ ਪੁਤ੍ਰੀ ਦਾ ਵਿਆਹ ਕੀਤਾ ਅਤੇ ਕੜਾ, ਅਨਕ ਪੁਰ ਅਤੇ ਉਸਦੇ ਆਲੇ-ਦੁਆਲੇ ਦੇ ਪ੍ਰਦੇਸ਼ ਦਾ ਸ਼ਾਸਨ ਉਸਦੇ ਹਵਾਲੇ ਕਰ ਦਿੱਤਾ। ਇਹ ਹਿੰਦ ਦੇ ਬਹੁਤ ਹੀ ਖ਼ੁਸ਼ਹਾਲ ਪ੍ਰਦੇਸ਼ਾਂ ਵਿਚੋਂ ਹੈ। ਏਥੇ ਕਣਕ, ਗੰਨਾ ਅਤੇ ਚਾਵਲ ਬਾਹਲੇ ਹੁੰਦੇ ਹਨ। ਏਥੇ ਕਪੜਾ ਬਹੁਤ ਵਧੀਆ ਉਣਿਆ ਜਾਂਦਾ ਹੈ ਅਤੇ ਦੇਹਲੀ ਵਲ ਘੱਲਿਆ ਜਾਂਦਾ ਹੈ। ਦੇਹਲੀ ਤੋਂ ਕੜਾ ਤਕ ਅਠਾਰ੍ਹਾਂ ਦਿਨਾਂ ਦਾ ਰਸਤਾ ਹੈ। ਅਲਾ-ਉਦ-ਦੀਨ ਦੀ ਪਤਨੀ ਉਸ ਨੂੰ ਸਤਾਇਆ ਕਰਦੀ ਸੀ। ਉਹ ਲਗਾਤਾਰ ਇਸ ਦੀ ਸ਼ਿਕਾਇਤ ਆਪਣੇ ਚਾਚੇ ਤਾਈਂ ਕਰਦਾ ਰਹਿੰਦਾ ਸੀ। ਇਸੇ ਕਾਰਣ ਉਨ੍ਹਾਂ ਦੀ ਆਪੋ ਵਿਚ ਫੁੱਟ ਪੈ ਗਈ। ਅਲਾ-ਉਦ-ਦੀਨ ਨਿਡਰ, ਸੂਰਬੀਰ, ਵਿਜੇਤਾ ਅਤੇ ਸਫਲ ਵਿਅਕਤੀ ਸੀ ਅਤੇ ਰਾਜ ਦੀ ਇੱਛਾ ਉਸਦੇ ਮਨ ਵਿਚ ਪੱਕੀ ਹੋ ਚੁੱਕੀ ਸੀ, ਪਰ ਉਸ ਦੇ ਕੋਲ ਧਨ ਉਨਾ ਹੀ ਸੀ, ਜਿੰਨਾ ਉਹ ਆਪਣੀ ਤਲਵਾਰ ਦੇ ਜ਼ੋਰ ਤੇ ਕਾਫ਼ਿਰਾਂ (ਹਿੰਦੂਆਂ) ਕੋਲੋਂ ਲੁੱਟ ਸਕਦਾ ਸੀ।

ਇਕ ਵਾਰੀ ਉਹ ਦੁਵੇਕੀਰ[1] (ਦੇਵਗਿਰੀ) ਪ੍ਰਦੇਸ਼ ਵਿਚ ਜਿਹਾਦ (ਇਸਲਾਮੀ-ਧਰਮ ਯੁੱਧ) ਲਈ ਗਿਆ। ਇਸ ਨੂੰ ਕਟਕਾ[2] ਪ੍ਰਦੇਸ਼ ਵੀ ਆਖਿਆ ਜਾਂਦਾ ਹੈ। ਇਸ ਦਾ ਵਰਣਨ ਅਸੀਂ ਛੇਤੀ ਹੀ ਕਰਾਂਗੇ। ਇਹ ਮਾਲਵਾ[3] ਅਤੇ ਮਰਹਟਾ ਦੇਸ਼[4] ਦੀ ਰਾਜਧਾਨੀ ਹੈ ਅਤੇ ਉਥੋਂ ਦਾ

---

1. ਦੁਵੇਕੀਰ—
ਦੇਵਗਿਰੀ ਦਾ ਅਰਬੀ ਵਿਚ ਦਿੱਤਾ ਹੋਇਆ ਨਾਂ। ਇਹ ਥਾਂ ਮੈਸੂਰ (ਦੱਖਣ) ਦੀਆਂ ਪਹਾੜੀਆਂ ਅੰਦਰ ਸਥਿਤ ਹੈ ਅਤੇ ਪ੍ਰਾਚੀਨ ਸਮੇਂ ਤੋਂ ਹੀ ਇਤਿਹਾਸਕ ਮਹੱਤਵ ਦੀ ਹੈ।

2. ਕਟਕਾ (ਕੱਟਕ)—
ਭਾਰਤ ਦਾ ਇਕ ਪ੍ਰਸਿੱਧ ਨਗਰ, ਅਜ ਕਲ੍ਹ ਉੜੀਸਾ ਪ੍ਰਦੇਸ਼ ਦੀ ਰਾਜਧਾਨੀ ਹੈ।

3. ਮਾਲਵਾ—
ਇਕ ਪ੍ਰਾਚੀਨ ਦੇਸ਼ ਦਾ ਨਾਂ ਜਿਹੜਾ ਹੁਣ ਮੱਧ-ਭਾਰਤ ਵਿਚ ਹੈ। ਇਸ ਦੀ ਪ੍ਰਧਾਨ-ਨਗਰੀ-ਅਵੰਤੀ ਹੈ ਜਿਹੜੀ ਸ਼ਕਤੀ ਦੇਣ ਵਾਲੀਆਂ ਸਤ-ਪੁਰੀਆਂ ਵਿਚ ਗਿਣੀ ਗਈ ਹੈ ਅਤੇ ਜਿਸਨੂੰ ਅਜਕਲ੍ਹ ਉਜੈਨ ਆਖਦੇ ਹਨ। ਇੰਦੋਰ, ਭੂਪਾਲ, ਧਾਰ, ਰਤਲਾਮ, ਜਾਵਰ, ਰਾਜਗੜ੍ਹ, ਨਰਸਿੰਘ ਗੜ੍ਹ ਅਤੇ ਗਵਾਲੀਅਰ ਦਾ ਰਾਜ–ਨੀਮਚ ਤਕ ਇਸੇ ਮਾਲਵਾ ਦੀ ਸੀਮਾ ਦੇ ਅੰਦਰ ਹੈ। ਇਹ ਬਹੁਤ ਪ੍ਰਾਚੀਨ ਦੇਸ਼ ਹੈ ਅਤੇ ਅਥਰਵ-ਵੇਦ ਦੀ ਸੰਘਿਤਾ ਵਿਚ ਵੀ ਇਸਦਾ ਨਾਂ ਮਿਲਦਾ ਹੈ। –ਹਿੰਦੀ ਸ਼ਬਦ-ਸਾਗਰ ਸਫ਼ਾ–2634

–ਮੱਧ ਭਾਰਤ ਦੇ ਪੱਛਮੀ ਭਾਗ ਵਿਚ ਸਥਿਤ ਇਹ ਪਹਾੜੀ ਖੇਤਰ, ਭਾਰਤ ਦੇ ਪ੍ਰਾਚੀਨ ਅਤੇ ਮੱਧਕਾਲੀਨ-ਇਤਿਹਾਸ ਅੰਦਰ ਮਹੱਤਵ ਪੂਰਨ ਥਾਂ ਰਖਦਾ ਹੈ।

—Imp. Gazette XVII, p. 28—100

4. ਮਰਹਟਾ ਦੇਸ਼—
ਸੰਸਕ੍ਰਿਤ ਮਹਾਰਾਸ਼ਟਰ, ਪ੍ਰਾਕ੍ਰਿਤ–ਮਰਹੱਟ।

–ਹਿੰਦੀ ਸ਼ਬਦ-ਸਾਗਰ III, ਸਫ਼ਾ 2662।

ਮਹਾਰਾਸ਼ਟਰ–ਦੱਖਣ ਭਾਰਤ ਦਾ ਇਕ ਪ੍ਰਦੇਸ਼। ਅਰਬ-ਸਾਗਰ ਦੇ ਕੰਢੇ ਤੇ ਗੁਜਰਾਤ ਦੇ ਦੱਖਣ,

(ਬਾਕੀ ਦੇਖੋ ਪੰਨਾ 122)

ਰਾਜਾ ਕਾਫ਼ਿਰ (ਹਿੰਦੂ) ਰਾਜਿਆਂ ਵਿਚੋਂ ਮੋਹਰੀ ਹੈ। ਇਸ ਧਰਮ-ਯੁੱਧ ਲਈ ਜਾਂਦੇ ਹੋਏ ਅਲਾਉਦੀਨ ਦਾ ਘੋੜਾ ਰਸਤੇ ਵਿਚ ਇਕ ਪਥਰ ਨਾਲ ਟਕਰਾਇਆ। ਉਸ ਨੂੰ 'ਟਨ' ਜਿਹੀ ਅਵਾਜ਼ ਸੁਣਾਈ ਦਿੱਤੀ। ਉਸਨੇ ਉਸ ਥਾਂ ਦੀ ਖੁਦਾਈ ਦਾ ਹੁਕਮ ਦਿੱਤਾ। ਉਸਨੂੰ ਓਥੋਂ ਦੱਬਿਆ ਹੋਇਆ ਢੇਰ ਸਾਰਾ ਧਨ ਲੱਭਾ, ਜਿਸ ਨੂੰ ਉਸ ਨੇ ਆਪਣੇ ਸਾਥੀਆਂ ਵਿਚ ਵੰਡ ਦਿੱਤਾ। ਜਦ ਉਹ ਦੇਵਗਿਰੀ ਪੁੱਜਾ ਤਾਂ ਉਥੋਂ ਦੇ ਰਾਜਾ ਨੇ ਬਿਨਾਂ ਲੜੇ ਹੀ ਉਸਦੀ ਅਧੀਨਤਾ ਪਰਵਾਨ ਕਰ ਲਈ ਅਤੇ ਨਗਰ ਉਸਦੇ ਹਵਾਲੇ ਕਰ ਕੇ ਉਸ ਨੂੰ ਬਹੁਤ ਸਾਰੀ ਭੇਟਾ ਦਿੱਤੀ। ਫਿਰ ਉਹ ਕੜਾ ਨਗਰ ਵਿਚ ਮੁੜ ਆਇਆ, ਪਰ ਉਸ ਲੁੱਟੇ ਹੋਏ ਧਨ ਵਿਚੋਂ ਉਸਨੇ ਆਪਣੇ ਚਾਚੇ ਨੂੰ ਕੁਝ ਵੀ ਨਾ ਘੱਲਿਆ। ਲੋਕਾਂ ਨੇ ਉਸਦੇ ਚਾਚੇ ਨੂੰ ਉਸ ਦੇ ਵਿਰੋਧ ਵਿਚ ਉਕਸਾਇਆ ਅਤੇ ਉਸਨੇ ਉਸਨੂੰ ਸੱਦਾ ਘੱਲਿਆ ਪਰ ਉਸ ਨੇ ਆਉਣ ਤੋਂ ਨਾਂਹ ਕਰ ਦਿੱਤੀ। ਇਸ ਤੇ ਸੁਲਤਾਨ ਜਲਾਲ-ਉਦ-ਦੀਨ ਨੇ ਆਖਿਆ—"ਮੈਂ ਹੀ ਉਸ ਕੋਲ ਜਾਂਦਾ ਹਾਂ ਤੇ ਉਸ ਨੂੰ ਲੈ ਕੇ ਆਉਂਦਾ ਹਾਂ। ਕਿਉਂ ਜੋ ਉਹ ਇਕ ਪੁੱਤਰ ਦੇ ਵਾਂਗ ਹੈ।" ਫਲ ਸਰੂਪ ਉਸਨੇ ਸੈਨਾ ਨੂੰ ਤਿਆਰ ਕੀਤਾ ਅਤੇ ਪੜਾਉ ਪਾਰ ਕਰਦਾ ਹੋਇਆ ਕੜਾ ਨਗਰ ਦੇ ਉਸੇ ਕੰਢੇ ਤੇ ਜਾ ਪੁੱਜਾ ਜਿੱਥੇ ਸੁਲਤਾਨ ਮੁਇਜ਼-ਉਦ-ਦੀਨ ਨੇ ਆਪਣੇ ਪਿਤਾ ਨੂੰ ਮਿਲਣ ਵੇਲੇ ਡੇਰੇ ਲਾਏ ਸਨ। ਫਿਰ ਉਹ ਬੇੜੀ ਵਿਚ ਬਹਿ ਕੇ ਨਦੀ ਦੇ ਵਿਚਕਾਰ ਆਪਣੇ ਭਤੀਜੇ ਨੂੰ ਮਿਲਣ ਲਈ ਤੁਰਿਆ। ਓਧਰ ਉਹ ਵੀ ਇਸਦੀ ਹੱਤਿਆ ਦਾ ਨਿਸ਼ਚਾ ਕਰਕੇ ਇਕ ਹੋਰ ਬੇੜੀ ਵਿਚ ਬਹਿ ਗਿਆ। ਉਸ ਨੇ ਆਪਣੇ ਸਾਥੀਆਂ ਨੂੰ ਕਿਹਾ—"ਜਿਵੇਂ ਹੀ ਮੈਂ ਇਸ ਦੇ ਗਲ ਲੱਗ ਕੇ ਮਿਲਾਂਗਾ, ਤੁਸੀਂ ਉਸਨੂੰ ਮਾਰ ਛੱਡਣਾ। ਮੰਝਦਾਰ ਵਿਚ ਜਦੋਂ ਭਤੀਜਾ ਆਪਣੇ ਚਾਚੇ ਦੇ ਗਲ ਲੱਗਾ ਤਾਂ ਉਸਦੇ ਸਾਥੀਆਂ ਨੇ ਪਹਿਲਾਂ ਮਿੱਥੇ-ਅਨੁਸਾਰ ਉਸਨੂੰ ਮਾਰ ਛੱਡਿਆ। ਉਪਰੰਤ ਅਲਾ-ਉਦ-ਦੀਨ ਨੇ ਉਸਦੀ ਸੈਨਾ ਅਤੇ ਰਾਜ ਤੇ ਅਧਿਕਾਰ ਕਰ ਲਿਆ।

## ਸੁਲਤਾਨ ਅਲਾ-ਉਦ-ਦੀਨ ਮੁਹੰਮਦ ਸ਼ਾਹ ਖ਼ਿਲਜੀ

ਆਪਣੇ ਚਾਚੇ ਦਾ ਕਤਲ ਕਰਨ ਤੋਂ ਮਗਰੋਂ ਅਲਾ-ਉਦ-ਦੀਨ ਨੇ ਆਪਣਾ ਰਾਜ ਸਥਾਪਤ ਕਰ ਲਿਆ। ਉਸ ਦੇ ਚਾਚੇ ਦੇ ਸੈਨਕਾਂ ਵਿਚੋਂ ਬਹੁਤ ਸਾਰੇ ਉਸ ਨਾਲ ਆ ਮਿਲੇ ਅਤੇ ਕੁਝ ਕੁ ਦੇਹਲੀ ਨੂੰ ਵਾਪਸ ਮੁੜ ਗਏ ਅਤੇ ਰੁਕਨ-ਉਦ-ਦੀਨ ਦੇ ਕੋਲ ਇਕੱਠੇ ਹੋਏ। ਉਹ ਅਲਾ-ਉਦ-ਦੀਨ ਨਾਲ ਟਾਕਰਾ ਕਰਨ ਲਈ ਅੱਗੇ ਵਧਿਆ, ਪਰ ਉਹ ਸਾਰੇ ਉਸਨੂੰ ਛੱਡ ਕੇ ਸੁਲਤਾਨ ਅਲਾ-ਉਦ-ਦੀਨ ਨਾਲ ਜਾਕੇ ਮਿਲ ਗਏ। ਰੁਕਨ-ਉਦ-ਦੀਨ ਸਿੰਧ ਵਲ ਨੱਸ ਗਿਆ। ਅਲਾ-ਉਦ-ਦੀਨ ਨੇ ਰਾਜਧਾਨੀ ਵਿਚ ਪ੍ਰਵੇਸ਼ ਕੀਤਾ। ਉਸ ਨੇ ਵੀਹ (20) ਸਾਲਾਂ ਤੀਕ ਟਿਕ ਕੇ

---

ਕਰਨਾਟਕ ਦੇ ਉੱਤਰ ਅਤੇ ਤੇਲੰਗ ਪ੍ਰਦੇਸ਼ ਦੇ ਪੱਛਮ ਵਿਚ ਹੈ। ਕੋਂਕਣ ਪ੍ਰਦੇਸ਼ ਇਸੀ ਦਾ ਦੱਖਣੀ ਭਾਗ ਹੈ। ਬਹੁਤ ਪ੍ਰਾਚੀਨ ਸਮੇਂ ਵਿਚ ਇਸ ਪ੍ਰਦੇਸ਼ ਦਾ ਉਤਰੀ ਭਾਗ ਦੰਡਕਬਨ ਆਖਿਆ ਜਾਂਦਾ ਸੀ। ਏਥੇ ਸਾਤਵਾਹਨ, ਚਾਲੁਕਿਆਂ, ਕਲਚੁਰੀ ਅਤੇ ਯਾਦਵ ਆਦਿਕ ਬੰਸਾਂ ਦਾ ਰਾਜ ਬਹੁਤ ਚਿਰ ਤਕ ਰਿਹਾ।

—ਹਿੰਦੀ ਸ਼ਬਦ-ਸਾਗਰ III, ਸਫ਼ਾ 2697

ਰਾਜ ਕੀਤਾ ।

ਉਹ ਸਭ ਤੋਂ ਚੰਗੇ ਸੁਲਤਾਨਾਂ ਵਿਚੋਂ ਸੀ । ਹਿੰਦ ਵਾਸੀ ਉਸ ਦੀ ਸ਼ਲਾਘਾ ਕਰਦੇ ਨਹੀਂ ਥਕਦੇ । ਉਹ ਆਪਣੀ ਪਰਜਾ ਦੇ ਕਾਰ ਵਿਹਾਰ ਤੇ ਆਪ ਧਿਆਨ ਦੇਂਦਾ ਸੀ, ਚੀਜ਼ਾਂ ਦੇ ਮੁੱਲ ਦੀ ਪੁੱਛ-ਗਿਛ ਕਰਦਾ ਰਹਿੰਦਾ ਅਤੇ ਹਰ ਰੋਜ਼ ਮੁਹਤਸਿਬ[1] (ਕੋਤਵਾਲ) ਨੂੰ, ਜਿਸ ਨੂੰ ਰਈਸ[2] ਆਖਿਆ ਜਾਂਦਾ ਸੀ, ਉਪਰ ਦੱਸੇ ਮਤਲਬ ਲਈ ਸੱਦਿਆ ਕਰਦਾ ਸੀ । ਆਖਦੇ ਹਨ, ਇਕ ਵਾਰੀ ਅਲਾ-ਉਦ-ਦੀਨ ਨੇ ਉਸਤੋਂ ਮਾਸ ਦੀ ਮਹਿੰਗਾਈ ਦਾ ਕਾਰਣ ਪੁੱਛਿਆ । ਉਸ ਨੂੰ ਦੱਸਿਆ ਗਿਆ ਕਿ ਇਸ ਦਾ ਕਾਰਣ ਇਹ ਹੈ ਕਿ ਗਾਵਾਂ-ਬਲਦਾਂ ਤੇ ਲਾਇਆ ਗਿਆ ਕਰ ਬਹੁਤਾ ਹੈ । ਉਸਨੇ ਉਹ ਕਰ ਹਟਾ ਦਿੱਤਾ ਅਤੇ ਵਪਾਰੀਆਂ ਨੂੰ ਸੱਦਾ ਘਲਿਆ ਅਤੇ ਉਨ੍ਹਾਂ ਨੂੰ ਧਨ ਦੇਂਦੇ ਹੋਏ ਆਖਿਆ "ਇਸ ਨਾਲ ਗਾਂ-ਬਲਦ ਤੇ ਭੇਡਾਂ ਖ਼ਰੀਦੋ ਅਤੇ ਉਨ੍ਹਾਂ ਨੂੰ ਵੇਚ ਕੇ ਧਨ ਰਾਜ-ਖ਼ਜ਼ਾਨੇ ਵਿਚ ਜਮਾ ਕਰਾ ਦੇਵੋ । ਵਿਕਰੀ ਤੇ ਤੁਹਾਨੂੰ ਮੇਹਨਤਾਨਾ ਦਿੱਤਾ ਜਾਵੇਗਾ ।" ਉਨ੍ਹਾਂ ਨੇ ਇਸ ਤਰ੍ਹਾਂ ਕੀਤਾ । ਸੁਲਤਾਨ ਨੇ ਦੌਲਤਾਬਾਦ ਤੋਂ ਮੰਗਵਾਏ ਜਾਣ ਵਾਲੇ ਕਪੜੇ ਦੇ ਬਾਰੇ ਵੀ ਇਸੇ ਤਰ੍ਹਾਂ ਕੀਤਾ । ਜਦੋਂ ਅਨਾਜ ਦੀਆਂ ਕੀਮਤਾਂ ਵੱਧ ਗਈਆਂ ਤਾਂ ਉਸਨੇ ਭੰਡਾਰਾਂ ਦੇ ਦਰਵਾਜ਼ੇ ਖੋਲ ਦਿੱਤੇ ਅਤੇ ਅਨਾਜ ਦੀ ਵਿਕਰੀ ਕੀਤੀ ਤਾਂ ਜੋ ਅਨਾਜ ਦੇ ਮੁੱਲ ਘਟ ਜਾਣ । ਆਖਦੇ ਹਨ, ਇਕ ਵਾਰੀ ਅਨਾਜ ਮਹਿੰਗਾ ਹੋ ਗਿਆ ਤਾਂ ਸੁਲਤਾਨ ਨੇ ਇਕ ਨੀਅਤ ਮੁੱਲ ਤੇ ਅਨਾਜ ਵੇਚਣ ਲਈ ਹੁਕਮ ਦਿੱਤਾ ਪਰ ਲੋਕਾਂ ਨੇ ਉਸ ਭਾ ਤੇ ਅਨਾਜ ਵੇਚਣ ਤੋਂ ਨਾਂਹ ਕਰ ਦਿੱਤੀ । ਸੁਲਤਾਨ ਨੇ ਰਾਜ-ਭੰਡਾਰਾਂ ਤੋਂ ਛੁੱਟ ਹੋਰ ਕਿਧਰੇ ਵੀ ਅਨਾਜ ਦੀ ਵਿਕਰੀ ਤੇ ਰੋਕ ਲਾ ਦਿੱਤੀ ਅਤੇ ਛੇ ਮਹੀਨਿਆਂ ਤਕ ਉਹ ਲੋਕਾਂ ਨੂੰ ਅਨਾਜ ਵੇਚਦਾ ਰਿਹਾ । ਫਲ ਸਰੂਪ ਅਨਾਜ ਜਮ੍ਹਾਂ ਕਰਨ ਵਾਲਿਆਂ ਨੂੰ ਘਾਟਾ ਪੈ ਗਿਆ ਅਤੇ ਇਸ ਡਰ ਤੋਂ ਕਿ ਕਦੀ ਉਨ੍ਹਾਂ ਦੇ ਭੰਡਾਰ ਕੀੜਾ ਲੱਗਣ ਨਾਲ ਨਸ਼ਟ ਨਾ ਹੋ ਜਾਣ, ਉਨ੍ਹਾਂ ਨੇ ਵਿਕਰੀ ਲਈ ਇਜਾਜ਼ਤ ਮੰਗੀ । ਉਨ੍ਹਾਂ ਨੂੰ ਉਸ ਮੁੱਲ ਤੋਂ ਵੀ ਘਟ ਭਾ ਤੇ ਵਿਕਰੀ ਕਰਨ ਦੀ ਇਜਾਜ਼ਤ ਦਿੱਤੀ ਗਈ, ਜਿਸ ਤੇ ਪਹਿਲਾਂ ਉਨ੍ਹਾਂ ਨੇ ਵੇਚਣ ਤੋਂ ਨਾਂਹ ਕਰ ਦਿੱਤੀ ਸੀ ।

ਉਹ ਨਾ ਤਾਂ ਜੁੰਮੇ (ਸ਼ੁਕਰਵਾਰ) ਦੀ ਨਮਾਜ਼ ਲਈ ਸਵਾਰ ਹੋਕੇ ਨਿਕਲਦਾ, ਨਾ ਹੀ ਈਦ

---

1. **ਮੁਹਤਸਿਬ**—

ਜਾਂਚ-ਪੜਤਾਲ ਆਦਿਕ ਕਰਨ ਵਾਲਾ, ਪੁਲਿਸ ਦਾ ਦਰੋਗਾ, ਜਿਹੜਾ ਵੱਟਿਆਂ, ਨਾਪ-ਤੋਲ ਆਦਿਕ ਦੀ ਜਾਂਚ ਕਰਦਾ ਹੈ ਜਾਂ ਜੂਆ, ਸ਼ਰਾਬ ਆਦਿਕ ਦੀ ਵਰਤੋਂ ਦੀ ਰੋਕ-ਥਾਮ ਕਰਦਾ ਹੈ । —Richardson

–ਮੁਸਲਮਾਨ ਸ਼ਾਸਕ ਵਲੋਂ ਨੀਯਤ ਕੀਤਾ ਗਿਆ ਨਿਰੀਖਿਅਕ-ਅਧਿਕਾਰੀ, ਮੁਸਲਮਾਨਾਂ ਦੀ ਧਾਰਮਕ ਆਚਰਣ ਵਿਚ ਲਾਪਰਵਾਹੀ ਤੇ ਉਨ੍ਹਾਂ ਨੂੰ ਸਜ਼ਾ ਦੇਣਾ ਇਸ ਦਾ ਕੰਮ ਹੁੰਦਾ ਸੀ । ਸਰ ਅਲੈਕਜ਼ੈਂਡਰ ਬਰਨਜ਼ ਨੇ 'ਬੁਖ਼ਾਰਾ ਦੀ ਯਾਤਰਾ' ਅਤੇ ਡਾਕਟਰ ਬੇਲੋ (Bellow) ਨੇ "ਕਸ਼ਮੀਰ ਅਤੇ ਕਾਸ਼ਗ਼ਰ" ਵਿਚ ਉਸ ਵੇਲੇ ਦੇ ਮੁਹਤਸਿਬਾਂ ਦੇ ਕਾਰ-ਵਿਹਾਰ ਦਾ ਮਹੱਤਵਪੂਰਨ ਵੇਰਵਾ ਦਿੱਤਾ ਹੈ ।

—Dictionary of Islam p. 418

2. **ਰਈਸ**—ਨੇਤਾ, ਅਧਿਅਕਸ਼ । —Richardson

ਅਤੇ ਹੋਰ ਮੌਕਿਆਂ ਤੇ । ਇਸ ਦਾ ਕਾਰਣ ਇਹ ਸੀ ਕਿ ਉਸਦਾ ਇਕ ਭਤੀਜਾ ਸੀ ਸੁਲੈਮਾਨ ਸ਼ਾਹ ਜੋ ਉਸਦਾ ਕਿਰਪਾਪਾਤ੍ਰ ਅਤੇ ਚਹੇਤਾ ਸੀ । ਇਕ ਦਿਨ ਜਦੋਂ ਉਹ ਸ਼ਿਕਾਰ ਲਈ ਸਵਾਰ ਹੋ ਕੇ ਚਲਿਆ ਅਤੇ ਸੁਲੈਮਾਨ ਸ਼ਾਹ ਵੀ ਉਸ ਦੇ ਨਾਲ ਸੀ ਤਾਂ ਸੁਲੈਮਾਨ ਸ਼ਾਹ ਨੇ ਮਨ ਵਿਚ ਸੋਚਿਆ ਕਿ ਉਹ ਵੀ ਉਸਨੂੰ ਇਸੇ ਤਰ੍ਹਾਂ ਮਾਰ ਦੇਵੇ ਜਿਵੇਂ ਉਸਨੇ ਆਪਣੇ ਚਾਚੇ ਜਲਾਲ-ਉਦ-ਦੀਨ ਨੂੰ ਮਾਰ ਛੱਡਿਆ ਸੀ । ਇਸ ਲਈ, ਜਦੋਂ ਉਸਨੇ ਸਵੇਰ ਦੇ ਅਹਾਰ ਲਈ ਡੇਰੇ ਲਾਏ ਤਾਂ ਉਸਨੇ ਉਸਨੂੰ ਤੀਰ ਮਾਰਕੇ ਥੱਲੇ ਸੁੱਟ ਦਿੱਤਾ । ਇਸ ਤਰ੍ਹਾਂ ਉਸ ਦੇ ਇਕ ਦਾਸ ਨੇ ਉਸਨੂੰ ਢਾਲ ਨਾਲ ਢਕ ਦਿੱਤਾ ਅਤੇ ਜਦ ਸੁਲੈਮਾਨ ਉਸਨੂੰ ਖ਼ਤਮ ਕਰਨ ਲਈ ਆਇਆ ਤਾਂ ਦਾਸ ਨੇ ਉਸਨੂੰ ਦੱਸਿਆ ਕਿ ਉਹ ਮਰ ਚੁੱਕਾ ਹੈ । ਉਸ ਤੇ ਭਰੋਸਾ ਕਰਕੇ ਉਹ ਸਵਾਰ ਹੋਕੇ ਰਾਜਮਹਲ ਦੇ ਰਨੀਵਾਸ ਦੇ ਅੰਦਰ ਚਲਾ ਗਿਆ । ਇਨੇ ਚਿਰ ਵਿਚ ਸੁਲਤਾਨ ਦੀ ਬੇਹੋਸ਼ੀ ਦੂਰ ਹੋ ਗਈ । ਉਹ ਘੋੜੇ ਤੇ ਸਵਾਰ ਹੋ ਗਿਆ । ਸੈਨਾ ਉਸਦੇ ਕੋਲ ਆਕੇ ਇਕੱਠੀ ਹੋ ਗਈ ਅਤੇ ਉਸਦਾ ਭਤੀਜਾ ਨੱਸ ਗਿਆ, ਪਰ ਉਸਨੂੰ ਫੜ ਕੇ ਸੁਲਤਾਨ ਕੋਲ ਲਿਆਂਦਾ ਗਿਆ ਜਿਸ ਨੇ ਉਸ ਨੂੰ ਮਾਰ ਦਿੱਤਾ । ਇਸ ਤੋਂ ਪਿੱਛੋਂ ਉਹ ਕਦੇ ਵੀ ਸਵਾਰ ਹੋ ਕੇ ਨਾ ਨਿਕਲਿਆ ।

ਇਸ ਦੇ ਪੁੱਤਰ ਸਨ :—ਖ਼ਿਜ਼ਰ ਖ਼ਾਨ, ਸ਼ਾਦੀ ਖ਼ਾਨ, ਅਬੂਬਕਰ ਖ਼ਾਨ, ਮੁਬਾਰਕ ਖ਼ਾਨ, ਜੋ ਮਗਰੋਂ ਬਾਦਸ਼ਾਹ ਬਣਿਆ ਤੇ ਕੁਤਬ-ਉਦ-ਦੀਨ ਦੇ ਨਾਂ ਤੇ ਪ੍ਰਸਿੱਧ ਹੋਇਆ ।

ਕੁਤਬ-ਉਦ-ਦੀਨ ਦੀ ਆਪਣੇ ਪਿਤਾ ਵਲੋਂ ਉਪੇਖਿਆ ਹੁੰਦੀ ਰਹੀ ਅਤੇ ਉਹ ਆਦਰ ਤੋਂ ਵਾਂਝਾ ਰਿਹਾ । ਸੁਲਤਾਨ ਨੇ ਕੁਤਬ-ਉਦ-ਦੀਨ ਦੇ ਸਭ ਭਰਾਵਾਂ ਨੂੰ ਸਾਰੇ ਅਧਿਕਾਰ-ਚਿੰਨ੍ਹ ਅਰਥਾਤ ਝੰਡੇ ਤੇ ਨਗਾੜੇ ਪ੍ਰਦਾਨ ਕੀਤੇ ਪਰ ਉਸਨੂੰ ਕੁਝ ਵੀ ਨਾ ਦਿੱਤਾ । ਇਕ ਦਿਨ ਉਸਨੇ ਉਸ ਨੂੰ ਆਖਿਆ—"ਜ਼ਰੂਰ ਹੀ ਮੈਂ ਤੈਨੂੰ ਵੀ ਉਹੋ ਕੁਝ ਦੇਵਾਂਗਾ ਜੋ ਤੇਰੇ ਭਰਾਵਾਂ ਨੂੰ ਦਿੱਤਾ ਹੈ ।" ਕੁਤਬ-ਉਦ-ਦੀਨ ਨੇ ਕਿਹਾ—"ਮੈਨੂੰ ਭਗਵਾਨ ਦੇਵੇਗਾ ।" ਇਸ ਗੱਲ ਤੋਂ ਪਿਤਾ ਚੌਂਕ ਉਠਿਆ ਅਤੇ ਉਸ ਤੋਂ ਡਰਨ ਲਗਾ । ਉਪਰੰਤ ਸੁਲਤਾਨ ਨੂੰ ਇਕ ਬੜੀ ਭੈੜੀ ਬਿਮਾਰੀ ਹੋਈ ।

ਉਸਦੀ ਪਤਨੀ ਖ਼ਿਜ਼ਰਖ਼ਾਨ ਦੀ ਮਾਂ ਮਾਹ ਹਕ (ਮਾਹ ਉਨ੍ਹਾਂ ਦੀ ਭਾਸ਼ਾ ਵਿਚ ਚੰਨ ਹੈ) ਦਾ ਇਕ ਭਾਈ ਸੰਜਰ ਨਾਮੀ ਸੀ । ਉਸਨੇ ਆਪਣੇ ਭਾਈ ਤੋਂ ਇਹ ਵਚਨ ਲਿਆ ਕਿ ਉਹ ਉਸ ਦੇ ਪੁੱਤਰ ਖ਼ਿਜ਼ਰਖ਼ਾਨ ਨੂੰ ਰਾਜ ਦਿਲਾਉਣ ਲਈ ਜਤਨ ਕਰੇਗਾ । ਸੁਲਤਾਨ ਦੇ ਅਮੀਰਾਂ ਦੇ ਪਰਧਾਨ ਮਲਿਕ ਨਾਇਬ ਨੂੰ ਅਲਫ਼ੀ ਵੀ ਆਖਦੇ ਸਨ, ਕਿਉਂ ਜੋ ਸੁਲਤਾਨ ਨੇ ਉਸਨੂੰ ਇਕ ਹਜ਼ਾਰ (ਅਲਫ-ਇਕ ਹਜ਼ਾਰ) ਟੱਕੇ ਦੇ ਕੇ ਖ਼ਰੀਦਿਆ ਸੀ ਅਤੇ ਇਹ ਪੱਛਮ ਦੇ ਢਾਈ ਹਜ਼ਾਰ ਦੀਨਾਰ ਦੇ ਬਰਾਬਰ ਹੁੰਦੇ ਹਨ । ਉਸ ਨੇ ਇਸ ਵਿਉਂਤ ਦੀ ਸੂਚਨਾ ਸੁਲਤਾਨ ਨੂੰ ਦਿੱਤੀ । ਉਸਨੇ ਆਪਣੇ ਖ਼ਾਸ ਦਰਬਾਰੀਆਂ ਨੂੰ ਆਖਿਆ—"ਜਦੋਂ" ਸੰਜਰ ਮੇਰੇ ਕੋਲ ਆਏਗਾ ਤਾਂ ਮੈਂ ਉਸਨੂੰ ਕਪੜੇ ਪ੍ਰਦਾਨ ਕਰਾਂਗਾ । ਜਿਵੇਂ ਹੀ ਉਹ ਉਸ ਨੂੰ ਪਾਉਣ ਲੱਗੇਗਾ, ਤੁਸੀਂ ਉਸ ਨੂੰ ਆਸਤੀਨ (ਕਪੜੇ ਦੀ ਬਾਂਹ) ਤੋਂ ਫੜ ਕੇ ਧਰਤੀ ਤੇ ਸੁੱਟ ਕੇ ਮਾਰ ਦੇਣਾ । ਜਦੋਂ ਸੰਜਰ ਨੇ ਪ੍ਰਵੇਸ਼ ਕੀਤਾ ਤਾਂ

ਇਸ ਤਰ੍ਹਾਂ ਉਸ ਦਾ ਕਤਲ ਕਰ ਦਿੱਤਾ ਗਿਆ। ਉਸ ਵੇਲੇ ਖ਼ਿਜ਼ਰਖ਼ਾਨ ਸੰਦਪਤ[1] ਨਾਮੀ ਇਕ ਥਾਂ ਤੇ ਸੀ, ਜਿਹੜੀ ਦਿੱਲੀ ਤੋਂ ਇਕ ਦਿਨ ਦੇ ਰਸਤੇ ਤੇ ਹੈ। ਉਹ ਉਥੇ ਸ਼ਹੀਦਾਂ ਦੀਆਂ ਕਬਰਾਂ ਦੀ ਯਾਤ੍ਰਾ ਕਰਨ ਲਈ ਗਿਆ ਹੋਇਆ ਸੀ ਕਿਉਂ ਜੋ ਉਸ ਨੇ ਇਹ ਇਰਾਦਾ ਕੀਤਾ ਸੀ ਕਿ ਉਹ ਪੈਦਲ ਚਲ ਕੇ ਆਪਣੇ ਪਿਤਾ ਦੀ ਸਿਹਤ ਦੀ ਪ੍ਰਾਪਤੀ ਲਈ ਉਥੇ ਅਰਦਾਸ ਕਰੇਗਾ। ਜਦ ਉਸਨੂੰ ਪਤਾ ਲੱਗਾ ਕਿ ਉਸਦੇ ਪਿਤਾ ਨੇ ਉਸ ਦੇ ਮਾਮੇ ਦਾ ਕਤਲ ਕਰ ਦਿੱਤਾ ਹੈ ਤਾਂ ਉਸਨੂੰ ਬੜਾ ਦੁੱਖ ਹੋਇਆ। ਉਸਨੇ ਆਪਣੇ ਕੁਰਤੇ ਨੂੰ ਆਪਣੇ ਗਲੇ ਵਿਚੋਂ ਫਾੜ ਦਿੱਤਾ। ਹਿੰਦ ਦੇ ਵਾਸੀ ਆਪਣੇ ਕਿਸੇ ਪਿਆਰੇ ਦੀ ਮੌਤ ਤੇ ਇਸ ਤਰ੍ਹਾਂ ਕਰਦੇ ਹਨ। ਜਦ ਉਸ ਦੇ ਪਿਤਾ ਨੂੰ ਇਸ ਦੀ ਸੂਚਨਾ ਮਿਲੀ ਤਾਂ ਉਸ ਨੂੰ ਚੰਗਾ ਨਾ ਲਗਾ ਅਤੇ ਜਦ ਖ਼ਿਜ਼ਰ ਖ਼ਾਨ ਉਸ ਦੇ ਪਾਸ ਪੁੱਜਾ ਤਾਂ ਉਸਨੇ ਗੁੱਸਾ ਕੀਤਾ ਅਤੇ ਉਸਨੂੰ ਝਾੜ ਪਾਈ। ਫਿਰ ਸੁਲਤਾਨ ਦੇ ਹੁਕਮ ਤੇ ਖ਼ਿਜ਼ਰਖ਼ਾਨ ਨੂੰ ਹਥਕੜੀਆਂ ਅਤੇ ਬੇੜੀਆਂ ਪਾ ਕੇ ਉੱਪਰ ਦੱਸੇ ਨਾਇਬ ਖ਼ਾਨ ਦੇ ਹਵਾਲੇ ਕਰ ਦਿੱਤਾ ਗਿਆ। ਉਪਰੰਤ ਉਸ ਨੇ ਹੁਕਮ ਦਿੱਤਾ ਕਿ ਉਸਨੂੰ ਕਾਲਿਯੂਰ (ਗਵਾਲੀਅਰ) ਜਾਂ ਕਿਆਲੀਅਰ ਦੇ ਕਿਲੇ ਵਿਚ ਕੈਦ ਕਰਕੇ ਰਖਿਆ ਜਾਵੇ। ਇਹ ਇਕ ਭਾਰੀ ਕਿਲ੍ਹਾ ਹੈ ਜਿਹੜਾ ਹਿੰਦੂ ਕਾਫ਼ਿਰਾਂ ਦੀਆਂ ਬਸਤੀਆਂ ਨਾਲ ਘਿਰਿਆ ਹੋਇਆ ਹੈ। ਦਿੱਲੀ ਤੋਂ ਇੱਥੋਂ ਤੀਕ ਦਸ ਦਿਨ ਦਾ ਰਸਤਾ ਹੈ। ਮੈਂ ਕੁਝ ਚਿਰ ਉਥੇ ਰਿਹਾ। ਉਸ ਕਿਲੇ ਵਿਚ ਲੇ ਜਾਕੇ ਖ਼ਿਜ਼ਰਖ਼ਾਨ ਨੂੰ ਕੋਤਵਾਲ ਅਰਥਾਤ ਕਿਲੇ ਦੇ ਹਾਕਮ ਨੂੰ ਅਤੇ ਮੁਫ਼ਰਿਦਾਂ ਜਾਂ ਜਿਮਾਮਿਯੂਨ (ਪਹਿਰੇਦਾਰਾਂ) ਨੂੰ ਸੌਂਪ ਦਿੱਤਾ ਗਿਆ। ਮਲਿਕ ਨਾਇਬ ਨੇ ਉਨ੍ਹਾਂ ਨੂੰ ਆਖਿਆ–"ਇਸ ਦੇ ਨਾਲ ਇਸ ਲਈ ਚੰਗਾ ਵਿਹਾਰ ਨਾ ਕੀਤਾ ਜਾਏ ਜੁ ਉਹ ਸੁਲਤਾਨ ਦਾ ਪੁੱਤਰ ਹੈ, ਸਗੋਂ ਇਸਨੂੰ ਸੁਲਤਾਨ ਦਾ ਵੱਡਾ ਦੁਸ਼ਮਣ ਸਮਝੋ ਅਤੇ ਇਸ ਤੇ ਅਜਿਹਾ ਪਹਿਰਾ ਰੱਖੋ ਜਿਵੇਂ ਦੁਸ਼ਮਣ ਤੇ ਰੱਖਿਆ ਜਾਂਦਾ ਹੈ।"

ਉਪਰੰਤ ਜਦ ਸੁਲਤਾਨ ਦੀ ਬਿਮਾਰੀ ਵੱਧ ਗਈ ਤਾਂ ਉਸਨੇ ਮਲਿਕ ਨਾਇਬ ਨੂੰ ਆਖਿਆ ਕਿ ਕਿਸੇ ਨੂੰ ਘੱਲ ਕੇ ਮੇਰੇ-ਪੁੱਤਰ ਖ਼ਿਜ਼ਰਖ਼ਾਨ ਨੂੰ ਸਦਵਾਇਆ ਜਾਵੇ ਤਾਂ ਜੋ ਮੈਂ ਉਸ ਨੂੰ ਆਪਣੇ ਰਾਜ ਦਾ ਵਾਰਸ ਨੀਅਤ ਕਰ ਦੇਵਾਂ। ਮਲਿਕ ਨਾਇਬ ਨੇ ਆਖਿਆ-"ਬਹੁਤ ਅੱਛਾ!" ਪਰ ਉਹ ਢਿਲ ਕਰਦਾ ਰਿਹਾ। ਸੁਲਤਾਨ ਜਦ ਉਸਦੇ ਬਾਰੇ ਪੁੱਛਦਾ ਤਾਂ ਉਹ ਜਵਾਬ ਦੇਂਦਾ ਕਿ ਉਹ ਪੁਜਣ ਹੀ ਵਾਲਾ ਹੈ। ਇਸੇ ਤਰ੍ਹਾਂ ਸੁਲਤਾਨ ਦੀ ਮੌਤ ਹੋ ਗਈ। ਪਰਮਾਤਮਾ ਉਸ ਤੇ

---

1. ਸੰਦਪਤ—

ਸ਼ਾਇਦ ਇਬਨ-ਬਤੂਤਾ ਨੇ ਵਰਤਮਾਨ ਸੋਨੀਪਤ ਨੂੰ ਸੰਦਪਤ ਲਿਖਿਆ ਹੈ। ਇਹ ਦਿੱਲੀ ਤੋਂ ਵੀਹ ਮੀਲ ਪੱਛਮ ਵੱਲ ਹੈ।

ਆਈ-ਨੇ-ਅਕਬਰੀ ਵਿੱਚ ਸਨ (ਸੋਨਪਤ) ਦਾ ਉੱਲੇਖ ਕਰਦੇ ਹੋਏ ਉਸਨੂੰ ਹਿੰਦ ਦੀ ਸੀਮਾ ਮੰਨਿਆ ਗਿਆ ਹੈ। –ਆਈਨੇ-ਅਕਬਰੀ II, ਸਫ਼ਾ 36,299.

ਅਬੁਲ-ਫਜ਼ਲ ਨੇ ਦੇਹਲੀ ਰਾਜ ਦੇ ਅੰਦਰ 'ਸੋਨੀਪਤ' ਨਾਮੀ ਥਾਂ ਦਾ ਉੱਲੇਖ ਵੀ ਕੀਤਾ ਹੈ। –ਆਈਨੇ-ਅਕਬਰੀ I, ਸਫ਼ਾ 368,519.

ਸੋਨਪਤ (ਸੰਸਕ੍ਰਿਤ-ਸੁਵਰਨ ਪ੍ਰਸਥ)

ਪ੍ਰਸਿਧ ਲੋਕ- ਕਥਾਵਾਂ ਦੇ ਅਨੁਸਾਰ ਇਹ ਮਹਾਭਾਰਤ ਅੰਦਰ ਵਰਨਤ ਉਨ੍ਹਾਂ ਪੰਜ ਨਗਰਾਂ ਵਿਚੋਂ ਇਕ ਹੈ ਜਿਹੜੇ ਯੁਧਿਸ਼ਟਰ ਨੇ ਸਮਝੌਤਾ ਕਰਨ ਲਈ ਦੁਰਯੋਧਨ ਤੋਂ ਮੰਗੇ ਸਨ।

ਦਇਆ ਕਰੇ।

## ਉਸਦਾ ਪੁੱਤਰ ਸੁਲਤਾਨ ਸ਼ਿਹਾਬ-ਉਦ-ਦੀਨ

ਜਦ ਸੁਲਤਾਨ ਅਲਾ-ਉਦ-ਦੀਨ ਦੀ ਮੌਤ ਹੋ ਗਈ ਤਾਂ ਮਲਿਕ ਨਾਇਬ ਨੇ ਉਸ ਦੇ ਸਭ ਤੋਂ ਛੋਟੇ ਪੁੱਤਰ ਸ਼ਿਹਾਬ-ਉਦ-ਦੀਨ ਨੂੰ ਰਾਜ-ਗੱਦੀ ਤੇ ਬਿਠਾਇਆ। ਲੋਕਾਂ ਨੇ ਉਸਦੀ ਅਧੀਨਤਾ ਪਰਵਾਨ ਕਰ ਲਈ। ਫਿਰ ਵੀ ਮਲਿਕ ਨਾਇਬ ਨੇ ਉਸ ਤੇ ਆਪਣਾ ਅਧਿਕਾਰ ਜਮਾਈ ਰਖਿਆ। ਉਸ ਨੇ ਅਬੂਬਕਰ ਅਤੇ ਸ਼ਾਦੀਖਾਨ ਨੂੰ ਅੰਨ੍ਹਾ ਕਰਕੇ, ਕੈਦ ਕਰਕੇ ਗਵਾਲੀਅਰ (ਕਾਲੀਯੂਰ)[1] ਦੇ ਕਿਲ੍ਹੇ ਵਿਚ ਭਿਜਵਾ ਦਿੱਤਾ ਅਤੇ ਹੁਕਮ ਦਿੱਤਾ ਕਿ ਉਨ੍ਹਾਂ ਦੇ ਭਾਈ ਖਿਜ਼ਰਖਾਨ ਨੂੰ ਵੀ, ਜਿਹੜਾ ਕਿ ਉਸ ਕਿਲੇ ਵਿਚ ਕੈਦ ਸੀ, ਅੰਨ੍ਹਾ ਕਰ ਦਿਤਾ ਜਾਵੇ। ਉਸ ਨੇ ਕੁਤਬ-ਉਦ-ਦੀਨ ਨੂੰ ਵੀ ਕੈਦ ਕਰ ਲਿਆ, ਪਰ ਉਸ ਨੂੰ ਅੰਨ੍ਹਾ ਨਾ ਕੀਤਾ। ਸੁਲਤਾਨ ਅਲਾ-ਉਦ-ਦੀਨ ਦੇ ਦੋ ਨਜ਼ਦੀਕੀ ਦਾਸ ਸਨ। ਇਕ ਬਸ਼ੀਰ ਅਤੇ ਦੂਜਾ ਮੁਬੱਸ਼ਿਰ। ਸਭ ਤੋਂ ਵੱਡੀ ਰਾਣੀ, ਸੁਲਤਾਨ ਅਲਾ-ਉ-ਦੀਨ ਦੀ ਵਿਧਵਾ, ਸੁਲਤਾਨ ਮੁਇਜ਼-ਉਦ-ਦੀਨ ਦੀ ਪੁਤ੍ਰੀ, ਨੇ ਉਨ੍ਹਾਂ ਨੂੰ ਸੱਦਾ ਘੱਲਿਆ ਅਤੇ ਉਨ੍ਹਾਂ ਨੂੰ ਮਲਿਕ ਦੇ ਉਪਕਾਰਾਂ ਦੀ ਯਾਦ ਕਰਾਈ ਅਤੇ ਆਖਿਆ—'ਤੁਸੀਂ ਜਾਣਦੇ ਹੋ ਕਿ ਇਸ ਮਲਿਕ ਨਾਇਬ ਨੇ ਮੇਰੇ ਪੁਤ੍ਰਾਂ ਦੇ ਨਾਲ ਕੀ ਵਿਹਾਰ ਕੀਤਾ ਹੈ। ਹੁਣ ਉਹ ਕੁਤਬ-ਉਦ-ਦੀਨ ਨੂੰ ਵੀ ਖ਼ਤਮ ਕਰਨਾ ਚਾਹੁੰਦਾ ਹੈ। ਉਨ੍ਹਾਂ ਨੇ ਜਵਾਬ ਦਿੱਤਾ— "ਤੂੰ ਵੇਖੇਂਗੀ ਕਿ ਅਸੀਂ ਕੀ ਕਰਦੇ ਹਾਂ।" ਉਹ ਰਾਤ ਵੇਲੇ ਮਲਿਕ ਨਾਇਬ ਦੇ ਕੋਲ ਸੌਂਦੇ ਸਨ ਅਤੇ ਉਨ੍ਹਾਂ ਨੂੰ ਉਸ ਦੇ ਕੋਲ ਹਥਿਆਰਾਂ ਸਮੇਤ ਜਾਣ ਦੀ ਇਜਾਜ਼ਤ ਸੀ। ਉਸ ਰਾਤ ਨੂੰ ਜਦ ਉਹ ਉਸਦੇ ਕੋਲ ਆਏ ਤਾਂ ਉਸਨੇ ਕਾਠ ਦੀ ਬਣੀ ਹੋਈ ਕੋਠੜੀ ਦੇ ਅੰਦਰ ਖ਼ੁਰਮਕਾ[2] ਕਪੜੇ ਪਾਏ ਹੋਏ ਸਨ। ਇਹੋ ਕਪੜੇ ਪਾ ਕੇ ਉਹ ਬਰਸਾਤ ਦੀ ਰੁੱਤ ਵਿਚ ਰਾਜ ਮਹੱਲ ਦੀ ਛਤ ਤੇ ਸੌਂਦਾ ਸੀ। ਸੰਜੋਗ ਨਾਲ

---

1. ਕਾਲੀਯੂਰ (ਗਵਾਲਿਯਰ)—

ਗਵਾਲਿਯਰ ਹੁਣ ਇੱਕ ਉਜੜੀ ਹੋਈ ਬਸਤੀ ਹੈ। ਪ੍ਰਾਚੀਨ-ਨਗਰ ਹੁਣ ਪੱਥਰ ਦੇ ਮਕਾਨਾਂ, ਮਸਜਿਦਾਂ ਅਤੇ ਮਕਬਰਿਆਂ ਦੇ ਖੰਡਰਾਂ ਆਦਿ ਦਾ ਸਮੂਹ ਜਾਪਦਾ ਹੈ।

-ਗਵਾਲਿਯਰ ਦਾ ਕਿਲ੍ਹਾ ਭਾਰਤ ਦਾ ਇੱਕ ਬਹੁਤ ਹੀ ਪ੍ਰਸਿੱਧ ਕਿਲ੍ਹਾ ਹੈ। ਤਾਜ ਉਲ-ਮੁਆਸਿਰ ਦੇ ਲੇਖਕ ਨੇ ਇਸਨੂੰ 'ਭਾਰਤ ਦੀ ਦੁਰਗਮਾਲਾ 'ਮੋਤੀ' ਆਖਿਆ ਹੈ।

ਭਾਰਤੀ ਇਤਿਹਾਸ ਅੰਦਰ ਛੇਵੀਂ ਸਦੀ ਤੋਂ ਹੀ ਇਸ ਕਿਲ੍ਹੇ ਦਾ ਮਹੱਤਵ ਰਿਹਾ ਹੈ।

ਇਸਦਾ ਸ਼ੁਰੂ ਦਾ ਇਤਿਹਾਸ ਸੰਦੇਹ-ਪੂਰਨ ਹੈ। ਪਰੰਪਰਾ ਤੋਂ ਚਲੀ ਆਈ ਕਥਾ ਦੇ ਅਨੁਸਾਰ ਸੂਰਿਜ ਸੇਨ ਨੇ ਇਕ ਸਾਧੂ-ਗਵਾਲਿਯੇ ਦੇ ਹੱਥੋਂ ਸਵਾਸਥ ਪ੍ਰਾਪਤ ਕਰਨ ਤੇ ਇਸ ਦੀ ਨੀਂਹ ਰੱਖੀ। ਗਵਾਲਿਯੇ ਨੇ ਉਸ ਪਹਾੜੀ ਤੇ; ਜਿਥੇ ਹੁਣ ਕਿਲ੍ਹਾ ਬਣਿਆ ਹੋਇਆ ਹੈ, ਆਪਣਾ ਵਾਸ-ਸਥਾਨ ਬਣਾਇਆ ਅਤੇ ਇਸ ਕਾਰਨ ਇਸਦਾ ਨਾਂ ਗਵਾਲੀਯਰ ਪੈ ਗਿਆ।

ਦੁਰਗ-ਸਬੰਧੀ ਸ਼ਿਲਾਲੇਖਾਂ ਵਿਚ ਇਸਨੂੰ ਗੋਪਗਿਰੀ, ਗੋਪਾਦਰੀ ਅਤੇ ਗੋਪਾਚਲ ਆਖਿਆ ਗਿਆ ਹੈ। ਗਵਾਲੀਯਰ ਇਨ੍ਹਾਂ ਹੀ ਸ਼ਬਦਾਂ ਦਾ ਬਦਲਿਆ ਹੋਇਆ ਰੂਪ ਹੈ।

—Imp. Gazette XII p. 438—40

2. ਖ਼ੁਰਮਕਾ-ਖ਼ੁਰੱਮਗਾਹ—

ਇੱਕ ਵਿਸ਼ਾਲ ਤੰਬੂ, ਹਰਿਆਲੀ। —Richardson

ਉਸਨੇ ਦਿਨ੍ਹਾਂ ਵਿਚੋਂ ਇਕ ਦੇ ਹੱਥੋਂ ਤਲਵਾਰ ਲੈ ਲਈ, ਉਸਨੂੰ ਉਲਟ-ਪੁਲਟ ਕੇ ਵੇਖਿਆ ਅਤੇ ਦਾਸ ਨੂੰ ਵਾਪਸ ਕਰ ਦਿੱਤੀ। ਉਸ ਦਾਸ ਨੇ ਉਸ ਉੱਤੇ ਇਸ ਤਲਵਾਰ ਨਾਲ ਵਾਰ ਕਰ ਦਿੱਤਾ ਤੇ ਉਸ ਦੇ ਸਾਥੀ ਨੇ ਇਕ ਹੋਰ ਚੋਟ ਕੀਤੀ। ਉਸਦਾ ਸਿਰ ਵੱਢ ਕੇ ਉਹ ਕੁਤਬ-ਉਦ-ਦੀਨ ਦੇ ਜੇਲਖ਼ਾਨੇ ਵਿਚ ਲੈ ਗਏ ਅਤੇ ਉਸ ਦੇ ਅੱਗੇ ਜਾ ਸੁੱਟਿਆ। ਉਹ ਉਸਨੂੰ ਬਾਹਰ ਕਢ ਲਿਆਏ। ਕੁਤਬ-ਉਦ-ਦੀਨ ਆਪਣੇ ਭਾਈ ਸ਼ਿਹਾਬ-ਉਦ-ਦੀਨ ਦੇ ਕੋਲ ਪੁੱਜਾ ਅਤੇ ਕੁਝ ਦਿਨ ਤਕ ਨਾਇਬ ਦੇ ਰੂਪ ਵਿਚ ਉਸਦੀ ਸੇਵਾ ਵਿਚ ਹਾਜ਼ਰ ਰਿਹਾ। ਉਪਰੰਤ ਉਸਨੇ ਉਸਨੂੰ ਰਾਜ ਗੱਦੀ ਤੋਂ ਹਟਾਉਣ ਦਾ ਨਿਸ਼ਚਾ ਕੀਤਾ ਅਤੇ ਉਸ ਨਿਸ਼ਚੇ ਨੂੰ ਪੂਰਾ ਕੀਤਾ।

## ਸੁਲਤਾਨ ਅਲਾ-ਉਦ-ਦੀਨ ਦਾ ਪੁੱਤਰ ਸੁਲਤਾਨ ਕੁਤਬ-ਉਦ-ਦੀਨ

ਆਪਣੇ ਭਾਈ ਸ਼ਿਹਾਬ-ਉਦ-ਦੀਨ ਨੂੰ ਰਾਜ ਗੱਦੀ ਤੋਂ ਹਟਾ ਕੇ ਉਸ ਦੀ ਇਕ ਉਂਗਲ ਕੱਟ ਦਿੱਤੀ ਅਤੇ ਉਸਨੂੰ ਕੈਦ ਕਰਕੇ ਕਾਲੀਯਰ (ਗਵਾਲੀਅਰ) ਵਿਚ ਉਸਦੇ ਭਰਾਵਾਂ ਕੋਲ ਘੱਲ ਦਿੱਤਾ। ਕੁਤਬ-ਉਦ-ਦੀਨ ਦੀ ਰਾਜ-ਸੱਤਾ ਹੁਣ ਸਥਿਰ ਹੋ ਗਈ।

ਉਪਰੰਤ ਰਾਜਧਾਨੀ ਦਿੱਲੀ ਤੋਂ ਦੌਲਤਾਬਾਦ ਵਲ ਗਿਆ। ਇਥੋਂ ਤਕ ਜਾਣ ਵਿਚ ਚਾਲ੍ਹੀ (40) ਦਿਨ ਲਗਦੇ ਹਨ। ਦਿੱਲੀ ਤੋਂ ਦੌਲਤਾਬਾਦ ਤਕ ਸੜਕ ਦੇ ਦੋਵੇਂ ਪਾਸੇ ਬੈਂਤ[1] ਦੇ ਅਤੇ ਹੋਰ ਰੁੱਖ ਲੱਗੇ ਹੋਏ ਹਨ। ਜਾਣ ਵਾਲੇ ਨੂੰ ਇਸ ਤਰ੍ਹਾਂ ਜਾਪਦਾ ਹੈ ਜਿਵੇਂ ਉਹ ਬਾਗ਼ ਵਿਚੋਂ ਹੋ ਕੇ ਜਾ ਰਿਹਾ ਹੋਵੇ, ਹਰ ਮੀਲ ਵਿਚ ਤਿੰਨ ਥਾਵੇਂ ਡਾਕ ਦੀਆਂ ਚੌਕੀਆਂ ਹੁੰਦੀਆਂ ਹਨ। ਇਸ ਦੇ ਪ੍ਰਬੰਧ ਦਾ ਵੇਰਵਾ ਦੱਸਿਆ ਜਾ ਚੁੱਕਿਆ ਹੈ। ਉਹ ਸਾਰਾ ਸਮਾਨ, ਜਿਸ ਦੀ ਯਾਤਰੀ ਨੂੰ ਲੋੜ ਪੈਂਦੀ ਹੈ, ਹਰ ਚੌਕੀ ਤੇ ਮਿਲ ਜਾਂਦਾ ਹੈ। ਜਾਪਦਾ ਹੈ ਜਿਵੇਂ ਉਹ ਚਾਲ੍ਹੀ ਦਿਨ ਦੀ ਯਾਤਰਾ ਵਾਲੇ ਇਕ ਬਜ਼ਾਰ ਵਿਚੋਂ ਹੋ ਕੇ ਜਾ ਰਿਹਾ ਹੋਵੇ। ਇਹ ਰਸਤਾ ਇਸੇ ਤਰ੍ਹਾਂ ਤਿਲਿੰਗ[2] ਅਤੇ ਮਅੱਬਰ[3] ਤਕ ਚਲਾ ਗਿਆ ਹੈ। ਇਸ ਯਾਤ੍ਰਾ ਤੇ ਛੇ ਮਹੀਨੇ ਲਗਦੇ

---

1. ਬੈਂਤ—

ਬੈਂਤ ਦੀ ਲਕੜੀ। ਇਹ ਬਹੁਤ ਲਚਕਦਾਰ ਅਤੇ ਮਜ਼ਬੂਤ ਹੁੰਦੀ ਹੈ। ਦੋਹਰੀ ਕਰਨ ਤੇ ਵੀ ਨਹੀਂ ਟੁੱਟਦੀ। ਇਸ ਦੇ ਰੁਖ ਬਾਂਸ ਵਰਗੇ ਹੁੰਦੇ ਹਨ। ਕੁਰਸੀ ਆਦਿਕ ਵਿਚ ਵਰਤੋਂ ਹੁੰਦੀ ਹੈ।

2. ਤਿਲਿੰਗ—

ਦੱਖਣ ਭਾਰਤ ਦਾ ਇਕ ਪ੍ਰਸਿੱਧ ਅਤੇ ਪ੍ਰਾਚੀਨ ਪ੍ਰਦੇਸ਼। ਦੱਖਣ ਦੇ ਤੈਲੰਗ ਬਰਾਹਮਣਾਂ ਦੇ ਨਾਂ ਦੇ ਆਧਾਰ ਤੇ ਇਸਨੂੰ ਤੇਲੰਗਾਨਾ ਆਖਿਆ ਜਾਂਦਾ ਹੈ। ਪਹਿਲਾਂ ਇਹ ਸੁਤੰਤਰ ਰਿਆਸਤ ਸੀ, ਉਪਰੰਤ ਹੈਦਰਾਬਾਦ ਦੇ ਨਿਜ਼ਾਮ ਦੇ ਅਧੀਨ ਰਹੀ। ਅਜ ਕਲ੍ਹ ਆਂਧਰਾ-ਪ੍ਰਦੇਸ਼ ਅੰਦਰ ਹੈ।

ਤਿਲਿੰਗ ਸ਼ਬਦ ਸੰਸਕ੍ਰਿਤ ਦੇ ਤ੍ਰਿਲਿੰਗ ਦਾ ਬਦਲਿਆ ਹੋਇਆ ਰੂਪ ਹੈ ਜਿਸਦਾ ਅਰਥ ਹੈ ਸ਼ਿਵ ਦੇ ਤਿੰਨ ਲਿੰਗ। ਸ਼ਿਵ ਦੇ ਇਸ ਰੂਪ ਦੇ ਉਪਾਸ਼ਕਾਂ ਦੇ ਨਾਂ ਦੇ ਆਧਾਰ ਤੇ ਹੀ ਇਸ ਥਾਂ ਦਾ ਨਾਂ ਪਿਆ ਜਾਪਦਾ ਹੈ;

Imp. Gazette 23 page 275

3. ਮਅੱਬਰ—

-ਨਦੀ ਪਾਰ ਕਰਨ ਦੀ ਥਾਂ (=ਘਾਟ)। ਇਸ ਸ਼ਬਦ ਤੋਂ ਅਕਸਰ ਮਾਲਾਬਾਰ ਦਾ ਮਤਲਬ ਲਿਆ

(ਬਾਕੀ ਵੇਖੋ ਪੰਨਾ 128)

ਹਨ। ਹਰ-ਇਕ ਪੜਾਉ ਤੇ ਰਾਜਮਹੱਲ ਅਤੇ ਯਾਤਰੂਆਂ ਲਈ ਆਸ਼੍ਰਮ ਬਣੇ ਹੋਏ ਹਨ। ਫਲ-ਸਰੂਪ ਗ਼ਰੀਬ ਯਾਤ੍ਰੀ ਨੂੰ ਇਸ ਰਸਤੇ ਤੇ ਰਾਹ ਦਾ ਸਮਾਨ ਚੱਕਣ ਦੀ ਲੋੜ ਨਹੀਂ ਪੈਂਦੀ। ਜਦੋਂ ਸੁਲਤਾਨ ਇਸ ਯਾਤ੍ਰਾ ਤੇ ਨਿਕਲਿਆ ਤਾਂ ਕੁਝ ਅਮੀਰਾਂ ਨੇ ਉਸਦੇ ਵਿਰੁੱਧ ਬਗ਼ਾਵਤ ਦਾ ਮਤਾ ਪਕਾ ਕੇ ਉਸ ਦੇ ਕੈਦੀ ਭਾਈ ਖ਼ਿਜ਼ਰਖ਼ਾਨ ਦੇ ਕੋਈ ਦਸ ਕੁ ਸਾਲ ਦੇ ਪੁੱਤਰ ਨੂੰ, ਜਿਹੜਾ ਉਸ ਵੇਲੇ ਸੁਲਤਾਨ ਦੇ ਨਾਲ ਸੀ, ਰਾਜ ਗੱਦੀ ਤੇ ਬਿਠਾਉਣਾ ਚਾਹਿਆ। ਜਦ ਸੁਲਤਾਨ ਨੂੰ ਇਸਦੀ ਸੂਚਨਾ ਮਿਲੀ ਤਾਂ ਉਸਨੇ ਆਪਣੇ ਉੱਪਰ ਦੱਸੇ ਭਤੀਜੇ ਨੂੰ ਪੈਰੋਂ ਫੜ ਕੇ ਪੱਥਰ ਤੇ ਮਾਰਿਆ ਅਤੇ ਉਸਦਾ ਭੇਜਾ ਕਢ ਦਿੱਤਾ। ਫਿਰ ਉਸਨੇ ਮਲਿਕ ਸ਼ਾਹ ਨਾਮੀ ਇਕ ਅਮੀਰ ਨੂੰ ਕਾਲਾਯੂਰ (ਗਵਾਲੀਅਰ) ਘਲਿਆ। ਜਿੱਥੇ ਉਸ ਮੁੰਡੇ ਦਾ ਪਿਤਾ ਅਤੇ ਚਾਚਾ ਰਹਿੰਦੇ ਸਨ ਅਤੇ ਹੁਕਮ ਦਿੱਤਾ ਕਿ ਉਹ ਉਨ੍ਹਾਂ ਸਭਨਾਂ ਨੂੰ ਮਾਰ ਛੱਡੇ।

ਇਸ ਕਿਲੇ ਦੇ ਨਿਆਂ-ਕਰਤਾ ਕਾਜ਼ੀ ਜ਼ੈਨ-ਉਦ-ਦੀਨ ਮੁਬਾਰਕ ਨੇ ਮੈਨੂੰ ਦੱਸਿਆ, ਇਕ ਸਵੇਰ ਨੂੰ ਮਲਿਕ ਸ਼ਾਹ ਮੇਰੇ ਕੋਲ ਅਜਿਹੇ ਵੇਲੇ ਪੁੱਜਿਆ ਜਦੋਂ ਕਿ ਮੈਂ ਖ਼ਿਜ਼ਰਖ਼ਾਨ ਦੇ ਕੋਲ ਉਸਦੇ ਕੈਦਖ਼ਾਨੇ ਵਿਚ ਸੀ। ਜਦੋਂ ਖ਼ਿਜ਼ਰਖ਼ਾਨ ਨੂੰ ਮਲਿਕ ਦੇ ਆਉਣ ਦਾ ਪਤਾ ਲੱਗਾ ਤਾਂ ਡਰ ਦੇ ਮਾਰੇ ਉਸਦਾ ਰੰਗ ਉੱਡ ਗਿਆ। ਅਮੀਰ ਅੰਦਰ ਆਇਆ ਤਾਂ ਉਸਨੇ ਪੁੱਛਿਆ—"ਤੁਸੀਂ ਕਿਉਂ ਆਏ ਹੋ!" ਉਸਨੇ ਜਵਾਬ ਦਿੱਤਾ—"ਖ਼ੁੰਦ ਆਲਮ ਦੀ ਇੱਛਾ ਨਾਲ।" ਖ਼ਿਜ਼ਰਖ਼ਾਨ ਨੇ ਪੁੱਛਿਆ—"ਮੇਰੀ ਜਾਨ ਤਾਂ ਬੱਚੀ ਹੋਈ ਹੈ ?" ਮਲਿਕ ਸ਼ਾਹ ਨੇ ਕਿਹਾ—"ਹਾਂ" ਉਸਨੇ ਬਾਹਰ ਆਕੇ ਕੋਤਵਾਲ ਅਰਥਾਤ ਕਿਲੇ ਦੇ ਸ਼ਾਸਕ ਅਤੇ ਸਿਪਾਹੀਆਂ ਅਤੇ ਪਹਿਰੇਦਾਰਾਂ ਨੂੰ, ਜਿਹੜੇ ਕਿ-ਗਿਣਤੀ ਵਿਚ ਤਿੰਨ ਸੌ ਸਨ, ਸਦਵਾਇਆ। ਮੈਨੂੰ ਅਤੇ ਗਵਾਹਾਂ ਨੂੰ ਸਦਵਾ ਲਿਆ। ਉਪਰੰਤ ਉਸਨੇ ਸੁਲਤਾਨ ਦਾ ਹੁਕਮ ਦਿਖਾਇਆ ਅਤੇ ਉਸਨੂੰ ਪੜ੍ਹਿਆ ਗਿਆ। ਪਿਛੋਂ ਉਹ ਰਾਜ ਗੱਦੀ ਤੋਂ ਹਟਾਏ ਹੋਏ ਸ਼ਿਹਾਬ-ਉਦ-ਦੀਨ ਕੋਲ ਆਏ। ਉਸਦਾ ਸਿਰ ਵੱਢ ਦਿੱਤਾ ਗਿਆ। ਉਹ ਅੰਤ ਵੇਲੇ ਸ਼ਾਂਤ ਅਤੇ ਸਥਿਰ ਸੀ।

ਉਪਰੰਤ ਉਨ੍ਹਾਂ ਨੇ ਅਬੂਬਕਰ ਖ਼ਾਨ ਅਤੇ ਸ਼ਾਦੀ ਖ਼ਾਨ ਦੇ ਸਿਰ ਵੀ ਕੱਟ ਦਿੱਤੇ। ਜਦੋਂ ਉਹ ਖ਼ਿਜ਼ਰਖ਼ਾਨ ਦਾ ਸਿਰ ਵੱਢਣ ਲਈ ਆਏ ਤਾਂ ਉਹ ਚੀਖ਼ਣ ਲੱਗਾ ਅਤੇ ਬੇਹੋਸ਼ ਹੋ ਗਿਆ। ਉਸ ਦੀ ਮਾਂ ਉਸ ਕੋਲ ਸੀ। ਪਰ ਉਸਨੂੰ ਹਟਾਕੇ ਦਰਵਾਜ਼ਾ ਬੰਦ ਕਰ ਦਿੱਤਾ ਗਿਆ ਅਤੇ ਖ਼ਿਜ਼ਰਖ਼ਾਨ

---

ਜਾਂਦਾ ਹੈ। ਨਿਸ਼ਚੇ ਹੀ ਰਾਮੇਸ਼ਵਰਮ ਦੇ ਉੱਤਰ ਵਲ ਪੂਰਵੀ ਤਟ ਨੂੰ ਹੀ ਮਅੱਬਰ ਸਮਝਣਾ ਚਾਹੀਦਾ ਹੈ।

ਹੋ ਸਕਦਾ ਹੈ ਜੁ ਅਰਬੀ ਦਾ ਇਹ ਸ਼ਬਦ ਮਾਰਵਾ ਦਾ ਬਦਲਿਆ ਹੋਇਆ ਰੂਪ ਹੋਵੇ। ਇਹ (Adams Bridge) ਦੇ ਨੇੜੇ ਦਾ ਇਕ ਹਿੰਦੂ ਰਾਜ ਸੀ ਅਤੇ ਇਸਦੇ ਰਾਜੇ ਨੂੰ 'ਸੇਤੁ-ਪਤੀ' ਆਖਿਆ ਜਾਂਦਾ ਸੀ।

(Ritter) ਨੇ ਇਸਨੂੰ ਪੱਛਮੀ ਤਟ ਮੰਨਿਆ ਹੈ ਅਤੇ (Lassen) ਨੇ ਇਬਨ-ਬਤੂਤਾ ਦੇ ਅਨੁਸਾਰ ਇਸਨੂੰ ਮਾਲਾਬਾਰ ਦਾ ਧੁਰ ਦੱਖਣ ਦਾ ਹਿੱਸਾ ਮੰਨਿਆ ਹੈ। ਪਰ ਦੋਹਾਂ ਦੇ ਮਤ ਗ਼ਲਤ ਹਨ।

(Kuntsmann) ਨੇ ਲਿਖਿਆ ਹੈ—"ਹੁਣੇ ਜਿਹਾ ਇਹ ਸਪਸ਼ਟ ਹੋ ਚੁਕਿਆ ਹੈ ਜੁ ਇਸ ਨਾਂ ਦੀ ਵਰਤੋਂ ਨਾ ਤਾਂ ਦੱਖਣ-ਪੱਛਮੀ ਤਟ ਲਈ ਅਤੇ ਨਾ ਹੀ ਦੱਖਣ-ਪੂਰਬੀ-ਤਟ ਲਈ ਹੁੰਦੀ ਹੈ, ਸਗੋਂ 'ਪੇਨਿਨਸੁਲਾ' (ਪ੍ਰਾਇਦਵੀਪ) ਦੇ ਸਾਰੇ ਦੱਖਣੀ ਸਿਰੇ ਲਈ ਹੁੰਦੀ ਹੈ।

ਨੂੰ ਮਾਰ ਦਿੱਤਾ ਗਿਆ। ਮਗਰੋਂ ਬਿਨਾਂ ਨੁਵਾਏ ਜਾਂ ਕਫ਼ਨ ਪਹਿਨਾਏ ਸਾਰੀਆਂ ਲਾਸ਼ਾਂ ਇਕ ਖੱਡ ਵਿਚ ਸੁੱਟ ਦਿੱਤੀਆਂ ਗਈਆਂ। ਕੁਝਕੁ ਸਾਲ ਪਿੱਛੋਂ ਉਨ੍ਹਾਂ ਨੂੰ ਕਢਕੇ ਉਨ੍ਹਾਂ ਦੇ ਵੱਡਿਆਂ ਦੇ ਕਬਰਿਸਤਾਨ ਵਿਚ ਦਬਾ ਦਿੱਤਾ ਗਿਆ। ਖ਼ਿਜ਼ਰਖ਼ਾਨ ਦੀ ਮਾਂ ਕੁਝ ਚਿਰ ਤਕ ਜੀਂਦੀ ਰਹੀ। ਮੈਂ ਉਸਨੂੰ ਹਿਜਰੀ ਸੰਨ 728 (ਈਸਵੀ 1327) ਵਿਚ ਮੱਕੇ ਵਿਚ ਦੇਖਿਆ।

ਕਾਲਯੂਰ (ਗਵਾਲੀਅਰ) ਦਾ ਕਿਲਾ ਇਕ ਉੱਚੇ ਪਹਾੜ ਦੇ ਸਿਖਰ ਤੇ ਬਣਿਆ ਹੋਇਆ ਹੈ ਅਤੇ ਇਸ ਤਰ੍ਹਾਂ ਜਾਪਦਾ ਹੈ ਜਿਵੇਂ ਚੱਟਾਨ ਵਿੱਚੋਂ ਹੀ ਕੱਟ ਕੇ ਬਣਾਇਆ ਗਿਆ ਹੋਵੇ। ਉਸਦੇ ਆਲੇ-ਦੁਆਲੇ ਹੋਰ ਕੋਈ ਪਹਾੜੀ ਨਹੀਂ ਹੈ। ਇਸ ਦੇ ਅੰਦਰ ਇਕ ਤਲਾਅ ਅਤੇ ਵੀਹ ਖੂਹ ਹਨ। ਉਨ੍ਹਾਂ ਦੇ ਚਾਰੇ ਪਾਸੇ ਕੰਧਾਂ ਹਨ ਜਿਹੜੀਆਂ ਕਿਲੇ ਤਕ ਚਲੀਆਂ ਗਈਆਂ ਹਨ। ਇਨ੍ਹਾਂ ਤੇ ਮੰਜਨੀਕਾਂ (ਪੱਥਰ ਸੁੱਟਣ ਵਾਲੀਆਂ ਮਸ਼ੀਨਾਂ) ਅਤੇ ਰੁਆਦਤਾਂ (ਘੇਰਾ ਪਾਉਣ ਵਾਲੀਆਂ ਮਸ਼ੀਨਾਂ) ਲੱਗੀਆਂ ਹਨ। ਕਿਲੇ ਦੇ ਅੰਦਰ ਜਾਣ ਦਾ ਰਸਤਾ ਇਤਨਾ ਚੌੜਾ ਹੈ ਜੁ ਇਕ ਹਾਥੀ ਅਤੇ ਇਕ ਘੋੜਾ ਅਸਾਨੀ ਨਾਲ ਉਸ ਤੇ ਨਾਲ-ਨਾਲ ਚਲ ਸਕਦੇ ਹਨ। ਕਿਲੇ ਦੇ ਦਰਵਾਜ਼ੇ ਤੇ ਪੱਥਰ ਨੂੰ ਤਰਾਸ਼ ਕੇ ਬਣਾਈ ਗਈ ਹਾਥੀ ਦੀ ਇਕ ਮੂਰਤੀ ਹੈ, ਜਿਸ ਦੇ ਉੱਤੇ ਇਕ ਮਹਾਵਤ ਦੀ ਮੂਰਤੀ ਹੈ। ਦੂਰੋਂ ਦੇਖਣ ਤੇ ਉਹ ਸਚਮੁਚ ਦਾ ਹਾਥੀ ਜਾਪਦਾ ਹੈ। ਕਿਲੇ ਦੇ ਵਿਚਕਾਰ ਇਕ ਸੁਹਣਾ ਸ਼ਹਿਰ ਵੱਸਿਆ ਹੋਇਆ ਹੈ, ਜਿਹੜਾ ਕਿ ਸਾਰੇ ਦਾ ਸਾਰਾ ਸਫ਼ੇਦ ਪੱਥਰ ਤੋਂ ਕੱਟ ਕੇ ਬਣਾਇਆ ਗਿਆ ਹੈ ਅਤੇ ਇਸੇ ਤਰ੍ਹਾਂ ਹੀ ਮਸਜਿਦਾਂ ਅਤੇ ਇਮਾਰਤਾਂ ਵੀ। ਦਰਵਾਜ਼ਿਆਂ ਨੂੰ ਛੱਡ ਕੇ ਕਿਧਰੇ ਵੀ ਲਕੜੀ ਨਹੀਂ ਵਰਤੀ ਗਈ। ਉਸਦਾ ਰਾਜਮਹਲ, ਗੁੰਬਦ ਅਤੇ ਦਰਬਾਰ ਵੀ ਇਸੇ ਤਰ੍ਹਾਂ ਦੇ ਬਣੇ ਹਨ। ਇਥੋਂ ਦੇ ਵਾਸੀ ਬਹੁਤੇ ਕਰਕੇ ਕਾਫ਼ਿਰ (ਹਿੰਦੂ) ਹਨ। ਸੁਲਤਾਨ ਦੀ ਸੈਨਾ ਦੇ ਛੇ ਸੌ ਘੋੜ ਸਵਾਰ ਇੱਥੇ ਰਹਿੰਦੇ ਹਨ। ਕਾਫ਼ਿਰਾਂ ਵੱਲੋਂ ਘਿਰੇ ਰਹਿਣ ਦੇ ਕਾਰਣ ਇਨ੍ਹਾਂ ਨੂੰ ਸਦਾ ਜ਼ਿਹਾਦ (ਧਰਮ ਯੁੱਧ) ਕਰਨਾ ਪੈਂਦਾ ਹੈ।

ਜਦੋਂ ਕੁਤਬ-ਉਦ-ਦੀਨ ਨੇ ਆਪਣੇ ਭਰਾਵਾਂ ਨੂੰ ਮਾਰ ਕੇ ਰਾਜ ਸੱਤਾ ਆਪਣੇ ਹੱਥਾਂ ਵਿਚ ਲੇ ਲਈ ਅਤੇ ਉਸਦਾ ਕੋਈ ਵਿਰੋਧੀ ਨਾ ਰਿਹਾ ਤਾਂ ਸਰਬਸ਼ਕਤੀਮਾਨ ਭਗਵਾਨ ਨੇ ਨਾਸਿਰ-ਉਦ-ਦੀਨ ਖ਼ੁਸਰਵਖ਼ਾਨ, ਜਿਹੜਾ ਅਮੀਰਾਂ ਵਿੱਚੋਂ ਮੋਹਰੀ ਅਤੇ ਉਸਦਾ ਚਹੇਤਾ ਸੀ, ਉਸਦੇ ਵਿਰੁੱਧ ਖੜਾ ਕਰ ਦਿੱਤਾ। ਇਸਨੇ ਅਚਾਨਕ ਵਾਰ ਕਰਕੇ ਉਸਨੂੰ ਮਾਰ ਦਿੱਤਾ ਅਤੇ ਉਸਦੇ ਰਾਜ ਤੇ ਪੂਰਾ ਅਧਿਕਾਰ ਕਰ ਲਿਆ। ਪਰ ਇਹ ਹਾਲਤ ਵੀ ਬਹੁਤੇ ਚਿਰ ਤਕ ਨਾ ਰਹੀ। ਪਰਮਾਤਮਾ ਨੇ ਉਸ ਦੇ ਵਿਰੁੱਧ ਵੀ ਇਕ ਆਦਮੀ ਨੂੰ ਉਭਾਰਿਆ ਜਿਸਨੇ ਉਸਨੂੰ ਰਾਜ ਗੱਦੀ ਤੋਂ ਲਾਹ ਕੇ ਮਾਰ ਸੁੱਟਿਆ। ਇਹ ਆਦਮੀ ਸੁਲਤਾਨ ਤੁਗ਼ਲਕ ਸੀ। ਪਰਮਾਤਮਾ ਦੀ ਕਿਰਪਾ ਨਾਲ ਅਸੀ ਇਸ ਦਾ ਪੂਰਾ ਹਾਲ ਦੱਸਾਂਗੇ।

## ਸੁਲਤਾਨ ਖ਼ੁਸਰਵਖ਼ਾਨ ਨਾਸਿਰ-ਉਦ-ਦੀਨ

ਖ਼ੁਸਰਵਖ਼ਾਨ ਕੁਤਬ-ਉਦ-ਦੀਨ ਦੇ ਉੱਘੇ ਅਮੀਰਾਂ ਵਿੱਚੋਂ ਸੀ। ਉਹ ਸੂਰਬੀਰ ਅਤੇ ਸੁਹਣੇ

ਮੁਹਾਂਦਰੇ ਵਾਲਾ ਸੀ। ਉਸਨੇ ਚੁੰਦੇਰੀ[1] ਅਤੇ ਮਅੱਬਰ ਦੇ ਇਲਾਕੇ ਜਿੱਤੇ ਸਨ ਜਿਹੜੇ ਹਿੰਦ ਦੇ ਬਹੁਤ ਹੀ ਉਪਜਾਊ ਇਲਾਕਿਆਂ ਵਿਚ ਗਿਣੇ ਜਾਂਦੇ ਹਨ। ਦਿੱਲੀ ਤੇ ਇਨ੍ਹਾਂ ਦੇ ਵਿਚਕਾਰ ਛੇ ਮਹੀਨੇ ਦਾ ਰਸਤਾ ਹੈ। ਉਹ ਕੁਤਬ-ਉਦ-ਦੀਨ ਦਾ ਖ਼ਾਸ ਚਹੇਤਾ ਅਤੇ ਕਿਰਪਾ-ਪਾਤਰ ਸੀ। ਇਹੋ ਹੀ ਖ਼ੁਸਰਵਖ਼ਾਨ ਦੇ ਹੱਥੋਂ ਉਸ ਦੀ ਮੌਤ ਦਾ ਕਾਰਨ ਬਣਿਆ। ਕੁਤਬ-ਉਦ-ਦੀਨ ਦਾ ਇਕ ਗੁਰੂ ਕਾਜ਼ੀਖ਼ਾਨ ਸਦਰੇਜਹਾਨ ਸੀ, ਜਿਹੜਾ ਉੱਘੇ ਅਮੀਰਾਂ ਵਿਚੋਂ ਸੀ ਅਤੇ ਜਿਸ ਦੇ ਹੱਥ ਵਿਚ ਰਾਜ ਮਹਲ ਦੀਆਂ ਕੁੰਜੀਆਂ ਰਹਿੰਦੀਆਂ ਸਨ। ਉਹ ਹਰ ਰਾਤ ਇਕ ਹਜ਼ਾਰ ਪਹਿਰੇਦਾਰਾਂ ਦੇ ਨਾਲ ਰਾਜ-ਦਵਾਰ ਤੇ ਰਿਹਾ ਕਰਦਾ ਸੀ। ਇਨ੍ਹਾਂ ਪਹਿਰੇਦਾਰਾਂ ਦੀ ਵਾਰੀ ਚਾਰ ਰਾਤਾਂ ਮਗਰੋਂ ਬਦਲਦੀ ਸੀ। ਇਹ ਰਾਜ ਦਵਾਰ ਤੇ ਦੋ ਕਤਾਰਾਂ ਵਿਚ ਆਪਣੇ ਹਥਿਆਰ ਸੰਭਾਲੇ ਖਲੋਤੇ ਰਹਿੰਦੇ ਸਨ। ਇਸ ਤਰ੍ਹਾਂ ਰਾਜਮਹਲ ਵਿਚ ਜਾਣ ਵਾਲੇ ਹਰ ਆਦਮੀ ਨੂੰ ਉਨ੍ਹਾਂ ਕਤਾਰਾਂ ਦੇ ਵਿਚ ਹੋਕੇ ਜਾਣਾ ਪੈਂਦਾ ਸੀ। ਰਾਤ ਮੁੱਕਣ ਤੇ ਦਿਨ ਦੇ ਪਹਿਰੇਦਾਰਾਂ ਦੀ ਵਾਰੀ ਆਉਂਦੀ ਸੀ। ਇਨ੍ਹਾਂ ਪਹਿਰੇ-ਦਾਰਾਂ ਤੇ ਅਧਿਕਾਰੀ ਅਤੇ ਲੇਖਕ ਲੱਗੇ ਹੋਏ ਸਨ ਜੋ ਉਨ੍ਹਾਂ ਵਿਚ ਘੁਮ ਘੁਮ ਕੇ ਲਿਖਦੇ ਰਹਿੰਦੇ ਸਨ ਕਿ ਕੌਣ ਹਾਜ਼ਰ ਹੈ ਤੇ ਕੌਣ ਨਹੀਂ। ਸੁਲਤਾਨ ਦਾ ਗੁਰੂ ਕਾਜ਼ੀਖ਼ਾਨ ਖ਼ੁਸਰਵਖ਼ਾਨ ਤੋਂ ਨਫ਼ਰਤ ਕਰਦਾ ਸੀ ਅਤੇ ਉਸ ਦੀ ਕਾਫ਼ਿਰਾਂ (ਹਿੰਦੂਆਂ) ਦੀ ਤਰਫ਼ਦਾਰੀ ਅਤੇ ਉਨ੍ਹਾਂ ਵਲ ਝੁਕਾਉ ਦੇ ਕਾਰਣ ਉਸ ਦੀ ਉਪੇਖਿਆ ਕਰਦਾ ਸੀ। ਉਹ ਮੁੱਢ ਤੋਂ ਹਿੰਦੂ ਵੰਸ਼ ਦਾ ਸੀ। ਕਾਜ਼ੀਖ਼ਾਨ ਹਮੇਸ਼ਾ ਸੁਲਤਾਨ ਨੂੰ ਇਸ ਬਾਰੇ ਆਖਦਾ ਰਹਿੰਦਾ ਸੀ, ਪਰ ਸੁਲਤਾਨ ਧਿਆਨ ਨਹੀਂ ਸੀ ਦੇਂਦਾ ਅਤੇ ਆਖਦਾ ਰਹਿੰਦਾ ਜੁ ਉਸਨੂੰ ਜੋ ਮਰਜ਼ੀ ਕਰਨ ਦਿਓ। ਕਾਰਣ ਇਹ ਕਿ ਪਰਮਾਤਮਾ ਦੀ ਮਰਜ਼ੀ ਇਹੋ ਸੀ ਜੁ ਖ਼ੁਸਰਵਖ਼ਾਨ ਦੇ ਹੱਥੋਂ ਉਸਦਾ ਕਤਲ ਹੋਏ। ਇਕ ਦਿਨ ਖ਼ੁਸਰਵਖ਼ਾਨ ਨੇ ਸੁਲਤਾਨ ਨੂੰ ਆਖਿਆ ਕਿ "ਹਿੰਦੂਆਂ ਦੀ ਇਕ ਟੋਲੀ ਮੁਸਲਮਾਨ ਬਣਨਾ ਚਾਹੁੰਦੀ ਹੈ।" ਇਸ ਦੇਸ਼ ਵਿਚ ਰਿਵਾਜ ਇਹ ਸੀ ਕਿ ਜਦ ਕਦੀਂ ਕੋਈ ਹਿੰਦੂ ਮੁਸਲਮਾਨ ਹੋਣਾ ਚਾਹੁੰਦਾ ਸੀ ਤਾਂ ਉਸਨੂੰ ਸੁਲਤਾਨ ਦੇ ਸਾਮ੍ਹਣੇ ਲਿਆਇਆ ਜਾਂਦਾ ਸੀ। ਉਹ ਉਸਨੂੰ ਉਸਦੀ ਅਵਸਥਾ ਦੇ ਅਨੁਸਾਰ ਵੱਧੀਆ ਕਪੜੇ, ਸੋਨੇ ਦੇ ਹਾਰ ਅਤੇ ਕੰਗਣ ਦੇਂਦਾ ਸੀ।

ਸੁਲਤਾਨ ਨੇ ਆਖਿਆ, "ਉਨ੍ਹਾਂ ਨੂੰ ਮੇਰੇ ਕੋਲ ਲੈ ਆਓ।" ਉਸਨੇ ਜਵਾਬ ਦਿੱਤਾ,

---

1. ਚੰਦੇਰੀ—

ਆਈਨੇ-ਅਕਬਰੀ ਵਿਚ ਅਬੁਲ-ਫ਼ਜ਼ਲ ਨੇ ਚੰਦੇਰੀ ਦਾ ਉੱਲੇਖ ਆਗਰਾ ਪ੍ਰਾਂਤ ਦੀ ਦੱਖਣੀ ਸੀਮਾ ਦੇ ਰੂਪ ਵਿਚ ਕੀਤਾ ਹੈ।

—ਆਈਨੇ ਅਕਬਰੀ I ਸਫ਼ਾ 644।

ਇਹ ਪਹਿਲਾਂ ਇਕ ਸੁਤੰਤਰ ਰਿਆਸਤ ਸੀ। ਇਸਦਾ ਪਤਨ ਸਿਕੰਦਰ ਲੋਧੀ (ਸੰਨ 1489 ਤੋਂ 1517 ਈ੦) ਦੇ ਸ਼ਾਸਨ ਕਾਲ ਵਿਚ ਹੋਇਆ। ਅਜਕਲ੍ਹ ਵੀ ਮੱਧ ਪ੍ਰਦੇਸ਼ ਦੇ ਅੰਦਰ ਇਸ ਦੇ ਕਿਲੇ ਦੇ ਖੰਡਰ ਗਵਾਲਿਅਰ ਤੋਂ ਵੀਹ ਮੀਲ ਆਗਰਾ-ਦਿੱਲੀ ਵਲ ਮੌਜੂਦ ਹਨ।

—ਗਵਾਲੀਅਰ ਵਿਚ ਨਰਵਰ ਜ਼ਿਲ੍ਹੇ ਦਾ ਇਕ ਨਗਰ ਅਤੇ ਪ੍ਰਾਚੀਨ ਕਿਲ੍ਹਾ।

ਅਲਬੀਰੂਨੀ ਨੇ 1030 ਈਸਵੀ ਵਿਚ ਇਸਦਾ ਉੱਲੇਖ ਕੀਤਾ ਹੈ।

Imp. Gazette X page 164.

"ਉਨ੍ਹਾਂ ਨੂੰ ਦਿਨ ਵੇਲੇ ਆਉਂਦੇ ਹੋਏ ਆਪਣੇ ਸੰਬੰਧੀਆਂ ਅਤੇ ਸਜਾਤੀਆਂ ਕੋਲੋਂ ਸ਼ਰਮ ਆਉਂਦੀ ਹੈ। ਤਦ ਸੁਲਤਾਨ ਨੇ ਆਖਿਆ, "ਉਨ੍ਹਾਂ ਨੂੰ ਰਾਤ ਵੇਲੇ ਲਿਆਂਦਾ ਜਾਵੇ"। ਖ਼ੁਰਸਵਖ਼ਾਨ ਨੇ ਸੂਰਬੀਰ ਅਤੇ ਬਲਵਾਨ ਹਿੰਦੂਆਂ ਦੀ ਇਕ ਟੋਲੀ ਤਿਆਰ ਕੀਤੀ। ਇਨ੍ਹਾਂ ਵਿਚ ਹੀ ਉਸਦਾ ਭਾਈ ਖ਼ਾਨਖ਼ਾਨਾਨ (ਸਰਦਾਰਾਂ ਦਾ ਸਰਦਾਰ) ਵੀ ਸੀ। ਗਰਮੀ ਦੇ ਸ਼ੁਰੂ ਦੇ ਦਿਨ ਸਨ। ਸੁਲ-ਤਾਨ ਰਾਜਮਹਲ ਦੀ ਛੱਤ ਤੇ ਸੌਂਦਾ ਸੀ। ਕੁਝ ਬਾਲ ਸੇਵਕਾਂ ਤੋਂ ਛੁੱਟ ਉਸਦੇ ਕੋਲ ਹੋਰ ਕੋਈ ਨਹੀਂ ਸੀ। ਉਹ ਚਾਰੇ ਦਰਵਾਜ਼ਿਆਂ ਤੋਂ ਲੰਘ ਗਏ। ਉਨ੍ਹਾਂ ਨੇ ਹਥਿਆਰ ਪਾਏ ਹੋਏ ਸਨ। ਜਦੋਂ ਉਹ ਪੰਜਵੇਂ ਦਰਵਾਜ਼ੇ ਤੇ ਪੁੱਜੇ, ਜਿੱਥੇ ਕਾਜ਼ੀਖ਼ਾਨ ਸੀ ਤਾਂ ਉਸ ਨੂੰ ਉਨ੍ਹਾਂ ਦਾ ਵਿਹਾਰ ਵੇਖ ਕੇ ਕੁਝ ਸ਼ੱਕ ਹੋਇਆ। ਉਸਨੂੰ ਕਿਸੇ ਅਨਹੋਣੀ ਦੀ ਸ਼ੰਕਾ ਹੋਈ। ਉਸਨੇ ਉਨ੍ਹਾਂ ਨੂੰ ਅੱਗੇ ਵੱਧਣ ਤੋਂ ਹਟਾਇਆ ਅਤੇ ਆਖਿਆ ਕਿ "ਮੈਂ ਆਪ ਖ਼ੁੰਦ ਆਲਮ (ਬਾਦਸ਼ਾਹ) ਤੋਂ ਉਨ੍ਹਾਂ ਦੇ ਪ੍ਰਵੇਸ਼ ਦੀ ਆਗਿਆ ਲੈ ਲਵਾਂ, ਤਦ ਹੀ ਉਹ ਜਾ ਸੱਕਣਗੇ। ਉਨ੍ਹਾਂ ਨੇ ਉਸ ਤੇ ਹਮਲਾ ਕਰਕੇ ਉਸਨੂੰ ਮਾਰ ਦਿੱਤਾ। ਦਰਵਾਜ਼ੇ ਤੇ ਸ਼ੋਰ ਮੱਚ ਗਿਆ। ਇਸਤੇ ਸੁਲਤਾਨ ਨੇ ਪੁੱਛਿਆ-ਇਹ ਕੀ ਹੈ। ਖ਼ੁਸਰਵਖ਼ਾਨ ਨੇ ਜਵਾਬ ਦਿੱਤਾ-"ਇਹ ਹਿੰਦੂ ਮੁਸਲਮਾਨ ਹੋਣ ਲਈ ਆਏ ਹਨ ਪਰ ਕਾਜ਼ੀਖ਼ਾਨ ਨੇ ਉਨ੍ਹਾਂ ਨੂੰ ਆਉਣ ਤੋਂ ਰੋਕ ਲਿਆ ਹੈ।" ਸ਼ੋਰ ਵੱਧ ਗਿਆ ਤਾਂ ਸੁਲਤਾਨ ਨੂੰ ਸ਼ੱਕ ਹੋਇਆ। ਉਹ ਉਠ ਖਲੋਤਾ, ਤਾਂ ਜੋ ਰਾਜਭਵਨ ਵਿਚ ਚਲਾ ਜਾਵੇ ਪਰ ਦਰਵਾਜ਼ਾ ਬੰਦ ਸੀ। ਬਾਲ ਸੇਵਕ ਉਸਦੇ ਨਾਲ ਸਨ। ਇਸ ਤੇ ਸੁਲਤਾਨ ਨੇ ਦਰਵਾਜ਼ਾ ਖੜਕਾਇਆ। ਪਰ ਖ਼ੁਸਰਵ-ਖ਼ਾਨ ਨੇ ਪਿੱਛੇ ਤੋਂ ਉਸਨੂੰ ਆਪਣੀਆਂ ਬਾਹਵਾਂ ਅੰਦਰ ਜਕੜ ਲਿਆ। ਸੁਲਤਾਨ ਬਹੁਤਾ ਤਾਕਤ-ਵਰ ਸੀ, ਇਸ ਲਈ ਉਸ ਨੇ ਉਸਨੂੰ ਸੁੱਟ ਦਿੱਤਾ। ਇੰਨੇ ਵਿਚ ਹਿੰਦੂ ਅੰਦਰ ਆ ਪੁੱਜੇ। ਖ਼ੁਸਰਵ-ਖ਼ਾਨ ਨੇ ਆਖਿਆ-"ਇਹ ਹੈ ਉਹ-ਮੇਰੇ ਉਪਰ, ਇਸਨੂੰ ਮਾਰ ਛੱਡੋ।" ਤਦ ਉਨ੍ਹਾਂ ਨੇ ਸੁਲਤਾਨ ਨੂੰ ਮਾਰ ਛੱਡਿਆ ਅਤੇ ਉਸਦਾ ਸਿਰ ਵੱਢ ਕੇ ਮਹਲ ਦੀ ਛੱਤ ਤੋਂ ਥੱਲੇ ਵਿਹੜੇ ਵਿਚ ਸੁਟ ਦਿੱਤਾ। ਉਸੇ ਵੇਲੇ ਖ਼ੁਸਰਵਖ਼ਾਨ ਨੇ ਅਮੀਰਾਂ ਅਤੇ ਅਧਿਕਾਰੀਆਂ ਨੂੰ ਸਦਾ ਘੱਲਿਆ। ਉਨ੍ਹਾਂ ਨੂੰ ਕੁਝ ਵੀ ਪਤਾ ਨਹੀਂ ਸੀ ਜੁ ਕੀ ਹੋਇਆ ਹੈ? ਜਿਵੇਂ ਹੀ ਇਕ ਟੋਲੀ ਅੰਦਰ ਆਉਂਦੀ ਸੀ, ਖ਼ੁਸਰਵਖ਼ਾਨ ਨੂੰ ਰਾਜਗੱਦੀ ਤੇ ਬੈਠਾ ਹੋਇਆ ਵੇਖਦੀ ਅਤੇ ਉਸਦੀ ਅਧੀਨਤਾ ਪਰਵਾਨ ਕਰ ਲੈਂਦੀ।

ਸਵੇਰ ਹੁੰਦੇਂ ਸਾਰ ਹੀ ਉਸਨੇ ਆਪਣੇ ਰਾਜਗੱਦੀ ਤੇ ਬੈਠਣ ਦਾ ਇਲਾਨ ਕਰ ਦਿੱਤਾ। ਸਭ ਪ੍ਰਦੇਸ਼ਾਂ ਨੂੰ ਹੁਕਮਨਾਮੇ ਘੱਲੇ ਅਤੇ ਖਿਲਅਤਾਂ ਘੱਲੀਆਂ। ਸਭ ਨੇ ਉਸਨੂੰ ਆਪਣਾ ਸ਼ਾਸਕ ਮੰਨ ਕੇ ਉਸ ਦੀ ਅਧੀਨਤਾ ਪਰਵਾਨ ਕਰ ਲਈ। ਸੁਲਤਾਨ ਮੁਹੰਮਦ ਸ਼ਾਹ ਦੇ ਪਿਤਾ ਤੁਗ਼ਲੁਕ ਸ਼ਾਹ ਨੇ, ਜਿਹੜਾ ਉਸ ਵੇਲੇ ਸਿੰਧ ਪ੍ਰਦੇਸ਼ ਵਿਚ ਦੀਵਾਲਪੁਰ[1] ਦਾ ਇਕ ਅਮੀਰ (ਸ਼ਾਸਕ) ਸੀ, ਉਸਦੀ ਅਧੀਨਤਾ ਪਰਵਾਨ ਨਾ ਕੀਤੀ। ਜਦੋਂ ਖ਼ੁਸਰਵਖ਼ਾਨ ਦੀ ਖ਼ਿਲਅਤ ਉਸ ਨੂੰ ਮਿਲੀ ਤਾਂ

---

1. ਦੀਵਾਲਪੁਰ (ਦੀਪਾਲਪੁਰ)—

ਅਨੇਕ ਪ੍ਰਾਚੀਨ ਸਿੱਕਿਆਂ ਤੋਂ ਪਤਾ ਲਗਦਾ ਹੈ ਜੁ ਦੀਪਾਲਪੁਰ Indo seythian ਦੇ ਸਮੇਂ ਵਿਚ ਵੀ ਮੌਜੂਦ ਸੀ। ਜਨਰਲ ਕਨਿੰਘਮ ਨੇ ਇਸ (ptolemy) ਵਲੋਂ ਵਰਣਨ ਕੀਤੇ ਗਏ ਵਰਤਮਾਨ ਲਾਹੌਰ ਦੇ ਨੇੜੇ ਸਤਲੁਜ ਤੇ ਸਥਿਤ 'ਡੇਡਾਲਾ' (Daidala) ਮੰਨਿਆ ਹੈ।

ਉਹ ਉਸ ਨੂੰ ਧਰਤੀ ਤੇ ਸੁੱਟਕੇ, ਉਸ ਦੇ ਉਪਰ ਬੈਠ ਗਿਆ। ਇਸ ਤੇ ਖ਼ੁਸਰਵ-ਖ਼ਾਨ ਨੇ ਆਪਣੇ ਭਾਈ ਖ਼ਾਨਖਾਨਾਨ ਨੂੰ ਉਸ ਨਾਲ ਲੜਾਈ ਕਰਨ ਲਈ ਘੱਲਿਆ, ਪਰ ਤੁਗ਼ਲਕ ਸ਼ਾਹ ਨੇ ਉਸ ਨੂੰ ਹਰਾ ਦਿੱਤਾ ਅਤੇ ਇਸ ਤਰ੍ਹਾਂ ਹਾਲਤ ਬਦਲ ਗਈ। ਤੁਗ਼ਲਕ ਸ਼ਾਹ ਨੇ ਖ਼ੁਸਰਵਖ਼ਾਨ ਨੂੰ ਮਾਰ ਸੁੱਟਿਆ, ਜਿਵੇਂ ਅਸੀਂ ਤੁਗ਼ਲਕ ਦੇ ਬਾਰੇ ਵਰਣਨ ਕਰਾਂਗੇ। ਜਦੋਂ ਖ਼ੁਸਰਵਖ਼ਾਨ ਨੇ ਰਾਜ ਸੰਭਾਲਿਆ ਤਾਂ ਉਸਦਾ ਝੁਕਾਉ ਹਿੰਦੂਆਂ ਵਲ ਸੀ ਅਤੇ ਉਸਨੇ ਕਈ ਤਰ੍ਹਾਂ ਦੇ ਨਿਖਿਧ ਕੰਮ ਕੀਤੇ। ਇਕ ਇਹ ਸੀ ਕਿ ਕਾਫ਼ਿਰਾਂ (ਹਿੰਦੂਆਂ) ਦੀ ਪਰਥਾ ਦੇ ਅਨੁਸਾਰ ਉਸ ਨੇ ਗਊ-ਹੱਤਿਆ ਤੇ ਰੋਕ ਲਾ ਦਿੱਤੀ। ਉਨ੍ਹਾਂ ਵਿਚ ਗਊ-ਹੱਤਿਆ ਦੀ ਆਗਿਆ ਨਹੀਂ ਹੈ ਤੇ ਗਊ-ਹੱਤਿਆ ਕਰਨ ਵਾਲੇ ਨੂੰ ਉਹ ਸਜ਼ਾ ਦੇਣ ਲਈ ਉਸੇ ਗਊ ਦੀ ਖਲੜੀ ਅੰਦਰ ਮੜ੍ਹਵਾ ਕੇ ਬਾਲ ਦੇਂਦੇ ਹਨ। ਉਹ ਗਊ ਦੇ ਲਈ ਬਹੁਤ ਸ਼ਰਧਾ ਰਖਦੇ ਹਨ ਅਤੇ ਪੁੰਨ ਲਈ ਅਤੇ ਰੋਗ ਦੇ ਸਮੇਂ ਗਊ-ਮੂਤਰ ਪੀਂਦੇ ਹਨ। ਉਹ ਆਪਣੇ ਘਰਾਂ ਤੇ ਕੰਧਾਂ ਨੂੰ ਗੋਬਰ ਨਾਲ ਲੇਪਦੇ ਹਨ। ਖ਼ੁਸਰਵਖ਼ਾਨ ਦੇ ਇਸੇ ਵਿਹਾਰ ਤੋਂ ਮੁਸਲਮਾਨ ਉਸ ਨਾਲ ਈਰਖਾ ਕਰਨ ਲਗ ਪਏ ਅਤੇ ਤੁਗ਼ਲਕ ਸ਼ਾਹ ਦੇ ਪੱਖ ਵਿਚ ਹੋ ਗਏ। ਫਲ ਸਰੂਪ ਉਸਨੂੰ ਵੀ ਰਾਜ ਕਰਨ ਦਾ ਬਹੁਤਾ ਸਮਾਂ ਨਾ ਮਿਲਿਆ ਅਤੇ ਉਸ ਦਾ ਸ਼ਾਸਨ ਵੀ, ਜਿਵੇਂ ਕਿ ਅਸੀਂ ਦੱਸਾਂਗੇ, ਥੋੜੇ ਹੀ ਚਿਰ ਵਿਚ ਸਮਾਪਤ ਹੋ ਗਿਆ।

## ਸੁਲਤਾਨ ਗ਼ਿਯਾਸ-ਉਦ-ਦੀਨ ਤੁਗ਼ਲਕ ਸ਼ਾਹ

ਵਿਦਵਾਨ, ਉਪਾਸਕ, ਇਮਾਮ, ਸੰਤ ਬਹਾ-ਉਦ-ਦੀਨ ਜ਼ਕਰੀਆ[1] ਕੁਰਸ਼ੀ ਮੁਲਤਾਨੀ ਦੇ ਪੋਤੇ ਧਰਮਾਤਮਾ ਸ਼ੇਖ਼ ਸ਼ਮਸ-ਉਦ-ਦੀਨ ਅਬੂ ਅਬਦੁੱਲਾ ਦੇ ਪੁੱਤਰ, ਧਰਮਾਤਮਾ ਵਿਦਵਾਨ, ਸਤਕਰਮੀ, ਉਪਾਸਕ, ਇਮਾਮ ਰੁਕਨ-ਉਦ-ਦੀਨ ਨੇ ਮੁਲਤਾਨ ਵਿਚ ਆਪਣੇ ਆਸ਼੍ਰਮ ਅੰਦਰ ਮੈਨੂੰ ਦਸਿਆ ਕਿ ਸੁਲਤਾਨ ਤੁਗ਼ਲਕ ਤੁਰਕਾਂ ਦੇ ਉਸ ਵੰਸ ਵਿਚੋਂ ਸੀ ਜਿਨ੍ਹਾਂ ਨੂੰ 'ਕਰੌਨਾ' ਦਾ ਨਾਉਂ ਦਿੱਤਾ ਜਾਂਦਾ ਹੈ ਅਤੇ ਜਿਹੜੇ ਸਿੰਧ ਤੇ ਤੁਰਕ ਦੇ ਦੇਸ਼ ਦੇ ਵਿਚਕਾਰਲੇ ਪਰਬਤਾਂ ਅੰਦਰ ਰਹਿੰਦੇ ਹਨ। ਉਸ ਦੀ ਹਾਲਤ ਦਇਆ ਜੋਗ ਸੀ। ਉਹ ਸਿੰਧ ਵਿਚ ਕਿਸੇ ਵਪਾਰੀ ਦਾ ਸੇਵਕ ਬਣਿਆ। ਉਹ ਕੁਲਵਾਨੀ[2] (ਗੁਲਵਾਨੀ) ਦਾ ਕੰਮ ਕਰਦਾ ਸੀ। ਕੁਲਵਾਨੀ ਦਾ ਅਰਥ ਘੋੜਿਆਂ ਦਾ ਛੇੜੂ ਹੈ। ਇਹ ਸੁਲਤਾਨ ਅਲਾ-ਉਦ-ਦੀਨ ਦੇ ਵੇਲੇ ਦੀ ਗੱਲ ਹੈ। ਉਸ ਦੇ ਭਾਈ ਉਲੂਮ-ਖ਼ਾਨ (ਉਲੂਗਖ਼ਾਨ) ਨੇ ਉਸ ਦੀ ਨੌਕਰੀ ਕਰ ਲਈ।

---

1. ਬਹਾ-ਉਦ-ਦੀਨ ਜ਼ਕਰੀਆ—

ਇਹ ਬਹਾਉਲ ਸ਼ੱਕ ਦੇ ਨਾਂ ਤੇ ਵਧੇਰੇ ਪ੍ਰਸਿੱਧ ਹੈ। ਫ਼ਿਰਿਸ਼ਤਾ ਦੇ ਅਨੁਸਾਰ ਹਿਜਰੀ ਸੰਨ 572 ਅਰਥਾਤ 1182–83 ਈਸਵੀ ਵਿਚ ਇਸਦਾ ਜਨਮ ਹੋਇਆ। ਇਹ ਸ਼ੇਖ਼ ਸ਼ਿਹਾਬੁੱਦੀਨ ਸੁਹਰਵਰਦੀ ਦਾ ਖ਼ਲੀਫ਼ਾ ਸੀ। ਇਸ ਦੀ ਖ਼ਾਨਕਾਹ ਮੁਲਤਾਨ ਅੰਦਰ ਹੈ। ਇਸ ਦੇ ਕਈ ਪ੍ਰਸਿੱਧ ਸ਼ਿਸ਼ ਹੋਏ ਹਨ। ਇਸ ਨੇ ਮੁਲਤਾਨ ਤੇ ਅਧਿਕਾਰ ਕਰਨ ਵਿਚ ਇਲਤੁਤਮਿਸ਼ ਦੀ ਸਹਾਇਤਾ ਕੀਤੀ ਸੀ। ਇਸ ਦੀ ਮਿਰਤੂ 21 ਦਸੰਬਰ 1262 ਈਸਵੀ ਵਿਚ ਮੁਲਤਾਨ ਅੰਦਰ ਹੋਈ ਸੀ।

2. ਕੁਲਵਾਨੀ (ਗੁਲਬਾਨੀ)—

ਕੁਲਵਾਨ=ਗਵਾਲਾ। ਫ਼ਾਰਸੀ ਅੰਦਰ ਗਲਾਬਾਨ ਦਾ ਅਰਥ ਚਰਵਾਹਾ ਹੈ।

ਤਦ ਉਲੂਗਖ਼ਾਨ ਨੇ ਉਸ ਨੂੰ ਬਿਬਾਤ ਅਰਥਾਤ ਪੈਦਲਾਂ ਵਿਚ ਭਰਤੀ ਕੀਤਾ। ਉਪਰੰਤ ਉਸਦੀ ਯੋਗਤਾ ਦੇ ਪ੍ਰਮਾਣ ਮਿਲਣ ਤੇ ਉਸਨੂੰ ਘੋੜਸਵਾਰਾਂ ਵਿਚ ਲੈ ਲਿਆ ਗਿਆ। ਉਹ ਇਕ ਛੋਟਾ ਅਧਿਕਾਰੀ ਬਣ ਗਿਆ। ਫਿਰ ਉਲੂਗਖ਼ਾਨ ਨੇ ਉਸ ਨੂੰ ਅਮੀਰ-ਏ-ਖ਼ੈਲ (ਘੋੜਸਾਲ ਦਾ ਪ੍ਰਬੰਧਕ) ਬਣਾ ਦਿੱਤਾ। ਉਪਰੰਤ ਉਹ ਇਕ ਉੱਚਾ ਅਧਿਕਾਰੀ ਬਣ ਗਿਆ ਅਤੇ ਉਸਨੂੰ ਮਲਿਕ-ਉਲ-ਗਾਜ਼ੀ ਦੀ ਪਦਵੀ ਮਿਲੀ। ਮੈਂ ਮੁਲਤਾਨ ਵਿਚ ਤੁਗ਼ਲਕ ਵਲੋਂ ਬਣਵਾਈ ਹੋਈ ਮਸਜਿਦ ਵਿਚ ਇਹ ਸ਼ਿਲਾਲੇਖ ਵੇਖਿਆ–"ਮੈਂ ਉਨੱਤੀ (29) ਵਾਰੀ ਤਾਤਾਰੀਆਂ ਨਾਲ ਯੁੱਧ ਕਰਕੇ ਇਨ੍ਹਾਂ ਨੂੰ ਹਰਾਇਆ ਇਸ ਲਈ ਮੈਨੂੰ ਮਲਿਕ ਗਾਜ਼ੀ ਦਾ ਨਾਉਂ ਦਿੱਤਾ ਗਿਆ। ਜਦੋਂ ਕੁਤੁਬ-ਉਦ-ਦੀਨ ਸਿੰਘਾਸਨ ਤੇ ਬੈਠਿਆ ਤਾਂ ਉਸਨੇ ਉਸਨੂੰ ਦੀਪਾਲਪੁਰ ਨਗਰ ਅਤੇ ਉਸ ਦੇ ਅਧੀਨ ਹੋਰ ਪ੍ਰਦੇਸ਼ਾਂ ਦਾ ਸ਼ਾਸਕ ਬਣਾਇਆ ਅਤੇ ਉਸਨੇ ਆਪਣੇ ਪੁੱਤਰ ਹਿੰਦ ਦੇ ਵਰਤਮਾਨ ਸੁਲਤਾਨ ਨੂੰ ਰਾਜਸੀ ਘੁੜਸਾਲਾਂ ਦਾ ਪਰਧਾਨ ਬਣਾਇਆ। ਉਸਦਾ ਨਾਉਂ ਜੌਨਹ ਸੀ। ਜਦ ਉਹ ਗੱਦੀ ਤੇ ਬੈਠਿਆ ਤਾਂ ਉਸ ਨੇ ਆਪਣਾ ਨਾਉਂ ਮੁਹੰਮਦ ਸ਼ਾਹ ਰਖਿਆ। ਜਦੋਂ ਕੁਤੁਬ-ਉਦ-ਦੀਨ ਮਾਰਿਆ ਗਿਆ ਅਤੇ ਖ਼ੁਸਰਵਖ਼ਾਨ ਰਾਜ ਗੱਦੀ ਤੇ ਬੈਠਿਆ ਤਾਂ ਉਸ ਨੇ ਜੌਨਹ ਨੂੰ ਆਪਣੀ ਘੁੜਸਾਲ ਦੇ ਪ੍ਰਬੰਧਕ ਦੇ ਪਦ ਤੇ ਲਾਈ ਰਖਿਆ।

ਜਦੋਂ ਤੁਗ਼ਲੁਕ ਨੇ ਬਗ਼ਾਵਤ ਦਾ ਵਿਚਾਰ ਕੀਤਾ ਤਾਂ ਉਸ ਦੇ ਉਨ੍ਹਾਂ ਸਾਥੀਆਂ ਦੀ ਗਿਣਤੀ, ਜਿਨ੍ਹਾਂ ਤੇ ਉਹ ਜੰਗ ਦੀ ਹਾਲਤ ਵਿਚ ਵਿਸ਼ਵਾਸ ਕਰ ਸਕਦਾ ਸੀ, ਤਿੰਨ ਸੌ ਸੀ। ਉਸ ਨੇ ਕਿਸ਼ਲੂ ਖ਼ਾਨ ਨੂੰ ਚਿੱਠੀ ਲਿੱਖੀ, ਜਿਹੜਾ ਉਸ ਵੇਲੇ ਮੁਲਤਾਨ ਵਿਚ ਸੀ। ਮੁਲਤਾਨ ਦੀਪਾਲਪੁਰ ਤੋਂ ਤਿੰਨ ਦਿਨਾਂ ਦੇ ਰਸਤੇ ਤੇ ਹੈ। ਜੌਨਹ ਨੇ ਇਸ ਬਗ਼ਾਵਤ ਵਿਚ ਉਸ ਤੋਂ ਮਦਦ ਮੰਗੀ। ਉਸਨੂੰ ਕੁਤਬ-ਉਦ-ਦੀਨ ਦੇ ਉਪਕਾਰ ਯਾਦ ਕਰਾਂਦੇ ਹੋਏ, ਉਸ ਦੇ ਕਤਲ ਦਾ ਬਦਲਾ ਲੈਣ ਲਈ ਉਕਸਾਇਆ। ਕਿਸ਼ਲੂਖ਼ਾਨ ਦਾ ਪੁੱਤਰ ਦੇਹਲੀ ਵਿਚ ਸੀ। ਇਸ ਲਈ ਉਸਨੇ ਤੁਗ਼ਲੁਕ ਨੂੰ ਲਿਖਿਆ ਕਿ "ਜੇ ਮੇਰਾ ਪੁੱਤਰ ਮੇਰੇ ਕੋਲ ਹੁੰਦਾ ਤਾਂ ਮੈਂ ਤੇਰਾ ਮਤਲਬ ਪੂਰਾ ਕਰਨ ਲਈ ਤੇਰੀ ਮਦਦ ਕਰਦਾ।" ਤੁਗ਼ਲੁਕ ਨੇ ਆਪਣੇ ਪੁੱਤਰ ਮੁਹੰਮਦ ਸ਼ਾਹ ਨੂੰ ਆਪਣੇ ਨਿਸ਼ਚੇ ਦੀ ਸੂਚਨਾ ਦੇਂਦੇ ਹੋਏ ਹੁਕਮ ਦਿੱਤਾ ਕਿ ਉਹ ਉਸ ਦੇ ਕੋਲ ਨੱਸ ਆਏ ਅਤੇ ਕਿਸ਼ਲੂਖ਼ਾਨ ਦੇ ਪੁੱਤਰ ਨੂੰ ਵੀ ਆਪਣੇ ਨਾਲ ਲੈਂਦਾ ਆਵੇ। ਉਸਦੇ ਪੁੱਤਰ ਨੇ ਖ਼ੁਸਰਵਖ਼ਾਨ ਨਾਲ ਇਕ ਚ਼ਾਲ ਚੱਲੀ ਜਿਹੜੀ ਉਸਦੀ ਇਛਿਆ ਅਨੁਸਾਰ ਸਫਲ ਹੋਈ। ਉਸਨੇ ਆਖਿਆ ਕਿ ਘੋੜੇ ਮੋਟੇ ਹੋ ਰਹੇ ਹਨ ਅਤੇ ਫੁਲਦੇ ਜਾ ਰਹੇ ਹਨ। ਉਨ੍ਹਾਂ ਨੂੰ ਯਰਾਕ ਅਰਥਾਤ ਦੁਬਲਾ ਕਰਨ ਦੇ ਵਾਸਤੇ ਨਸਾਉਣ ਦੀ ਲੋੜ ਹੈ। ਖ਼ੁਸਰਵਖ਼ਾਨ ਨੇ ਇਜਾਜ਼ਤ ਦੇ ਦਿੱਤੀ। ਇਸ ਲਈ ਜੌਨਹੁ ਹਰ ਰੋਜ਼ ਆਪਣੇ ਸਾਥੀਆਂ ਨਾਲ ਸਵਾਰ ਹੋ ਕੇ ਜਾਂਦਾ ਅਤੇ ਘੰਟਾ, ਦੋ, ਤਿੰਨ, ਕਦੇ ਚਾਰ ਚਾਰ ਘੰਟੇ ਤਕ ਬਾਹਰ ਰਹਿੰਦਾ। ਏਥੋਂ ਤੀਕ ਕਿ ਉਹ ਇਕ ਦਿਨ ਦੁਪਹਿਰ ਤਕ ਅਰਥਾਤ ਖਾਣ ਦੇ ਸਮੇਂ ਤਕ ਬਾਹਰ ਰਿਹਾ। ਸੁਲਤਾਨ ਨੇ ਹੁਕਮ ਦਿੱਤਾ ਕਿ ਘੁੜ ਸਵਾਰ ਉਸਦੀ ਭਾਲ ਕਰਨ। ਪਰ ਉਸਦਾ ਕੋਈ ਪਤਾ ਨਾ ਲੱਗਾ। ਜੌਨਹ ਆਪਣੇ ਨਾਲ ਕਿਸ਼ਲੂਖ਼ਾਨ ਦੇ ਪੁੱਤਰ ਨੂੰ ਲੈ ਕੇ ਆਪਣੇ ਪਿਤਾ ਨਾਲ ਜਾ ਮਿਲਿਆ।

ਉਪਰੰਤ ਤੁਗ਼ਲੁਕ ਖ਼ਾਨ ਨੇ ਖੁਲ੍ਹੇ ਤੌਰ ਤੇ ਬਗ਼ਾਵਤ ਕਰ ਦਿੱਤੀ। ਉਸਨੇ ਸੈਨਾ ਇਕੱਠੀ

ਕੀਤੀ ਅਤੇ ਕਿਸ਼ਲੂਖ਼ਾਨ ਵੀ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਉਸ ਦੇ ਨਾਲ ਅੱਗੇ ਵੱਧਿਆ। ਸੁਲਤਾਨ ਨੇ ਆਪਣੇ ਭਾਈ ਖ਼ਾਨ-ਖ਼ਾਨਾਨ ਨੂੰ ਉਨ੍ਹਾਂ ਦੋਹਾਂ ਨਾਲ ਲੜਾਈ ਕਰਨ ਲਈ ਘੱਲਿਆ, ਪਰ ਉਨ੍ਹਾਂ ਨੇ ਉਸਨੂੰ ਬੁਰੀ ਤਰ੍ਹਾਂ ਪਛਾੜਿਆ। ਉਸਦੀ ਸੈਨਾ ਵੀ ਉਨ੍ਹਾਂ ਨਾਲ ਜਾ ਕੇ ਰਲ ਗਈ। ਖ਼ਾਨਖ਼ਾਨਾਨ ਆਪਣੇ ਭਾਈ ਦੇ ਕੋਲ ਮੁੜ ਕੇ ਆ ਗਿਆ। ਉਸਦੇ ਸਾਥੀ ਮਾਰੇ ਜਾ ਚੁੱਕੇ ਸਨ ਅਤੇ ਉਸ ਦਾ ਖ਼ਜ਼ਾਨਾ ਤੇ ਦੌਲਤ ਲੁੱਟੀ ਜਾ ਚੁੱਕੀ ਸੀ। ਤੁਗ਼ਲੁਕ ਰਾਜਧਾਨੀ ਦੇਹਲੀ ਵਲ ਨੂੰ ਵੱਧਿਆ ਅਤੇ ਖ਼ੁਸਰਵ ਆਪਣੀ ਸੈਨਾ ਲੈ ਕੇ ਉਸਦਾ ਟਾਕਰਾ ਕਰਨ ਲਈ ਨਿਕਲਿਆ। ਉਸਨੇ ਦਿੱਲੀ ਤੋਂ ਬਾਹਰ ਇਕ ਆਸੀਆਬਾਦ ਤੇ, ਜਿਸਦਾ ਅਰਥ ਪਵਨਚੱਕੀ ਹੈ, ਡੇਰੇ ਲਾਏ। ਉਸਨੇ ਆਪਣੇ ਖਜ਼ਾਨੇ ਖੋਲ੍ਹ ਦਿੱਤੇ, ਅਤੇ ਬਿਨਾਂ ਗਿਣੇ, ਬਿਨ ਤੋਲੇ ਥੈਲੀਆਂ ਭਰ-ਭਰ ਕੇ ਧਨ ਲੁਟਾ-ਇਆ। ਉਸਦੇ ਤੇ ਤੁਗ਼ਲੁਕ ਦੇ ਵਿਚਕਾਰ ਲੜਾਈ ਸ਼ੁਰੂ ਹੋਈ। ਹਿੰਦੂਆਂ ਨੇ ਘਮਸਾਨ ਦੀ ਜੰਗ ਕੀਤੀ ਅਤੇ ਤੁਗ਼ਲੁਕ ਦੀ ਸੈਨਾ ਹਾਰ ਗਈ। ਉਸ ਦੀ ਛਾਵਣੀ ਲੁੱਟ ਲਈ ਗਈ। ਉਹ ਆਪਣੇ ਤਿੰਨ ਸੌ ਪੁਰਾਣੇ ਸਾਥੀਆਂ ਨਾਲ ਬੇ ਸਹਾਰਾ ਰਹਿ ਗਿਆ। ਉਸਨੇ ਉਨ੍ਹਾਂ ਨੂੰ ਆਖਿਆ—'ਨੱਸ਼ ਕੇ ਕਿੱਥੇ ਜਾਉਗੇ। ਜਿੱਥੇ ਵੀ ਫੜੇ ਗਏ, ਮਾਰ ਦਿੱਤੇ ਜਾਵਾਂਗੇ। ਇਸ਼ ਸਮੇਂ ਵਿਚ ਖ਼ੁਸ਼ਰਵਖ਼ਾਨ ਦੀ ਸੈਨਾ ਲੁੱਟ-ਮਾਰ ਵਿਚ ਲਗ ਕੇ ਖਿੰਡ ਗਈ ਅਤੇ ਉਸ ਦੇ ਨਾਲ ਥੋੜੇ ਜਿਹੇ ਆਦਮੀ ਰਹਿ ਗਏ। ਇਸ ਤੇ ਤੁਗ਼ਲਕ ਅਤੇ ਉਸਦੇ ਸਾਥੀਆਂ ਨੇ ਖ਼ੁਸਰਵਖ਼ਾਨ ਦੇ ਡੇਰੇ ਤੇ ਹਮਲਾ ਕਰ ਦਿੱਤਾ। ਸੁਲਤਾਨ ਇਸ ਦੇਸ਼ ਵਿਚ, ਏਥੇ ਆਪਣੇ ਸਿਰ ਤੇ ਪਾਏ ਗਏ ਛੱਤਰ ਨਾਲ ਪਛਾਣਿਆਂ ਜਾਂਦਾ ਹੈ। ਮਿਸਰ ਵਿਚ ਇਸ ਨੂੰ ਕੁੱਬਾ ਜਾਂ ਤੈਰ ਆਖਿਆ ਜਾਂਦਾ ਹੈ, ਅਤੇ ਸਿਰਫ਼ ਤਿਉਹਾਰਾਂ ਤੇ ਹੀ ਇਸਨੂੰ ਪਾਇਆ ਜਾਂਦਾ ਹੈ ਪਰ ਹਿੰਦ ਅਤੇ ਚੀਨ ਦੇ ਸੁਲਤਾਨ, ਭਾਵੇਂ ਆਪਣੀ ਥਾਂ ਤੇ ਹੋਣ ਜਾਂ ਯਾਤ੍ਰਾ ਤੇ, ਇਸ ਨੂੰ ਨਿਯਮਪੂਰਬਕ ਧਾਰਨ ਕਰਦੇ ਹਨ।

ਜਿਸ ਵੇਲੇ ਤੁਗ਼ਲੁਕ ਅਤੇ ਉਸਦੇ ਸਾਥੀਆਂ ਨੇ ਖ਼ੁਸਰਵਖ਼ਾਨ ਤੇ ਹਮਲਾ ਕੀਤਾ ਤਾਂ ਉਨ੍ਹਾਂ ਅਤੇ ਹਿੰਦੂਆਂ ਦੇ ਵਿਚਕਾਰ ਘਸਮਾਨ ਦੀ ਜੰਗ ਹੋਈ। ਸੁਲਤਾਨ ਦੇ ਸਾਥੀ ਹਾਰ ਗਏ। ਉਸਦੇ ਨਾਲ ਕੋਈ ਨਾ ਰਿਹਾ ਤਾਂ ਉਹ ਨੱਸ ਗਿਆ। ਉਸ ਨੇ ਆਪਣੇ ਘੋੜੇ ਤੋਂ ਲਹਿ ਕੇ ਆਪਣੇ ਹਥਿਆਰ ਲਾਹ ਸੁੱਟੇ। ਉਸਦੇ ਪਿੰਡੇ ਤੇ ਸਿਰਫ਼ ਇਕ ਕੁਰਤਾ ਹੀ ਰਹਿ ਗਿਆ। ਉਸਨੇ ਹਿੰਦ ਦੇ ਸਾਧੂਆਂ ਦੀ ਤਰ੍ਹਾਂ ਆਪਣੇ ਵਾਲ ਮੋਢਿਆਂ ਤੇ ਸੁੱਟ ਲਏ। ਉਪਰੰਤ ਉਹ ਨਾਲ ਦੇ ਇਕ ਬਾਗ਼ ਵਿਚ ਜਾ ਵੜਿਆ। ਸਾਰੀ ਸੈਨਾ ਤੁਗ਼ਲੁਕ ਦੇ ਕੋਲ ਆ ਕੇ ਇਕੱਠੀ ਹੋ ਗਈ ਅਤੇ ਉਹ ਸ਼ਹਿਰ ਵਲ ਤੁਰ ਪਿਆ। ਕੋਤਵਾਲ ਨੇ ਉਸਨੂੰ ਚਾਬੀਆਂ ਦੇ ਦਿੱਤੀਆਂ ਅਤੇ ਉਸ਼ ਨੇ ਰਾਜ਼ਮਹੱਲ ਵਿਚ ਪ੍ਰਵੇਸ਼ ਕਰਕੇ ਉਸਦੇ ਇਕ ਨੁੱਕਰ ਵਿਚ ਡੇਰਾ ਲਾ ਲਿਆ। ਉਸਨੇ ਕਿਸ਼ਲੂਖ਼ਾਨ ਨੂੰ ਆਖਿਆ, "ਤੈਨੂੰ ਸੁਲਤਾਨ ਬਣਨਾ ਚਾਹੀਦਾ ਹੈ"। ਕਿਸ਼ਲੂਖ਼ਾਨ ਨੇ ਆਖਿਆ, "ਸੁਲਤਾਨ ਤੈਨੂੰ ਹੀ ਬਣਨਾ ਚਾਹੀਦਾ ਹੈ"। ਦੋਹਾਂ ਵਿਚਕਾਰ ਕੁਝ ਬਹਿਸ ਹੋਈ। ਕਿਸ਼ਲੂਖ਼ਾਨ ਨੇ ਉਸਨੂੰ ਆਖਿਆ "ਜੇ ਤੂੰ ਸੁਲਤਾਨ ਨਹੀਂ ਬਣਨਾ ਚਾਹੁੰਦਾ ਤਾਂ ਤੇਰਾ ਪੁੱਤਰ ਬਣੇਗਾ"। ਉਸਨੂੰ ਇਹ ਗਲ ਚੰਗੀ ਨਾ ਲਗੀ, ਇਸ ਲਈ ਉਹ ਛੇਤੀ ਹੀ ਮੰਨ ਗਿਆ ਅਤੇ ਉਸਨੇ ਰਾਜਗੱਦੀ ਪਰਵਾਨ ਕਰ ਲਈ। ਛੋਟੇ-ਵੱਡੇ ਸਭ ਲੋਕਾਂ ਨੇ ਉਸਦੀ ਅਧੀਨਤਾ ਪਰਵਾਨ ਕਰ ਲਈ।

ਤਿੰਨ ਦਿਨ ਮਗਰੋਂ ਖ਼ੁਸਰਵਖ਼ਾਨ ਭੁੱਖ ਨਾਲ ਬੇਚੈਨ ਹੋ ਗਿਆ। ਉਹ ਬਾਗ਼ ਵਿਚ

ਲੁਕਿਆ ਬੈਠਾ ਸੀ। ਓਥੋਂ ਉਹ ਨਿਕਲਿਆ ਅਤੇ ਏਧਰ ਓਧਰ ਘੁੰਮਣ ਲੱਗਾ। ਉਸਨੇ ਮਾਲੀ ਨੂੰ ਵੇਖਿਆ ਤਾਂ ਉਸਤੋਂ ਖਾਣ ਲਈ ਮੰਗਿਆ। ਉਸ ਦੇ ਕੋਲ ਕੁਝ ਨਹੀਂ ਸੀ। ਇਸ ਤੇ ਖ਼ੁਸਰਵਖ਼ਾਨ ਨੇ ਉਸਨੂੰ ਆਪਣੀ ਅੰਗੂਠੀ ਦੇ ਕੇ ਆਖਿਆ। ਇਸਨੂੰ ਗਿਰਵੀ ਰਖ ਕੇ ਕੁਝ ਖਾਣ ਲਈ ਲੈ ਆ।' ਜਦੋਂ ਉਹ ਅੰਗੂਠੀ ਲੈ ਕੇ ਬਜ਼ਾਰ ਵਿਚ ਗਿਆ ਤਾਂ ਲੋਕਾਂ ਨੂੰ ਉਸ ਤੇ ਸ਼ਕ ਹੋਇਆ। ਉਹ ਉਸਨੂੰ ਸ਼ਾਹਨਾ (ਕੋਤਵਾਲ) ਅਰਥਾਤ ਹਾਕਮ (ਸ਼ਾਸਕ) ਦੇ ਕੋਲ ਲੈ ਆਏ। ਕੋਤਵਾਲ ਉਸਨੂੰ ਲੈ ਕੇ ਸੁਲਤਾਨ ਕੋਲ ਪੁੱਜਿਆ। ਉਸਨੇ ਸੁਲਤਾਨ ਨੂੰ ਅੰਗੂਠੀ ਦੇਣ ਵਾਲੇ ਦਾ ਪਤਾ ਦਸ ਦਿਤਾ। ਇਸ ਤੇ ਤੁਗ਼ਲੁਕ ਨੇ ਆਪਣੇ ਪੁੱਤਰ ਮੁਹੰਮਦ ਨੂੰ ਘੱਲਿਆ ਜੁ ਉਹ ਖ਼ੁਸਰਵਖ਼ਾਨ ਨੂੰ ਲੈ ਆਵੇ। ਮੁਹੰਮਦ ਉਸ ਨੂੰ ਫੜ ਕੇ, ਟੱਟੂ ਤੇ ਬਿਠਾ ਕੇ ਲੈ ਆਇਆ। ਜਦੋਂ ਉਸਨੂੰ ਤੁਗ਼ਲੁਕ ਦੇ ਸਾਮ੍ਹਣੇ ਲਿਆਂਦਾ ਗਿਆ ਤਾਂ ਉਹ ਕਹਿਣ ਲੱਗਾ-"ਮੈਂ ਭੁੱਖਾ ਹਾਂ, ਮੈਨੂੰ ਕੁਝ ਖਾਣ ਲਈ ਦਿਉ। ਤੁਗਲੁਕ ਨੇ ਪਹਿਲਾਂ ਉਸਦੇ ਵਾਸਤੇ ਸ਼ਰਬਤ, ਫਿਰ ਖਾਣਾ, ਫਿਰ ਜੌਂ ਦੀ ਸ਼ਰਾਬ ਅਤੇ ਫਿਰ ਪਾਨ ਮੰਗੋ-ਵਾਇਆ। ਜਦ ਉਹ ਖਾ ਚੁੱਕਾ ਤਾਂ ਉੱਠ ਖਲੋਤਾ ਅਤੇ ਕਹਿਣ ਲਗਾ—"ਹੇ ਤੁਗਲੁਕ! ਮੇਰੇ ਨਾਲ ਰਾਜਿਆਂ ਵਰਗਾ ਸਲੂਕ ਕਰ ਅਤੇ ਮੇਰਾ ਅਪਮਾਨ ਨਾ ਕਰ"। ਤੁਗ਼ਲੁਕ ਨੇ ਜਵਾਬ ਦਿੱਤਾ, "ਤੇਰੇ ਨਾਲ ਇਵੇਂ ਹੀ ਕੀਤਾ ਜਾਵੇਗਾ"। ਅਤੇ ਉਸਦੇ ਕਤਲ ਦਾ ਹੁਕਮ ਦੇ ਦਿੱਤਾ। ਉਸ ਦਾ ਸਿਰ ਉਸੇ ਥਾਂ ਤੇ ਵੱਢਿਆ ਗਿਆ, ਜਿੱਥੇ ਉਸਨੇ ਕੁਤਬ-ਉਦ-ਦੀਨ ਦਾ ਕਤਲ ਕੀਤਾ ਸੀ। ਉਸਦਾ ਸਿਰ ਅਤੇ ਧੜ ਛੱਤ ਦੇ ਉੱਤੋਂ ਦੀ ਉਸੇ ਤਰ੍ਹਾਂ ਸੁੱਟਿਆ ਗਿਆ ਜਿਵੇਂ ਉਸਨੇ ਕੁਤਬ-ਉਦ-ਦੀਨ ਦੇ ਸਿਰ ਨੂੰ ਸੁੱਟਿਆ ਸੀ। ਉਪਰੰਤ ਤੁਗ਼ਲੁਕ ਨੇ ਉਸਦੀ ਲਾਸ਼ ਨੂੰ ਨ੍ਹਵਾ ਕੇ ਦਫ਼ਨ ਕਰਨ ਦੀ ਆਗਿਆ ਦਿੱਤੀ ਅਤੇ ਉਸਨੂੰ ਉਸਦੇ ਮਕਬਰੇ ਅੰਦਰ ਦਫ਼ਨ ਕਰ ਦਿੱਤਾ ਗਿਆ। ਤੁਗ਼ਲੁਕ ਨੇ ਚਾਰ ਸਾਲ ਤਕ ਸਥਿਰ ਰੂਪ ਵਿਚ ਰਾਜ ਕੀਤਾ। ਇਹ ਨਿਆਂ-ਪ੍ਰੇਮੀ ਅਤੇ ਵਿਦਵਾਨ ਵਿਅਕਤੀ ਸੀ।

## ਉਸਦੇ ਪੁੱਤਰ ਦੀ ਉਸਦੇ ਵਿਰੁੱਧ ਅਸਫ਼ਲ ਬਗ਼ਾਵਤ

ਜਦੋਂ ਤੁਗ਼ਲੁਕ ਨੇ ਰਾਜਧਾਨੀ ਤੇ ਚੰਗੀ ਤਰ੍ਹਾਂ ਨਾਲ ਅਧਿਕਾਰ ਕਰ ਲਿਆ ਤਾਂ ਉਸਨੇ ਆਪਣੇ ਪੁੱਤਰ ਨੂੰ ਤਿਲਿੰਗ ਪ੍ਰਦੇਸ਼ ਤੇ ਜਿੱਤ ਪ੍ਰਾਪਤ ਕਰਨ ਲਈ ਘੱਲਿਆ। ਦੇਹਲੀ ਤੋਂ ਏਥੋਂ ਤੀਕ ਤਿੰਨ ਮਹੀਨਿਆਂ ਦਾ ਰਸਤਾ ਹੈ। ਉਸ ਨੇ ਉਸ ਦੇ ਨਾਲ ਇਕ ਵਿਸ਼ਾਲ ਸੈਨਾ ਘੱਲੀ, ਜਿਸ ਵਿਚ ਵੱਡੇ-ਵੱਡੇ ਅਮੀਰ, ਮਲਿਕ ਤਮੂਰ, ਮਲਿਕ ਤਿਗੀਤ, ਮਲਿਕ ਕਾਫ਼ੂਰ ਮੁਹਰਦਾਰ[1] ਅਤੇ ਮਲਿਕ ਬੈਰਮ ਆਦਿਕ ਸਨ। ਜਦੋਂ ਉਹ ਤਿਲਿੰਗ ਪ੍ਰਦੇਸ਼ ਵਿਚ ਪੁੱਜਿਆ ਤਾਂ ਉਸਨੇ ਬਗ਼ਾਵਤ ਕਰਨ ਦੀ ਸੋਚੀ। ਉਸਦਾ ਇਕ ਸਾਥੀ ਨੀਤੀਵਾਨ ਸੀ ਜਿਸਦਾ ਨਾਂ ਉਬੈਦ ਸੀ। ਉਸਨੇ ਉਸਨੂੰ ਹੁਕਮ ਦਿੱਤਾ ਕਿ ਓਹ ਲੋਕਾਂ ਵਿਚ ਇਹ ਝੂਠੀ ਖ਼ਬਰ ਫੈਲਾ ਦੇਵੇ ਜੁ ਸੁਲਤਾਨ ਤੁਗ਼ਲੁਕ ਦੀ ਮੌਤ ਹੋ ਗਈ ਹੈ। ਉਸਦਾ ਅੰਦਾਜ਼ਾ ਸੀ ਕਿ ਇਹ ਸੁਣ ਕੇ ਸੈਨਾ-ਤਤਕਾਲ ਉਸਨੂੰ ਆਪਣਾ ਸ਼ਾਸਕ ਮੰਨ

1. **ਮੁਹਰਦਾਰ—**
**ਪੁਰਾਣੇ ਸਮੇਂ ਵਿਚ ਬਾਦਸ਼ਾਹ ਦੀ ਮੁਹਰ ਜਾਂ ਮੁਦਰਾ ਰਖਣ ਵਾਲਾ ਇਕ ਅਧਿਕਾਰੀ।**

ਲਵੇਗੀ। ਪਰ ਜਦ ਉਨ੍ਹਾਂ ਨੂੰ ਇਹ ਸੂਚਨਾ ਦਿੱਤੀ ਗਈ ਤਾਂ ਉਨ੍ਹਾਂ ਨੇ ਇਸਤੇ ਭਰੋਸਾ ਨਾ ਕੀਤਾ। ਉਨ੍ਹਾਂ ਵਿਚੋਂ ਹਰ ਇਕ ਨੇ ਆਪਣਾ-ਆਪਣਾ ਨਗਾੜਾ ਵਜਾ ਕੇ ਉਸਦਾ ਵਿਰੋਧ ਕੀਤਾ। ਕੋਈ ਵੀ ਉਸਦੇ ਨਾਲ ਨਾ ਰਿਹਾ। ਅਮੀਰ ਉਸਨੂੰ ਮਾਰ ਦੇਣਾ ਚਾਹੁੰਦੇ ਸਨ। ਪਰ ਮਲਿਕ ਤਮੂਰ ਨੇ ਉਨ੍ਹਾਂ ਨੂੰ ਰੋਕਿਆ ਅਤੇ ਵਿਚਕਾਰ ਆ ਖਲੋਤਾ। ਮੁਹੰਮਦ ਆਪਣੇ ਦਸ ਘੋੜਸਵਾਰਾਂ ਨੂੰ ਲੈ ਕੇ, ਜਿਨ੍ਹਾਂ ਨੂੰ ਉਹ ਬਾਰਾਨ-ਏ-ਮੁਵਾਫ਼ਿਕ (ਵਫ਼ਾਦਾਰ ਸਾਥੀ) ਆਖਿਆ ਕਰਦਾ ਸੀ, ਆਪਣੇ ਪਿਤਾ ਕੋਲ ਨੱਸ ਗਿਆ। ਉਸ ਦੇ ਪਿਤਾ ਨੇ ਉਸਨੂੰ ਧਨ ਅਤੇ ਸੈਨਾ ਦੇ ਕੇ ਤਿਲਿੰਗ ਮੁੜ ਜਾਣ ਦਾ ਹੁਕਮ ਦਿੱਤਾ। ਉਹ ਵਾਪਸ ਮੁੜ ਆਇਆ। ਉਸਦੇ ਪਿਤਾ ਨੂੰ ਉਸ ਦੇ ਨਿਸ਼ਚੇ ਦਾ ਪਤਾ ਲਗ ਗਿਆ ਸੀ। ਇਸ ਤੇ ਉਸ ਨੇ ਨੀਤੀਵਾਨ ਉਬੈਦ ਨੂੰ ਮਰਵਾ ਦਿੱਤਾ। ਉਸ ਦੇ ਹੁਕਮ ਦੇ ਅਨੁਸਾਰ ਇਕ ਨੁਕੀਲਾ ਡੰਡਾ ਧਰਤੀ ਵਿਚ ਗਡਵਾ ਦਿੱਤਾ ਗਿਆ। ਮਲਿਕ ਕਾਫ਼ੂਰ ਦਾ ਸਿਰ ਹੇਠਾਂ ਕਰਕੇ, ਨੁਕੀਲਾ ਹਿੱਸਾ ਉਸ ਵਿਚ ਚੁਭਾ ਕੇ ਉਸਦੀ ਛਾਤੀ ਤੋਂ ਬਾਹਰ ਕਢ ਦਿੱਤਾ ਗਿਆ। ਉਸਨੂੰ ਉਸੇ ਹਾਲਤ ਵਿਚ ਛੱਡ ਦਿੱਤਾ ਗਿਆ। ਬਾਕੀ ਅਮੀਰ ਸੁਲਤਾਨ ਗ਼ਿਆਸ-ਉਦ-ਦੀਨ ਦੇ ਪੋਤੇ, ਸੁਲਤਾਨ ਨਾਸਿਰ-ਉਦ-ਦੀਨ ਦੇ ਪੁੱਤਰ ਸੁਲਤਾਨ ਸ਼ਮਸ-ਉਦ-ਦੀਨ ਦੇ ਕੋਲ ਨੱਸ ਗਏ ਅਤੇ ਉਸਦੇ ਕੋਲ ਰਹੇ।

## ਤੁਗ਼ਲਕ ਦਾ ਲਖਨੌਤੀ ਵਲ ਜਾਣਾ ਅਤੇ ਉਸ ਦੀ ਮੌਤ ਤਕ ਦੀਆਂ ਘਟਨਾਵਾਂ

ਭਗੌੜੇ ਅਮੀਰ ਸੁਲਤਾਨ ਸ਼ਮਸ–ਉਦ–ਦੀਨ ਦੇ ਨਾਲ ਰਹੇ। ਉਪਰੰਤ ਸ਼ਮਸ–ਉਦ–ਦੀਨ ਦੀ ਮੌਤ ਹੋ ਗਈ। ਉਸ ਦਾ ਪੁੱਤਰ ਸ਼ਿਹਾਬ–ਉਦ–ਦੀਨ ਉਸਦਾ ਵਾਰਸ ਬਣਿਆ ਅਤੇ ਉਸ ਨੇ ਆਪਣੇ ਪਿਤਾ ਦੀ ਥਾਂ ਸੰਭਾਲੀ। ਉਪਰੰਤ ਉਸਦੇ ਸਭ ਤੋਂ ਛੋਟੇ ਭਾਈ ਗ਼ਿਆਸ–ਉਦ–ਦੀਨ ਬਹਾਦੁਰ (ਬੂਰਾ, ਬੂਰਾ ਦਾ ਅਰਥ ਹਿੰਦੀ ਵਿਚ ਹੈ–ਕਾਲਾ) ਨੇ ਉਸ ਨੂੰ ਹਰਾ ਦਿੱਤਾ ਅਤੇ ਰਾਜ–ਗੱਦੀ ਖੋਹ ਕੇ ਆਪਣੇ ਭਾਈ ਕਤਲੂਖ਼ਾਨ ਅਤੇ ਹੋਰ ਭਰਾਵਾਂ ਨੂੰ ਵੀ ਮਾਰ ਸੁੱਟਿਆ। ਉਨ੍ਹਾਂ ਵਿਚੋਂ ਸ਼ਿਹਾਬ–ਉਦ–ਦੀਨ ਅਤੇ ਨਾਸਿਰ–ਉਦ–ਦੀਨ ਤੁਗ਼ਲਕ ਦੇ ਕੋਲ ਨੱਸ ਗਏ। ਉਸਨੇ ਆਪਣੇ ਪੁੱਤਰ ਮੁਹੰਮਦ ਨੂੰ ਦੇਸ਼ ਵਿਚ ਆਪਣਾ ਸਥਾਨ ਦੇ ਦਿੱਤਾ ਅਤੇ ਉਨ੍ਹਾਂ ਦੋਹਾਂ ਨੂੰ ਨਾਲ ਲੈ ਕੇ ਉਨ੍ਹਾਂ ਦੇ ਵਿਰੁੱਧ ਲੜਾਈ ਕਰਨ ਦੇ ਵਾਸਤੇ ਚਲ ਪਿਆ। ਉਹ ਛੇਤੀ ਤੋਂ ਛੇਤੀ ਲਖਨੌਤੀ ਪ੍ਰਦੇਸ਼ ਵਿਚ ਪੁੱਜਾ। ਉਸ ਨੂੰ ਆਪਣੇ ਅਧਿਕਾਰ ਵਿਚ ਲੈ ਲਿਆ ਅਤੇ ਉਥੋਂ ਦੇ ਸੁਲਤਾਨ ਗ਼ਿਆਸ–ਉਦ–ਦੀਨ ਬਹਾਦੁਰ ਨੂੰ ਕੈਦ ਕਰਕੇ ਆਪਣੀ ਰਾਜਧਾਨੀ ਵਿਚ ਲੈ ਆਇਆ। ਦੇਹਲੀ ਨਗਰ ਵਿਚ ਵਲੀ[1]

---

1. ਵਲੀ—(ਬਹੁਵਚਨ ਔਲਿਯਾ)—ਉਹ ਜਿਹੜਾ ਨੇੜੇ ਹੋਵੇ। ਸੰਤ ਜਾਂ ਪਵਿਤਰ ਵਿਅਕਤੀ।
—Dietting of Islam p. 663

ਵਲੀ–ਅਰਬੀ ਧਾਤੂ "ਵਲਾ" (ਨੇੜੇ ਹੋਣਾ) ਅਤੇ ਵਾਲਿਯਾ–ਸ਼ਾਸਨ ਕਰਨਾ ਜਾਂ ਕਿਸੇ ਦੀ ਰਖਿਆ ਕਰਨਾ ਆਦਿਕ। ਆਮ ਤੌਰ ਤੇ ਇਸਦਾ ਅਰਥ ਰਕਸ਼ਕ, ਸੰਰਕਸ਼ਕ, ਸਾਥੀ, ਮਿਤਰ ਆਦਿਕ ਹੈ। ਧਾਰਮਕ ਰੂਪ ਵਿਚ ਇਸਦਾ ਅਰਥ "ਸੰਤ" ਨਾਲ ਰਲਦਾ–ਮਿਲਦਾ ਹੈ। ਪਰ ਹੌਲੇ–ਹੌਲੇ ਇਸ ਸ਼ਬਦ ਦਾ ਵਿਸ਼ੇਸ਼ ਅਰਥ ਅਤੇ ਮਹੱਤਵ ਬਣ ਗਿਆ ਹੈ।

2. ਜੁਰਜਾਨੀ ਨੇ 'ਵੱਲੀ' ਦਾ ਇਹ ਅਰਥ ਕੀਤਾ ਹੈ–'ਉਹ, ਜਿਸਨੂੰ ਈਸ਼ਵਰ ਦਾ ਗਿਆਨ ਪ੍ਰਾਪਤ ਹੋਵੇ।
—shorter Ency. of Islam p. 629

ਨਿਜ਼ਾਮ-ਉਦ-ਦੀਨ[1] ਬਦਾਊਨੀ ਰਹਿੰਦਾ ਸੀ। ਸੁਲਤਾਨ (ਤੁਗ਼ਲੁਕ) ਦਾ ਪੁੱਤਰ ਮੁਹੰਮਦ ਸ਼ਾਹ ਲਗਾਤਾਰ ਉਸ ਦੇ ਦਰਸ਼ਨਾਂ ਲਈ ਜਾਇਆ ਕਰਦਾ ਸੀ ਅਤੇ ਉਸ ਦੇ ਸੇਵਕਾਂ ਦਾ ਆਦਰ ਕਰਦਾ ਸੀ ਅਤੇ ਉਸ ਦੀਆਂ ਅਸੀਸਾਂ ਲੈਂਦਾ ਸੀ। ਇਹ ਸ਼ੇਖ਼ ਉਪਾਸ਼ਨਾ ਦੀ ਮਸਤੀ ਵਿਚ ਆਪਣੇ ਆਪ ਨੂੰ ਭੁਲ ਜਾਂਦਾ ਸੀ। ਸੁਲਤਾਨ ਦੇ ਪੁੱਤਰ ਨੇ ਸੇਵਕਾਂ ਨੂੰ ਆਖਿਆ, ਜਦ ਕਦੀ ਸ਼ੇਖ਼ ਇਸ ਹਾਲਤ ਵਿਚ ਹੋਵੇ ਤਾਂ ਮੈਨੂੰ ਸੂਚਨਾ ਦੇਣਾ। ਇਸ ਤਰ੍ਹਾਂ ਜਦੋਂ ਸ਼ੇਖ਼ ਮੁੜ ਕੇ ਉਹੋ ਜਿਹੀ ਹਾਲਤ ਵਿਚ ਆਇਆ ਤਾਂ ਸੁਲਤਾਨ ਦੇ ਪੁੱਤਰ ਨੂੰ ਸੂਚਨਾ ਦਿੱਤੀ ਗਈ ਅਤੇ ਉਹ ਸ਼ੇਖ਼ ਦੇ ਪਾਸ ਆ ਪੁੱਜਿਆ। ਜਿਵੇਂ ਹੀ ਸ਼ੇਖ਼ ਦੀ ਨਜ਼ਰ ਉਸ ਤੇ ਪਈ ਤਾਂ ਉਹ ਬੋਲ ਉੱਠਿਆ-"ਅਸੀਂ ਤੈਨੂੰ ਰਾਜ ਗੱਦੀ ਪ੍ਰਦਾਨ ਕਰਦੇ ਹਾਂ।" ਕੁਝ ਚਿਰ ਮਗਰੋਂ ਸੁਲਤਾਨ ਦੀ ਗ਼ੈਰ ਹਾਜ਼ਰੀ ਵਿਚ ਸ਼ੇਖ਼ ਦੀ ਮ੍ਰਿਤੂ ਹੋ ਗਈ। ਸੁਲਤਾਨ ਦੇ ਪੁੱਤਰ ਮੁਹੰਮਦ ਨੇ ਉਸ ਦੀ ਲਾਸ਼ ਆਪਣੇ ਮੋਢਿਆਂ ਤੇ ਚੁੱਕੀ। ਜਦ ਇਹ ਗਲ ਸੁਲਤਾਨ ਤਕ ਪੁੱਜੀ ਤਾਂ ਉਸਨੇ ਬੁਰਾ ਮਨਾਇਆ। ਸੁਲਤਾਨ ਨੇ ਉਸਨੂੰ ਡਰਾਇਆ-ਧਮਕਾਇਆ। ਪਹਿਲੋਂ ਵੀ ਉਸਦੇ ਚਾਲ-ਵਿਹਾਰ ਜਿਵੇਂ ਕਿ ਬਹੁਤੀ ਗਿਣਤੀ ਵਿਚ ਦਾਸ ਖ਼ਰੀਦਣ, ਅਤੁਲ ਦਾਨ ਅਤੇ ਉਸਦੇ ਪ੍ਰਤੀ ਸਰਬਤ ਦਾ ਪਿਆਰ ਆਦਿਕ ਕਾਰਣਾਂ ਤੋਂ ਡਰਦਾ ਸੀ। ਫਲ-ਸਰੂਪ ਉਸਦੇ ਪ੍ਰਤੀ ਤੁਗ਼ਲੁਕ ਦਾ ਗ਼ੁੱਸਾ ਹੋਰ ਵੀ ਵੱਧ ਗਿਆ। ਜੋਤਸ਼ੀਆਂ ਦਾ ਇਹ ਅੰਦਾਜ਼ਾ ਵੀ ਦੱਸਿਆ ਗਿਆ ਕਿ ਉਹ ਇਸ ਯਾਤ੍ਰਾ ਦੇ ਪਿਛੋਂ ਦੇਹਲੀ ਨਗਰ ਨਹੀਂ ਆਵੇਗਾ। ਇਸ ਲਈ ਉਸਨੇ ਉਨ੍ਹਾਂ ਨੂੰ ਵੀ ਧਮਕਾਇਆ। ਯਾਤ੍ਰਾ ਤੋਂ ਮੁੜਕੇ ਜਦੋਂ ਉਹ ਰਾਜਧਾਨੀ ਦੇ ਨੇੜੇ ਆਇਆ ਤਾਂ ਉਸ ਨੇ ਆਪਣੇ ਪੁੱਤਰ ਨੂੰ ਹੁੱਕਮ ਘਲਿਆ ਜੁ ਉਹ ਉਸ ਦੇ ਵਾਸਤੇ, ਅਫ਼ਗ਼ਾਨਪੁਰ ਦੇ ਨੇੜੇ ਦੇ ਇਲਾਕੇ ਵਿਚ ਇਕ ਭਵਨ ਬਣਵਾਏ ਜਿਸ ਨੂੰ ਲੋਕੀਂ 'ਕੁਸ਼ਕ' ਆਖਦੇ ਹਨ। ਉਸਦੇ ਅਨੁਸਾਰ ਪੁੱਤਰ ਨੇ ਉਹ ਭਵਨ ਤਿੰਨ ਦਿਨਾਂ ਵਿਚ ਤਿਆਰ ਕਰਵਾ ਦਿੱਤਾ। ਇਹ ਭਵਨ ਧਰਤੀ ਤੋਂ ਕੁਝ ਉੱਚਾ ਉਠਿਆ ਹੋਇਆਂ ਅਤੇ ਬਹੁਤ ਕਰਕੇ ਕਾਠ ਦਾ ਹੀ ਬਣਿਆ ਹੋਇਆ ਅਤੇ ਕਾਠ ਦੇ ਹੀ ਖੰਭਿਆਂ ਦੇ ਸਹਾਰੇ

---

1. ਨਿਜ਼ਾਮ-ਉਦ-ਦੀਨ—

1. ਹਜ਼ਰਤ ਨਿਜ਼ਾਮ-ਉਦ-ਦੀਨ ਔਲਿਯਾ। ਇਸਦੀ ਯਾਦਗਾਰ ਅਜ ਕਲ੍ਹ ਵੀ ਦਿੱਲੀ ਦੇ ਦੱਖਣ ਵਲ, ਮਥੁਰਾ ਦੇ ਰਸਤੇ ਤੇ ਵਿੱਦਮਾਨ ਹੈ। ਉਸਦੀ ਪਰੰਪਰਾ ਦੇ ਮੁਸਲਮਾਨ ਸੰਤਾਂ ਨੇ ਉਸਦੀ ਗੱਦੀ ਸੰਭਾਲੀ ਹੋਈ ਹੈ। ਹਰ ਸਾਲ ਉਨ੍ਹਾਂ ਦਾ "ਉਰਸ" ਵੀ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ। ਇਸ ਦੇ ਨਾਂ ਤੇ ਇਕ ਨਵੀਂ ਬਸਤੀ ਅਤੇ ਰੇਲਵੇ ਸਟੇਸ਼ਨ ਵੀ ਹੈ।

2. ਖ਼੍ਵਾਜਾ ਨਿਜ਼ਾਮੁੱਦੀਨ ਦਾ ਮੂਲ ਨਾਂ ਮੁਹੰਮਦ-ਬਿਨ-ਅਹਿਮਦ-ਬਿਨ ਅਲੀ ਸੀ। ਨਿਜ਼ਾਮੁੱਦੀਨ ਔਲਿਯਾ ਇਸਦੀ ਉਪਾਧੀ ਸੀ। ਇਹ ਫ਼ਰੀਦਉੱਦੀਨ ਗੰਜ ਸ਼ਕਰ ਦਾ ਉੱਤਰਾਧਿਕਾਰੀ ਸੀ।

—ਤਜ਼ਕਿਰਾ-ਏ-ਉਮਲਾਏ ਹਿੰਦ, ਸਫ਼ਾ 240।

ਅਕਬਰ ਨਾਮੇ ਅੰਦਰ ਅਬੁਲ-ਫ਼ਜ਼ਲ ਨੇ ਲਿਖਿਆ ਹੈ, ਸ਼ੇਖ਼-ਨਿਜ਼ਾਮੁੱਦੀਨ ਔਲਿਯਾ ਜਿਹੜੇ ਅਮੀਰ ਖ਼ੁਸਰਵ ਦੇ ਗੁਰੂ ਸਨ, ਸ਼ੇਖ਼ ਫ਼ਰੀਦ ਸ਼ਕਰਗੰਜ ਦੇ ਸ਼ਿਸ਼ ਸਨ ਅਤੇ ਸ਼ੇਖ਼ ਫ਼ਰੀਦ ਖ਼੍ਵਾਜਾ ਕੁਤੁਬ-ਉਦ-ਦੀਨ ਔਸ਼ੀ-ਅੱਦਿਜਨੀ ਦੇ; ਜਿਨ੍ਹਾਂ ਨੇ ਬਗ਼ਦਾਦ ਵਿਚ ਖ਼੍ਵਾਜਾ ਮੁਈਨ-ਉਦ-ਦੀਨ ਚਿਸ਼ਤੀ ਦੇ ਸ਼ਿਸ਼ ਹੋਣ ਦਾ ਸੌਭਾਗ ਪ੍ਰਾਪਤ ਕੀਤਾ ਸੀ।

ਤੇ ਖਲੋਤਾ ਸੀ। ਇਹ ਭਵਨ ਮਲਿਕਜ਼ਾਦਾ[2] ਦੀ ਦੇਖਭਾਲ ਵਿਚ ਰੇਖਾ-ਗਣਿਤ ਦੇ ਅਧਾਰ ਤੇ ਬਣਵਾਇਆ ਗਿਆ ਸੀ। ਇਹ ਮਲਿਕਜ਼ਾਦਾ ਪਿਛੋਂ ਖ਼੍ਵਾਜਾ ਜਹਾਨ ਦੇ ਨਾਂ ਤੋਂ ਪ੍ਰਸਿੱਧ ਹੋਇਆ। ਇਹ ਅਬਾਸ ਦਾ ਪੁੱਤਰ ਸੀ ਅਤੇ ਇਸਦਾ ਨਾਉਂ ਅਹਮਦ ਸੀ। ਇਹ ਸੁਲਤਾਨ ਮੁਹੰਮਦ ਦੇ ਮੰਤ੍ਰੀਆਂ ਵਿਚੋਂ ਮੋਹਰੀ ਸ਼ੀ। ਉਸ ਵੇਲੇ ਇਹੋ ਹੀ ਉਸਾਰੀ ਦੇ ਕੰਮਾਂ ਦੀ ਦੇਖ ਭਾਲ ਕਰਦਾ ਸੀ। ਇਸ ਭਵਨ ਦੀ ਬਣਤਰ ਇਸ ਢੰਗ ਨਾਲ ਹੋਈ ਸੀ ਕਿ ਜਦੋਂ ਹਾਥੀ ਉਸ ਦੇ ਇਕ ਪਾਸੇ ਪੈਰ ਰੱਖੇ, ਤਾਂ ਉਹ ਭਵਨ ਟੁੱਟ ਕੇ ਹੇਠਾਂ ਆ ਡਿੱਗੇ।

ਸੁਲਤਾਨ ਇਸ ਭਵਨ ਵਿਚ ਆਕੇ ਠਹਿਰਿਆ। ਉਸਨੇ ਲੋਕਾਂ ਨੂੰ ਭੋਜਨ ਖਵਾਇਆ। ਲੋਕੀ ਚਲੇ ਗਏ ਤਾਂ ਉਸਦੇ ਪੁੱਤਰ ਨੇ ਸੁਲਤਾਨ ਤੋਂ ਇਜਾਜ਼ਤ ਮੰਗੀ ਕਿ ਉਹ ਉਸਦੇ ਸਾਮ੍ਹਣੇ ਹਾਥੀਆਂ ਨੂੰ ਪੇਸ਼ ਕਰੇ। ਉਹ ਹਾਥੀ ਸੱਜੇ ਹੋਏ ਸਨ। ਇਜਾਜ਼ਤ ਦੇ ਦਿੱਤੀ ਗਈ। ਸ਼ੇਖ਼ ਰੁਕਨ-ਉਦ-ਦੀਨ ਨੇ ਮੈਨੂੰ ਦੱਸਿਆ ਕਿ ਉਹ ਉਸ ਵੇਲੇ ਸੁਲਤਾਨ ਦੇ ਨਾਲ ਸੀ ਅਤੇ ਉਸਦਾ ਲਾਡਲਾ ਪੁੱਤਰ ਮਹਮੂਦ ਵੀ। ਸੁਲਤਾਨ ਦਾ ਪੁੱਤਰ ਮੁਹੰਮਦ ਆਇਆ ਅਤੇ ਸ਼ੇਖ਼ ਨੂੰ ਕਹਿਣ ਲੱਗਾ "ਹੇ ਅਖ਼ੁੰਦ (ਸਵਾਮੀ) ਤਿਕਾਲਾਂ ਦੀ ਨਮਾਜ਼ ਦਾ ਵੇਲਾ ਹੋ ਗਿਆ। ਹੇਠਾਂ ਚਲਕੇ ਨਮਾਜ਼ ਪੜ੍ਹੋ। "ਸ਼ੇਖ ਨੇ ਮੈਨੂੰ ਦੱਸਿਆ ਜੁ ਉਹ ਹੇਠਾਂ ਲਹਿ ਕੇ ਆ ਗਿਆ। ਹਾਥੀ ਇਕ ਪਹਿਲਾਂ ਤੋਂ ਨੀਅਤ ਕੀਤੀ ਹੋਈ ਦਿਸ਼ਾ ਵਲੋਂ ਹੀ ਲਿਆਂਦੇ ਗਏ। ਜਦੋਂ ਉਹ ਅੱਗੇ ਵੱਧੇ ਤਾਂ ਕੁਸ਼ਕ (ਭਵਨ) ਸੁਲਤਾਨ ਅਤੇ ਉਸਦੇ ਪੁੱਤਰ ਮਹਮੂਦ ਦੇ ਉਪਰ ਡਿਗ ਪਿਆ। ਸ਼ੇਖ਼ ਨੇ ਦੱਸਿਆ ਜੁ ਮੈਂ ਚੀਕਾਂ ਸੁਣ ਕੇ ਬਿਨਾ ਨਮਾਜ਼ ਪੜ੍ਹਿਆਂ ਹੀ ਮੁੜ ਆਇਆ। ਮੈਂ ਵੇਖਿਆ ਕਿ ਭਵਨ ਡਿਗ ਚੁੱਕਾ ਸੀ ਅਤੇ ਸੁਲਤਾਨ ਦਾ ਪੁੱਤਰ ਹੁਕਮ ਦੇ ਰਿਹਾ ਸੀ ਕਿ ਸੁਲਤਾਨ ਨੂੰ ਕੱਢਣ ਲਈ ਕੁਦਾਲੀਆਂ ਅਤੇ ਫਾਵੜੇ ਲਿਆਂਦੇ ਜਾਣ। ਨਾਲੇ ਹੀ ਦੇਰ ਲਈ ਇਸ਼ਾਰੇ ਵੀ ਕਰਦਾ ਜਾਂਦਾ ਸੀ। ਫਲ-ਸਰੂਪ ਸ਼ਾਮ ਤਕ ਔਜ਼ਾਰ ਨਾ ਪੁੱਜੇ। ਜਦ ਸੁਲਤਾਨ ਨੂੰ ਕੱਢਿਆ ਗਿਆ ਤਾਂ ਲੋਕਾਂ ਨੇ ਵੇਖਿਆ ਕਿ ਉਹ ਆਪਣੇ ਪੁੱਤਰ ਨੂੰ ਬਚਾਉਣ ਲਈ ਉਸ ਦੇ ਉਤੇ ਨਿਵਿਆਂ ਹੋਇਆ ਸੀ। ਕੁਝ ਲੋਕਾਂ ਦਾ ਵਿਚਾਰ ਸੀ ਕਿ ਜਦੋਂ ਉਸਨੂੰ ਕੱਢਿਆ ਗਿਆ ਤਾਂ ਉਹ ਮਰ ਚੁੱਕਾ ਸੀ ਅਤੇ ਕੁਝ ਲੋਕੀਂ ਆਖਦੇ ਹਨ ਕਿ ਉਸਨੂੰ ਜਿਉਂਦਾ ਹੀ ਕੱਢਿਆ ਗਿਆ ਸੀ ਅਤੇ ਮਗਰੋਂ ਮਾਰ ਦਿੱਤਾ ਗਿਆ। ਰਾਤੋ-ਰਾਤ ਉਸਨੂੰ ਤੁਗ਼ਲਕਾਬਾਦ ਵਿਚ, ਜਿਹੜੀ ਉਸਦੇ ਆਪਣੇ ਨਾਂ ਤੇ ਵਸਾਈ ਗਈ ਬਸਤੀ ਸੀ, ਲੈ ਜਾਇਆ ਗਿਆ ਅਤੇ ਉਸੇ ਵਲੋਂ ਬਣਵਾਏ ਹੋਏ ਮਕਬਰੇ ਦੇ ਅੰਦਰ ਦਬਾ ਦਿੱਤਾ ਗਿਆ।

ਇਸ ਵਸਤੀ ਦੇ ਵਸਾਏ ਜਾਣ ਦਾ ਕਾਰਣ ਅਸੀਂ ਪਹਿਲਾਂ ਹੀ ਦੱਸ ਚੁੱਕੇ ਹਾਂ। ਏਥੇ ਹੀ ਤੁਗ਼ਲੁਕ ਦੇ ਖ਼ਜ਼ਾਨੇ ਅਤੇ ਰਾਜਮਹਲ ਸਨ। ਏਥੇ ਹੀ ਉਹ ਸਭ ਤੋਂ ਵੱਡਾ ਭਵਨ ਸੀ ਜਿਸ ਦੀਆਂ ਇੱਟਾਂ ਤੇ ਸੋਨਾ ਮੜ੍ਹਿਆ ਹੋਇਆ ਸੀ। ਸੂਰਜ ਨਿਕਲਣ ਦੇ ਵੇਲੇ ਉਹ ਇਹੋ ਜਿਹੀ ਚਮਕ

1. ਮਲਿਕਜ਼ਾਦਾ—

ਕਿਸੇ ਮਲਿਕ ਦੀ ਸੰਤਾਨ। ਉਸ ਵੇਲੇ ਸ਼ਾਸਕ ਵਰਗ ਨਾਲ ਸੰਬੰਧਤ ਲੋਕੀ "ਮਲਿਕ" ਅਖਾਉਂਦੇ ਸਨ। ਮਲਿਕ ਬੰਸ ਵਿਚ ਪੈਦਾ ਹੋਣ ਵਾਲਾ ਬਾਲਕ 'ਮਲਿਕ-ਜ਼ਾਦਾ' ਅਖਾਉਂਦਾ ਸੀ।

ਦਮਕ ਨਾਲ ਲਿਸ਼ਕਦੀਆਂ ਸਨ ਜ ਉਨ੍ਹਾਂ ਤੇ ਅੱਖ ਟਿਕਾ ਕੇ ਵੇਖਿਆ ਨਹੀਂ ਜਾ ਸਕਦਾ ਸੀ। ਉਸਨੇ ਉਸਦੇ ਅੰਦਰ ਅਤੁੱਲ ਦੌਲਤ ਜਮ੍ਹਾਂ ਕਰਕੇ ਰਖੀ ਹੋਈ ਸੀ। ਦੱਸਿਆ ਜਾਂਦਾ ਹੈ ਕਿ ਉਸ ਨੇ ਇਕ ਕੁੰਡ ਬਣਵਾਇਆ ਸੀ ਜਿਸ ਵਿਚ ਸੋਨਾ ਪਿਘਲਾ ਕੇ ਪਾ ਦਿੱਤਾ ਗਿਆ ਸੀ ਅਤੇ ਉਹ ਸੋਨਾ ਇਕ ਪਿੰਡ ਬਣ ਗਿਆ ਸੀ ਅਤੇ ਇਹ ਸਾਰਾ ਸੋਨਾ ਉਸਦੇ ਪੁੱਤਰ ਮੁਹੰਮਦ ਸ਼ਾਹ ਨੇ ਰਾਜ ਗੱਦੀ ਤੇ ਬਹਿਣ ਮਗਰੋਂ ਖ਼ਰਚ ਕਰ ਦਿੱਤਾ।

ਜਿਵੇਂ ਕਿ ਦੱਸਿਆ ਜਾ ਚੁੱਕਾ ਹੈ, ਖ਼੍ਵਾਜਾ ਜਹਾਨ ਵਲੋਂ ਰੇਖਾ ਗਣਿਤ ਦੇ ਅਧਾਰ ਤੇ ਕੁਸ਼ਕ[1] (ਭਵਨ) ਨੂੰ ਤਿਆਰ ਕਰਵਾਇਆ ਗਿਆ ਸੀ, ਜਿਹੜਾ ਤੁਗ਼ਲੁਕ ਤੇ ਆਪ ਹੀ ਡਿੱਗਾ ਸੀ, ਇਸ ਕਾਰਣ ਤੁਗ਼ਲੁਕ ਦਾ ਪੁੱਤਰ ਮੁਹੰਮਦ ਸ਼ਾਹ ਉਸ ਦਾ ਬਹੁਤ ਮਾਨ ਕਰਦਾ ਸੀ ਅਤੇ ਬਹੁਤ ਮਿਹਰਬਾਨ ਸੀ। ਜਿਤਨਾ ਆਦਰ ਸੁਲਤਾਨ ਵਲੋਂ ਉਸਨੂੰ ਮਿਲਿਆ ਉਤਨਾ ਹੋਰ ਕਿਸੇ ਨੂੰ ਨਹੀਂ। ਮੰਤਰੀ ਜਾਂ ਹੋਰ ਕੋਈ ਆਦਮੀ ਵੀ ਉਸ ਦੀ ਬਰਾਬਰੀ ਨਹੀਂ ਕਰ ਸਕਦਾ ਸੀ।

## ਸੁਲਤਾਨ ਗ਼ਿਆਸ-ਉਦ-ਦੀਨ ਤੁਗ਼ਲੁਕ ਸ਼ਾਹ ਦਾ ਪੁੱਤਰ ਸਿੰਧ ਤੇ ਹਿੰਦ ਦਾ ਸਮਰਾਟ ਸੁਲਤਾਨ ਅਬੁਲ ਮੁਜਾਹਿਦ ਮੁਹੰਮਦ ਸ਼ਾਹ, ਜਿਸਦੇ ਦਰਬਾਰ ਵਿਚ ਅਸੀਂ ਹਾਜ਼ਰ ਹੋਏ

ਜਦੋਂ ਸੁਲਤਾਨ ਤੁਗ਼ਲੁਕ ਦੀ ਮੌਤ ਹੋ ਗਈ ਤਾਂ ਉਸਦਾ ਪੁੱਤਰ ਮੁਹੰਮਦ ਰਾਜ-ਗੱਦੀ ਤੇ ਬੈਠਿਆ। ਕੋਈ ਉਸਦਾ ਵਿਰੋਧੀ ਜਾਂ ਟਾਕਰਾ ਲੈਣ ਵਾਲਾ ਨਹੀਂ ਸੀ। ਅਸੀਂ ਦੱਸ ਚੁੱਕੇ ਹਾਂ ਕਿ ਉਸ ਦਾ ਨਾਉਂ ਜੌਨਹ ਸੀ। ਜਦ ਉਹ ਸਮਰਾਟ ਬਣਿਆ ਤਾਂ ਉਸਨੇ ਮੁਹੰਮਦ ਨਾਉਂ ਧਾਰਨ ਕੀਤਾ ਅਤੇ ਕੁਨਿਯਤ[2] (ਕੁਲ ਦਾ ਨਾਉਂ) ਅਬੁਲ-ਮੁਜਾਹਿਦ ਰੱਖੀ। ਹਿੰਦ ਦੇ ਸੁਲਤਾਨਾਂ ਦੇ ਬਾਰੇ ਜੋ ਸਾਰਾ ਵਰਣਨ ਮੈਂ ਕੀਤਾ ਹੈ, ਉਸਦਾ ਬਹੁਤਾ ਹਿੱਸਾ ਗ਼ਜ਼ਨੀ ਦੇ ਅਲ-ਬੁਰਹਾਨ ਦੇ ਪੁੱਤਰ, ਮੁੱਖ ਨਿਆਇ ਕਰਤਾ ਸ਼ੇਖ਼ ਕਮਾਲ-ਉਦ-ਦੀਨ ਵਲੋਂ ਮੈਨੂੰ ਦੱਸਿਆ ਗਿਆ ਸੀ ਜਾਂ ਮਲੂਮ ਹੋਇਆ ਸੀ ਪਰ ਇਸ ਸੁਲਤਾਨ ਦਾ ਜੋ ਹਾਲ ਮੈਂ ਦਿੱਤਾ ਹੈ, ਉਹ ਬਹੁਤਾ ਕਰਕੇ ਮੈਂ ਆਪੋਂ ਹੀ ਇਸ ਦੇਸ਼ ਦੇ ਵਾਸ ਦੇ ਦਿਨਾਂ ਵਿਚ ਵੇਖਿਆ।

---

1. ਕੁਸ਼ਕ—
ਇਸਦਾ ਅਰਥ ਮਹਲ ਆਦਿਕ ਹੈ। —(Richardson)

2. ਕੁਨਿਯਤ-(ਕੁਲ-ਨਾਂ)—
ਪ੍ਰਚਲਤ ਨਾਂ ਅਤੇ ਖ਼ਾਨਦਾਨੀ ਨਾਂ ਭਿੰਨ-ਭਿੰਨ ਹੁੰਦੇ ਹਨ। ਖ਼ਾਨਦਾਨੀ ਨਾਂ ਨੂੰ ਹੀ 'ਕੁਨਿਯਤ' ਆਖਿਆ ਜਾਂਦਾ ਹੈ।
ਕੁਨਿਯਤ ਜਾਂ ਕਿਨਯਤ-ਪਰਿਵਾਰ ਨਾਲ ਸਬੰਧਤ, ਅਰਬੀ ਵਿਚ ਵਰਤਿਆ ਜਾਣ ਵਾਲਾ ਨਾਂ। ਜਿਵੇਂ ਫ਼ਲਾਨੇ ਦਾ ਭਾਈ।
.........ਦਾ ਪਿਤਾ। ..................ਦੀ ਮਾਂ
..........ਦੀ ਭੇਟ ਆਦਿਕ। —(Richardson)

## ਉਸ ਦਾ ਚਰਿਤ੍ਰ

ਹੋਰ ਲੋਕਾਂ ਦੇ ਮੁਕਾਬਲੇ ਇਸ ਸੁਲਤਾਨ ਨੂੰ ਇਨਾਮ ਦੇਣਾ ਅਤੇ ਖ਼ੂਨ ਵਹਾਉਣਾ ਬਹੁਤਾ ਚੰਗਾ ਲਗਦਾ ਹੈ। ਕੋਈ ਦਿਨ ਅਜਿਹਾ ਨਹੀਂ ਜਾਂਦਾ ਸੀ ਜਿਸ ਦਿਨ ਕੋਈ ਗ਼ਰੀਬ ਧਨਵਾਨ ਨਾ ਬਣ ਜਾਂਦਾ ਹੋਵੇ ਜਾਂ ਕਿਸੇ ਜੀਉਂਦੇ ਆਦਮੀ ਨੂੰ ਮਾਰ ਨਾ ਦਿੱਤਾ ਜਾਂਦਾ ਹੋਵੇ। ਦਾਨ-ਸ਼ੀਲਤਾ ਅਤੇ ਸੂਰਬੀਰਤਾ ਅਤੇ ਅਪਰਾਧੀਆਂ ਦੇ ਪ੍ਰਤੀ ਉਸਦੀ ਨਿਰਦੈਤਾ ਤੇ ਬੇਰਹਮੀ ਦੀਆਂ ਕਹਾਣੀਆਂ ਲੋਕਾਂ ਵਿਚ ਬਹੁਤ ਮਸ਼ਹੂਰ ਹਨ। ਇਹ ਸਭ ਕੁਝ ਹੁੰਦੇ ਹੋਏ ਵੀ ਉਹ ਬਹੁਤ ਨਿਮ੍ਰ-ਸੁਭਾਉ ਦਾ ਆਦਮੀ ਹੈ ਅਤੇ ਸੱਚ ਤੇ ਨਿਆਇ ਦਾ ਪਾਲਨ ਕਰਨ ਨੂੰ ਤਿਆਰ ਰਹਿੰਦਾ ਹੈ। ਇਸਲਾਮੀ ਵਿਧਾਨ ਉਸਦੇ ਹੱਥਾਂ ਵਿਚ ਰਾਖਵੇਂ ਹਨ। ਨਮਾਜ਼ ਦੇ ਬਾਰੇ ਉਹ ਬਹੁਤ ਕੱਟੜ ਹੈ, ਅਤੇ ਉਸਦੀ ਲਾਪਰਵਾਹੀ ਕਰਨ ਵਾਲਿਆਂ ਨੂੰ ਸਜ਼ਾ ਦੇਂਦਾ ਹੈ। ਉਨ੍ਹਾਂ ਸਮਰਾਟਾਂ ਵਿਚੋਂ ਹੈ, ਜਿਨ੍ਹਾਂ ਦੀ ਕਿਸਮਤ ਬਹੁਤ ਚੰਗੀ ਹੈ ਅਤੇ ਜਿਨ੍ਹਾਂ ਦੀ ਖ਼ੁਸ਼ਹਾਲੀ ਅਸਾਧਾਰਨ ਹੈ। ਸਭ ਤੋਂ ਮਹੱਤਵ ਵਾਲੀ ਗਲ ਉਨ੍ਹਾਂ ਦੀ ਦਾਨਸ਼ੀਲਤਾ ਹੈ। ਅਸੀਂ ਉਸਦੇ ਚਾਲ ਚਲਨ ਦੀਆਂ ਅਜਿਹੀਆਂ ਅਨੋਖੀਆਂ ਗੱਲਾਂ ਦਾ ਵਰਣਨ ਕਰਾਂਗੇ ਜਿਹੜੀਆਂ ਉਸ ਤੋਂ ਪਹਿਲਾਂ ਹੋਰ ਕਿਸੇ ਦੇ ਬਾਰੇ ਨਹੀਂ ਸੁਣੀਆਂ ਗਈਆਂ।

ਮੈਂ ਪਰਮਾਤਮਾ, ਉਸ ਦੇ ਦੇਵਦੂਤਾਂ ਅਤੇ ਪੈਗ਼ੰਬਰਾਂ[1] (ਈਸ਼ਵਰੀ-ਦੂਤਾਂ) ਦੀ ਸਾਖੀ ਦੇਂਦਾ ਹਾਂ ਕਿ ਜੋ ਕੁਝ ਉਸਦੀ ਅਨੋਖੀ ਦਾਨਸ਼ੀਲਤਾ ਦੇ ਬਾਰੇ ਮੈਂ ਵਰਣਨ ਕਰਾਂਗਾ। ਉਹ ਨਿਸ਼ਚੇ ਹੀ ਸੱਚ ਹੋਵੇਗਾ ਅਤੇ ਮੇਰੇ ਲਈ ਪਰਮਾਤਮਾ ਹੀ ਦੀ ਸਾਖੀ ਕਾਫ਼ੀ ਹੈ। ਮੈਂ ਜਾਣਦਾ ਹਾਂ, ਇਨ੍ਹਾਂ ਵਿਚੋਂ ਕੁਝ ਵਰਣਨ ਬਹੁਤ ਸਾਰੇ ਲੋਕਾਂ ਲਈ ਕਲਪਨਾ ਤੋਂ ਬਾਹਰ ਹੋਣਗੇ ਅਤੇ ਇਹ ਇਨ੍ਹਾਂ ਨੂੰ ਅਨਹੋਣੀਆਂ ਸਮਝਣਗੇ, ਪਰ ਜਦੋਂ ਪ੍ਰਸ਼ਨ ਅਜਿਹੀ ਘਟਨਾ ਦਾ ਹੋਵੇ ਜਿਸਨੂੰ ਮੈਂ ਆਪ ਵੇਖਿਆ ਹੋਵੇ ਜਾਂ ਜਿਸ ਦੀ ਮੈਨੂੰ ਜਾਣਕਾਰੀ ਹੋਵੇ ਜਾਂ ਜਿਸ ਵਿਚ ਮੈਂ ਆਪ ਮਹੱਤਵ-ਪੂਰਣ ਹਿੱਸਾ ਲਿਆ ਹੋਵੇ, ਤਾਂ ਮੇਰਾ ਜਤਨ ਸਿਰਫ਼ ਇਤਨਾ ਹੀ ਹੋਵੇਗਾ ਕਿ ਸੱਚੀ ਗੱਲ ਆਖ ਦੇਵਾਂ। ਇਨ੍ਹਾਂ ਵਿਚੋਂ ਬਹੁਤ ਸਾਰੀਆਂ ਸਚਾਈਆਂ ਦਾ ਪੂਰਬ ਦੇ ਦੇਸ਼ਾਂ ਵਿਚ ਅਨੇਕ ਵਰਣਨਾਂ ਰਾਹੀਂ ਬਾਰ-ਬਾਰ ਸਬੂਤ ਮਿਲਦਾ ਹੈ।

## ਰਾਜਮਹੱਲ ਦੇ ਦਰਵਾਜ਼ੇ, ਦਰਬਾਰ ਅਤੇ ਉਸ ਦੇ ਬਾਰੇ ਪ੍ਰਬੰਧ

ਦਿੱਲੀ ਵਿਚ ਸੁਲਤਾਨ ਦੇ ਮਹੱਲ ਨੂੰ 'ਦਾਰਿ-ਸਰਾ'[2] ਆਖਦੇ ਹਨ ਅਤੇ ਉਸ ਦੇ ਅੰਦਰ ਬਹੁਤ ਸਾਰੇ ਦਰਵਾਜ਼ੇ ਹਨ। ਪਹਿਲੇ ਦਰਵਾਜ਼ੇ ਤੇ ਸੈਨਿਕਾਂ ਦਾ ਇਕ ਦਲ ਹੁੰਦਾ ਹੈ। ਏਥੇ

---

1. ਪੈਗ਼ੰਬਰਾਂ—
—ਈਸ਼-ਦੂਤ, ਅਵਤਾਰ, ਨਬੀ, ਜਾਂ ਪਯੰਬਰ। ਇਸਲਾਮ ਅੰਦਰ ਈਸ਼ਵਰੀ ਸ਼ਕਤੀ ਰਖਣ ਵਾਲੀਆਂ ਮਹਾਨ ਆਤਮਾਵਾਂ ਨੂੰ ਪੈਗ਼ੰਬਰ ਆਖਿਆ ਜਾਂਦਾ ਹੈ। ਹਜ਼ਰਤ ਮੁਹੰਮਦ ਆਖ਼ਰੀ ਨਬੀ ਜਾਂ ਪੈਗ਼ੰਬਰ ਮੰਨੇ ਜਾਂਦੇ ਹਨ।
2. ਦਾਰਿ-ਸਰਾ (ਦਾਰੇ ਸਰਾ)—ਅਰਥਾਤ ਰਾਜਮਹਲ।

ਸ਼ਹਿਨਾਈਆਂ, ਤੂਤੀਆਂ ਅਤੇ ਬੰਸਰੀਆਂ ਵਜਾਉਣ ਵਾਲੇ ਬੈਠੇ ਰਹਿੰਦੇ ਹਨ। ਕਿਸੇ ਅਮੀਰ ਜਾਂ ਉੱਘੇ ਪੁਰਖ ਦੇ ਆਉਣ ਤੇ ਤੂਤੀਆਂ ਵਜਾ ਕੇ, ਉਸਦੇ ਆਉਣ ਦੀ ਸੂਚਨਾ ਦਿੱਤੀ ਜਾਂਦੀ ਹੈ। ਦੂਜੇ ਅਤੇ ਤੀਜੇ ਦਰਵਾਜ਼ੇ ਤੇ ਵੀ ਅਜਿਹਾ ਹੀ ਪ੍ਰਬੰਧ ਹੈ।

ਪਹਿਲੇ ਦਰਵਾਜ਼ੇ ਦੇ ਬਾਹਰ ਚਬੂਤਰਿਆਂ ਤੇ ਜੱਲਾਦ ਬੈਠੇ ਰਹਿੰਦੇ ਹਨ ਜਿਨ੍ਹਾਂ ਦਾ ਕੰਮ ਲੋਕਾਂ ਦਾ ਬੱਧ ਕਰਨਾ ਹੁੰਦਾ ਹੈ। ਕਨੂੰਨ ਇਹ ਹੈ ਕਿ ਜਦੋਂ ਸੁਲਤਾਨ ਕਿਸੇ ਦੇ ਬਧ ਦਾ ਹੁਕਮ ਦੇਂਦਾ ਹੈ ਤਾਂ ਦਰਬਾਰ ਦੇ ਦਰਵਾਜ਼ੇ ਤੇ ਉਸ ਨੂੰ ਮਾਰਿਆ ਜਾਂਦਾ ਹੈ। ਉਸ ਦੀ ਲਾਸ਼ ਤਿੰਨ ਦਿਨ ਤਕ ਉਥੇ ਹੀ ਪਈ ਰਹਿੰਦੀ ਹੈ।

ਪਹਿਲੇ ਅਤੇ ਦੂਜੇ ਦਰਵਾਜ਼ੇ ਦੇ ਵਿਚਕਾਰ ਇਕ ਵੱਡੀ ਸਾਰੀ ਡਿਉਢੀ ਹੈ। ਇਸਦੇ ਦੋਵੇਂ ਪਾਸੇ ਚਬੂਤਰੇ ਬਣੇ ਹੋਏ ਹਨ। ਇਨ੍ਹਾਂ ਤੇ ਨਗਾੜੇ ਵਜਾਉਣ ਵਾਲੇ ਬੈਠਦੇ ਹਨ ਜਿਹੜੇ ਦਰਬਾਨਾਂ ਦੇ ਵਿਚੋਂ ਹੀ ਹੁੰਦੇ ਹਨ। ਦੂਜੇ ਦਰਵਾਜ਼ੇ ਤੇ ਦਰਬਾਨ ਬੈਠਦੇ ਹਨ ਜਿਹੜੇ ਉਸੇ ਕੰਮ ਦੇ ਵਾਸਤੇ ਰੱਖੇ ਜਾਂਦੇ ਹਨ।

ਦੂਜੇ ਅਤੇ ਤੀਜੇ ਦਰਵਾਜ਼ੇ ਦੇ ਵਿਚਕਾਰ ਇਕ ਵੱਡਾ ਚਬੂਤਰਾ ਹੈ। ਉਸ ਤੇ ਮੁੱਖ ਚੋਬਦਾਰ[1] ਬੈਠਦਾ ਹੈ। ਉਸਦੇ ਹੱਥ ਵਿਚ ਸੋਨੇ ਦਾ ਡੰਡਾ ਹੁੰਦਾ ਹੈ ਅਤੇ ਸਿਰ ਤੇ ਸੋਨੇ ਦੀ ਜੜਾਊ ਟੋਪੀ ਹੁੰਦੀ ਹੈ, ਜਿਸ ਤੇ ਮੋਰ ਪੰਖ ਲਗੇ ਹੁੰਦੇ ਹਨ। ਹੋਰ ਚੋਬਦਾਰ ਉਸਦੇ ਸਾਮ੍ਹਣੇ ਖਲੋਤੇ ਰਹਿੰਦੇ ਹਨ। ਉਨ੍ਹਾਂ ਵਿਚੋਂ ਹਰ-ਇਕ ਦੇ ਸ਼ਿਰ ਤੇ ਸੋਨੇ ਦੀ ਝਾਲਰ ਵਾਲੀ ਟੋਪੀ ਅਤੇ ਸੁਨਹਿਰੀ ਸੋਟੀ ਅਤੇ ਹੱਥ ਵਿਚ ਸੋਨੇ ਜਾਂ ਚਾਂਦੀ ਦੇ ਹੱਥੇ ਵਾਲੀ ਚਾਬਕ ਹੁੰਦੀ ਹੈ। ਇਹ ਦੂਜਾ ਦਰਵਾਜ਼ਾ ਇਕ ਵੱਡੇ ਤੇ ਵਿਸ਼ਾਲ ਭਵਨ ਵਿਚ ਖੁਲ੍ਹਦਾ ਹੈ। ਜਿੱਥੇ ਲੋਕੀ ਬੈਠਦੇ ਹਨ।

ਤੀਜੇ ਦਰਵਾਜ਼ੇ ਦੇ ਚਬੂਤਰੇ ਤੇ ਦਵਾਰ-ਸਚਿਵ ਬੈਠਦੇ ਹਨ, ਜਿਨ੍ਹਾਂ ਦਾ ਫ਼ਰਜ਼ ਇਹ ਹੈ ਜੁ ਸੁਲਤਾਨ ਦੇ ਹੁਕਮ ਦੇ ਬਿਨਾਂ ਕਿਸੇ ਆਦਮੀ ਨੂੰ ਅੰਦਰ ਨਾ ਜਾਣ ਦੇਣ। ਹਰ ਇਕ ਆਦਮੀ ਦੇ ਸਾਥੀਆਂ ਅਤੇ ਸੇਵਕਾਂ ਦੀ ਗਿਣਤੀ ਨੀਅਤ ਹੈ। ਸੂਰਜ ਛਿਪਣ ਵੇਲੇ ਤਕ ਜਿਹੜੇ ਲੋਕੀ ਇਸ ਦਰਵਾਜ਼ੇ ਤੇ ਆਉਂਦੇ ਹਨ, ਦਵਾਰ-ਸਚਿਵ ਲਿਖਦੇ ਰਹਿੰਦੇ ਹਨ ਜੁ ਕਿਹੜਾ ਆਦਮੀ ਕਿਸ ਵੇਲੇ ਆਇਆ। ਸੌਣ ਵੇਲੇ ਦੀ ਆਖ਼ਰੀ ਨਮਾਜ਼ ਦੇ ਮਗਰੋਂ ਸੁਲਤਾਨ ਇਨ੍ਹਾਂ ਲੇਖਾਂ ਨੂੰ ਪੜ੍ਹਿਆ ਕਰਦਾ ਹੈ। ਇਸ ਤੋਂ ਛੁੱਟ ਦਵਾਰ-ਸਚਿਵ ਦਰਵਾਜ਼ੇ ਤੇ ਹੋਣ ਵਾਲੀਆਂ ਸਾਰੀਆਂ ਘਟਨਾਵਾਂ ਦਾ ਵੇਰਵਾ ਲਿਖਦੇ ਰਹਿੰਦੇ ਹਨ। ਮਲਿਕਾਂ (ਸ਼ਾਸਕਾਂ) ਦੇ ਪੁੱਤਰਾਂ ਵਿਚੋਂ ਕੁਝ ਦਾ ਫ਼ਰਜ਼ ਹੈ ਜੁ ਉਹ ਇਨ੍ਹਾਂ ਲੇਖਾਂ ਨੂੰ ਸੁਲਤਾਨ ਦੀ ਸੇਵਾ ਵਿਚ ਪੇਸ਼ ਕਰਨ। ਇਹ ਵੀ ਇਕ ਰਿਵਾਜ ਹੈ ਕਿ ਰਾਜ ਮਹੱਲ ਤੋਂ ਕਿਸੇ ਕਾਰਣ ਨਾਲ ਜਾਂ ਬਿਨਾਂ ਕਾਰਣ ਦੇ, ਲਗਾਤਾਰ ਤਿੰਨ ਦਿਨ ਜਾਂ ਉਸ ਤੋਂ ਵੱਧ ਗੈਰਹਾਜ਼ਰ ਰਹਿਣ ਵਾਲੇ ਨੂੰ, ਸੁਲਤਾਨ ਦੇ ਹੁਕਮ ਤੋਂ ਬਿਨਾਂ

1. ਚੋਬਦਾਰ —

ਉਹ ਸੇਵਕ, ਜਿਹੜੇ ਹਥ ਵਿਚ ਲਾਠੀ ਆਦਿਕ ਲੈ ਕੇ ਸ਼ਾਸਕਾਂ ਅੱਗੇ ਚਲਦੇ ਹਨ। ਪਰ ਗੂੜ੍ਹ ਅਰਥ ਵਿਚ ਇਸਦਾ ਮਤਲਬ ਦਵਾਰਪਾਲ (ਦਰਬਾਨ) ਹੈ।

ਇਸ ਦਰਵਾਜ਼ੇ ਅੰਦਰ ਪ੍ਰਵੇਸ਼ ਨਹੀਂ ਕਰਨ ਦਿੱਤਾ ਜਾਂਦਾ। ਜੇ ਉਸਦੀ ਗ਼ੈਰਹਾਜ਼ਰੀ ਬੀਮਾਰੀ ਜਾਂ ਹੋਰ ਕਿਸੇ ਅਜਿਹੇ ਕਾਰਣ ਤੋਂ ਹੋਵੇ ਤਾਂ ਉਹ ਫਿਰ ਆਉਂਦਾ ਹੋਇਆ, ਆਪਣੇ ਨਾਲ ਸੁਲਤਾਨ ਨੂੰ ਭੇਟਾ ਦੇਣ ਯੋਗ ਕੋਈ ਸੌਗਾਤ ਲੈ ਕੇ ਆਉਂਦਾ ਹੈ। ਯਾਤ੍ਰਾ ਤੋਂ ਆਉਣ ਵਾਲਿਆਂ ਲਈ ਵੀ ਇਹੋ ਹੀ ਰਿਵਾਜ ਹੈ। ਫ਼ਕੀਹ[1] (ਨਿਆਇ ਦੇ ਜਾਣੂ) ਕੁਰਾਨ ਜਾਂ ਕੋਈ ਪੁਸਤਕ ਆਦਿਕ ਭੇਟਾ ਦੇਂਦੇ ਹਨ। ਫ਼ਕੀਰ[2] (ਸਾਧੂ) ਨਮਾਜ਼ ਦੀ ਚਟਾਈ[3], ਤਸਬੀਹ[4] (ਮਾਲਾ) ਮਿਸਵਾਕ (ਦਾਤੁਨ) ਜਾਂ ਇਸ ਤਰ੍ਹਾਂ ਦੀਆਂ ਵਸਤੂਆ ਅਤੇ ਅਮੀਰ ਤੇ ਉਨ੍ਹਾਂ ਵਰਗੇ ਅਧਿਕਾਰੀ ਘੋੜੇ, ਊਠ ਅਤੇ ਹਥਿਆਰ ਭੇਟਾ ਦੇਂਦੇ ਹਨ।

ਤੀਜਾ ਦਰਵਾਜ਼ਾ ਇਕ ਵਿਸ਼ਾਲ ਅਤੇ ਲੰਬੇ-ਚੌੜੇ ਭਵਨ ਵਿਚ ਖੁਲ੍ਹਦਾ ਹੈ, ਜਿਸਨੂੰ 'ਹਜ਼ਾਰ-ਅਸਤੂਨ'[5] ਅਰਥਾਤ ਇਕ ਹਜ਼ਾਰ ਖੰਭਿਆਂ ਵਾਲਾ ਆਖਿਆ ਜਾਂਦਾ ਹੈ। ਖੰਭੇ ਚਮਕਾਈ ਹੋਈ ਲੱਕੜੀ ਨਾਲ ਬਣਾਏ ਗਏ ਹਨ। ਉਨ੍ਹਾਂ ਦੇ ਉੱਪਰ ਦੀ ਛੱਤ ਵੀ ਲਕੜੀ ਦੀ ਬਣੀ ਹੋਈ ਹੈ ਅਤੇ ਉਸ ਵਿਚ ਅਨੋਖੀ ਪੱਚੀਕਾਰੀ ਹੋਈ ਹੈ। ਲੋਕੀ ਇਸਦੇ ਹੇਠ ਬੈਠਦੇ ਹਨ ਅਤੇ ਇਸੇ ਸਭਾ-ਭਵਨ ਵਿਚ ਸੁਲਤਾਨ ਆਮ ਦਰਬਾਰ ਲਗਾਉਂਦਾ ਹੈ।

---

1. ਫ਼ਕੀਹ—

ਨਿਆਂ ਅਤੇ ਧਰਮ ਦੇ ਸਾਰੇ ਸਿੱਧਾਂਤਾਂ ਦਾ ਜਾਣੂ। ਇਸਨੂੰ ਨਿਆਇ ਕਰਤਾ ਜਾਂ ਨਿਆਇ ਅਧੀਸ਼ ਤੋਂ ਭਿੰਨ ਸਮਝਣਾ ਚਾਹੀਦਾ ਹੈ। ਇਹ ਸਿੱਧਾਂਤਾਂ ਅੰਦਰ ਨਿਪੁੰਨ ਅਤੇ ਇਕ ਤਰ੍ਹਾਂ ਨਾਲ ਨਿਆਇ ਅਤੇ ਧਰਮ ਦਾ ਸ਼ਿਕਸ਼ਕ ਹੁੰਦਾ ਸੀ, ਜਦ ਕਿ ਨਿਆਇ ਦੇ ਅਸੂਲਾਂ ਨੂੰ ਵਰਤੋਂ ਵਿਚ ਲਿਆਉਣਾ 'ਕਾਜ਼ੀ' ਦਾ ਕੰਮ ਸੀ।

2. ਫ਼ਕੀਰ—

ਸੰਨਿਆਸੀ। ਇਸਦਾ ਅਰਥ ਮੰਗਤਾ ਵੀ ਹੈ। ਨਿਮਰ ਅਤੇ ਵੈਰਾਗੀ ਵਿਅਕਤੀਆਂ ਲਈ ਇਸ ਸ਼ਬਦ ਦੀ ਵਰਤੋਂ ਹੁੰਦੀ ਹੈ।

3. ਨਮਾਜ਼ ਦੀ ਚਟਾਈ—

ਉਹ ਚਟਾਈ, ਜਿਸਨੂੰ ਕੇਵਲ ਨਮਾਜ਼ ਪੜ੍ਹਨ ਵੇਲੇ ਵਰਤਿਆ ਜਾਂਦਾ ਹੈ। ਇਸਲਾਮ ਮਤ ਦੇ ਅਨੁਯਾਈ ਇਸ ਤੇ ਗੋਡਿਆਂ ਦੇ ਭਾਰ ਬਹਿ ਕੇ ਨਮਾਜ਼ ਦੀ ਵਿਧੀ ਪੂਰਨ ਕਰਦੇ ਹਨ। ਇਸਦੀ ਪਵਿਤ੍ਰਤਾ ਬਣਾਈ ਰਖਣ ਲਈ ਇਸਨੂੰ ਹੋਰ ਕੰਮ ਵਿੱਚ ਨਹੀਂ ਵਰਤਿਆ ਜਾਂਦਾ।

4. ਤਸਬੀਹ—

ਜਪ ਕਰਨ ਦੀ ਮਾਲਾ। ਸੂਫ਼ੀ ਮਹਾਤਮਾ ਅਤੇ ਹੋਰ ਮੁਸਲਮਾਨ ਪੀਰ-ਫ਼ਕੀਰ ਮੋਟੇ-ਮੋਟੇ ਮਣਕਿਆਂ ਦੀ ਮਾਲਾ ਸਦਾ ਅਪਣੇ ਪਾਸ ਰਖਦੇ ਹਨ। ਇਸਨੂੰ ਗੱਲ ਵਿਚ ਪਾਂਦੇ ਹਨ, ਜਾਂ ਇਸਨੂੰ ਹੱਥ ਵਿਚ ਲੈ ਕੇ ਇਸ ਦੇ ਮਣਕਿਆਂ ਨੂੰ ਫੇਰਦੇ ਹੋਏ ਰੱਬ ਦਾ ਨਾਂ ਜਪਦੇ ਰਹਿੰਦੇ ਹਨ।

ਤਸਬੀਹ–ਦਾ ਅਰਥ 'ਸੁਬ੍ਹਾਨ-ਅਲਾਹ' ਅਰਥਾਤ ਪਰਮਾਤਮਾ ਦੀ ਪਵਿਤ੍ਰਤਾ ਦਾ ਗੁਣ-ਗਾਨ ਕਰਨਾ ਹੈ।

5. ਹਜ਼ਾਰ-ਅਸਤੂਨ—

ਅਸਤੂਨ (ਸਤੂਨ) ਦਾ ਅਰਥ ਹੈ-ਖੰਭਾ। ਉਹ ਭਵਨ ਇਤਨਾ ਵਿਸ਼ਾਲ ਸੀ ਜੁ ਉਸ ਅੰਦਰ ਇਕ ਹਜ਼ਾਰ ਖੰਭੇ ਬਣੇ ਹੋਏ ਸਨ। ਇਸੇ ਕਾਰਨ ਉਸਦਾ ਨਾਂ ਹਜ਼ਾਰ ਅਸਤੂਨ ਰਖਿਆ ਗਿਆ।

## ਸੁਲਤਾਨ ਦੀ ਸਭਾ ਦਾ ਪ੍ਰਬੰਧ

ਦਰਬਾਰ ਬਹੁਤਾ ਕਰਕੇ ਦੁਪਹਿਰਾਂ ਤੋਂ ਮਗਰੋਂ ਜਾਂ ਕਦੀ-ਕਦੀ ਉਸ ਤੋਂ ਪਹਿਲਾਂ ਵੀ ਲਗਾਇਆ ਜਾਂਦਾ ਹੈ। ਸੁਲਤਾਨ ਇਕ ਮੰਚ ਦੇ ਉੱਤੇ ਜਿਸ ਤੇ ਇਕ ਸਫ਼ੇਦ ਚਾਦਰ ਵਿੱਛੀ ਹੁੰਦੀ ਹੈ, ਰਾਜਗੱਦੀ ਤੇ ਬੈਠਦਾ ਹੈ। ਉਸਦੀ ਪਿੱਠ ਪਿੱਛੋਂ ਇਕ ਵੱਡਾ ਸਿਰਹਾਣਾ (ਤਕੀਆ) ਰਖਿਆ ਹੁੰਦਾ ਹੈ। ਉਸਦੇ ਸੱਜੇ ਅਤੇ ਖੱਬੇ ਪਾਸੇ ਵੀ ਤਕੀਏ ਰੱਖੇ ਹੁੰਦੇ ਹਨ। ਸੁਲਤਾਨ ਦੇ ਬੈਠਣ ਦਾ ਢੰਗ ਨਮਾਜ਼ ਪੜ੍ਹਨ ਵੇਲੇ ਬੈਠਣ ਵਰਗਾ ਹੁੰਦਾ ਹੈ। ਇਸ ਤਰ੍ਹਾਂ ਹਿੰਦ ਦੇ ਸਾਰੇ ਲੋਕੀਂ ਬੈਠਿਆ ਕਰਦੇ ਹਨ। ਸੁਲਤਾਨ ਦੇ ਗੱਦੀ ਤੇ ਬਹਿ ਜਾਣ ਮਗਰੋਂ ਵਜ਼ੀਰ ਉਸਦੇ ਸਾਮ੍ਹਣੇ ਖਲੋਂਦਾ ਹੈ ਅਤੇ ਕਾਤਬਿ[1] (ਸਚਿਵ) ਉਸ ਦੇ ਪਿੱਛੇ ਖਲੋਂਦੇ ਹਨ। ਸਚਿਵਾਂ ਦੇ ਪਿੱਛੇ ਦਰਬਾਨ, ਮੁੱਖ ਦਰਬਾਨ ਦੇ ਨਾਲ ਖਲੋਂਦੇ ਹਨ। ਮੁੱਖ ਦਰਬਾਨ ਦਾ ਨਾਉਂ ਫ਼ੀਰੋਜ਼ ਮਲਿਕ ਹੈ ਅਤੇ ਉਹ ਸੁਲਤਾਨ ਦਾ ਚਚੇਰਾ ਭਾਈ, ਉਸਦਾ ਨਾਇਬ (ਪ੍ਰਤੀਨਿੱਧ) ਅਤੇ ਦਰਬਾਨਾਂ ਵਿਚੋਂ ਸੁਲਤਾਨ ਦੇ ਸਭ ਤੋਂ ਨਜ਼ਦੀਕ ਹੈ। ਉਸ ਤੋਂ ਮਗਰੋਂ ਖ਼ਾਸ ਹਾਜਿਬ[2] (ਵਿਸ਼ੇਸ਼ ਦਰਬਾਨ), ਪਿਛੋਂ ਨਾਇਬ ਖ਼ਾਸ ਹਾਜਿਬ (ਸਹਾਇਕ ਵਿਸ਼ੇਸ਼ ਦਰਬਾਨ), ਉਪਰੰਤ ਵਕੀਲ-ਉਦ-ਦਾਰ[3] (ਸਭਾ-ਸਚਿਵ) ਅਤੇ ਉਸਦਾ ਨਾਇਬ (ਸਹਾਇਕ), ਫਿਰ ਸ਼ਰਫ਼-ਉਲ-ਹੁੱਜਾਬ (ਉੱਚ ਦਰਬਾਨ) ਅਤੇ ਸਯੱਦ-ਉਲ-ਹੁਜਾਬ (ਮੁਖ ਦਰਬਾਨ) ਆਪਣੇ-ਆਪਣੇ ਅਧੀਨ ਸੇਵਕਾਂ ਦੇ ਨਾਲ ਹੁੰਦੇ ਹਨ। ਦਰਬਾਨਾਂ ਦੇ ਪਿੱਛੋਂ ਨਕੀਬ[4] (ਚੋਬਦਾਰ ਖਲੋਂਦੇ ਹਨ ਜਿਨ੍ਹਾਂ ਦੀ ਗਿਣਤੀ ਲਗਭਗ ਇਕ ਸੌ ਹੁੰਦੀ ਹੈ। ਸੁਲਤਾਨ ਦੇ ਗੱਦੀ ਤੇ ਬਹਿੰਦਿਆਂ ਹੀ ਦਰਬਾਨ ਅਤੇ ਚੋਬਦਾਰ ਬੜੀ ਉੱਚੀ ਅਵਾਜ਼ ਨਾਲ ਬਿਸਮਿੱਲਾਹ ਆਖਦੇ ਹਨ। ਉਸ ਵੇਲੇ ਸੁਲਤਾਨ ਦੇ ਪਿਛੋਂ ਮਲਿਕ-ਉਲ-ਕਬੀਰ (ਮਹਾਨ ਸ਼ਾਸਕ) ਕਬੂਲਾ, ਹੱਥ ਵਿਚ ਚੰਵਰ ਲੈ ਕੇ ਖਲੋਂਦਾ ਹੈ ਜਿਸਨੂੰ ਉਹ ਮੱਖੀਆਂ ਉਡਾਉਣ ਲਈ ਝਲਦਾ

---

1. ਕਾਤਿਬ—

ਇਸਦਾ ਅਰਥ ਹੈ -ਲਿਖਣ ਵਾਲਾ।—ਬ੍ਰਿਹਤ-ਹਿੰਦੀ ਕੋਸ਼।

ਅਜਕਲ੍ਹ ਦੇ ਉੱਚੇ ਅਧਿਕਾਰੀਆਂ ਦੇ ਸਮਾਨ, ਪ੍ਰਾਚੀਨ-ਦਰਬਾਰਾਂ ਅੰਦਰ ਸਾਰਾ ਵੇਰਵਾ ਲਿਖਣ ਵਾਲਾ ਕਾਤਿਬ ਹੁੰਦਾ ਹੈ। ਕਾਤਿਬ=ਲੇਖਕ, ਸਚਿਵ (ਸਕੱਤਰ)

Dictionary of Islam P. 261
Ency. of Islam II, P. 818

2. ਹਾਜਿਬ—

ਰਾਜਮਹਲ ਦਾ ਪ੍ਰਬੰਧਕ ਆਦਿਕ।

3. ਵਕੀਲ-ਉਦ-ਦਾਰ—

ਸਮ੍ਰਾਟ ਦੇ ਦਰਬਾਰ ਅੰਦਰ ਸ਼ਾਹੀ ਕਨੂੰਨ ਅਤੇ ਨਿਯਮ ਦੀ ਵਿਆਖਿਆ ਕਰਨ ਵਾਲੇ ਨੂੰ 'ਵਕੀਲ-ਉਦ-ਦਾਰ' ਆਖਿਆ ਜਾਂਦਾ ਸੀ।

4. ਨਕੀਬ—

ਇਸਦਾ ਅਰਥ ਹੈ ਚੋਬਦਾਰ। ਚੋਬਦਾਰ ਦੇ ਵਾਸਤੇ ਵੇਖੋ ਸਫ਼ਾ 141।

ਰਹਿੰਦਾ ਹੈ। ਇਕ ਸੌ ਹਥਿਆਰ-ਬੰਦ ਸੈਨਿਕ ਢਾਲ, ਤਲਵਾਰ ਅਤੇ ਤੀਰ-ਕਮਾਣ ਲੈ ਕੇ ਸੁਲਤਾਨ ਦੇ ਦੋਵੇਂ ਪਾਸੇ ਖਲੋਤੇ ਰਹਿੰਦੇ ਹਨ। ਸਭਾ-ਭਵਨ ਦੇ ਦੋਵੇਂ ਪਾਸੇ ਕਾਜ਼ੀ-ਉਲ ਕੁਜ਼ਾਤ[1] (ਸਭ ਤੋਂ ਉੱਚੇ ਨਿਆਇ ਕਰਤਾ) ਉਸਦੇ ਪਿੱਛੋਂ ਖ਼ਤੀਬ[2]-ਉਲ-ਖ਼ੁਤਬਾ[3] (ਮੁੱਖ ਉਪਦੇਸ਼ਕ) ਮਗਰੋਂ ਹੋਰ ਕਾਜ਼ੀ (ਨਿਆਇ-ਕਰਤਾ) ਫਿਰ ਕਿਬਾਰ-ਉਲ-ਫ਼ੁਕਹਾ[4] (ਮੁੱਖ ਨਿਆਇ ਜਾਣੂ), ਮਗਰੋਂ ਕਿਬਾਰ-ਉਸ਼-ਸ਼ੁਰੁਫ਼ਾ[5] (ਮੁੱਖ ਸਯੱਦ) ਅਤੇ ਸ਼ੇਖ਼, ਉਪਰੰਤ ਸੁਲਤਾਨ ਦੇ ਭਾਈ ਅਤੇ ਸਾਲੇ-ਭਣਵੱਈਏ ਵੱਡੇ-ਵੱਡੇ ਅਮੀਰ, ਮਾਨਯੋਗ ਯਾਤ੍ਰੀ, ਬਿਦੇਸ਼ੀ ਅਤੇ ਫਿਰ ਸੈਨਾ-ਨਾਇਕ ਖਲੋਂਦੇ ਹਨ।

ਇਸ ਦੇ ਉਪਰੰਤ ਸ਼ਾਹੀ ਸਾਜ਼ ਨਾਲ ਸਜੇ ਹੋਏ ਕਾਠੀ-ਲਗਾਮ ਸਹਿਤ ਸੱਠ ਘੋੜੇ ਲਿਆਏ ਜਾਂਦੇ ਹਨ। ਇਨ੍ਹਾਂ ਘੋੜਿਆਂ ਵਿਚੋਂ ਕੁਝ ਤੇ ਖ਼ਿਲਾਫ਼ਤ[6] ਦੇ (ਰਾਜਸੀ) ਨਿਸ਼ਾਨ ਹੁੰਦੇ ਹਨ।

---

1. ਕਾਜ਼ੀ-ਉਲ-ਕੁਜ਼ਾਤ—

ਸਮ੍ਰਾਟ ਵਲੋਂ ਸਾਰੇ ਪਰਮੁਖ ਨਗਰਾਂ ਅੰਦਰ ਜਨਤਾ ਦੇ ਭਿੰਨ–ਭਿੰਨ ਝਗੜਿਆਂ ਨੂੰ ਸੁਲਝਾਉਣ ਲਈ 'ਕਾਜ਼ੀ'(ਨਿਆਇਕਰਤਾ) ਨੀਯਤ ਸਨ। ਉਨ੍ਹਾਂ ਦੇ ਉਪੱਰ, ਉਨ੍ਹਾਂ ਨੂੰ ਸਲਾਹ ਦੇਣ ਲਈ, ਜਾਂ ਉਨ੍ਹਾਂ ਦੇ ਨਿਆਂ ਤੋਂ ਖ਼ੁਸ਼ ਨਾ ਹੋਣ ਵਾਲਿਆਂ ਦੀ ਤਸੱਲੀ ਕਰਨ ਲਈ ਅਤੇ ਸਮੇਂ ਸਮੇਂ ਤੇ ਕਨੂੰਨ ਅਤੇ ਨਿਆਂ-ਸੰਬੰਧੀ ਕਿਸੇ ਉਲਝਨ ਵਿਚ ਸਮ੍ਰਾਟ ਦੀ ਸਹਾਇਤਾ ਕਰਾਉਣ ਲਈ ਜਿਹੜਾ ਸਭ ਤੋਂ ਉੱਚਾ ਨਿਆਇ-ਕਰਤਾ ਨੀਅਤ ਹੁੰਦਾ ਸੀ ਉਸਨੂੰ ਕਾਜ਼ੀ-ਉਲ-ਕੁਜ਼ਾਤ'' ਆਖਿਆ ਜਾਂਦਾ ਸੀ।

2. ਖ਼ਤੀਬ—ਖ਼ੁਤਬਾ ਪੜ੍ਹਨ ਵਾਲਾ।

ਖ਼ੁਤਬਾ ਉਹ ਧਰਮ-ਉਪਦੇਸ਼ ਜਿਹੜਾ ਸ਼ੁਕਰਵਾਰ ਨੂੰ ਦੁਪਹਿਰ ਦੀ ਨਮਾਜ਼ ਵੇਲੇ ਕੀਤਾ ਜਾਂਦਾ ਹੈ। ਦੋਹਾਂ ਈਦਾਂ ਦੇ ਅਵਸਰ ਤੇ ਸਵੇਰੇ ਸੂਰਜ ਨਿਕਲਣ ਤੋਂ ਬਾਅਦ ਵੀ ਹੁੰਦਾ ਹੈ।
ਸ਼ੁਕਰਵਾਰ ਦੀ ਨਮਾਜ਼ ਤੋਂ ਪਹਿਲਾਂ ਅਤੇ ਈਦ ਆਦਿਕ ਦੇ ਅਵਸਰ ਤੇ ਨਮਾਜ਼ ਦੇ ਮਗਰੋਂ ਇਸਦਾ ਸਥਾਨ ਹੈ। ਇਸ ਵਿਚ ਪਰਮਾਤਮਾ ਦੀ ਬੰਦਗੀ ਅਤੇ ਹਜ਼ਰਤ ਮੁਹੰਮਦ, ਉਨ੍ਹਾਂ ਦੇ ਬੰਸਜ ਅਤੇ ਬਾਦਸ਼ਾਹ ਲਈ ਸਾਂਝੀ ਪ੍ਰਾਥਨਾ ਹੁੰਦੀ ਹੈ।

Dictionary of Islam
Shorter Ency. of Islam.
Ency. of Islam.

3. ਖ਼ਤੀਬ-ਉਲ-ਖ਼ੁਤਬਾ—

'ਖ਼ਤੀਬ' ਦਾ ਅਰਥ ਹੈ –ਉਪਦੇਸ਼ ਦੇਣ ਵਾਲਾ 'ਖਤੀਬ-ਉਲ-ਖ਼ੁਤਬਾ' ਖ਼ਤੀਬਾਂ ਵਿਚੋਂ ਸਭ ਤੋਂ ਵੱਡਾ।

4. ਕਿਬਾਰ-ਉਲ-ਫ਼ੁਕਹਾ—

'ਫ਼ਕੀਹ' ਦਾ ਅਰਥ ਹੈ–ਨਿਆਂ ਦਾ ਜਾਣੂ। ਜਿਸ ਤੋਂ ਹੋਰ 'ਫ਼ਕੀਹ' ਸਲਾਹ ਲੈਣ, ਉਸਨੂੰ 'ਕਿਬਾਰ-ਉਲ-ਫ਼ੁਕਹਾ, ਆਖਿਆ ਜਾਂਦਾ ਹੈ। ਫਕੀਹਾਂ ਵਿਚੋਂ ਸਭ ਤੋਂ ਵੱਡਾ।

5. ਕਿਬਾਰ-ਉਸ਼-ਸ਼ੁਰੁਫ਼ਾ—

'ਸ਼ਰੀਫ਼' ਦਾ ਅਰਥ ਹੈ-ਸ੍ਰੇਸ਼ਟ। ਮੁਸਲਮਾਨਾਂ ਅੰਦਰ ਸ੍ਰੇਸ਼ਟ ਵਰਗ 'ਸਯੱਦ' ਜਾਤੀ ਦਾ ਹੈ। ਇਨ੍ਹਾਂ ਵਿਚੋਂ ਸ੍ਰੇਸ਼ਟ ਵਿਅਕਤੀ ਨੂੰ 'ਕਿਬਾਰ-ਉਸ਼-ਸ਼ੁਰਫ਼ਾ' ਆਖਿਆ ਜਾਂਦਾ ਸੀ। 'ਸ਼ਰੀਫ਼' ਸ਼ਬਦ ਸੱਜਨ, ਸੱਭਿਅ, ਜਾਂ ਸ਼ਿਸ਼ਟ ਲਈ ਵਰਤਿਆ ਜਾਂਦਾ ਹੈ।

6. ਖ਼ਿਲਾਫ਼ਤ

ਅਨੁਸਰਣ, ਪਿੱਛੇ ਚਲਣਾ, ਵਾਰਸ ਹੋਣਾ, ਪ੍ਰਤੀਨਿਧੀ ਹੋਣਾ ਆਦਿਕ। ਹਜ਼ਰਤ ਮੁਹੰਮਦ ਦੇ ਮਗਰੋਂ ਇਸਲਾਮ ਵਰਗ ਅੰਦਰ ਭਿੰਨ-ਭਿੰਨ ਖ਼ਿਲਾਫ਼ਤਾਂ ਦੀ ਸਥਾਪਨਾ ਹੋਈ।

ਕੁਰਾਨ ਅੰਦਰ ਆਦਮ ਨੂੰ ਖ਼ੁਦਾ ਦਾ 'ਖ਼ਲੀਫ਼ਾ' ਆਖਿਆ ਗਿਆ ਹੈ।

ਅਰਥਾਤ ਉਨ੍ਹਾਂ ਦੀਆਂ ਲਗਾਮਾਂ ਅਤੇ ਘੇਰੇ ਕਾਲੇ ਰੇਸ਼ਮ ਦੇ ਸੁਨਹਿਰੀ ਧਾਗਿਆਂ ਵਾਲੇ ਅਤੇ ਬਾਕੀ ਘੋੜਿਆਂ ਦੇ ਸਫੇਦ ਰੇਸ਼ਮ ਦੇ ਸੁਨਹਿਰੀ ਧਾਗਿਆਂ ਵਾਲੇ ਹੁੰਦੇ ਹਨ। ਇਨ੍ਹਾਂ ਘੋੜਿਆਂ ਤੇ ਸੁਲਤਾਨ ਤੋਂ ਬਿਨਾਂ ਹੋਰ ਕੋਈ ਨਹੀਂ ਬੈਠਦਾ। ਇਨ੍ਹਾਂ ਵਿਚੋਂ ਅੱਧੇ ਸੱਜੇ ਪਾਸੇ ਅਤੇ ਅੱਧੇ ਖੱਬੇ ਪਾਸੇ ਇਸ ਤਰ੍ਹਾਂ ਖੜ੍ਹੇ ਕੀਤੇ ਜਾਂਦੇ ਹਨ ਜਿਸਤੋਂ ਸੁਲਤਾਨ ਦੀ ਨਜ਼ਰ ਉਨ੍ਹਾਂ ਤੇ ਪੈ ਸਕੇ।

ਉਪਰੰਤ ਰੇਸ਼ਮ ਅਤੇ ਸੁਨਹਿਰੀ ਕਪੜਿਆਂ ਨਾਲ ਸਜੇ ਹੋਏ ਪੰਜਾਹ (50) ਹਾਥੀ ਲਿਆਏ ਜਾਂਦੇ ਹਨ। ਉਨ੍ਹਾਂ ਦੇ ਦੰਦਾਂ ਤੇ ਅਪਰਾਧੀਆਂ ਨੂੰ ਮਾਰਨ ਲਈ ਲੋਹਾ ਚੜ੍ਹਾਇਆ ਗਿਆ ਹੁੰਦਾ ਹੈ। ਹਰ ਇਕ ਹਾਥੀ ਦੀ ਗਰਦਨ ਦੇ ਉਪਰ ਮਹਾਵਤ ਹੱਥ ਵਿਚ ਅੰਕੁਸ਼ ਲੈਕੇ ਬੈਠਦਾ ਹੈ ਜਿਸ ਨਾਲ ਉਹ ਉਸਨੂੰ ਵਸ ਵਿਚ ਰਖਦਾ ਹੈ ਅਤੇ ਆਪਣੀ ਇੱਛਿਆ ਦੇ ਅਨੁਸਾਰ ਉਸ ਤੇ ਕਾਬੂ ਰਖਦਾ ਹੈ। ਹਰ ਇਕ ਹਾਥੀ ਦੀ ਪਿੱਠ ਤੇ ਇਕ ਵੱਡਾ ਹੋਦਾ ਹੁੰਦਾ ਹੈ ਜਿਸ ਵਿਚ ਹਾਥੀ ਦੇ ਸ਼ਰੀਰ ਦੀ ਵਿਸ਼ਾਲਤਾ ਦੇ ਅਨੁਸਾਰ ਵੀਹ ਜਾਂ ਕੁਝ ਘੱਟ-ਵੱਧ ਯੋਧੇ ਬਹਿ ਸਕਦੇ ਹਨ। ਇਨ੍ਹਾਂ ਹੋਦਿਆਂ ਦੀਆਂ ਨੁਕਰਾਂ ਵਿਚ ਚਾਰ ਝੰਡੇ ਗੱਡੇ ਹੁੰਦੇ ਹਨ। ਇਨ੍ਹਾਂ ਹਾਥੀਆਂ ਨੂੰ ਸਿਰ ਨਿਵਾਕੇ ਸੁਲਤਾਨ ਅੱਗੇ ਨਿਮਸ਼ਕਾਰ ਕਰਨਾ ਸਿਖਾਇਆ ਜਾਂਦਾ ਹੈ। ਜਦੋਂ ਉਹ ਨਿਮਸ਼ਕਾਰ ਕਰਦੇ ਹਨ ਤਾਂ ਦਰਬਾਨ ਉੱਚੀ ਅਵਾਜ਼ ਵਿਚ ਬਿਸਮਿੱਲਾਹ ਆਖਦੇ ਹਨ। ਇਨ੍ਹਾਂ ਵਿਚੋਂ ਅੱਧੇ ਹਾਥੀ ਸੱਜੇ ਪਾਸੇ ਅਤੇ ਅੱਧੇ ਖੱਬੇ ਪਾਸੇ ਖਲੋਤੇ ਹੋਏ ਆਦਮੀਆਂ ਦੇ ਪਿਛੇ ਖੜੇ ਕੀਤੇ ਜਾਂਦੇ ਹਨ।

ਪਹਿਲਾਂ ਮਿੱਥੇ ਢੰਗ ਨਾਲ, ਸੱਜੇ ਤੇ ਖੱਬੇ ਪਾਸੇ ਖਲੋਣ ਵਾਲੇ ਸਭ ਆਦਮੀ ਦਰਬਾਨ ਦੀ ਥਾਂ ਦੇ ਕੋਲ ਆਕੇ ਨਿਮਸ਼ਕਾਰ ਕਰਦੇ ਹਨ ਅਤੇ ਦਰਬਾਨ ਬਿਸਮਿੱਲਾਹ ਆਖਦੇ ਹਨ। ਉਨ੍ਹਾਂ ਦੀ ਅਵਾਜ਼ ਇਤਨੀ ਹੀ ਉੱਚੀ ਹੁੰਦੀ ਹੈ ਜਿਤਨੀ ਕਿ ਨਿਮਸ਼ਕਾਰ ਕਰਨ ਵਾਲਿਆਂ ਦੀ। ਜਦੋਂ ਉਹ ਨਿਮਸ਼ਕਾਰ ਕਰ ਲੈਂਦਾ ਹੈ ਤਾਂ ਸੱਜੇ ਜਾਂ ਖੱਬੇ ਪਾਸੇ ਆਪਣੀ ਨੀਅਤ ਥਾਂ ਤੇ ਚਲਾ ਜਾਂਦਾ ਹੈ, ਇਸ ਬਾਰੇ ਕੋਈ ਲਾਪਰਵਾਹੀ ਨਹੀਂ ਹੁੰਦੀ। ਜਦ ਕਦੀ ਕੋਈ ਹਿੰਦੂ-ਕਾਫ਼ਿਰਾਂ ਵਿਚੋਂ ਆਉਂਦਾ ਹੈ ਤਾਂ ਦਰਬਾਨ ਅਤੇ ਚੋਬਦਾਰ ਉੱਚੀ ਅਵਾਜ਼ ਨਾਲ "ਹਦਾਕ-ਅੱਲਾਹ"[1] (ਅੱਲਾਹ ਤੈਨੂੰ ਰਾਹ ਵਿਖਾਏ) ਆਖਦੇ ਹਨ।

ਸੁਲਤਾਨ ਦੇ ਦਾਸ ਢਾਲ ਅਤੇ ਤਲਵਾਰ ਹੱਥ ਵਿਚ ਲੈਕੇ ਸਭ ਲੋਕਾਂ ਦੇ ਪਿੱਛੇ ਖਲੋਤੇ ਰਹਿੰਦੇ ਹਨ। ਉਨ੍ਹਾਂ ਵਿਚੋਂ ਹੋਕੇ ਅੰਦਰ ਜਾਣਾ ਸੰਭਵ ਨਹੀਂ ਹੈ। ਆਉਣ ਵਾਲਾ ਆਦਮੀ ਸੁਲਤਾਨ ਦੇ ਸਾਮ੍ਹਣੇ ਖਲੋਤੇ ਹੋਏ ਦਰਬਾਨਾਂ ਦੇ ਵਿਚੋਂ ਹੀ ਹੋਕੇ ਆ ਸਕਦਾ ਹੈ।

## ਬਿਦੇਸ਼ੀਆਂ ਅਤੇ ਸੁਲਤਾਨ ਲਈ ਭੇਟਾ ਲਿਆਉਣ ਵਾਲਿਆਂ ਦੇ ਪ੍ਰਵੇਸ਼ ਦਾ ਪ੍ਰਬੰਧ

ਜਦੋਂ ਕੋਈ ਆਦਮੀ ਉਪਹਾਰ ਲੈਕੇ ਸੁਲਤਾਨ ਨਾਲ ਮੁਲਾਕਾਤ ਕਰਨ ਲਈ ਆਉਂਦਾ ਹੈ ਤਾਂ ਦਰਬਾਨ ਆਪਣੇ ਪਦ ਦੇ ਅਨੁਸਾਰ ਸੁਲਤਾਨ ਦੀ ਸੇਵਾ ਵਿਚ ਹਾਜ਼ਰ ਹੁੰਦੇ ਹਨ। ਪਹਿਲਾਂ

1. ਹਦਾਕ ਅੱਲਾਹ—ਅਰਥਾਤ ਪਰਮਾਤਮਾ ਤੁਹਾਨੂੰ ਮਾਰਗ ਵਿਖਾਵੇ।

ਅਮੀਰ–ਹਾਜਿਬ (ਮੁੱਖ ਦਰਬਾਨ), ਉਸ ਦੇ ਪਿਛੇ ਉਸਦਾ ਸਹਾਇਕ, ਫਿਰ ਖ਼ਾਸ–ਹਾਜਿਬ (ਵਿਸ਼ੇਸ਼ ਦਰਬਾਨ), ਉਸ ਦੇ ਪਿੱਛੇ ਉਸ ਦਾ ਸਹਾਇਕ, ਮਗਰੋਂ ਵਕੀਲ-ਉਦ-ਦਾਰ (ਸਭਾ-ਸਚਿਵ) ਅਤੇ ਉਸਦਾ ਸਹਾਇਕ, ਫਿਰ ਸੱਯਦ-ਉਲ-ਹੁੱਜਾਬ (ਉੱਚ ਦਰਬਾਨ), ਮਗਰੋਂ ਸ਼ਰਫ਼-ਉਲ-ਹੁੱਜਾਬ (ਮੁੱਖ ਦਰਬਾਨ) । ਉਹ ਤਿੰਨੇ ਥਾਵਾਂ ਤੇ ਨਿਮਸਕਾਰ ਕਰਦੇ ਹਨ ਅਤੇ ਸੁਲਤਾਨ ਨੂੰ ਦਰਵਾਜ਼ੇ ਤੇ ਹਾਜ਼ਰ ਹੋਣ ਵਾਲੇ ਆਦਮੀ ਦੀ ਸੂਚਨਾ ਦੇਂਦੇ ਹਨ । ਜੇ ਉਹ, ਉਸਦੇ ਪ੍ਰਵੇਸ਼ ਦਾ ਹੁਕਮ ਦੇਂਦਾ ਹੈ ਤਾਂ ਉਸ ਆਦਮੀ ਵਲੋਂ ਲਿਆਂਦੀ ਗਈ ਭੇਟਾ ਲੋਕਾਂ ਦੇ ਹੱਥਾਂ ਤੇ ਹਾਜ਼ਰ ਆਦਮੀਆਂ ਦੇ ਸਾਮ੍ਹਣੇ ਇਸ ਤਰ੍ਹਾਂ ਵਿਖਾਈਆਂ ਜਾਂਦੀਆਂ ਹਨ, ਜਿਸਤੋਂ ਸੁਲਤਾਨ ਦੀ ਨਜ਼ਰ ਉਨ੍ਹਾਂ ਤੇ ਪੈ ਸਕੇ । ਸੁਲਤਾਨ ਭੇਟਾ ਲਿਆਉਣ ਵਾਲੇ ਆਦਮੀ ਨੂੰ ਬੁਲਾਂਦਾ ਹੈ ਅਤੇ ਉਹ ਉਸ ਤਕ ਪੱਜਣ ਤੋਂ ਪਹਿਲਾਂ ਤਿੰਨ ਵਾਰੀ ਨਿਮਸ਼ਕਾਰ ਕਰਦਾ ਹੈ ਅਤੇ ਦਰਬਾਨਾਂ ਦੀ ਥਾਂ ਦੇ ਨੇੜੇ ਉਹ ਫਿਰ ਨਿਮਸ਼ਕਾਰ ਕਰਦਾ ਹੈ । ਜੇ ਉਹ ਕੋਈ ਪਰਮੁੱਖ ਵਿਅਕਤੀ ਹੋਵੇ ਤਾਂ ਉਹ ਅਮੀਰ ਹਾਜਿਬ (ਪ੍ਰਧਾਨ-ਦਰਬਾਨ) ਦੀ ਕਤਾਰ ਵਿਚ, ਨਹੀਂ ਤਾਂ ਉਸਦੇ ਪਿੱਛੇ ਖਲੋਂਦਾ ਹੈ । ਸੁਲਤਾਨ ਆਪ ਬੜੀ ਨਿਮਰਤਾ ਪੂਰਬਕ ਉਸਦੇ ਨਾਲ ਗੱਲ-ਬਾਤ ਕਰਦਾ ਹੈ ਅਤੇ ਉਸਦਾ ਪ੍ਰੇਮ ਨਾਲ ਆਦਰ-ਭਾ ਕਰਦਾ ਹੈ । ਮਾਨ-ਯੋਗ ਆਦਮੀ ਨਾਲ ਉਹ ਹੱਥ ਮਿਲਾਂਦਾ ਹੈ ਜਾਂ ਉਸਨੂੰ ਗਲੇ ਲਗਾਂਦਾ ਹੈ ਅਤੇ ਉਸਦੀਆਂ ਭੇਟਾਂ ਵਿੱਚੋਂ ਕੁਝ ਵਸਤੂਆਂ ਮੰਗਵਾਂਦਾ ਵੀ ਹੈ । ਉਹ ਵਸਤੂਆਂ ਉਸਦੇ ਸਾਮ੍ਹਣੇ ਲਿਆਈਆਂ ਜਾਂਦੀਆਂ ਹਨ । ਜੇ ਉਹ ਭੇਟਾਂ ਹਥਿਆਰਾਂ ਜਾਂ ਕਪੜਿਆਂ ਦੇ ਰੂਪ ਵਿਚ ਹੋਣ ਤਾਂ ਸੁਲਤਾਨ ਉਨ੍ਹਾਂ ਨੂੰ ਆਪਣੇ ਹੱਥਾਂ ਨਾਲ ਉਲਟ-ਪੁਲਟ ਕੇ ਵੇਖਦਾ ਹੈ ਅਤੇ ਭੇਟਾ ਲਿਆਉਣ ਵਾਲੇ ਨੂੰ ਰਾਜ਼ੀ ਅਤੇ ਖ਼ੁਸ਼ ਕਰਨ ਲਈ ਉਨ੍ਹਾਂ ਦੀ ਪ੍ਰਸੰਸਾ ਕਰਦਾ ਹੈ । ਉਪਰੰਤ ਉਹ ਉਸ ਨੂੰ ਖ਼ਿਲਅਤ[1] ਪ੍ਰਦਾਨ ਕਰਦਾ ਹੈ ਅਤੇ ਰਿਵਾਜ ਦੇ ਅਨੁਸਾਰ ਸਿਰ ਧੁਆਈ ਦੀ ਰਕਮ ਮਿੱਥ ਦੇਂਦਾ ਹੈ, ਜਿਹੜੀ ਭੇਟਾ ਲਿਆਉਣ ਵਾਲੇ ਦੀ ਅਵੱਸਥਾ ਦੇ ਅਨੁਸਾਰ ਹੁੰਦੀ ਹੈ ।

---

1. ਖ਼ਿਲਅਤ—

ਸਮਰਾਟ ਵਲੋਂ ਕਿਸੇ ਤੇ ਪਰਸੰਨ ਹੋ ਕੇ ਦਿੱਤੇ ਜਾਣ ਵਾਲੇ ਵਿਸ਼ੇਸ਼ ਕਪੜੇ ਜਿਹੜੇ ਤਿੰਨ ਤੋਂ ਘੱਟ ਨਹੀਂ ਹੁੰਦੇ ।

ਕਿਸੇ ਸ਼ਾਸਕ ਵਲੋਂ ਕਿਸੇ ਅਧੀਨ ਮਨੁੱਖ ਨੂੰ ਸਨਮਾਨ ਦੇ ਰੂਪ ਵਿਚ ਦਿੱਤੀ ਜਾਣ ਵਾਲੀ ਰੰਗਦਾਰ ਪੁਸ਼ਾਕ । ਇਕ ਪੂਰੀ ਖ਼ਿਲਅਤ ਵਿਚ ਹਥਿਆਰ ਜਾਂ ਇਕ ਘੋੜਾ ਜਾਂ ਇਕ ਹਾਥੀ ਵੀ ਸ਼ਾਮਲ ਹੋ ਸਕਦਾ ਹੈ ।

ਅਰਬੀ ਮੂਲ ਸ਼ਬਦ 'ਖ਼ਲ' 'ਅ' ਜਿਸਦਾ ਅਰਥ ਕਿਸੇ ਦੀ ਪੁਸ਼ਾਕ ਹਟਾ ਲੈਣਾ ਹੈ ।

ਸਮਰਾਟ ਦੇ ਕਪੜਾ-ਭੰਡਾਰ ਵਿਚੋਂ ਆਉਣ ਵਾਲੀ ਉਹ ਪੁਸ਼ਾਕ, ਜਿਸਨੂੰ ਹੁਣ ਉਹ ਨਾ ਪਾਉਂਦਾ ਹੋਵੇ ਅਤੇ ਜਿਹੜਾ ਉਹ ਕਿਸੇ ਦੇ ਸਨਮਾਨ-ਸਰੂਪ ਇਨਾਮ ਵਿਚ ਉਸਨੂੰ ਪਰਦਾਨ ਕਰ ਦੇਵੇ ।

ਇਸਨੂੰ 'ਤਸ਼ਰੀਫ਼' ਵੀ ਆਖਿਆ ਜਾਂਦਾ ਹੈ। ਇਹ ਪੁਸ਼ਾਕ ਨਿਸ਼ਚੇ ਹੀ ਬਹੁਮੁੱਲੀ ਅਤ ਸ਼ਾਨਦਾਰ ਹੁੰਦੀ ਹੈ । ਇਹ ਰਾਜ-ਕਰਮਚਾਰੀਆਂ ਨੂੰ, ਕਿਸੇ ਥਾਂ ਤੇ ਨੀਅਤ ਹੋਣ ਦੇ ਚਿੰਨ੍ਹ-ਸਰੂਪ ਵੀ ਪਰਦਾਨ ਕੀਤੀ ਜਾਂਦੀ ਸੀ । ਕਦੀ ਖ਼ਿਲਅਤ ਦੀ ਥਾਂ ਤੇ ਧੰਨ ਦੇ ਦਿੱਤਾ ਜਾਂਦਾ ਸੀ । ਇਸਨੂੰ ਲੈਣ ਵਾਲਾ ਵਿਅਕਤੀ ਆਪਣੇ ਪਹਿਲਾਂ ਪਾਏ ਹੋਏ ਕਪੜਿਆਂ ਦੇ ਉੱਪਰ ਧਾਰਨ ਕਰ ਲੈਂਦਾ ਸੀ ।

## ਕਰਮਚਾਰੀਆਂ ਵੱਲੋਂ ਸੁਲਤਾਨ ਨੂੰ ਭੇਟਾ ਦੇਣ ਦਾ ਵਰਣਨ

ਕਰਮਚਾਰੀ ਜਦੋਂ ਸੁਲਤਾਨ ਨੂੰ ਉਪਹਾਰ ਅਤੇ ਪ੍ਰਾਂਤਾਂ ਵਿੱਚੋਂ ਇਕੱਠਾ ਕੀਤਾ ਹੋਇਆ ਕਰ ਦੇਣ ਲਈ ਆਉਂਦੇ ਹਨ ਤਾਂ ਸੋਨੇ ਅਤੇ ਚਾਂਦੀ ਦੇ ਬਰਤਨ, ਜਿਵੇਂ ਪਿਆਲੇ ਅਤੇ ਲੋਟੇ ਆਦਿਕ ਘੜਵਾ ਲੈਂਦੇ ਹਨ। ਇਸ ਤੋਂ ਛੁੱਟ ਸੋਨੇ ਅਤੇ ਚਾਂਦੀ ਦੇ, ਇੱਟਾਂ ਨਾਲ ਮਿਲਦੇ ਜੁਲਦੇ ਟੁਕੜੇ, ਜਿਨ੍ਹਾਂ ਨੂੰ ਉਹ ਖ਼ਿਸ਼ਤ[1] ਆਖਦੇ ਹਨ, ਬਣਵਾ ਲੈਂਦੇ ਹਨ। ਫ਼ਰਸ਼[2] ਵਿਛਾਉਣ ਵਾਲੇ ਦਾਸ ਸੁਲਤਾਨ ਦੇ ਨਾਲ ਨਾਲ ਕਤਾਰ ਵਿਚ ਖਲੋਤੇ ਹੁੰਦੇ ਹਨ। ਉਨ੍ਹਾਂ ਵਿਚੋਂ ਹਰ-ਇਕ ਆਪਣੇ ਹੱਥ ਵਿਚ ਇਕ-ਇਕ ਭੇਟਾ ਲੈ ਕੇ ਖਲੋਂਦਾ ਹੈ। ਉਪਰੰਤ ਉਪਹਾਰਾਂ ਵਿਚ ਜੇ ਕੋਈ ਹਾਥੀ ਹੋਵੇ ਤਾਂ ਪਹਿਲਾਂ ਉਸਨੂੰ ਪੇਸ਼ ਕੀਤਾ ਜਾਂਦਾ ਹੈ। ਇਸ ਦੇ ਪਿਛੋਂ ਜ਼ੀਨ ਅਤੇ ਲਗਾਮ ਨਾਲ ਸਜੇ ਹੋਏ ਘੋੜੇ ਲਿਆਏ ਜਾਂਦੇ ਹਨ ਤੇ ਮਗਰੋਂ ਮਾਲ ਨਾਲ ਲੱਦੇ ਹੋਏ ਉਠ ਲਿਆਏ ਜਾਂਦੇ ਹਨ।

ਇਕ ਦਿਨ ਜਦੋਂ ਸੁਲਤਾਨ ਦੌਲਤਾਬਾਦ ਤੋਂ ਵਾਪਸ ਆਇਆ ਤਾਂ ਮੈਂ ਵਜ਼ੀਰ ਖ਼ਾਜਾ ਜਹਾਨ ਨੂੰ ਉਸਦੇ ਅੱਗੇ ਉਪਹਾਰ ਭੇਟ ਕਰਦਿਆਂ ਵੇਖਿਆ। ਵਜ਼ੀਰ ਉਸਨੂੰ ਬਯਾਨਾ[3] ਨਗਰੀ ਦੇ ਨੇੜੇ ਮਿਲਿਆ। ਉਪਹਾਰ ਉਪਰ ਦੱਸੇ ਢੰਗ ਨਾਲ ਭੇਟ ਕੀਤੇ ਗਏ। ਮੈਂ ਵੇਖਿਆ ਕਿ ਇਨ੍ਹਾਂ ਵਿਚੋਂ ਇਕ ਥਾਲ ਮਣੀਆਂ ਨਾਲ ਭਰਿਆ ਹੋਇਆ, ਦੂਜਾ ਪੰਨਿਆਂ ਨਾਲ ਅਤੇ ਤੀਜਾ ਵੱਡਮੁੱਲੇ ਮੋਤੀਆਂ ਨਾਲ ਭਰਿਆ ਹੋਇਆ ਸੀ। ਇਰਾਕ ਦੇ ਸੁਲਤਾਨ ਅਬੂ-ਸਈਦ ਦਾ ਚਚੇਰਾ ਭਾਈ ਕਾਜ਼ੀ ਕਾਊਨ ਵੀ ਇਸ ਵੇਲੇ ਓਥੇ ਹਾਜ਼ਰ ਸੀ। ਸੁਲਤਾਨ ਨੇ ਇਨ੍ਹਾਂ ਵਿਚੋਂ ਕੁਝ ਹਿੱਸਾ ਉਸਨੂੰ ਪ੍ਰਦਾਨ ਕੀਤਾ ਅਤੇ ਪਰਮਾਤਮਾ ਦੀ ਮਰਜ਼ੀ ਹੋਈ ਤਾਂ ਅਸੀਂ ਇਸਦਾ ਵਰਣਨ ਛੇਤੀ ਹੀ ਕਰਾਂਗੇ।

## ਦੋਵਾਂ ਈਦਾਂ ਦੇ ਮੌਕੇ ਤੇ ਰਾਜਸੀ ਜਲੂਸ ਅਤੇ ਉਸਦੇ ਬਾਰੇ ਵਰਣਨ

ਈਦ ਤੋਂ ਪਹਿਲਾਂ ਦੀ ਰਾਤ ਨੂੰ ਸੁਲਤਾਨ, ਸਾਰੇ ਅਮੀਰਾਂ, ਵਿਸ਼ੇਸ਼ ਦਰਬਾਰੀਆਂ, ਉੱਘੇ ਵਿਅਕਤੀਆਂ ਅਤੇ ਪਰਦੇਸੀਆਂ, ਕਾਤਿਬਾਂ, ਸਚਿਵਾਂ, ਹਾਜਿਬਾਂ (ਦਰਬਾਨਾਂ) ਨਕੀਬਾਂ (ਚੋਬਦਾਰਾਂ),

---

1. ਖ਼ਿਸ਼ਤ—
ਸੋਨੇ ਅਤੇ ਚਾਂਦੀ ਦੀਆਂ ਉਹ ਇੱਟਾਂ, ਜਿਹੜੀਆਂ ਉਪਹਾਰ-ਸਰੂਪ ਪਰਾਪਤ ਹੋਣ ਵਾਲੇ ਸੋਨੇ-ਚਾਂਦੀ ਤੋਂ ਤਿਆਰ ਕੀਤੀਆਂ ਜਾਂਦੀਆਂ ਸਨ। ਇਸਦਾ ਸ਼ਬਦਾਰਥ ਹੈ,–ਇੱਟ। —Richardson

2. ਫ਼ੱਰਾਸ਼—
ਉਹ ਮਨੁੱਖ, ਜਿਹੜਾ ਕਿਸੇ ਸ਼ਾਸਕ ਜਾਂ ਮਹਾਨ ਵਿਅਕਤੀ ਦੇ ਮਹਲ ਅੰਦਰ ਚਟਾਈਆਂ, ਜਾਂ ਦਰੀਆਂ ਆਦਿਕ ਵਿਛਾਉਂਦਾ ਹੈ।
ਉਹ ਅਧਿਕਾਰੀ ਜਿਹੜਾ ਤੰਬੂ ਲਾਉਣ ਦੇ ਪ੍ਰਬੰਧ ਦੀ ਦੇਖਭਾਲ ਕਰਦਾ ਹੈ।
—Richardson

3. ਬਯਾਨਾ—
ਰਾਜਸਥਾਨ ਅੰਦਰ, ਭਰਤਪੁਰ ਦੇ ਨੇੜੇ ਇਸੇ ਨਾਂ ਦੀ ਇਕ ਤਹਿਸੀਲ ਦਾ ਪਰਮੁਖ ਨਗਰ ਜਿਹੜਾ ਬਾਣ-ਗੰਗਾ ਦੀ ਸਹਾਇਕ ਨਦੀ 'ਗੰਭੀਰ' ਦੇ ਖੱਬੇ ਕੰਢੇ ਤੇ ਭਰਤਪੁਰ ਤੋਂ ਦੱਖਣ, ਦੱਖਣ-ਪੂਰਬ ਵਲ 25 ਮੀਲ ਤੇ ਸਥਿਤ ਹੈ। —Imp. Gazette VII P. 137

ਸੈਨਾ ਨਾਇਕਾਂ, ਦਾਸਾਂ ਅਤੇ ਸੂਚਨਾ ਵਿਭਾਗ ਦੇ ਅਧਿਕਾਰੀਆਂ ਨੂੰ ਖ਼ਿਲਅਤ ਘਲਦਾ ਹੈ। ਈਦ ਦੇ ਦਿਨ ਸਵੇਰ ਵੇਲੇ ਸਭ ਹਾਥੀਆਂ ਨੂੰ ਰੇਸ਼ਮ, ਸੋਨੇ ਅਤੇ ਰਤਨਾਂ ਨਾਲ ਸਜਾਇਆ ਜਾਂਦਾ ਹੈ। ਸੋਲ੍ਹਾਂ ਹਾਥੀ ਇਹੋ ਜਿਹੇ ਹਨ ਜਿਨ੍ਹਾਂ ਤੇ ਕੋਈ ਅਸਵਾਰ ਨਹੀਂ ਹੁੰਦਾ ਅਤੇ ਉਹ ਖ਼ਾਸ ਤੌਰ ਤੇ ਸੁਲਤਾਨ ਦੀ ਸਵਾਰੀ ਦੇ ਵਾਸਤੇ ਹੀ ਹੁੰਦੇ ਹਨ। ਇਨ੍ਹਾਂ ਸਭਨਾਂ ਦੇ ਉਪਰ ਰੇਸ਼ਮ ਦੇ ਰਤਨਾਂ ਨਾਲ ਜੜ੍ਹੇ ਹੋਏ ਸੋਲ੍ਹਾਂ ਛੱਤਰ ਸ਼ੁੱਧ ਸੋਨੇ ਦੀਆਂ ਡੰਡੀਆਂ ਦੇ ਸਹਾਰੇ ਝੱਲੇ ਜਾਂਦੇ ਹਨ। ਹਰ-ਇਕ ਹਾਥੀ ਦੀ ਪਿੱਠ ਤੇ ਇਕ ਹੀਰਿਆਂ ਨਾਲ ਜੜ੍ਹੀ ਹੋਈ ਗੱਦੀ ਰੱਖੀ ਜਾਂਦੀ ਹੈ। ਸੁਲਤਾਨ ਉਨ੍ਹਾਂ ਵਿਚੋਂ ਇਕ ਹਾਥੀ ਦੀ ਸਵਾਰੀ ਕਰਦਾ ਹੈ। ਇਸ ਦੇ ਅੱਗੇ ਕਾਠੀ ਦੀ ਝੁੱਲ ਬਹੁਤ ਹੀ ਵਡਮੁੱਲੇ ਹੀਰਿਆਂ ਨਾਲ ਜੜੀ ਹੁੰਦੀ ਹੈ। ਅੱਗੇ-ਅੱਗੇ ਸੇਵਕ ਅਤੇ ਦਾਸ ਚਲਦੇ ਹਨ। ਇਨ੍ਹਾਂ ਵਿਚੋਂ ਹਰ-ਇਕ ਦੇ ਸਿਰ ਤੇ ਸੁਨਹਿਰੀ ਚਾਚੀ ਟੋਪੀ[1] ਅਤੇ ਕਮਰ ਤੇ ਸੋਨੇ ਦੀ ਪੇਟੀ ਹੁੰਦੀ ਹੈ। ਕੁਝਕੁ ਦੀਆਂ ਪੇਟੀਆਂ ਰਤਨਾਂ ਨਾਲ ਜੜੀਆਂ ਹੁੰਦੀਆਂ ਹਨ। ਚੋਬਦਾਰ ਵੀ ਅੱਗੇ ਅੱਗੇ ਚਲਦੇ ਹਨ। ਇਨ੍ਹਾਂ ਦੀ ਗਿਣਤੀ ਲਗ ਭਗ ਤਿੰਨ ਸੌ ਹੁੰਦੀ ਹੈ ਅਤੇ ਇਨ੍ਹਾਂ ਵਿਚੋਂ ਹਰ-ਇਕ ਆਪਣੇ ਸਿਰ ਤੇ ਖੱਲ ਦੀ ਸੁਨਹਿਰੀ ਟੋਪੀ ਅਤੇ ਕਮਰ ਤੇ ਸੁਨਹਿਰੀ ਪੇਟੀ ਬੰਨ੍ਹਦਾ ਹੈ ਅਤੇ ਉਨ੍ਹਾਂ ਦੇ ਹੱਥ ਵਿਚ ਸੋਨੇ ਦੇ ਹੱਥੇ ਵਾਲੀ ਇਕ ਛਟੀ ਹੁੰਦੀ ਹੈ। ਕਾਜ਼ੀ-ਉਲ-ਕੁਜ਼ਾਤ[2] (ਸਭ ਤੋਂ ਉੱਚਾ ਨਿਆਇ-ਕਰਤਾ), ਹੋਰ ਨਿਆਇ-ਕਰਤਾ, ਸਦਰ-ਏ-ਜਹਾਨ[3] (ਜਗਤ-ਪ੍ਰਧਾਨ) ਕਮਾਲ-ਉਦ-ਦੀਨ ਰਾਜਨੂਰੀ (ਗਜ਼ਨਵੀ) ਅਤੇ ਕਾਜ਼ੀ-ਉਲ-ਕੁਜ਼ਾਤ (ਸਭ ਤੋਂ ਉੱਚਾ ਨਿਆਇ-ਕਰਤਾ) ਸਦਰੇ ਜਹਾਨ (ਜਗਤ-ਪ੍ਰਧਾਨ) ਨਾਸਿਰ-ਉਦ-ਦੀਨ ਖ਼ਵਾਜ਼ਮੀ ਅਤੇ ਬਾਕੀ ਨਿਆਇ ਕਰਤਾ ਅਤੇ ਖ਼ੁਰਾਸਾਨ,ਇਰਾਕ,ਸ਼ਾਮ[4], ਮਿਸਰ ਅਤੇ ਮਗ਼ਰਿਬ[5] (ਉਤਰ-ਪੱਛਮੀ ਅਫ਼ਰੀਕਾ) ਤੋਂ ਆਏ ਹੋਏ ਬਦੇਸ਼ੀ ਵੱਖੋ-ਵੱਖ ਸਵਾਰ ਹੋਕੇ ਚਲਦੇ ਹਨ। ਏਥੇ ਸਾਰੇ ਬਦੇਸ਼ੀਆਂ ਨੂੰ ਖ਼ੁਰਾਸਾਨੀ ਆਖਦੇ ਹਨ। ਅਜ਼ਾਨ[6] (ਬਾਂਗ) ਦੇਣ ਵਾਲੇ ਵੀ ਹਾਥੀਆਂ ਤੇ ਸਵਾਰ

1. **ਚਾਚੀ ਟੋਪੀ—**
   ਚਾਚ-ਖ਼ਤਨ ਵਿਚ ਇਕ ਨਗਰ ਦਾ ਨਾਂ। —Richardson
2. **ਕਾਜ਼ੀ-ਉਲ-ਕੁਜ਼ਾਤ—**
   ਪ੍ਰਧਾਨ ਨਿਆਇਆਧੀਸ਼।
3. **ਸਦਰ-ਏ-ਜਹਾਨ—**
   ਜਗਤ ਮਰਸਾਨ।
4. **ਸ਼ਾਮ—**
   ਮੱਧ-ਏਸ਼ੀਆ ਦਾ ਇਕ ਇਸਲਾਮੀ ਰਾਜ ਜਿਹੜਾ ਮਿਸਰ ਅੰਦਰ ਸ਼ਾਮਲ ਹੋ ਚੁਕਿਆ ਹੈ ਅਤੇ ਵਰਤਮਾਨ 'ਸੰਯੁਕਤ-ਅਰਬ-ਗਣਰਾਜ ਦਾ ਇਕ ਹਿੱਸਾ ਹੈ।
5. **ਮਗ਼ਰਿਬ—**
   ਪੱਛਮੀ ਦੇਸ਼। ਹਸਪੇਰੀਆ, ਅਫ਼ਰੀਕਾ, ਮੌਰੀਟਾਨੀਆ ਜਾਂ ਬਾਰਬਰੀ। —Richardson
   ਮੋਰੱਕੋ—ਸਟੀਂਗਾਸ
6. **ਅਜ਼ਾਨ—**
   ਕਿਸੇ ਮਸਜਿਦ ਦੇ ਗੁੰਬਦ ਜਾਂ ਮੀਨਾਰ ਤੋਂ ਮੁਅੱਜ਼ਿਨ ਜਾਂ 'ਬਾਂਗ ਦੇਣ ਵਾਲੇ' ਵਲੋਂ ਨਮਾਜ਼ ਲਈ ਲੋਕਾਂ

(ਬਾਕੀ ਵੇਖੋ ਪੰਨਾ 149)

ਹੁੰਦੇ ਹਨ ਅਤੇ ਉੱਚੀ ਅਵਾਜ਼ ਨਾਲ "ਅੱਲਾਹ-ਹੂ-ਅਕਬਰ[1]" ਆਖਦੇ ਜਾਂਦੇ ਹਨ।

ਇਸ ਪ੍ਰਬੰਧ ਨਾਲ ਸੁਲਤਾਨ ਆਪਣੇ ਮਹਲ ਤੋਂ ਤੁਰ ਪੈਂਦਾ ਹੈ। ਸੈਨਾ ਇੰਤਜ਼ਾਰ ਕਰ ਰਹੀ ਹੁੰਦੀ ਹੈ। ਹਰ-ਇਕ ਅਮੀਰ ਆਪਣੀ-ਆਪਣੀ ਟੁਕੜੀ ਦੇ ਨਾਲ ਢੋਲ ਅਤੇ ਝੰਡੇ ਲੈਕੇ ਖਲੋਂਦਾ ਹੈ। ਸੁਲਤਾਨ ਅੱਗੇ ਵਧਦਾ ਹੈ। ਪੈਦਲ, ਜਿਨ੍ਹਾਂ ਦਾ ਵਰਣਨ ਅਸੀਂ ਕਰ ਚੁੱਕੇ ਹਾਂ, ਉਸਦੇ ਅੱਗੇ-ਅੱਗੇ ਹੁੰਦੇ ਹਨ। ਨਿਆਇ-ਕਰਤਾ ਅਤੇ ਅਜ਼ਾਨ ਦੇਣ ਵਾਲੇ, ਜਿਹੜੇ ਅੱਲ੍ਹਾ-ਤਾਲਾ ਦਾ ਨਾਉਂ ਲੈਂਦੇ ਜਾਂਦੇ ਹਨ, ਉਨ੍ਹਾਂ ਦੇ ਅੱਗੇ ਹੁੰਦੇ ਹਨ। ਸੁਲਤਾਨ ਦੇ ਪਿੱਛੇ-ਪਿੱਛੇ ਉਸਦੇ ਮਰਾਤਿਬ[2] ਅਰਥਾਤ ਝੰਡੇ, ਢੋਲ, ਤੂਤੀਆਂ ਨਰ-ਸਿੰਘੇ ਅਤੇ ਸ਼ਹਿਨਾਈਆਂ ਹੁੰਦੀਆਂ ਹਨ। ਉਸ ਦੇ ਪਿੱਛੋਂ ਉਸਦੀ ਸੇਵਕ ਮੰਡਲੀ ਹੁੰਦੀ ਹੈ। ਇਨ੍ਹਾਂ ਦੇ ਮਗਰੋਂ ਸੁਲਤਾਨ ਦਾ ਭਾਈ ਮੁਬਾਰਕਖ਼ਾਨ ਆਪਣੇ ਮਰਾਤਿਬ (ਅਧਿਕਾਰ–ਚਿੰਨ੍ਹਾਂ) ਅਤੇ ਸੈਨਾ ਦੇ ਨਾਲ, ਫਿਰ ਸੁਲਤਾਨ ਦਾ ਭਤੀਜਾ ਬਹਰਾਮਖ਼ਾਨ ਆਪਣੇ ਮਰਾਤਿਬ ਅਤੇ ਸੈਨਾ ਦੇ ਨਾਲ, ਉਪਰੰਤ ਸੁਲਤਾਨ ਦਾ ਚਚੇਰਾ ਭਾਈ ਮਲਿਕ ਫ਼ੀਰੋਜ਼ ਆਪਣੇ ਮਰਾਤਿਬ (ਅਧਿਕਾਰ-ਚਿੰਨ੍ਹਾਂ) ਅਤੇ ਸੈਨਾ ਦੇ ਨਾਲ, ਫਿਰ ਵਜ਼ੀਰ ਆਪਣੇ ਮਰਾਤਿਬ ਅਤੇ ਸੈਨਾ ਦੇ ਨਾਲ, ਫਿਰ ਜ਼ੀ-ਰਿਜ਼ਾ ਦਾ ਪੁੱਤਰ ਮਲਿਕ ਮੁਜੀਰ ਆਪਣੇ ਮਰਾ-ਤਿਬ ਦੇ ਨਾਲ ਅਤੇ ਫਿਰ ਮਲਿਕ ਕਬੀਰ ਕਬੂਲਾ ਆਪਣੇ ਮਰਾਤਿਬ ਦੇ ਨਾਲ ਹੁੰਦਾ ਹੈ। ਸੁਲ-ਤਾਨ ਇਸ ਮਲਿਕ ਦਾ ਬਹੁਤ ਆਦਰ ਕਰਦਾ ਹੈ ਅਤੇ ਇਸਨੂੰ ਉੱਚੀ ਪਦਵੀ ਅਤੇ ਅਤੁੱਲ ਧਨ ਪ੍ਰਾਪਤ ਹੈ। ਉਸਦੇ ਸਾਹਿਬੇ-ਦੀਵਾਨ (ਮੁੱਖ ਸਭਾ-ਸਚਿਵ) ਮਿਸ੍ਰ ਦੇ ਰਹਿਣ ਵਾਲੇ ਸਿਕਤੁਲ ਮੁਲਕ ਅਲਾ-ਉਦ-ਦੀਨ ਅਲੀ ਨੇ (ਜਿਹੜਾ ਇਬਨੇ ਸ਼ਰਾਇਸ਼ੀ ਦੇ ਨਾਂ ਤੋਂ ਪ੍ਰਸਿੱਧ ਹੈ) ਮੈਨੂੰ ਦੱਸਿਆ ਕਿ ਇਸਦਾ ਅਤੇ ਇਸਦੇ ਸੇਵਕਾਂ ਦਾ ਖ਼ਰਚ ਅਤੇ ਭੱਤਾ ਆਦਿਕ ਛੱਤੀ ਲੱਖ ਟੰਕਾ[3] ਬਣ ਜਾਂਦਾ ਸੀ।)

ਇਨ੍ਹਾਂ ਤੋਂ ਪਿਛੋਂ ਮਲਿਕ ਨੁਕਲੀਆ ਆਪਣੇ ਮਰਾਤਿਬ ਅਤੇ ਸੈਨਾ ਦੇ ਨਾਲ, ਫਿਰ ਮਲਿਕ ਬੁਗਰਾ ਆਪਣੇ ਮਰਾਤਿਬ ਅਤੇ ਸੈਨਾ ਦੇ ਨਾਲ, ਫਿਰ ਮਲਿਕ ਮੁਖ਼ਲਿਸ ਆਪਣੇ ਮਰਾਤਿਬ ਅਤੇ ਸੈਨਾ ਦੇ ਨਾਲ ਹੁੰਦਾ ਹੈ।

---

ਨੂੰ ਬੁਲਾਏ ਜਾਣ ਦੀ ਅਵਾਜ਼।–ਬਾਂਗ– – – —Richardson

ਅਜ਼ਾਨ–ਘੋਸ਼ਣਾ। ਕਿਸੇ ਛੋਟੇ ਗੁੰਬਦ ਦੇ ਇਕ ਸਿਰੇ ਤੋਂ ਜਾਂ ਵੱਡੇ ਗੁੰਬਦ ਦੇ ਕਿਸੇ ਮੀਨਾਰ ਤੋਂ ਮੁਅੱਜ਼ਿਨ ਜਾਂ 'ਬਾਂਗ ਦੇਣ ਵਾਲੇ' ਵਲੋਂ ਲੋਕਾਂ ਨੂੰ ਨਮਾਜ਼ ਲਈ ਸੂਚਨਾ ਦੇਣੀ ਜਾਂ ਬੁਲਾਉਣਾ।

–Dictionary of Islam

1. ਅੱਲਾਹ-ਹੂ-ਅਕਬਰ—

–ਅਰਥਾਤ ਅੱਲਾਹ (ਪਰਮਾਤਮਾ) ਸਭ ਤੋਂ ਮਹਾਨ ਹੈ। ਮੁਸਲਮਾਨ ਅਜ਼ਾਨ ਦੇਣ ਵੇਲੇ ਉੱਚੀ ਅਵਾਜ਼ ਨਾਲ 'ਅੱਲਾਹ-ਹੂ-ਅਕਬਰ' ਆਖਦੇ ਹਨ।

2. ਮਰਾਤਿਬ—

ਅਸਲੀ ਸ਼ਾਸਕ ਸਿੱਧ ਕਰਨ ਵਾਲੇ ਉਹ ਚਿੰਨ੍ਹ ਜਿਹੜੇ ਇਕ ਸ਼ਾਸਕ ਨੂੰ ਆਪਣੇ ਨਾਲ ਰੱਖਣੇ ਜ਼ਰੂਰੀ ਹੁੰਦੇ ਹਨ। ਜਿਵੇਂ–ਤਾਜ (ਮੁਕਟ), ਪਤਾਕਾ, ਨਗਾੜਾ, ਤੁਰਹੀ ਆਦਿਕ।

3. ਟੰਕਾ—

(1) ਪੁਰਾਣੇ ਸਮੇਂ ਵਿਚ ਚਾਂਦੀ ਦੀ ਇਕ ਤੋਲ, ਜਿਹੜੀ ਇਕ ਤੋਲੇ ਦੇ ਬਰਾਬਰ ਹੁੰਦੀ ਸੀ।

(2) ਤਾਂਬੇ ਦਾ ਇਕ ਪੁਰਾਣਾ ਸਿੱਕਾ। ਟੰਕਾ ਹਿੰਦੀ–ਸ਼ਬਦ ਸਾਗਰ।

ਇਹ ਉਹ ਉੱਘੇ ਅਮੀਰ ਹਨ ਜਿਹੜੇ ਸੁਲਤਾਨ ਤੋਂ ਕਦੇ ਵੱਖ ਨਹੀਂ ਹੁੰਦੇ ਅਤੇ ਈਦ ਵਾਲੇ ਦਿਨ ਸੁਲਤਾਨ ਦੇ ਨਾਲ ਮਰਾਤਿਬ-ਸਮੇਤ ਸਵਾਰੀ ਕਰਦੇ ਹਨ। ਇਸ ਤੋਂ ਛੁੱਟ ਦੂਜੇ ਅਮੀਰ ਬਿਨਾਂ ਮਰਾਤਿਬ ਤੋਂ ਸਵਾਰ ਹੁੰਦੇ ਹਨ। ਇਸ ਦਿਨ ਹਰ-ਇਕ ਸਵਾਰ ਕਵਚ ਪਹਿਨਦਾ ਹੈ ਅਤੇ ਇਸ ਤਰ੍ਹਾਂ ਉਸ ਦਾ ਘੋੜਾ ਵੀ। ਇਨ੍ਹਾਂ ਵਿਚੋਂ ਬਹੁਤਾ ਕਰਕੇ ਸੁਲਤਾਨ ਦੇ ਦਾਸ ਹੁੰਦੇ ਹਨ।

ਜਦੋਂ ਸੁਲਤਾਨ ਮਸਜਿਦ ਦੇ ਦਰਵਾਜ਼ੇ ਤੇ ਪੁੱਜਦਾ ਹੈ ਤਾਂ ਉੱਥੇ ਰੁੱਕ ਜਾਂਦਾ ਹੈ ਅਤੇ ਨਿਆਇ-ਕਰਤਾਵਾਂ, ਉੱਘੇ ਅਮੀਰਾਂ ਅਤੇ ਉੱਘੇ ਬਿਦੇਸ਼ੀਆਂ ਨੂੰ ਪ੍ਰਵੇਸ਼ ਦਾ ਹੁਕਮ ਦਿੰਦਾ ਹੈ। ਉਪਰੰਤ ਸੁਲਤਾਨ ਹਾਥੀ ਤੋਂ ਉਤਰਦਾ ਹੈ ਅਤੇ ਇਮਾਮ[1] ਨਮਾਜ਼ ਸ਼ੁਰੂ ਕਰਦਾ ਹੈ ਅਤੇ ਖ਼ੁਤਬਾ (ਉਪਦੇਸ਼) ਪੜ੍ਹਦਾ ਹੈ। ਈਦ–ਉਲ–ਅਜ਼ਹਾ[2] (ਬਕਰੀਦ) ਦਾ ਮੌਕਾ ਹੋਵੇ ਤਾਂ ਸੁਲਤਾਨ ਇਕ ਉਠ ਲਿਆਂਦਾ ਹੈ ਅਤੇ ਰੁਮ੍ਹ ਨਾਲ, ਜਿਸਨੂੰ ਉਹ ਨੇਜ਼ਾ ਆਖਦੇ ਹਨ, ਉਸਦੀ ਗਰਦਨ ਛੇਦ ਕੇ, ਉਸਨੂੰ ਕੁਰਬਾਨ ਕਰਦਾ ਹੈ। ਉਹ ਰੱਤ ਤੋਂ ਬਚਣ ਲਈ ਆਪਣੇ ਕਪੜਿਆਂ ਤੇ ਇਕ ਰੇਸ਼ਮੀ ਲੁੰਗੀ ਪਾ ਲੈਂਦਾ ਹੈ। ਮਗਰੋਂ ਉਹ ਹਾਥੀ ਤੇ ਸਵਾਰ ਹੋ ਕੇ ਆਪਣੇ ਮਹੱਲ ਵਲ ਵਾਪਸ ਆ ਜਾਂਦਾ ਹੈ।

## ਈਦ ਦਾ ਦਰਬਾਰ, ਰਾਜਗੱਦੀ ਅਤੇ ਵਿਸ਼ਾਲ ਧੂਪ-ਪਾਤ੍ਰ

ਈਦ ਵਾਲੇ ਦਿਨ ਸਾਰੇ ਮਹੱਲ ਅੰਦਰ ਦਰੀਆਂ ਵਿਛਾਈਆਂ ਜਾਂਦੀਆਂ ਹਨ ਅਤੇ ਉਸਨੂੰ ਬੜੇ ਅਨੋਖੇ ਢੰਗ ਨਾਲ ਸਜਾਇਆ ਜਾਂਦਾ ਹੈ। ਸਭਾ-ਭਵਨ ਦੇ ਚਾਰੇ ਪਾਸੇ ਪੰਡਾਲ ਬਣਾ-ਇਆ ਜਾਂਦਾ ਹੈ ਅਤੇ ਇਹ ਇਕ ਵੱਡਾ ਸਾਰਾ ਤੰਬੂ ਹੁੰਦਾ ਹੈ ਜਿਹੜਾ ਕਈ ਮੋਟੇ ਖੰਭਿਆਂ ਦੇ ਸਹਾਰੇ ਖਲਾਰਿਆ ਜਾਂਦਾ ਹੈ। ਇਸ ਦੇ ਆਲੇ-ਦੁਆਲੇ ਕਈ ਤੰਬੂ ਲਗਾਏ ਜਾਂਦੇ ਹਨ। ਰੰਗੀਨ ਰੇਸ਼ਮ ਦੇ ਬਨਾਉਟੀ ਬੂਟਿਆਂ ਅੰਦਰ ਅਨੇਕ ਤਰ੍ਹਾਂ ਦੇ ਫੁੱਲ ਲਾਏ ਜਾਂਦੇ ਹਨ। ਸਭਾ-ਭਵਨ ਅੰਦਰ ਇਹੋ ਜਿਹ ਬੂਟਿਆਂ ਦੀਆਂ ਤਿੰਨ ਕਤਾਰਾਂ ਲਾਈਆਂ ਜਾਂਦੀਆਂ ਹਨ। ਦੋ ਦੋ ਬੂਟਿਆਂ ਦੇ ਵਿਚਕਾਰ ਸੋਨੇ ਦੀ ਇਕ ਕੁਰਸੀ ਅਤੇ ਉਸ ਤੇ ਇਕ ਗੱਦੀ ਰਖੀ ਜਾਂਦੀ ਹੈ। ਸਭਾ-ਭਵਨ ਦੇ ਅਗਲੇ ਹਿੱਸੇ ਵਿਚ ਉੱਚੀ ਰਾਜ-ਗੱਦੀ ਰੱਖੀ ਹੁੰਦੀ ਹੈ ਜਿਹੜੀ ਪੂਰੀ ਸ਼ੁਧ ਸੋਨੇ ਦੀ ਬਣੀ ਹੋਈ ਹੁੰਦੀ ਹੈ ਅਤੇ ਇਸਦੇ ਪਾਵੇ ਰਤਨਾਂ ਨਾਲ ਜੜੇ ਹੁੰਦੇ ਹਨ। ਇਸਦੀ ਲੰਬਾਈ ਤੇਈ (23) ਬਿੱਤੇ ਅਤੇ ਚੌੜਾਈ ਉਸ ਤੋਂ ਅੱਧੀ ਹੁੰਦੀ ਹੈ। ਇਹ ਅਜਿਹੇ ਵੱਖ-ਵੱਖ ਟੋਟਿਆਂ ਨੂੰ ਰਲਾ ਕੇ ਬਣਦੀ ਹੈ ਜੋ ਲੋੜ ਵੇਲੇ ਜੋੜ ਲਏ ਜਾਂਦੇ ਹਨ। ਸੋਨੇ ਦੇ ਭਾਰ ਦੇ ਕਾਰਨ ਕਈ-ਕਈ

1. ਇਮਾਮ—ਨਮਾਜ਼ ਪੜ੍ਹਾਉਣ ਵਾਲਾ ਧਾਰਮਕ ਆਗੂ।
2. ਈਦ-ਉਲ-ਅਜ਼ਹਾ—
ਉਹ ਈਦ ਜਿਹੜੀ ਹੱਜ ਦੀ ਖ਼ੁਸ਼ੀ ਵਿਚ ਮਨਾਈ ਜਾਂਦੀ ਹੈ, ਅਤੇ ਜਿਸ ਵਿਚ ਬਕਰੇ ਦੀ ਕੁਰਬਾਨੀ ਦਿੱਤੀ ਜਾਂਦੀ ਹੈ।
ਵੇਖੋ 'ਈਦ' ਸਫ਼ਾ 119)

ਆਦਮੀ ਮਿਲਕੇ ਇਕ-ਇਕ ਟੋਟੇ ਨੂੰ ਚੁੱਕਦੇ ਹਨ । ਉਸ ਸਿੰਘਾਸਨ ਤੇ ਇਕ ਗੱਦੀ ਰੱਖੀ ਜਾਂਦੀ ਹੈ ਅਤੇ ਸੁਲਤਾਨ ਦੇ ਸਿਰ ਤੇ ਇਕ ਰਤਨਾਂ ਨਾਲ ਜੜਿਆ ਹੋਇਆ ਛੱਤਰ ਲਾਇਆ ਜਾਂਦਾ ਹੈ।

ਜਿਵੇਂ ਹੀ ਉਹ ਉਸ ਰਾਜਗੱਦੀ ਤੇ ਬੈਠਦਾ ਹੈ, ਦਰਬਾਨ ਤੇ ਚੋਬਦਾਰ ਉੱਚੀ ਅਵਾਜ਼ ਨਾਲ ਬਿਸਮਿੱਲਾਹ ਆਖਦੇ ਹਨ । ਮਗਰੋਂ ਲੋਕੀਂ ਨਿਮਸਕਾਰ ਲਈ ਅੱਗੇ ਵਧਦੇ ਹਨ । ਸਭ ਤੋਂ ਪਹਿਲਾਂ ਨਿਆਇ-ਕਰਤਾ, ਖ਼ਤੀਬ (ਉਪਦੇਸ਼ਕ) ਉਲਮਾ (ਵਿਦਵਾਨ) ਸਯੱਦ, ਸ਼ੇਖ਼, ਸੁਲਤਾਨ ਦੇ ਭਾਈ ਅਤੇ ਸਬੰਧੀ ਅਤੇ ਸਾਲੇ ਭਣਵਈਏ, ਬਿਦੇਸ਼ੀ, ਫਿਰ ਵਜ਼ੀਰ, ਫਿਰ ਸੈਨਾ ਦੇ ਸਰਦਾਰ, ਵੱਡੀ ਉਮਰ ਦੇ ਦਾਸ ਅਤੇ ਫਿਰ ਸੈਨਾ ਦੀਆਂ ਟੁਕੜੀਆਂ ਦੇ ਸਰਦਾਰ । ਇਨ੍ਹਾਂ ਵਿਚੋਂ ਹਰ ਇਕ ਵਾਰੀ ਵਾਰੀ ਪ੍ਰਬੰਧ ਦੇ ਅਨੁਸਾਰ ਨਿਮਸ਼ਕਾਰ ਕਰਦਾ ਹੈ ।

ਈਦ ਦੇ ਦਿਨ ਦਾ ਇਕ ਰਿਵਾਜ ਇਹ ਵੀ ਹੈ ਕਿ ਹਰ ਇਕ ਅਜਿਹਾ ਆਦਮੀ ਜਿਸਨੂੰ ਕੋਈ ਪ੍ਰਦਾਨ ਹੋਇਆ ਹੋਵੇ, ਸੋਨੇ ਦੇ ਦੀਨਾਰ ਇਕ ਕਪੜੇ ਵਿਚ, ਜਿਸਤੇ ਉਸਦਾ ਨਾਉਂ ਲਿਖਿਆ ਹੁੰਦਾ ਹੈ, ਬੰਨ੍ਹ ਕੇ ਲਿਆਉਂਦਾ ਹੈ। ਇਸਨੂੰ ਉਥੇ ਸੋਨੇ ਦੇ ਥਾਲ ਵਿਚ ਪਾ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਬਹੁਤ ਸਾਰਾ ਧੰਨ ਇਕੱਠਾ ਹੋ ਜਾਂਦਾ ਹੈ ਅਤੇ ਸੁਲਤਾਨ ਜਿਸਨੂੰ ਚਾਹੇ ਇਹ ਧੰਨ ਦੇ ਦੇਂਦਾ ਹੈ ।

ਜਦੋਂ ਲੋਕੀਂ ਨਿਮਸ਼ਕਾਰ ਕਰ ਚੁੱਕਦੇ ਹਨ ਤਾਂ ਉਨ੍ਹਾਂ ਦੀ ਪਦਵੀ ਦੇ ਅਨੁਸਾਰ ਉਨ੍ਹਾਂ ਦੇ ਅੱਗੇ ਭੋਜਨ ਰੱਖਿਆ ਜਾਂਦਾ ਹੈ ।

ਉਸ ਦਿਨ ਇਕ ਵਿਸ਼ਾਲ ਧੂਪ-ਪਾਤ੍ਰ ਕੱਢਿਆ ਜਾਂਦਾ ਹੈ । ਇਹ ਬੁਰਜ ਵਰਗਾ ਅਤੇ ਸ਼ੁੱਧ ਸੋਨੇ ਦਾ ਹੁੰਦਾ ਹੈ । ਇਹ ਵੱਖੋ-ਵੱਖ ਟੋਟਿਆਂ ਦਾ ਬਣਿਆ ਹੁੰਦਾ ਹੈ । ਲੋੜ ਪੈਣ ਤੇ ਇਨ੍ਹਾਂ ਨੂੰ ਜੋੜ ਲਿਆ ਜਾਂਦਾ ਹੈ। ਇਨ੍ਹਾਂ ਵਿਚੋਂ ਇਕ ਇਕ ਟੋਟੇ ਨੂੰ ਕਈ ਆਦਮੀ ਮਿਲ ਕੇ ਹੀ ਚੁੱਕ ਸਕਦੇ ਹਨ । ਅੰਦਰ ਤੋਂ ਧੂਪ-ਪਾਤ੍ਰ ਦੇ ਤਿੰਨ ਹਿੱਸੇ ਹੁੰਦੇ ਹਨ, ਜਿਨ੍ਹਾਂ ਵਿਚ ਸੁਗੰਧ ਜਲਾਉਣ ਵਾਲੇ ਪ੍ਰਵੇਸ਼ ਕਰਦੇ ਹਨ । ਇਹ ਕਮਾਰੀ[1], ਕਾਕੁਲੀ[2], ਕਾਲੀ ਅੰਬਰ[3] ਅਤੇ ਜਾਵੀ ਜਲਾਂਦੇ ਹਨ

---

1. ਕਮਾਰੀ (ਕੁਮਾਰੀ)—
ਭਾਰਤ ਦੇ 'ਕੁਮਾਰ' ਜਾਂ ਕਮਾਰਿਸਤਾਨ ਜਾਂ ਕਾਮਰਲ ਤੋਂ ਪ੍ਰਾਪਤ ਹੋਣ ਵਾਲੀ ਇਕ ਵਿਸ਼ੇਸ਼ ਪ੍ਰਕਾਰ ਦੀ ਲੱਕੜੀ । Richardson

2. ਕਾਕੁਲੀ—
ਇਹ ਵੀ ਇਕ ਵਿਸ਼ੇਸ਼ ਪ੍ਰਕਾਰ ਦਾ ਸੁਗੰਧਤ ਪਦਾਰਥ ਹੈ ।

3. ਕਾਲੀ ਅੰਬਰ—
ਤੇਜ਼ ਮਹਿਕ ਵਾਲਾ ਅਤੇ ਹੌਲੇ-ਹੌਲੇ ਧੁਖਦਾ ਰਹਿਣ ਵਾਲਾ ਇਕ ਪਦਾਰਥ ।

ਅੰਬਰ—
ਇਕ ਸੁਗੰਧਿਤ ਵਸਤੂ । ਇਹ ਹਵੇਲ ਮੱਛਲੀ ਦੀਆਂ ਆਂਦਰਾਂ ਅੰਦਰ ਜੰਮੀ ਹੋਈ ਇਕ ਚੀਜ਼ ਹੈ ਜਿਹੜੀ ਭਾਰਤ, ਅਫ਼ਰੀਕਾ ਅਤੇ ਬਰਾਜ਼ੀਲ ਦੇ ਸਮੁੰਦਰੀ ਕੰਢਿਆਂ ਤੇ ਵਹਿੰਦੀ ਹੋਈ ਮਿਲਦੀ ਹੈ । ਹਵੇਲ ਦਾ

(ਬਾਕੀ ਵੇਖੋ ਪੰਨਾ 152 ਤੇ)

ਜਿਸ ਨਾਲ ਸਾਰਾ ਸਭਾ-ਭਵਨ ਮਹਿਕ ਉਠਦਾ ਹੈ। ਬਾਲ-ਸੇਵਕ ਦੇ ਹੱਥਾਂ ਵਿਚ ਗੁਲਾਬ-ਜਲ ਅਤੇ ਹੋਰ ਫੁੱਲਾਂ ਦੇ ਅਰਕ ਨਾਲ ਭਰੇ ਹੋਏ ਸੋਨੇ ਅਤੇ ਚਾਂਦੀ ਦੇ ਬਰਤਨ ਹੁੰਦੇ ਹਨ। ਉਹ ਲੋਕਾਂ ਤੇ ਲਗਾਤਾਰ ਗੁਲਾਬ-ਜਲ ਛਿੜਕਦੇ ਰਹਿੰਦੇ ਹਨ। ਉੱਪਰ ਦੱਸੇ ਸਿੰਘਾਸਨ-ਅਤੇ ਧੂਪ-ਪਾਤ੍ਰ ਨੂੰ ਸਿਰਫ਼ ਦੋਹਾਂ ਈਦਾਂ ਦੇ ਮੌਕੇ ਤੇ ਹੀ ਕਢਿਆ ਜਾਂਦਾ ਹੈ। ਈਦ ਦੇ ਮਗਰੋਂ ਸੁਲਤਾਨ ਇਸਤੋਂ ਛੁੱਟ ਇਕ ਹੋਰ ਸੋਨੇ ਦੇ ਸਿੰਘਾਸਨ ਤੇ ਬੈਠਦਾ ਹੈ।

ਇਸ ਤੋਂ ਕੁਝ ਕੁ ਦੂਰ ਪੰਡਾਲ ਲਾਇਆਂ ਜਾਂਦਾ ਹੈ ਜਿਸ ਦੇ ਤਿੰਨ ਦਰਵਾਜ਼ੇ ਹੁੰਦੇ ਹਨ। ਸੁਲਤਾਨ ਉਸਦੇ ਅੰਦਰ ਬੈਠਦਾ ਹੈ। ਇਨ੍ਹਾਂ ਵਿਚੋਂ ਪਹਿਲੇ ਦਰਵਾਜ਼ੇ ਤੇ ਇਮਾਦ-ਉਲ-ਮੁਲਕ ਸਰਤੇਜ਼, ਦੂਜੇ ਤੇ ਮਲਿਕ ਨੁਕਬਿਯਾ ਅਤੇ ਤੀਜੇ ਦਰਵਾਜ਼ੇ ਤੇ ਯੂਸਫ਼ ਬੁਗ਼ਰਾ ਠਹਿਰਦੇ ਹਨ। ਸੱਜੇ ਪਾਸੇ ਹਥਿਆਰ-ਬੰਦ ਦਾਸਾਂ ਦੇ ਸਰਦਾਰ ਖਲੋਂਦੇ ਹਨ ਅਤੇ ਇਸੇ ਤਰ੍ਹਾਂ ਖੱਬੇ ਪਾਸੇ ਵੀ। ਲੋਕੀਂ ਆਪਣੀ ਆਪਣੀ ਪਦਵੀ ਦੇ ਅਨੁਸਾਰ ਖਲੋਂਦੇ ਹਨ। ਮੰਡਪ ਦੇ ਪ੍ਰਬੰਧਕ ਮਲਿਕ ਤਗ਼ੀ ਦੇ ਹੱਥ ਵਿਚ ਸੋਨੇ ਦਾ ਡੰਡਾ ਹੁੰਦਾ ਹੈ ਅਤੇ ਉਸਦੇ ਸਹਾਇਕ ਦੇ ਹੱਥ ਵਿਚ ਚਾਂਦੀ ਦਾ। ਇਹ ਦੋਵੇਂ ਲੋਕਾਂ ਨੂੰ ਆਪਣੀ-ਆਪਣੀ ਥਾਂ ਤੇ ਅਤੇ ਕਤਾਰਾਂ ਵਿਚ ਠੀਕ ਰਖਦੇ ਹਨ। ਵਜ਼ੀਰ ਅਤੇ ਸਚਿਵ ਉਸਦੇ ਪਿੱਛੇ ਖਲੋਂਦੇ ਹਨ। ਇਸੇ ਤਰ੍ਹਾਂ ਦਰਬਾਨ ਅਤੇ ਚੋਬਦਾਰ ਵੀ।

ਇਸ ਦੇ ਉਪਰੰਤ ਗਾਣ-ਵਜਾਉਣ ਵਾਲੇ ਆਉਂਦੇ ਹਨ। ਇਨ੍ਹਾਂ ਵਿਚੋਂ ਸਭ ਤੋਂ ਪਹਿਲਾਂ ਉਨ੍ਹਾਂ ਕਾਫ਼ਿਰ (ਹਿੰਦੂ) ਰਾਜਿਆਂ ਦੀਆਂ ਉਹ ਬੇਟੀਆਂ ਆਉਂਦੀਆਂ ਹਨ ਜਿਹੜੀਆਂ ਉਸੇ ਸਾਲ ਲੜਾਈ ਵਿਚ ਕੈਦ ਕੀਤੀਆਂ ਗਈਆਂ ਹੁੰਦੀਆਂ ਹਨ। ਇਹ ਗਾਉਂਦੀਆਂ ਅਤੇ ਨੱਚਦੀਆਂ ਹਨ ਅਤੇ ਸੁਲਤਾਨ ਇਨ੍ਹਾਂ ਨੂੰ ਅਮੀਰਾਂ ਅਤੇ ਬਦੇਸ਼ੀਆਂ ਵਿਚ ਵੰਡ ਦਿੰਦਾ ਹੈ। ਇਨ੍ਹਾਂ ਤੋਂ ਪਿਛੋਂ ਬਾਕੀ ਕਾਫ਼ਿਰਾਂ ਦੀਆਂ ਬੇਟੀਆਂ ਲਿਆਈਆਂ ਜਾਂਦੀਆਂ ਹਨ। ਇਹ ਗਾਉਂਦੀਆਂ ਅਤੇ ਨੱਚਦੀਆਂ ਹਨ। ਸੁਲਤਾਨ ਉਨ੍ਹਾਂ ਨੂੰ ਆਪਣੇ ਭਰਾਵਾਂ, ਆਪਣੇ ਸਬੰਧੀਆਂ, ਸਾਲੇ-ਭਣੋਈਆਂ ਅਤੇ ਮਲਿਕਾਂ ਦੇ ਪੁਤ੍ਰਾਂ ਵਿਚ ਵੰਡ ਦਿੰਦਾ ਹੈ।

ਸੁਲਤਾਨ ਦਾ ਇਹ ਦਰਬਾਰ ਅਕਸਰ ਦੁਪਹਿਰ ਦੇ ਮਗਰੋਂ ਲਗਦਾ ਹੈ। ਦੂਜੇ ਦਿਨ ਵੀ ਦੁਪਹਿਰ ਦੇ ਮਗਰੋਂ ਇਸੇ ਤਰ੍ਹਾਂ ਸੁਲਤਾਨ ਦਾ ਦਰਬਾਰ ਲਗਦਾ ਹੈ। ਗਾਉਣ ਵਾਲੀਆਂ ਆ ਕੇ ਗਾਉਂਦੀਆਂ ਹਨ ਅਤੇ ਨਚਦੀਆਂ ਹਨ। ਸੁਲਤਾਨ ਉਨ੍ਹਾਂ ਨੂੰ ਮੁੱਖ ਦਾਸਾਂ ਵਿਚ ਵੰਡ ਦਿੰਦਾ ਹੈ। ਤੀਜੇ ਦਿਨ ਸੁਲਤਾਨ ਆਪਣੇ ਸੰਬੰਧੀਆਂ ਦਾ ਵਿਆਹ ਕਰਵਾਂਦਾ ਹੈ ਅਤੇ ਉਨ੍ਹਾਂ ਨੂੰ ਉਪਹਾਰ ਦੇਂਦਾ। ਚੌਥੇ ਦਿਨ ਦਾਸਾਂ ਨੂੰ ਅਜ਼ਾਦ ਕੀਤਾ ਜਾਂਦਾ ਹੈ। ਪੰਜਵੇਂ ਦਿਨ ਦਾਸੀਆਂ ਨੂੰ ਅਜ਼ਾਦ ਕੀਤਾ ਜਾਂਦਾ ਹੈ ਅਤੇ ਛੇਵੇਂ ਦਿਨ ਦਾਸਾਂ ਅਤੇ ਦਾਸੀਆਂ ਦੇ ਵਿਆਹ ਕੀਤੇ ਜਾਂਦੇ ਹਨ। ਸਤਵੇਂ ਦਿਨ ਉਹ ਦਾਨ ਕਰਦਾ ਹੈ ਤੇ ਇਹ ਦਾਨ ਬਹੁਤ ਸਾਰਾ ਹੁੰਦਾ ਹੈ।

---

ਸ਼ਿਕਾਰ ਵੀ ਇਸੇ ਲਈ ਕੀਤਾ ਜਾਂਦਾ ਹੈ। ਅੰਬਰ ਬਹੁਤ ਹੌਲਾ ਅਤੇ ਛੇਤੀ ਬਲ-ਜਾਣ ਵਾਲਾ ਹੁੰਦਾ ਹੈ ਅਤੇ ਸੇਕ ਦੇ ਵੇਚੇ ਰਹਿਣ ਨਾਲ ਬਿਲਕੁਲ ਭਾਪ ਬਣਕੇ ਉੱਡ ਜਾਂਦਾ ਹੈ। ਇਸਦੀ ਵਰਤੋਂ ਦਵਾਈਆਂ ਅੰਦਰ ਹੋਣ ਕਾਰਣ ਇਹ ਨਿਕੋਬਾਰ (ਕਾਲੇ ਪਾਣੀ ਦੇ ਇਕ ਦਵੀਪ) ਅਤੇ ਹਿੰਦ-ਸਾਗਰ ਦੇ ਹੋਰ ਦਵੀਪਾਂ ਤੋਂ ਆਂਦਾ ਹੈ। ਪ੍ਰਾਚੀਨ ਕਾਲ ਵਿਚ ਅਰਬੀ, ਯੂਨਾਨੀ ਅਤੇ ਰੋਮ ਦੇ ਲੋਕੀਂ ਭਾਰਤ ਤੋਂ ਲੈ ਜਾਂਦੇ ਸਨ। ਜਹਾਂਗੀਰ ਨੇ ਇਸ ਨਾਲ ਰਾਜ ਸਿੰਘਾਸਨ ਨੂੰ ਸੁਗੰਧਿਤ ਕੀਤੇ ਜਾਣ ਦਾ ਵਰਣਨ ਕੀਤਾ ਹੈ। ਹਿੰਦੀ ਸ਼ਬਦ-ਸਾਗਰ I ਸਫ਼ਾ ..... 221

## ਸੁਲਤਾਨ ਦੀ ਯਾਤ੍ਰਾ ਤੋਂ ਵਾਪਸੀ ਦਾ ਪ੍ਰਬੰਧ

ਜਦੋਂ ਕਦੀ ਸੁਲਤਾਨ ਯਾਤ੍ਰਾ ਤੋਂ ਵਾਪਸ ਆਉਂਦਾ ਹੈ ਤਾਂ ਹਾਥੀਆਂ ਨੂੰ ਸਜਾਇਆ ਜਾਂਦਾ ਹੈ। ਸੋਲ੍ਹਾ ਹਾਥੀਆਂ ਦੇ ਉੱਤੇ ਛੱਤਰ ਲਗਾਦੇ ਜਾਂਦੇ ਹਨ। ਇਨ੍ਹਾਂ ਵਿਚੋਂ ਕੁਝ ਸੁਨਹਿਰੀ ਧਾਗਿਆਂ ਵਾਲੇ ਹੁੰਦੇ ਹਨ ਅਤੇ ਕੁਝ ਰਤਨਾਂ ਨਾਲ ਜੜੇ ਹੁੰਦੇ ਹਨ। ਅੱਗੇ-ਅੱਗੇ ਸ਼ਾਸ਼ੀਆ[1] ਅਰਥਾਤ ਕਾਠੀ ਦੇ ਹੇਠਾਂ ਰਖਿਆ ਜਾਣ ਵਾਲਾ ਵਡਮੁੱਲਾ ਜੜਾਊ ਕਪੜਾ ਚੁੱਕਣ ਵਾਲੇ ਚਲਦੇ ਹਨ।

ਕਾਠ ਦੇ ਕਈ ਛੱਤਾਂ ਵਾਲੇ ਗੁੰਬਦ ਬਣਾਏ ਜਾਂਦੇ ਹਨ ਅਤੇ ਉਨ੍ਹਾਂ ਤੇ ਰੇਸ਼ਮੀ ਕਪੜਾ ਮੜ੍ਹਿਆ ਜਾਂਦਾ ਹੈ। ਇਨ੍ਹਾਂ ਵਿਚੋਂ ਹਰ-ਇਕ ਛੱਤ ਦੇ ਉੱਪਰ ਗਾਉਣ ਵਾਲੀਆਂ ਅੰਤੇ ਦਾਸੀਆਂ ਸੁਹਣੇ ਕਪੜੇ ਅਤੇ ਗਹਿਣੇ ਪਾ ਕੇ ਬੈਠਦੀਆਂ ਹਨ। ਇਨ੍ਹਾਂ ਵਿਚ ਨਰਤਕੀਆਂ ਵੀ ਹੁੰਦੀਆਂ ਹਨ। ਹਰ-ਇਕ ਗੁੰਬਦ ਦੇ ਵਿਚਕਾਰ ਚਮੜੇ ਦਾ ਇਕ ਵੱਡਾ ਕੁੰਡ ਬਣਾਇਆ ਜਾਂਦਾ ਹੈ ਜਿਹੜਾ ਗੁਲਾਬ-ਜਲ ਵਾਲੇ ਸੁਗੰਧਤ ਸ਼ਰਬਤ ਨਾਲ ਭਰਿਆ ਹੁੰਦਾ ਹੈ। ਆਣ-ਜਾਣ ਵਾਲੇ ਭਾਵੇਂ ਦੇਸ਼ ਵਾਸੀ ਹੋਣ ਜਾਂ ਬਦੇਸ਼ੀ-ਸਭ ਸ਼ਰਬਤ ਪੀਂਦੇ ਹਨ ਅਤੇ ਪੀਣ ਵਾਲੇ ਹਰ ਆਦਮੀ ਨੂੰ ਪਾਨ ਸੁਪਾਰੀ ਦਿੱਤੀ ਜਾਂਦੀ ਹੈ। ਇਨ੍ਹਾਂ ਗੁੰਬਦਾਂ ਦੇ ਵਿਚਕਾਰ ਰੇਸ਼ਮੀ ਕਪੜਾ ਵਿਛਾਇਆ ਜਾਂਦਾ ਹੈ ਅਤੇ ਸੁਲਤਾਨ ਦੀ ਸਵਾਰੀ ਉਸਦੇ ਉਤੋਂ ਹੋ ਕੇ ਜਾਂਦੀ ਹੈ। ਸ਼ਹਰ ਦੇ ਦਰਵਾਜ਼ੇ ਤੋਂ ਰਾਜ ਮਹੱਲ ਦੇ ਦਰਵਾਜ਼ੇ ਤਕ ਰਸਤਿਆਂ ਦੇ ਦੋਵੇਂ ਪਾਸੇ ਕੰਧਾਂ ਤੇ ਰੇਸ਼ਮੀ ਕਪੜਾ ਲਗਵਾਇਆ ਜਾਂਦਾ ਹੈ। ਸੁਲਤਾਨ ਦੇ ਅੱਗੇ-ਅੱਗੇ ਦਾਸ, ਜਿਹੜੇ ਹਜ਼ਾਰਾਂ ਦੀ ਗਿਣਤੀ ਵਿਚ ਹੁੰਦੇ ਹਨ, ਪੈਦਲ ਚਲਦੇ ਹਨ। ਉਨ੍ਹਾਂ ਦੇ ਪਿੱਛੇ ਸੈਨਾ ਦੀਆਂ ਟੁਕੜੀਆਂ ਚਲਦੀਆਂ ਹਨ। ਸੁਲਤਾਨ ਦੇ ਰਾਜਧਾਨੀ ਵਿਚ ਆਉਣ ਦੇ ਕੁਝ ਕੁ ਦ੍ਰਿਸ਼ ਮੈਂ ਵੇਖੇ।

ਹਾਥੀਆਂ ਤੇ ਤਿੰਨ-ਚਾਰ ਛੋਟੀਆਂ ਛੋਟੀਆਂ ਰੁਆਦਤਾਂ[2] ਰੱਖੀਆਂ ਸਨ ਅਤੇ ਉਨ੍ਹਾਂ ਰਾਹੀਂ ਲੋਕਾਂ ਤੇ ਦੀਨਾਰ[3] ਅਤੇ ਦਿਰਹਮ[4] ਸੁੱਟਦੇ ਸਨ ਅਤੇ ਲੋਕੀਂ ਉਨ੍ਹਾਂ ਨੂੰ ਸੁਲਤਾਨ ਦੇ ਨਗਰ-ਪ੍ਰਵੇਸ਼

---

1. ਸ਼ਾਸ਼ੀਆ—
ਘੋੜੇ ਦੀ ਜ਼ੀਨ ਤੇ ਰੱਖਿਆ ਜਾਣ ਵਾਲਾ ਚਮੜੇ ਦਾ ਉਛਾੜ ਜਾਂ ਜਾਰਮ। –Richardson

2. ਰੁਆਦਤ—
'ਮੰਜਨੀਕ' ਵਰਗਾ ਹੀ ਇਕ ਵਿਸ਼ੇਸ਼ ਹਥਿਆਰ (ਵੇਖੋ ਸਫ਼ਾ 78) ਉਸ ਵੇਲੇ ਯੁੱਧਾਂ ਅੰਦਰ ਗੋਲਿਆਂ ਤੋਂ ਛੁੱਟ, ਪੱਥਰ ਆਦਿਕ ਵੀ ਵਸਾਏ ਜਾਂਦੇ ਸਨ। ਇਹੋ ਜਿਹੇ ਬਾਰੂਦ ਤੋਂ ਰਹਿਤ ਭਿਅੰਕਰ ਚੋਰ ਕਰਨ ਵਾਲੇ ਪਦਾਰਥਾਂ ਨੂੰ, ਸੁੱਟਣ ਵਾਲੇ ਪਦਾਰਥਾਂ ਨੂੰ ਸੁੱਟਣ ਵਾਲੇ ਹਥਿਆਰ ਨੂੰ 'ਰੁਆਦਤ' ਆਖਿਆ ਜਾਂਦਾ ਸੀ।

3. ਦੀਨਾਰ—
(ਵੇਖੋ ਸਫ਼ਾ 69)

4. ਦਿਰਹਮ—
ਅਰਬ ਦੇਸ਼ਾਂ ਵਿਚ ਪ੍ਰਚਲਿਤ 'ਦੀਨਾਰ' ਤੋਂ ਛੋਟਾ ਚਾਂਦੀ ਦਾ ਸਿੱਕਾ ਜਿਹੜਾ ਲਗਭਗ ਇਕ ਚਵੰਨੀ ਦੇ ਬਰਾਬਰ ਹੈ।
ਭਾਰਤ ਵਿਚ ਜਿਵੇਂ 'ਰੁਪਿਆ-ਪੈਸਾ, ਸ਼ਬਦ ਵਰਤਿਆ ਜਾਂਦਾ ਹੈ, ਅਰਬ ਅੰਦਰ ਉਸੇ ਤਰ੍ਹਾਂ 'ਦੀਨਾਰ-ਦਿਰਹਮ' ਦੀ ਵਰਤੋਂ ਹੋਂਦੀ ਹੈ।

ਤੋਂ ਲੈ ਕੇ ਮਹੱਲ ਤੀਕ ਪੁੱਜਣ ਤੱਕ ਚੁਣਦੇ ਰਹਿੰਦੇ ਸਨ।

## ਵਿਸ਼ੇਸ਼ ਭੋਜਨ ਦਾ ਪ੍ਰਬੰਧ

ਸੁਲਤਾਨ ਦੇ ਮਹੱਲ ਵਿਚ ਭੋਜਨ ਦੋ ਤਰ੍ਹਾਂ ਦਾ ਹੁੰਦਾ ਹੈ-ਵਿਸ਼ੇਸ਼ ਭੋਜਨ ਅਤੇ ਆਮ ਭੋਜਨ। ਵਿਸ਼ੇਸ਼ ਭੋਜਨ ਉਹ ਹੈ ਜਿਹੜਾ ਸੁਲਤਾਨ ਆਪ ਖਾਂਦਾ ਹੈ। ਉਸਦੀ ਆਦਤ ਹੈ, ਜੋ ਜੋ ਲੋਕੀ ਉਸ ਵੇਲੇ ਉਥੇ ਹਾਜ਼ਰ ਹੋਣ, ਉਹ ਉਨ੍ਹਾਂ ਦੇ ਨਾਲ ਭੋਜਨ ਕਰਦਾ ਹੈ ਅਤੇ ਅਮੀਰਾਂ, ਵਿਸ਼ੇਸ਼ ਦਰਬਾਰੀਆਂ, ਅਮੀਰ-ਹਾਜਿਬ (ਮੁੱਖ ਦਰਬਾਨ), ਆਪਣੇ ਚਚੇਰੇ ਭਾਈ ਇਮਾਦ-ਉਲ-ਮੁਲਕ ਸਰਤੇਜ਼, ਅਮੀਰ ਮਜਲਿਸ (ਸਭਾ ਪ੍ਰਬੰਧਕ) ਅਤੇ ਇਨ੍ਹਾਂ ਤੋਂ ਛੁੱਟ ਬਦੇਸ਼ੀਆਂ ਅਤੇ ਮੁੱਖ ਅਮੀਰਾਂ ਵਿਚੋਂ ਜਿਨ੍ਹਾਂ ਦਾ ਸਤਿਕਾਰ ਕਰਨਾ ਚਾਹੁੰਦਾ ਹੋਵੇ, ਉਨ੍ਹਾਂ ਨੂੰ ਬੁਲਾ ਲੈਂਦਾ ਹੈ ਅਤੇ ਉਨ੍ਹਾਂ ਦੇ ਨਾਲ ਭੋਜਨ ਕਰਦਾ ਹੈ। ਸੁਲਤਾਨ ਉਥੇ ਹਾਜ਼ਰ ਆਦਮੀਆਂ ਵਿਚੋਂ ਕਿਸੇ ਦਾ ਮਾਨ ਕਰਨਾ ਚਾਹੁੰਦਾ ਹੋਵੇ ਤਾਂ ਇਕ ਥਾਲੀ ਚੁੱਕ ਕੇ, ਉਸ ਵਿਚ ਇਕ ਰੋਟੀ ਰੱਖ ਕੇ ਉਸਨੂੰ ਦਿੰਦਾ ਹੈ। ਉਹ ਉਸਨੂੰ ਲੈ ਲੈਂਦਾ ਹੈ ਅਤੇ ਆਪਣੇ ਖੱਬੇ ਹੱਥ ਤੇ ਰੱਖ ਕੇ ਸੱਜੇ ਹੱਥ ਨਾਲ ਧਰਤੀ ਨੂੰ ਛੂਹ ਕੇ ਨਿਮਸਕਾਰ ਕਰਦਾ ਹੈ। ਕਦੇ-ਕਦੇ ਸੁਲਤਾਨ ਉੱਪਰ ਦੱਸੇ ਭੋਜਨ ਵਿਚੋਂ ਕਿਸੇ ਗ਼ੈਰਹਾਜ਼ਰ ਆਦਮੀ ਲਈ ਵੀ ਕੁਝ ਹਿੱਸਾ ਘੱਲ ਦਿੰਦਾ ਹੈ ਅਤੇ ਉਹ ਵੀ ਉਸੇ ਤਰ੍ਹਾਂ ਨਿਮਸ਼ਕਾਰ ਕਰਦਾ ਹੈ ਜਿਸ ਤਰ੍ਹਾਂ ਹਾਜ਼ਰ ਆਦਮੀ ਕਰਦੇ ਹਨ। ਫਿਰ ਉਹ ਆਦਮੀ ਆਪਣੇ ਸਾਥੀਆਂ ਦੇ ਨਾਲ ਰਲਕੇ ਭੋਜਨ ਕਰਦਾ ਹੈ। ਮੈਂ ਇਸ ਖ਼ਾਸ ਭੋਜਨ ਵਿਚ ਕਈ ਵਾਰੀ ਸ਼ਾਮਲ ਹੋਇਆ। ਮੈਂ ਵੇਖਿਆ ਕਿ ਹਾਜ਼ਰ ਆਦਮੀ ਗਿਣਤੀ ਵਿਚ ਲਗਭਗ ਵੀਹ ਕੁ ਹੁੰਦੇ ਸੀ।

## ਆਮ ਭੋਜਨ ਦਾ ਪ੍ਰਬੰਧ

ਆਮ ਭੋਜਨ ਰਸੋਈ ਘਰ ਤੋਂ ਲਿਆਇਆ ਜਾਂਦਾ ਹੈ। ਉਸਦੇ ਅੱਗੇ-ਅੱਗੇ ਨਕੀਬ[1] ਹੁੰਦੇ ਹਨ ਜਿਹੜੇ ਉੱਚੀ ਅਵਾਜ਼ ਨਾਲ 'ਬਿਸਮਿੱਲਾਹ' ਆਖਦੇ ਹਨ। ਮੁੱਖ ਚੋਬਦਾਰ ਸਭ ਤੋਂ ਅੱਗੇ ਹੁੰਦਾ ਹੈ। ਉਸਦੇ ਹੱਥ ਵਿਚ ਡੰਡਾ ਹੁੰਦਾ ਹੈ। ਉਸਦੇ ਨਾਲ ਉਸਦਾ ਸਹਾਇਕ ਹੁੰਦਾ ਹੈ। ਜਿਸਦੇ ਹੱਥ ਵਿਚ ਚਾਂਦੀ ਦਾ ਡੰਡਾ ਹੁੰਦਾ ਹੈ। ਜਿਵੇਂ ਹੀ ਉਹ ਚੌਥੇ ਦਰਵਾਜ਼ੇ ਅੰਦਰ ਪ੍ਰਵੇਸ਼ ਕਰਦੇ ਹਨ, ਸਭਾ-ਭਵਨ ਵਿਚ ਬੈਠੇ ਸਭ ਲੋਕੀਂ ਉਨ੍ਹਾਂ ਦੀ ਅਵਾਜ਼ ਸੁਣ ਕੇ ਉੱਠ ਖਲੋਂਦੇ ਹਨ। ਸੁਲਤਾਨ ਤੋਂ ਛੁੱਟ ਕੋਈ ਵੀ ਬੈਠਾ ਨਹੀਂ ਰਹਿੰਦਾ। ਜਦੋਂ ਭੋਜਨ ਧਰਤੀ ਤੇ ਪਰੋਸ ਦਿੱਤਾ ਜਾਂਦਾ ਹੈ ਤਾਂ ਚੋਬਦਾਰ ਕਤਾਰ ਵਿਚ ਖਲੋ ਜਾਂਦੇ ਹਨ। ਉਨ੍ਹਾਂ ਦਾ ਮੋਢੀ ਅੱਗੇ ਖਲੋ ਕੇ ਸੁਲਤਾਨ ਦੀ ਵਡਿਆਈ ਅਤੇ ਪ੍ਰਸੰਸਾ ਕਰਦਾ ਹੈ। ਉਪਰੰਤ ਉਹ ਨਿਮਸ਼ਕਾਰ ਕਰਦਾ ਹੈ ਅਤੇ ਇਸੇ ਤਰ੍ਹਾਂ ਸਾਰੇ ਚੋਬਦਾਰ ਵੀ। ਇਸੇ ਤਰ੍ਹਾਂ ਸਭਾ-ਭਵਨ ਵਿਚ ਹਾਜ਼ਰ ਛੋਟੇ-ਵੱਡੇ ਸਭ ਆਦਮੀ ਵੀ ਨਿਮਸ਼ਕਾਰ ਕਰਦੇ ਹਨ। ਉਨ੍ਹਾਂ ਦਾ ਰਿਵਾਜ ਹੈ ਕਿ ਜਿਹੜਾ ਵੀ ਆਦਮੀ ਮੁੱਖ ਚੋਬਦਾਰ ਦੀ ਅਵਾਜ਼ ਸੁਣਦਾ ਹੈ, ਜੇ ਉਹ ਤੁਰ ਰਿਹਾ ਹੋਵੇ ਤਾਂ ਠਹਿਰ ਜਾਂਦਾ ਹੈ ਅਤੇ ਜੇ ਖਲੋਤਾ ਹੋਵੇ ਤਾਂ ਆਪਣੀ

---

1. ਨਕੀਬ—ਅਰਥਾਤ ਚੋਬਦਾਰ।
(ਵੇਖੋ ਸਫ਼ਾ 141)

ਥਾਂ ਤੇ ਟਿਕਿਆ ਰਹਿੰਦਾ ਹੈ। ਜਦੋਂ ਤੀਕ ਉੱਤੇ ਦੱਸੀ ਪ੍ਰਸੰਸਾ ਖ਼ਤਮ ਨਹੀਂ ਹੋ ਜਾਂਦੀ, ਕੋਈ ਆਦਮੀ ਵੀ ਆਪਣੀ ਥਾਂ ਤੋਂ ਹਿਲਦਾ ਜਾਂ ਏਧਰ-ਓਧਰ ਨਹੀਂ ਹੁੰਦਾ। ਉਪਰੰਤ ਉਸਦਾ ਸਹਾਇਕ ਵੀ ਇਸੇ ਤਰ੍ਹਾਂ ਪ੍ਰਸੰਸਾ ਕਰਦਾ ਹੈ ਅਤੇ ਸਾਰੇ ਚੋਬਦਾਰ ਅਤੇ ਹਾਜ਼ਰ ਆਦਮੀ ਦੂਜੀ ਵਾਰੀ ਨਿਮਸ਼ਕਾਰ ਕਰਦੇ ਹਨ। ਇਸ ਦੇ ਮਗਰੋਂ ਸਭ ਲੋਕੀਂ ਬਹਿ ਜਾਂਦੇ ਹਨ ਅਤੇ ਦੁਆਰ-ਸਚਿਵ ਸੁਲਤਾਨ ਨੂੰ ਲਿਖਤ ਸੂਚਨਾ ਦੇਂਦੇ ਹਨ ਕਿ ਭੋਜਨ ਪਰੋਸਿਆ ਜਾ ਚੁੱਕਾ ਹੈ, ਭਾਵੇਂ ਸੁਲਤਾਨ ਨੂੰ ਉਸਤੋਂ ਪਹਿਲਾਂ ਹੀ ਪਤਾ ਕਿਉਂ ਨਾ ਹੋਵੇ। ਇਹ ਲਿਖਤ ਸੂਚਨਾ ਮਲਿਕਾਂ ਦੇ ਪੁੱਤ੍ਰਾਂ ਵਿਚੋਂ ਕਿਸੇ ਇਕ ਨੂੰ ਜਿਹੜਾ ਇਸ ਕੰਮ ਲਈ ਲਾਇਆ ਗਿਆ ਹੁੰਦਾ ਹੈ, ਦਿੱਤੀ ਜਾਂਦੀ ਹੈ। ਉਹ ਇਹ ਸੂਚਨਾ ਸੁਲਤਾਨ ਨੂੰ ਪਹੁੰਚਾਂਦਾ ਹੈ ਜਿਹੜਾ ਉਸਨੂੰ ਪੜ੍ਹਕੇ, ਅਮੀਰਾਂ ਵਿਚੋਂ ਜਿਸ ਕਿਸੇ ਨੂੰ ਚਾਹੁੰਦਾ ਹੈ-ਲੋਕਾਂ ਨੂੰ ਬਿਠਾਉਣ ਅਤੇ ਖੁਵਾਉਣ ਦਾ ਪ੍ਰਬੰਧ ਸੌਂਪ ਦੇਂਦਾ ਹੈ।

ਉਨ੍ਹਾਂ ਦੇ ਭੋਜਨ ਵਿਚ ਫੁਲਕੇ, ਭੁੱਜਾ ਹੋਇਆ ਮਾਸ ਅਤੇ ਹਲਵੇ ਨਾਲ ਭਰੀਆਂ ਹੋਈਆਂ ਟਿੱਕੀਆਂ, ਚਾਵਲ, ਮੁਰਗ਼ੇ ਅਤੇ ਮਛਲੀ ਆਦਿਕ ਸ਼ਾਮਲ ਹੁੰਦੇ ਹਨ। ਇਨ੍ਹਾਂ ਪਕਵਾਨਾਂ ਦਾ ਵਰ-ਣਨ ਅਸੀਂ ਕਰ ਚੁਕੇ ਹਾਂ ਅਤੇ ਇਨ੍ਹਾਂ ਦੇ ਬਣਾਉਣ ਦਾ ਢੰਗ ਵੀ ਦੱਸ ਚੁੱਕੇ ਹਾਂ।

ਉਨ੍ਹਾਂ ਦਾ ਰਿਵਾਜ ਇਹ ਹੈ ਕਿ ਨਿਆਇ-ਕਰਤਾ, ਨਿਆਇ ਦਾ ਜਾਣੂ, ਉਪਦੇਸ਼ਕ ਸੱਯਦ ਅਤੇ ਸ਼ੇਖ਼ ਦਸਤਰਖ਼ਾਨ ਤੇ ਅਗਲੇ ਹਿੱਸੇ ਵਿਚ ਬੈਠਦੇ ਹਨ। ਇਨ੍ਹਾਂ ਦੇ ਪਿੱਛੋਂ ਸੁਲਤਾਨ ਦੇ ਸੰਬੰਧੀ, ਫਿਰ ਵੱਡੇ-ਵੱਡੇ ਅਮੀਰ ਅਤੇ ਹੋਰ ਲੋਕੀ ਹੁੰਦੇ ਹਨ। ਸਾਰੇ ਆਦਮੀ ਆਪਣੀ ਨੀਅਤ ਥਾਂ ਤੇ ਹੀ ਬੈਠਦੇ ਹਨ। ਫਲ-ਸਰੂਪ ਕਦੀ ਵੀ ਪ੍ਰਬੰਧ ਵਿਚ ਗੜਬੜ ਨਹੀਂ ਹੁੰਦੀ। ਜਦੋਂ ਸਭ ਆਦਮੀ ਬਹਿ ਜਾਂਦੇ ਹਨ ਤਾਂ ਸ਼ੁਰਬਦਾਰੀਆ[1] ਭਾਵ ਪਾਣੀ ਪਿਲਾਉਣ ਵਾਲੇ ਸੇਵਕ ਆਉਂਦੇ ਹਨ। ਉਨ੍ਹਾਂ ਦੇ ਹੱਥਾਂ ਵਿਚ ਸੋਨੇ, ਚਾਂਦੀ, ਤਾਂਬੇ ਅਤੇ ਕਚ ਦੇ ਬਰਤਨ, ਮਿਸ੍ਰੀ ਨਾਲ ਰਲੇ ਹੋਏ ਪਾਣੀ (ਸ਼ਰਬਤ) ਨਾਲ ਭਰੇ ਹੁੰਦੇ ਹਨ। ਉਹ ਇਸ ਨੂੰ ਖਾਣ ਤੋਂ ਪਹਿਲਾਂ ਪੀਂਦੇ ਹਨ। ਜਦੋਂ ਪੀ ਚੁੱਕਦੇ ਹਨ ਤਾਂ ਦਰਬਾਨ ਉੱਚੀ ਅਵਾਜ਼ ਨਾਲ "ਬਿਸਮਿੱਲਾਹ" ਆਖਦੇ ਹਨ। ਇਸ ਦੇ ਮਗਰੋਂ ਭੋਜਨ ਸ਼ੁਰੂ ਹੁੰਦਾ ਹੈ। ਹਰ-ਇਕ ਆਦਮੀ ਦੇ ਸਾਮ੍ਹਣੇ ਭੋਜਨ ਵਿਚ ਸ਼ਾਮਲ ਸਾਰੇ ਪਕਵਾਨ ਰਖੇ ਜਾਂਦੇ ਹਨ ਅਤੇ ਉਹ ਇਨ੍ਹਾਂ ਨੂੰ ਕਲ੍ਹੇ-ਕਲ੍ਹੇ ਖਾਂਦੇ ਹਨ। ਇਕ ਥਾਲੀ ਵਿਚ ਕੋਈ ਵੀ ਆਦਮੀ ਦੂਜੇ ਨਾਲ ਮਿਲਕੇ ਨਹੀਂ ਖਾਂਦਾ। ਜਦੋਂ ਭੋਜਨ ਤੋਂ ਵਿਹਲੇ ਹੋ ਜਾਂਦੇ ਹਨ ਤਾਂ ਉਨ੍ਹਾਂ ਦੇ ਸਾਮ੍ਹਣੇ ਫੁੱਕਾ[2] (ਚਾਵਲ ਜਾਂ ਜੌਂ ਦੀ ਸ਼ਰਾਬ) ਕਲਈ ਦੇ ਪਿਆਲਿਆਂ ਵਿਚ ਲਿਆਦੀ ਜਾਂਦੀ ਹੈ ਅਤੇ ਜਦੋਂ ਉਹ ਪੀ ਚੁਕਦੇ ਹਨ ਤਾਂ ਦਰਬਾਨ ਉੱਚੀ ਅਵਾਜ਼ ਨਾਲ 'ਬਿਸਮਿੱਲਾਹ' ਆਖਦਾ ਹੈ। ਉਪਰੰਤ ਪਾਨ-ਸੁਪਾਰੀ ਦੀਆਂ ਥਾਲੀਆਂ ਲਿਆਈਆਂ ਜਾਂਦੀਆਂ ਹਨ। ਹਰ-ਇਕ ਆਦਮੀ ਨੂੰ ਇਕ ਮੁੱਠ ਕਟੀਆਂ ਹੋਈਆਂ

---

1. **ਸ਼ੁਰਬਦਾਰੀਆ—**
   **ਪਾਣੀ ਲਿਆਉਣ ਅਤੇ ਪਿਲਾਉਣ ਵਾਲਾ ਸੇਵਕ, ਅਰਥਾਤ ਸੀਵਰ।**
2. **ਫੁੱਕਾ—**
   **ਜੌਂ ਜਾਂ ਸੁੱਕੇ ਅੰਗੂਰਾਂ ਤੋਂ ਬਣਾਈ ਜਾਣ ਵਾਲੀ ਸ਼ਰਾਬ। (ਅੰਗ੍ਰੇਜ਼ੀ-ਬੀਅਰ)**

ਸੁਪਾਰੀਆਂ ਅਤੇ ਪਾਨ ਦੇ ਪੰਦਰ੍ਹਾਂ ਪੱਤੇ, ਜਿਹੜੇ ਲਾਲ ਰੇਸ਼ਮੀ ਧਾਗੇ ਨਾਲ ਬੱਧੇ ਹੁੰਦੇ ਹਨ, ਦਿੱਤੇ ਜਾਂਦੇ ਹਨ। ਜਦੋਂ ਲੋਕੀ ਪਾਨ ਲੈ ਚੁਕਦੇ ਹਨ ਤਾਂ ਦਰਬਾਨ 'ਬਿਸਮਿੱਲਾਹ' ਆਖਦੇ ਹਨ। ਇਸ ਤੇ ਸਾਰੇ ਇਕੋ ਵਾਰ ਉਠ ਖਲੋਂਦੇ ਹਨ। ਭੋਜਨ ਦਾ ਪ੍ਰਬੰਧਕ ਅਮੀਰ ਨਿਮਸ਼ਕਾਰ ਕਰਦਾ ਹੈ ਅਤੇ ਹੋਰ ਸਾਰੇ ਹਾਜ਼ਰ ਆਦਮੀ ਵੀ ਨਿਮਸ਼ਕਾਰ ਕਰਦੇ ਹਨ। ਮਗਰੋਂ ਸਾਰੇ ਚਲੇ ਜਾਂਦੇ ਹਨ। ਉਨ੍ਹਾਂ ਦਾ ਭੋਜਨ ਦਿਨ ਵਿਚ ਦੋ ਵਾਰੀ ਹੁੰਦਾ ਹੈ। ਇਕ ਦੁਪਿਹਰਾਂ ਤੋਂ ਪਹਿਲਾਂ ਅਤੇ ਦੂਜਾ ਤ੍ਰਿਕਾਲਾਂ ਵੇਲੇ।

## ਸੁਲਤਾਨ ਦੀ ਦਾਨਸ਼ੀਲਤਾ ਦਾ ਬ੍ਰਿਤਾਂਤ

ਮੈਂ ਇਸ ਬਾਰੇ ਉਹੀ ਕੁਝ ਲਿਖਾਂਗਾ ਜੋ ਮੈਂ ਆਪ ਵੇਖਿਆ ਹੈ, ਜੋ ਸਚ ਹੈ ਅਤੇ ਮੇਰੇ ਅਨੁਭਵ ਵਿਚ ਆਇਆ ਹੈ। ਸਭ ਤੋਂ ਉੱਚਾ ਪਰਮਾਤਮਾ ਹੀ ਮੇਰੀ ਗੱਲ ਦੀ ਸਚਿਆਈ ਨੂੰ ਜਾਣਦਾ ਹੈ ਅਤੇ ਉਹੀ ਮੇਰੀ ਗਵਾਹੀ ਲਈ ਕਾਫ਼ੀ ਹੈ। ਇਸ ਤੋਂ ਛੁੱਟ ਜੋ ਕੁਝ ਵੀ ਮੈਂ ਲਿੱਖਣ ਲੱਗਾ ਹਾਂ, ਪਹਿਲਾਂ ਤੋਂ ਹੀ ਉਸ ਦੀ ਬਾਹਲੀ ਚਰਚਾ ਹੋ ਰਹੀ ਹੈ। ਹਿੰਦ ਵਾਸੀਆਂ ਦੇ ਨੇੜੇ ਦੇ ਦੇਸ਼ਾਂ, ਜਿਵੇਂ ਕਿ ਯਮਨ[1], ਖ਼ੁਰਾਸਾਨ[2] ਅਤੇ ਫ਼ਾਰਸ[3] ਵਿਚ ਇਨ੍ਹਾਂ ਦੀ ਵਧੇਰੇ ਚਰਚਾ ਹੈ ਅਤੇ ਉਥੋਂ ਦੇ ਵਾਸੀ ਇਨ੍ਹਾਂ ਨੂੰ ਸਚ ਮੰਨਦੇ ਹਨ, ਖ਼ਾਸ ਤੌਰ ਤੇ ਉਨ੍ਹਾਂ ਸਮਾਚਾਰਾਂ ਨੂੰ, ਜਿਨ੍ਹਾਂ ਦਾ ਸੰਬੰਧ ਹਿੰਦ-ਵਾਸੀਆਂ ਤੋਂ ਵੱਧ ਬਦੇਸ਼ੀਆਂ ਦੇ ਪ੍ਰਤੀ ਉਸਦੀ ਦਾਨਸ਼ੀਲਤਾ ਨਾਲ ਹੈ। ਉਹ ਉਨ੍ਹਾਂ ਦਾ ਆਦਰ ਕਰਦਾ ਹੈ, ਉਨ੍ਹਾਂ ਤੇ ਬਹੁਤ ਉਪਕਾਰ ਕਰਦਾ ਹੈ। ਉਨ੍ਹਾਂ ਨੂੰ ਵੱਡਮੁੱਲੇ ਇਨਾਮ ਅਤੇ ਉੱਚੀਆਂ ਪਦਵੀਆਂ ਪ੍ਰਦਾਨ ਕਰਦਾ ਹੈ ਅਤੇ ਉਨ੍ਹਾਂ ਨੂੰ ਬਹੁਤ ਵਧੇਰੇ ਸੁਵਿਧਾਵਾਂ ਦੇਂਦਾ ਹੈ।

ਉਨ੍ਹਾਂ ਲਈ ਕੀਤੇ ਗਏ ਉਸਦੇ ਉਪਕਾਰਾਂ ਵਿਚੋਂ ਇਕ ਇਹ ਹੈ ਕਿ ਉਹ ਉਨ੍ਹਾਂ ਨੂੰ 'ਅਇੱਜ਼ਾ'[4] ਦੇ ਨਾਂ ਤੋਂ ਬੁਲਾਂਦਾ ਹੈ ਅਤੇ ਉਸਨੇ ਉਨ੍ਹਾਂ ਨੂੰ ਗ਼ਰੀਬ ਕਹਿਣ ਦੀ ਮਨਾਹੀ ਕਰ ਰਖੀ ਹੈ। ਉਸਦਾ ਵਿਚਾਰ ਹੈ ਕਿ ਕਿਸੇ ਨੂੰ "ਗ਼ਰੀਬ[5]" ਆਖਣਾ ਉਸ ਦੇ ਅਪਮਾਨ ਅਤੇ ਨਿਰਾਦਰ ਦਾ ਸੂਚਕ ਹੈ। ਜੇ ਪਰਮਾਤਮਾ ਦੀ ਇਛਿਆ ਹੋਈ ਤਾਂ ਮੈਂ ਉਸ ਦੀ ਦਾਨ-ਸ਼ੀਲਤਾ ਅਤੇ ਉਸ ਦੇ ਉਪਕਾਰਾਂ ਵਿਚੋਂ ਕੁਝ-ਇਕ ਦਾ ਵਰਣਨ ਕਰਾਂਗਾ।

---

1. ਯਮਨ—
ਇਕ ਵਿਸ਼ਾਲ ਭੂਗੋਲਕ ਪ੍ਰਦੇਸ਼ ਜਿਹੜਾ ਅਰਬ ਦਾ ਦੱਖਣ-ਪੱਛਮੀ ਹਿੱਸਾ ਹੈ। ਸਨਾ ਇਸਦੀ ਰਾਜਧਾਨੀ ਹੈ।
Ency. of Britt XXIII P. 885
2. ਖ਼ੁਰਾਸਾਨ—
(ਵੇਖੋ ਸਫ਼ਾ 66)
3. ਫ਼ਾਰਸ—
ਫ਼ਾਰਸੀ ਸ਼ਬਦ ਪਾਰਸ ਦਾ ਅਰਬੀ ਰੂਪ। ਈਰਾਨ–ਦੇਸ਼ ਦਾ ਮੂਲ ਨਾਂ।
4. ਅਇੱਜ਼ਾ—
'ਅਜ਼ੀਜ਼' ਦਾ ਬਹੁਵਚਨ। ਅਜ਼ੀਜ਼=ਮਾਨਜੋਗ ਵਿਅਕਤੀ, ਪਿਆਰਾ।
5. ਗ਼ਰੀਬ—
ਮੁਸਾਫ਼ਿਰ, ਯਾਤਰੂ, ਜਾਂ ਨਿਰਧਨ।

## ਵਪਾਰੀ ਸ਼ਿਹਾਬੁੱਦੀਨ ਕਾਜ਼ਰੂਨੀ ਨੂੰ ਸੁਲਤਾਨ ਵਲੋਂ ਦਿੱਤੇ ਗਏ ਇਨਾਮ ਦਾ ਬ੍ਰਿਤਾਂਤ

ਇਹ ਸ਼ਿਹਾਬੱਦੀਨ ਪਰਵੀਜ਼ ਉਪਨਾਉਂ ਵਾਲੇ ਮਲਿਕ-ਉਤ-ਤੁੱਜਾਰ (ਮੁੱਖ ਵਪਾਰੀ) ਕਾਜ਼ਰੂਨੀ ਦਾ ਮਿੱਤਰ ਸੀ। ਸੁਲਤਾਨ ਨੇ ਮਲਿਕ-ਉਤ-ਤੁਜੱਾਰ ਨੂੰ ਖੰਬਾਯਤ[1] ਦਾ ਸ਼ਹਿਰ 'ਅਕਲਾ' ਜਗੀਰ ਦੇ ਰੂਪ ਵਿਚ ਪ੍ਰਦਾਨ ਕਰ ਰਖਿਆ ਸੀ, ਅਤੇ ਉਸਨੂੰ ਮੰਤ੍ਰੀ ਬਣਾਉਣ ਦਾ ਵਚਨ ਵੀ ਦੇ ਰਖਿਆ ਸੀ। ਉਸ ਨੇ ਆਪਣੇ ਮਿੱਤਰ ਸ਼ਿਹਾਬੁੱਦੀਨ ਨੂੰ ਸੱਦਾ ਘੱਲਿਆ। ਉਹ ਸੁਲਤਾਨ ਦੇ ਵਾਸਤੇ ਇਕ ਉਪਹਾਰ ਬਣਵਾ ਕੇ ਲੈ ਆਇਆ। ਇਹ ਉਪਹਾਰ ਤੰਬੂਆਂ ਦਾ ਇਕ ਡੇਰਾ ਸੀ ਜਿਹੜਾ ਸੁਨਿਹਰੀ ਕਢਾਈ ਵਾਲੇ ਵੱਖ-ਵੱਖ ਕਪੜਿਆਂ ਨਾਲ ਬਣਿਆ ਹੋਇਆ ਸੀ। ਇਸ ਦਾ ਮੰਡਪ ਵੀ ਉਸੇ ਤਰ੍ਹਾਂ ਦਾ ਸੀ। ਇਕ ਤੰਬੂ ਜ਼ਰੂਰੀ ਸਮਾਨ ਦੇ ਲਈ ਅਤੇ ਇਕ ਤੰਬੂ ਅਰਾਮ ਲਈ ਵੀ ਸੀ। ਸਾਰੇ ਦੇ ਸਾਰੇ ਵੇਲ-ਬੂਟੇਦਾਰ ਕਪੜੇ ਨਾਲ ਬਣੇ ਹੋਏ ਸਨ। ਇਸ ਤੋਂ ਛੁੱਟ ਬਹੁਤ ਸਾਰੇ ਖ਼ੱਚਰ ਵੀ ਸਨ। ਜਦੋਂ ਇਹ ਉਪਹਾਰ ਲੈ ਕੇ ਸ਼ਿਹਾਬੁੱਦੀਨ ਆਪਣੇ ਮਿੱਤਰ ਮਲਿਕ-ਉਤ-ਤੁੱਜਾਰ ਦੇ ਕੋਲ ਪੁੱਜਿਆ ਤਾਂ ਉਹ ਵੀ ਆਪਣੇ ਪ੍ਰਦੇਸ਼ ਦਾ ਲਗਾਨ ਅਤੇ ਸੁਲਤਾਨ ਦੇ ਵਾਸਤੇ ਉਪਹਾਰ ਲੈਕੇ ਰਾਜਧਾਨੀ ਵਲ ਚੱਲਣ ਲਈ ਤਿਆਰ ਸੀ। ਜਦ ਵਜ਼ੀਰ ਖ਼ਾਜਾ ਜਹਾਨ ਨੂੰ ਇਹ ਸੂਚਨਾ ਮਿਲੀ ਕਿ ਸੁਲਤਾਨ ਨੇ ਮਲਿਕ-ਉਤ-ਤੁੱਜਾਰ ਨੂੰ ਵਜ਼ੀਰ ਬਣਾਉਣ ਦਾ ਵਚਨ ਦਿੱਤਾ ਹੈ ਤਾਂ ਉਹ ਉਸ ਨਾਲ ਈਰੱਖਾ ਕਰਨ ਲੱਗਾ ਅਤੇ ਇਸ ਕਾਰਣ ਦੁੱਖੀ ਰਹਿਣ ਲੱਗਾ। ਉਸ ਤੋਂ ਪਹਿਲਾਂ ਖੰਭਾਇਤ ਅਤੇ ਜੁਜ਼ਰਾਤ (ਗੁਜਰਾਤ[2]) ਪ੍ਰਦੇਸ਼ਾਂ ਦਾ ਪ੍ਰਬੰਧ ਵਜ਼ੀਰ ਦੇ ਹੱਥਾਂ ਵਿਚ ਸੀ। ਉਥੋਂ ਦੇ ਲੋਕੀਂ ਉਸ ਦੇ ਪ੍ਰਤੀ ਪ੍ਰੇਮ ਰਖਦੇ ਸਨ ਅਤੇ ਉਸਦੀ ਸੇਵਾ ਲਈ ਤਿਆਰ ਰਹਿੰਦੇ ਸਨ। ਇਨ੍ਹਾਂ ਵਿਚ ਵਧ ਗਿਣਤੀ ਕਾਫ਼ਿਰਾਂ (ਹਿੰਦੂਆਂ) ਦੀ ਸੀ ਅਤੇ ਇਨ੍ਹਾਂ ਵਿਚੋਂ ਕਈ ਬਾਗ਼ੀ ਵੀ ਸਨ ਜਿਹੜੇ ਪਹਾੜਾਂ ਅੰਦਰ ਕਿਲੇ-ਬੰਦੀ ਕਰ ਲੈਂਦੇ ਸਨ। ਜਦੋਂ ਮਲਿਕ-ਉਤ-ਤੁੱਜਾਰ ਰਾਜਧਾਨੀ ਵਲ ਤੁਰਿਆ ਤਾਂ ਵਜ਼ੀਰ ਨੇ ਉਨ੍ਹਾਂ ਨੂੰ ਉਸ ਤੇ ਹਮਲਾ ਕਰਨ ਲਈ ਉਕਸਾਇਆ।

---

1. ਖੰਬਾਯਤ—(ਖੰਭਾਤ)

ਗੁਜਰਾਤ ਰਾਜ ਦਾ ਇਕ ਮਹੱਤਵ-ਪੂਰਣ ਸਥਾਨ।

ਅਕਬਰ ਨਾਮਾ ਅੰਦਰ ਬੰਦਰ ਕੰਬਾਇਤ ਦਾ ਕਈ ਥਾਵਾਂ ਤੇ ਵਰਣਨ ਕੀਤਾ ਗਿਆ ਹੈ।

–ਭਾਗ 3. ਸਫ਼ਾ 8 ਤੇ, ਅਹਿਮਦਾਬਾਦ ਤੋਂ ਇਸਦਾ ਅੰਤਰ 30 ਕੋਹ ਲਿਖਿਆ ਹੈ ਅਤੇ ਆਈਨ-ਏ-ਅਕਬਰੀ ਭਾਗ-1, ਸਫ਼ਾ 428 ਆਦਿਕ ਤੇ ਦਿੱਤੇ ਗਏ ਵਰਣਨਾਂ ਤੋਂ ਪਤਾ ਲਗਦਾ ਹੈ ਕੁ ਇਸ ਨਗਰ ਦੇ ਵਪਾਰੀ ਬਹੁਤ ਧਨਵਾਨ ਸਨ।

2. ਜੁਜ਼ਰਾਤ (ਗੁਜਰਾਤ)—

ਇਸ ਦਾ ਨਾਂ ਗੁਜਰਾਂ ਦੇ ਅਧਾਰ ਤੇ ਪਿਆ (ਗੁਰਜਰ-ਦੇਸ਼)। ਇਹ ਪ੍ਰਦੇਸ਼ ਆਪਣੀਆਂ ਰਾਜ-ਨੀਤਕ ਹਲਚਲਾਂ ਕਾਰਨ ਇਤਿਹਾਸ ਅੰਦਰ ਪਸਿੱਧ ਰਿਹਾ ਹੈ। ਇਹ ਪ੍ਰਦੇਸ਼ ਭਾਰਤ ਅੰਦਰ ਸਭ ਤੋਂ ਵਧ ਉਪਜਾਊ ਖ਼ੁਸ਼ਹਾਲ, ਸਭਿਅ ਅਤੇ ਉਤਸ਼ਾਹੀ ਮੰਨਿਆ ਜਾਂਦਾ ਹੈ।

ਫਲ ਸਰੂਪ ਜਦ ਉਹ ਖ਼ਜ਼ਾਨਾ ਅਤੇ ਧੰਨ-ਮਾਲ ਲੈ ਕੇ ਚਲਿਆ ਅਤੇ ਸ਼ਿਹਾਬੁੱਦੀਨ ਆਪਣੇ ਉਪਹਾਰ ਲੈ ਕੇ ਉਸਦੇ ਨਾਲ ਤੁਰ ਪਿਆ ਤਾਂ ਇਕ ਦਿਨ, ਉਨ੍ਹਾਂ ਨੇ ਆਪਣੀ ਆਦਤ ਦੇ ਅਨੁਸਾਰ ਦੁਪਹਿਰਾਂ ਤੋਂ ਪਹਿਲਾਂ ਇਕ ਥਾਂ ਤੇ ਡੇਰੇ ਲਾ ਦਿੱਤੇ। ਉਨ੍ਹਾਂ ਦੇ ਸੈਨਿਕ ਏਧਰ ਓਧਰ ਖਿੰਡ ਗਏ ਅਤੇ ਬਹੁਤੇ ਸੌਂ ਗਏ। ਉਸ ਵੇਲੇ ਕਾਫ਼ਿਰ (ਹਿਦੂ) ਭਾਰੀ ਗਿਣਤੀ ਵਿਚ ਉਨ੍ਹਾਂ ਤੇ ਟੁੱਟ ਪਏ। ਉਨ੍ਹਾਂ ਨੇ ਮਲਿਕ-ਉਤ-ਤੁੱਜਾਰ ਨੂੰ ਮਾਰ ਸੁੱਟਿਆ ਅਤੇ ਉਸਦੇ ਖ਼ਜ਼ਾਨੇ ਅਤੇ ਧੰਨ ਮਾਲ ਅਤੇ ਸ਼ਿਹਾਬੁੱਦੀਨ ਦੇ ਉਪਹਾਰਾਂ ਨੂੰ ਲੁੱਟ ਲਿਆ। ਸ਼ਿਹਾਬੁੱਦੀਨ ਆਪ ਬੱਚ ਕੇ ਨੱਸ ਗਿਆ। ਸੂਚਨਾ-ਅਧਿਕਾਰੀਆਂ ਨੇ ਇਸਦੀ ਸੂਚਨਾ ਸੁਲਤਾਨ ਨੂੰ ਲਿਖ ਘੱਲੀ। ਇਸ ਤੇ ਸੁਲਤਾਨ ਨੇ ਹੁਕਮ ਦਿੱਤਾ ਕਿ ਸ਼ਿਹਾਬੁੱਦੀਨ ਨੂੰ ਨਹਿਰਵਾਲਾ[1] ਦੇ ਲਗਾਨ ਵਿਚੋਂ ਤੀਹ ਹਜ਼ਾਰ ਦੀਨਾਰ ਦੇ ਦਿੱਤੇ ਜਾਣ ਅਤੇ ਉਹ ਆਪਣੇ ਦੇਸ਼ ਨੂੰ ਵਾਪਸ ਮੁੜ ਜਾਏ। ਜਦੋਂ ਉੱਤੇ ਦੱਸਿਆ ਧੰਨ ਉਸਨੂੰ ਦਿੱਤਾ ਗਿਆ ਤਾਂ ਉਸਨੇ ਇਨਕਾਰ ਕਰਦੇ ਹੋਏ ਆਖਿਆ ਕਿ ਮੇਰੀ ਇਛਿਆ ਸਿਰਫ਼ ਸੁਲਤਾਨ ਦੇ ਦਰਸ਼ਨਾਂ ਦੀ ਅਤੇ ਉਸਦੇ ਚਰਨਾਂ ਦੀ ਧੂੜ ਚੁੰਮਣ ਦੀ ਸੀ। ਇਹ ਗੱਲ ਵੀ ਸੁਲਤਾਨ ਨੂੰ ਲਿਖੀ ਗਈ। ਸੁਲਤਾਨ ਉਸਦੇ ਵਚਨਾਂ ਤੋਂ ਪ੍ਰਭਾਵਿਤ ਹੋਇਆ ਅਤੇ ਉਸਨੇ ਮਾਨਪੂਰਬਕ ਉਸਨੂੰ ਰਾਜਧਾਨੀ ਵਲ ਆਉਣ ਦਾ ਹੁਕਮ ਦਿੱਤਾ। ਸੁਲਤਾਨ ਦੇ ਦਰਸ਼ਨਾਂ ਲਈ ਉਹ ਵੀ ਉਸੇ ਦਿਨ ਉਥੇ ਪੁੱਜਿਆ ਜਿਸ ਦਿਨ ਅਸੀਂ ਪੁੱਜੇ। ਸੁਲਤਾਨ ਨੇ ਅਸਾਂ ਸਭਨਾਂ ਨੂੰ ਖਿਲਅਤਾਂ ਪ੍ਰਦਾਨ ਕੀਤੀਆਂ ਅਤੇ ਸਾਡੇ ਠਹਿਰਾਣ ਲਈ ਆਗਿਆ ਦਿੱਤੀ। ਉਸਨੇ ਸ਼ਿਹਾਬੁੱਦੀਨ ਨੂੰ ਵੱਡੇ-ਵੱਡੇ ਇਨਾਮ ਦਿੱਤੇ।

ਉਪਰੰਤ, ਜਿਵੇਂ ਕਿ ਅਸੀਂ ਛੇਤੀ ਹੀ ਦੱਸਾਂਗੇ, ਸੁਲਤਾਨ ਨੇ ਹੁਕਮ ਦਿੱਤਾ ਕਿ ਮੈਨੂੰ ਛੇ ਹਜ਼ਾਰ ਟੱਕੇ ਦਿੱਤੇ ਜਾਣ। ਉਸੇ ਦਿਨ ਉਸਨੇ ਸ਼ਿਹਾਬੁੱਦੀਨ ਦੇ ਬਾਰੇ ਪੁੱਛਿਆ ਕਿ ਉਹ ਕਿੱਥੇ ਹੈ। ਫ਼ਲਕੀ ਦੇ ਪੁੱਤਰ ਬਹਾਉੱਦੀਨ ਨੇ ਉਸਨੂੰ ਦੱਸਿਆ ਕਿ "ਯਾ ਖ਼ੁੰਦ ਆਲਮ ਨਮੀਦਾਨਮ" (ਅਰਥਾਤ ਖ਼ੁੰਦ ਆਲਮ ! ਮੈਂ ਨਹੀਂ ਜਾਣਦਾ)। ਫਿਰ ਉਸਨੇ ਆਖਿਆ—"ਸ਼ੁਨੀਦਮ ਜ਼ਹਮਤ ਦਾਰਦ" (ਅਰਥਾਤ ਮੈਂ ਸੁਣਿਆ ਹੈ ਕਿ ਉਹ ਬੀਮਾਰ ਹੈ।) ਇਸ ਤੇ ਸੁਲਤਾਨ ਨੇ ਉਸਨੂੰ ਆਖਿਆ—"ਬਿਰੌ ਹਮੀਂ ਜ਼ਮਾਂ ਦਰ ਖ਼ਜ਼ਾਨਾ ਯਕ ਲਕ ਤਨਕਾ ਏ ਜ਼ਰ ਬਿਗੀਰੀ ਵ ਪੀਸ਼ੇਊ ਬਿਬੁਰੀ ਤਾ ਦਿਲੇਊ ਖੁਸ਼ ਸ਼ਵਦ।" (ਅਰਥਾਤ ਹੁਣੇ ਜਾ ਕੇ ਖ਼ਜ਼ਾਨੇ ਤੋਂ ਸੋਨੇ ਦੇ ਇਕ ਲੱਖ ਟੱਕੇ ਲੈ ਜਾ ਕੇ ਭੇਟ ਕਰੋ ਜਿਸ ਨਾਲ ਉਹ ਖ਼ੁਸ਼ ਹੋ ਜਾਵੇ।) ਉਸ ਦੇ ਅਨੁਸਾਰ ਬਹਾਉੱਦੀਨ ਨੇ ਉੱਤੇ ਦੱਸਿਆ ਧੰਨ ਸ਼ਿਹਾਬੁੱਦੀਨ ਨੂੰ ਦੇ ਦਿੱਤਾ।

ਸੁਲਤਾਨ ਨੇ ਹੁਕਮ ਦਿੱਤਾ ਕਿ ਸ਼ਿਹਾਬੁੱਦੀਨ ਇਸ ਧੰਨ ਨਾਲ ਹਿੰਦ ਦੀਆਂ ਜੋ ਚੀਜ਼ਾਂ ਵੀ ਖ਼ਰੀਦਣਾ ਚਾਹੁੰਦਾ ਹੋਵੇ, ਖ਼ਰੀਦ ਲਵੇ ਅਤੇ ਜਦੋਂ ਤੀਕ ਉਹ ਖ਼ਰੀਦਦਾ ਹੋਵੇ, ਹੋਰ ਕੋਈ

1. ਪਾਟਨ (ਨਹਿਰਵਾਲਾ)—

ਬੜੌਦਾ ਪਰਦੇਸ਼ ਅੰਦਰ ਸਥਿਤ। ਪ੍ਰਾਚੀਨ ਕਾਲ ਵਿਚ ਇਸਦਾ ਨਾਂ ਅਨਹਿਲ ਵਾਡ ਜਾਂ ਅਨਹਿਲ ਪੁਰ ਸੀ। ਇਸਨੂੰ 748 ਜਾਂ 762 ਈਸਵੀ ਵਿਚ ਵਸਾਇਆ ਗਿਆ। ਕੁਝ ਚਿਰ ਮਗਰੋਂ ਇਸ ਨਗਰ ਨੂੰ ਨਹਰਵਾਰ ਜਾਂ ਲਹਰਵਾਲ ਵੀ ਆਖਿਆ ਗਿਆ। ਮਹਿਮੂਦ ਗ਼ਜ਼ਨਵੀ ਨੇ ਵੀ ਇਸਨੂੰ ਵੀ ਲੁੱਟਿਆ ਸੀ।

ਆਦਮੀ ਕੋਈ ਵੀ ਚੀਜ਼ ਨਾ ਖ਼ਰੀਦੇ। ਸੁਲਤਾਨ ਨੇ ਇਹ ਵੀ ਹੁਕਮ ਦਿੱਤਾ ਕਿ ਉਸਦੀ ਯਾਤ੍ਰਾ ਲਈ, ਤਿੰਨ ਬੇੜੀਆਂ ਜ਼ਰੂਰ ਸਮਾਨ ਸਮੇਤ ਦਿੱਤੀਆਂ ਜਾਣ ਅਤੇ ਮੱਲਾਹਾਂ ਦੇ ਵੇਤਨ ਆਦਿਕ ਅਤੇ ਖਾਣ-ਪੀਣ ਦਾ ਪ੍ਰਬੰਧ ਕੀਤਾ ਜਾਵੇ। ਸ਼ਿਹਾਬੁੱਦੀਨ ਇਸ ਤਰ੍ਹਾਂ ਯਾਤ੍ਰਾ ਕਰਕੇ ਹੁਰਮੁਜ਼[1] ਦੇ ਟਾਪੂ ਵਿਚ ਜਾ ਉਤਰਿਆ। ਉਸਨੇ ਉਥੇ ਇਕ ਵਿਸ਼ਾਲ ਇਮਾਰਤ ਬਣਵਾਈ ਜਿਸਨੂੰ ਪਿਛੋਂ ਮੈਂ ਵੇਖਿਆ। ਮੈਂ ਉੱਪਰ ਦੱਸੇ ਸ਼ਿਹਾਬੁੱਦੀਨ ਨੂੰ ਫਿਰ ਸ਼ੀਰਾਜ਼[2] ਵਿਚ ਮਿਲਿਆ। ਉਸ ਵੇਲੇ ਉਹ ਆਪਣਾ ਸਭ ਕੁਝ ਗੁਆ ਚੁੱਕਾ ਸੀ ਅਤੇ ਉਥੋਂ ਦੇ ਸੁਲਤਾਨ ਅਬੂ ਅਸਹਾਕ ਤੋਂ ਮਦਦ ਲਈ ਬੇਨਤੀ ਕਰ ਰਿਹਾ ਸੀ।

ਹਿੰਦ ਦੇਸ਼ ਦੇ ਧੰਨ-ਮਾਲ ਦਾ ਇਹੋ ਜਿਹਾ ਹੀ ਅੰਤ ਹੁੰਦਾ ਹੈ। ਕਦੇ ਹੀ ਕੋਈ ਆਦਮੀ ਏਥੋਂ ਦੀ ਦੌਲਤ ਬਾਹਰ ਲੈ ਜਾਂਦਾ ਹੈ ਅਤੇ ਕਿਸੇ ਤਰ੍ਹਾਂ ਲੈ ਕੇ ਦੂਜੇ ਦੇਸ਼ ਵਿਚ ਪੁੱਜ ਵੀ ਜਾਂਦਾ ਹੈ ਤਾਂ ਪਰਮਾਤਮਾ ਉਸ ਤੇ ਕੋਈ ਅਜਿਹਾ ਸੰਕਟ ਪਾ ਦੇਂਦਾ ਹੈ, ਜਿਸ ਨਾਲ ਉਸਦੀ ਦੌਲਤ ਨਸ਼ਟ ਹੋ ਜਾਂਦੀ ਹੈ। ਇਸੇ ਤਰ੍ਹਾਂ ਹੀ ਉੱਪਰ ਦੱਸੇ ਸ਼ਿਹਾਬੁੱਦੀਨ ਨਾਲ ਵੀ ਹੋਇਆ। ਉਸ ਲੜਾਈ ਵਿਚ, ਜਿਹੜੀ ਹੁਰਮੁਜ਼ ਦੇ ਸ਼ਾਸਕ ਅਤੇ ਉਸਦੇ ਦੋ ਭਤੀਜਿਆਂ ਦੇ ਵਿਚਕਾਰ ਹੋਈ, ਉਸ ਦੀ ਸਾਰੀ ਦੌਲਤ ਖੁਸ ਗਈ ਅਤੇ ਬਿਲਕੁਲ ਕੰਗਾਲ ਹੋ ਕੇ ਉਸਨੂੰ ਉਹ ਦੇਸ਼ ਛੱਡਣਾ ਪਿਆ।

## ਸ਼ੇਖ਼-ਉਸ਼-ਸ਼ੁਯੂਖ਼ (ਮੁੱਖ ਸ਼ੇਖ਼) ਰੁਕਨ-ਉਦ-ਦੀਨ ਨੂੰ ਸੁਲਤਾਨ ਵਲੋਂ ਇਨਾਮ

ਸੁਲਤਾਨ ਨੇ ਮਿਸਰ ਦੇਸ਼ ਵਿਚ ਖ਼ਲੀਫ਼ਾ ਅਬੁਲ ਅੱਬਾਸ ਨੂੰ ਉਪਹਾਰ ਘੱਲ ਕੇ ਉਸਨੂੰ ਬੇਨਤੀ ਕੀਤੀ ਕਿ ਉਹ ਉਸਨੂੰ ਹਿੰਦ ਅਤੇ ਸਿੰਧ ਦੇਸ਼ ਤੇ ਸ਼ਾਸਨ ਦਾ ਅਧਿਕਾਰ-ਪੱਤਰ ਦੇਵੇ। ਇਹ ਉਸ ਨੇ ਸਿਰਫ਼ ਖ਼ਲੀਫ਼ਾ ਦੇ ਪ੍ਰਤੀ ਸ਼ਰਧਾ ਭਾਵ ਦੇ ਕਾਰਨ ਕੀਤਾ। ਖ਼ਲੀਫ਼ਾ ਅਬੁਲਅੱਬਾਸ ਨੇ ਉਹ ਪੱਤਰ ਮਿਸ੍ਰ ਦੇ ਸ਼ੇਖ਼-ਉਸ਼-ਸ਼ੁਯੂਖ਼ (ਮੁੱਖ ਸ਼ੇਖ਼) ਰੁਕਨ-ਉਦ-ਦੀਨ ਦੇ ਹੱਥ ਘੱਲਿਆ। ਜਦ ਉਹ ਪੁੱਜਿਆ ਤਾਂ ਸੁਲਤਾਨ ਨੇ ਉਸਦਾ ਬਹੁਤ ਸਤਿਕਾਰ ਕੀਤਾ ਅਤੇ ਉਸ ਨੂੰ ਵੱਡੀਆਂ ਵੱਡੀਆਂ ਸੌਗਾਤਾਂ ਦਿੱਤੀਆਂ। ਜਦੋਂ ਵੀ ਉਹ ਸੁਲਤਾਨ ਨੂੰ ਮਿਲਣ ਲਈ ਆਉਂਦਾ, ਸੁਲਤਾਨ ਉੱਠ ਖਲੋਂਦਾ, ਉਹ ਉਸਦਾ ਬਹੁਤ ਸਤਿਕਾਰ ਕਰਦਾ, ਅੰਤ ਇੰਝ ਉਸਨੇ ਉਸਨੂੰ ਬਹੁਤ ਸਾਰਾ ਧੰਨ-ਮਾਲ ਦੇ ਕੇ ਵਾਪਸ ਘੱਲਿਆ। ਹੋਰ ਸੌਗਾਤਾਂ ਤੋਂ ਛੁੱਟ ਘੋੜਿਆਂ ਦੀਆਂ ਨਾਲਾਂ ਅਤੇ ਕਿੱਲ ਵੀ ਸਨ ਜਿਹੜੇ ਕਿ ਸਭ ਦੇ ਸਭ ਸ਼ੁੱਧ ਸੋਨੇ ਦੇ ਬਣੇ ਹੋਏ ਸਨ। ਸੁਲਤਾਨ ਨੇ ਉਸਨੂੰ ਆਖਿਆ "ਜਦੋਂ ਤੂੰ ਸਮੁੰਦਰ ਪਾਰ ਕਰਦੇ ਉਤਰੇਂ, ਤਾਂ ਇਹ ਨਾਲਾਂ ਆਪਣੇ ਘੋੜਿਆਂ ਦੇ ਖੁਰਾਂ ਵਿਚ ਲਗਵਾ ਲਵੀਂ।" "ਸ਼ੇਖ਼ ਰੁਕਨ-ਉਦ-ਦੀਨ ਨੇ ਕਿਨਬਾਇਆ (ਖੰਬਾਇਤ) ਦਾ ਰਸਤਾ ਲਿਆ। ਏਥੋਂ ਉਹ ਸਮੁੰਦਰ

1. ਹੁਰਮੁਜ਼—
ਇਕ ਦਵੀਪ ਜਿਹੜਾ ਫ਼ਾਰਸੀ ਦੀ ਖਾੜੀ ਦੇ ਦਵਾਰ ਤੇ ਹੈ।

2. ਸ਼ੀਰਾਜ਼—
ਈਰਾਨ ਦਾ ਇਕ ਪ੍ਰਸਿੱਧ ਨਗਰ।

ਰਾਹੀਂ ਯਮਨ ਜਾਣਾ ਚਾਹੁੰਦਾ ਸੀ।

ਇਸੇ ਵਿਚਕਾਰ ਨਿਆਇਕਰਤਾ ਜਲਾਲ-ਉਦ-ਦੀਨ ਨੇ ਬਗ਼ਾਵਤ ਕਰ ਦਿੱਤੀ। ਅਤੇ ਇਬਨਲ ਕੌਲਮੀ ਦੀ ਦੌਲਤ ਲੁੱਟ ਲਈ। ਨਾਲੇ ਹੀ ਉਸਨੇ ਸ਼ੇਖ਼-ਉਸ਼-ਸ਼ੁਯੂਖ ਦਾ ਵੀ ਸਭ ਕੁਝ ਲੁੱਟ ਲਿਆ। ਇਹ ਆਪ ਇਬਨਲ ਕੌਲਮੀ ਦੇ ਨਾਲ ਸੁਲਤਾਨ ਵਲ ਨੱਸ ਗਿਆ। ਉਸਨੂੰ ਵੇਖ ਕੇ ਸੁਲਤਾਨ ਨੇ ਹਾਸੇ ਵਿਚ ਆਖਿਆ, "ਆਮਦੀ ਕਿ ਜ਼ਰ ਬਰੀ ਬਾ ਦਿਰਾਹੇ (ਦਿਲਰੁਬਾਏ) ਸਨਮ ਖ਼ੁਰੀ ਜ਼ਰ ਨਾ ਬਰੀ ਬਲ ਸਰ ਨਿਹੀ" ਅਰਥਾਤ ਤੂੰ ਆਇਆ ਸੀ ਕਿ ਧੰਨ ਕਿਸੇ ਮਨ ਮੋਹਣੀ ਸੁੰਦਰੀ ਨਾਲ ਖਾਏਂ-ਉਡਾਏਂ। ਹੁਣ ਤੂੰ ਸੋਨਾ ਨਹੀਂ ਲੈ ਜਾਵੇਂਗਾ, ਸਗੋਂ ਆਪਣਾ ਸਿਰ ਦੇ ਜਾਵੇਂਗਾ।" ਇਹ ਵਚਨ ਸੁਲਤਾਨ ਨੇ ਹਾਸੇ ਵਿਚ ਆਖੇ ਸਨ। ਫਿਰ ਉਸਨੇ ਉਸਨੂੰ ਆਖਿਆ—"ਬੇਚਿੰਤ ਰਹਿ। ਮੈਂ ਬਾਗ਼ੀਆਂ ਤੇ ਚੜ੍ਹਾਈ ਕਰ ਰਿਹਾ ਹਾਂ ਅਤੇ ਜੋ ਕੁਝ ਉਨ੍ਹਾਂ ਨੇ ਤੈਥੋਂ ਲੁੱਟਿਆ ਹੈ, ਉਸਦਾ ਕਈ ਗੁਣਾ ਤੈਨੂੰ ਦੇਵਾਂਗਾ। ਹਿੰਦ ਤੋਂ ਮੁੜ ਆਉਣ ਦੇ ਮਗਰੋਂ ਮੈਨੂੰ ਪਤਾ ਲਗਾ ਕਿ ਸੁਲਤਾਨ ਨੇ ਆਪਣਾ ਵਚਨ ਪੂਰਾ ਕੀਤਾ ਅਤੇ ਉਸ ਨੇ ਰੁਕਨ-ਉਦ-ਦੀਨ ਦਾ ਘਾਟਾ ਪੂਰਾ ਕਰ ਦਿੱਤਾ ਅਤੇ ਉਹ ਉਸ ਧੰਨ ਦੇ ਨਾਲ ਮਿਸਰ ਦੇਸ਼ ਵਿਚ ਪੁੱਜ ਗਿਆ।

## ਤਿਰਮਿਜ਼ ਦੇ ਪ੍ਰਚਾਰਕ ਨਾਸਿਰ-ਉਦ-ਦੀਨ ਨੂੰ ਸੁਲਤਾਨ ਦੇ ਇਨਾਮ

ਇਹ ਫ਼ਕੀਹ (ਨਿਆਇ ਦਾ ਜਾਣੂ) ਸੁਲਤਾਨ ਦੀ ਸੇਵਾ ਵਿਚ ਪੁੱਜਿਆ ਅਤੇ ਇਕ ਸਾਲ ਤਕ ਉਸ ਦੀ ਕ੍ਰਿਪਾ ਦਾ ਪਾਤ੍ਰ ਬਣਿਆ ਰਿਹਾ। ਉਪਰੰਤ ਉਸਨੇ ਆਪਣੇ ਦੇਸ਼ ਵਾਪਸ ਜਾਣ ਦੀ ਇਛਿਆ ਪ੍ਰਗਟ ਕੀਤੀ। ਭਾਵੇਂ ਸੁਲਤਾਨ ਨੇ ਉਸਦਾ ਉਪਦੇਸ਼ ਨਹੀਂ ਸੁਣਿਆ ਸੀ, ਫਿਰ ਵੀ ਉਸ ਨੇ ਉਸਨੂੰ ਵਾਪਸ ਜਾਣ ਦੀ ਇਜਾਜ਼ਤ ਦੇ ਦਿੱਤੀ। ਉਸਦੇ ਵਾਪਸ ਜਾਣ ਤੋਂ ਪਹਿਲਾਂ ਜਦ ਸੁਲਤਾਨ ਮਾਬਰ ਪ੍ਰਦੇਸ਼ ਤੇ ਚੜ੍ਹਾਈ ਦੀ ਤਿਆਰੀ ਕਰ ਰਿਹਾ ਸੀ ਤਾਂ ਉਸਨੂੰ ਉਸਦਾ ਉਪਦੇਸ਼ ਸੁਣਨ ਦੀ ਇਛਿਆ ਹੋਈ। ਉਸਨੇ ਹੁਕਮ ਦਿੱਤਾ ਕਿ ਉਸਦੇ ਵਾਸਤੇ ਸਫ਼ੇਦ ਮੁਕਾਸਰੀ[1] ਚੰਦਨ ਦਾ ਮੰਚ ਬਣਾਇਆ ਜਾਵੇ ਅਤੇ ਉਸਦੇ ਕਿੱਲ ਅਤੇ ਪੱਤੀਆਂ ਸੋਨੇ ਦੀਆਂ ਹੋਣ। ਉਸਦੇ ਉੱਤੇ ਇਕ ਵੱਡਾ ਮੋਤੀ ਲਗਾਇਆ ਗਿਆ। ਉਸਨੇ ਨਾਸਿਰ-ਉਦ-ਦੀਨ ਨੂੰ ਇਕ ਅੱਬਾਸੀ ਰੰਗ[2] ਦੀ

---

1. **ਮੁਕਾਸੌਰੀ—**

ਮੁਕਾਸਰ ਦੀ ਇਕ ਵਿਸ਼ੇਸ਼ ਲੱਕੜੀ। ਮੁਕਾਸਰ=ਜਾਵਾ ਅਤੇ ਬੋਰਨੀਓ ਦੇ ਵਿਚਕਾਰ ਸਥਿਤ ਦਵੀਪ।

ਮੁਕਾਸਰ ਚੰਦਨ ਨੂੰ ਵੀ ਆਖਦੇ ਹਨ। ਚੰਦਨ-ਇਕ ਸੁਗੰਧਿਤ ਲਕੜੀ ਵਾਲਾ ਰੁੱਖ ਹੁੰਦਾ ਹੈ ਜਿਸਤੋਂ ਇਤਰ, ਤੇਲ ਆਦਿਕ ਕਢਿਆ ਜਾਂਦਾ ਹੈ। ਇਸਦੀਆਂ ਕਈ ਕਿਸਮਾਂ ਹੁੰਦੀਆਂ ਹਨ। ਇਸਦਾ ਤੇਲ ਹਰ ਵੇਲੇ ਬਹੁਤ ਮਹਿਕ ਦੇਂਦਾ ਰਹਿੰਦਾ ਹੈ। ਜ਼ੰਜੀਬਾਰ (ਅਫ਼ਰੀਕਾ) ਤੋਂ ਵੀ ਇਕ ਤਰ੍ਹਾਂ ਦਾ ਸਫ਼ੇਦ ਚੰਦਨ ਮਿਲਦਾ ਹੈ। ਅਰਬ ਲੋਕੀਂ ਪਹਿਲਾਂ ਭਾਰਤ ਵਰਸ਼ ਲੰਕਾ ਆਦਿਕ ਤੋਂ ਚੰਦਨ ਪੱਛਮੀ ਦੇਸ਼ਾਂ ਵਲ ਲੈ ਜਾਂਦੇ ਸਨ।

ਵੇਖੋ–ਹਿੰਦੀ ਸ਼ਬਦ ਸਾਗਰ II ਸਫ਼ਾ 906

2. **ਅੱਬਾਸੀ ਰੰਗ**—ਕਾਲਾ ਰੰਗ।

ਸੋਨੇ ਦੇ ਕੰਮ ਵਾਲੀ ਇਕ ਹੀਰਿਆਂ ਨਾਲ ਜੜ੍ਹੀ ਹੋਈ ਖ਼ਿਲਅਤ ਪ੍ਰਦਾਨ ਕੀਤੀ। ਉਸੇ ਦੇ ਜੋੜ ਦੀ ਇਕ ਪੱਗੜੀ ਵੀ ਦਿੱਤੀ। ਉਸਦਾ ਮੰਚ ਮੰਡਪ ਦੇ ਅੰਦਰ ਅਰਥਾਤ 'ਅਫ਼ਰਾਜ਼' ਵਿਚ ਲਗਾਇਆ ਗਿਆ ਸੀ। ਸੁਲਤਾਨ ਆਪਣੇ ਸਿੰਘਾਸਨ ਤੇ ਬੈਠਿਆ, ਜਦੋਂ ਕਿ ਉਸ ਦੇ ਵਿਸ਼ੇਸ਼ ਦਰਬਾਰੀ ਉਸਦੇ ਸੱਜੇ-ਖੱਬੇ ਅਤੇ ਨਿਆਇ ਕਰਤਾ, ਨਿਆਇ ਦੇ ਜਾਣੂ ਅਤੇ ਅਮੀਰ ਆਪਣੀਆਂ ਨੀਯਤ ਥਾਵਾਂ ਤੇ ਬਹਿ ਗਏ। ਨਾਸਿਰ-ਉਦ-ਦੀਨ ਨੇ ਇਕ ਮਹਾਨ ਵਿਆਖਿਆਨ ਦਿੱਤਾ। ਉਸਨੇ ਸਿੱਖਿਆਵਾਂ ਦਿੱਤੀਆਂ ਅਤੇ ਉਪਦੇਸ਼ ਦਿੱਤੇ। ਉਸ ਵਿਚ ਕੋਈ ਵਿਸ਼ੇਸ਼ ਗਲ ਤਾਂ ਨਹੀਂ ਸੀ ਪਰ ਕਿਸਮਤ ਉਸ ਦਾ ਸਾਥ ਦੇ ਰਹੀ ਸੀ। ਜਦ ਉਹ ਮੰਚ ਤੋਂ ਥੱਲੇ ਆਇਆ ਤਾਂ ਸੁਲਤਾਨ ਨੇ ਉੱਠ ਕੇ ਉਸਨੂੰ ਗਲ ਨਾਲ ਲਾ ਲਿਆ ਅਤੇ ਇਕ ਹਾਥੀ ਤੇ ਸਵਾਰ ਕਰਵਾਇਆ ਅਤੇ ਹੁਕਮ ਦਿੱਤਾ ਕਿ ਸਾਰੇ ਹਾਜ਼ਰ ਆਦਮੀ, ਜਿਨ੍ਹਾਂ ਵਿਚੋਂ ਇਕ ਮੈਂ ਵੀ ਸੀ, ਉਸਦੇ ਅੱਗੇ-ਅੱਗੇ ਉਸ ਦੇ ਤੰਬੂ ਤਕ ਚਲਣ, ਜਿਹੜਾ ਸੁਲਤਾਨ ਦੇ ਤੰਬੂ ਦੇ ਸਾਮ੍ਹਣੇ ਉਸ ਦੇ ਵਾਸਤੇ ਲਾਇਆ ਗਿਆ ਸੀ। ਉਹ ਸਾਰਾ ਵੱਖੋ ਵੱਖ ਰੰਗਾਂ ਦੇ ਰੇਸ਼ਮ ਨਾਲ ਬਣਿਆ ਹੋਇਆ ਸੀ। ਉਸ ਦੇ ਵੱਖ-ਵੱਖ ਹਿੱਸੇ ਅਰਥਾਤ ਮੰਡਪ ਅਤੇ ਕਨਾਤਾਂ ਆਦਿਕ ਵੀ ਰੇਸ਼ਮ ਨਾਲ ਬਣੀਆਂ ਹੋਈਆਂ ਸਨ। ਇਸ ਤਰ੍ਹਾਂ ਉਹ ਜਾ ਕੇ ਬੈਠਿਆ ਅਤੇ ਅਸੀਂ ਵੀ ਉਸਦੇ ਨਾਲ ਜਾ ਕੇ ਬਹਿ ਗਏ।

ਉਸ ਤੰਬੂ ਦੇ ਇਕ ਪਾਸੇ ਸੋਨੇ ਦੇ ਬਰਤਨ ਰੱਖੇ ਹੋਏ ਸਨ, ਜੋ ਸੁਲਤਾਨ ਨੇ ਉਸਨੂੰ ਪ੍ਰਦਾਨ ਕੀਤੇ ਸਨ। ਉਨ੍ਹਾਂ ਵਿਚੋਂ ਇਕ ਵੱਡਾ ਤੰਦੂਰ ਵੀ ਸੀ ਜਿਸਦੇ ਵਿਚ ਇਕ ਆਦਮੀ ਬਹਿ ਸਕਦਾ ਸੀ। ਦੋ ਦੇਗਾਂ ਵੀ ਸਨ ਅਤੇ ਥਾਲੀਆਂ ਦੀ ਗਿਣਤੀ ਮੈਨੂੰ ਯਾਦ ਨਹੀਂ। ਉਸ ਵਿਚ ਕਈ ਕਲਸੇ, ਇਕ ਸੁਰਾਹੀ ਅਤੇ ਇਕ ਲੋਟਾ ਅਤੇ ਚਾਰ ਪਾਵਿਆਂ ਵਾਲੀ ਖਾਣ ਦੀ ਚੋਕੀ, ਅਤੇ ਇਸੇ ਤਰ੍ਹਾਂ ਕਿਤਾਬਾਂ ਵਾਲੀ ਚੋਕੀ-ਸਭ ਸੋਨੇ ਦੀਆਂ ਬਣੀਆਂ ਹੋਈਆਂ ਸਨ। ਇਮਾਦ-ਉਦ-ਦੀਨ ਸਿਮਨਾਨੀ ਨੇ ਤੰਬੂ ਦੇ ਕਿੱਲਾਂ ਵਿਚੋਂ ਦੋ ਨੂੰ ਚੁਕਿਆ। ਇਕ ਤਾਂਬੇ ਦੀ ਸੀ ਅਤੇ ਦੂਜੀ ਕਲਈ ਦੀ। ਵੇਖਣ ਵਿਚ ਉਹ ਚਾਂਦੀ ਅਤੇ ਸੋਨੇ ਦੀਆਂ ਜਾਪਦੀਆਂ ਸਨ। ਭਾਵੇਂ ਉਹ ਉੱਤੇ ਦੱਸੀਆਂ ਧਾਤਾਂ ਦੀਆਂ ਹੀ ਸਨ। ਉਸਦੇ ਪੁੱਜਣ ਤੇ ਸੁਲਤਾਨ ਨੇ ਉਸਨੂੰ ਇਕ ਲੱਖ ਟੰਕੇ (ਦੀਨਾਰ ਦਿਰਹਮ) ਦਿੱਤੇ ਅਤੇ ਦੋ ਸੌ ਦਾਸ ਵੀ ਦਿੱਤੇ ਜਿਨ੍ਹਾਂ ਵਿਚੋਂ ਕੁਝ ਨੂੰ ਉਸਨੇ ਛੱਡ ਦਿੱਤਾ ਅਤੇ ਕੁਝ ਨੂੰ ਆਪਣੇ ਨਾਲ ਲੈ ਗਿਆ।

## ਅਬਦੁਲ ਅਜ਼ੀਜ਼ ਅਰਦ ਵੇਲੀ ਨੂੰ ਸੁਲਤਾਨ ਦੇ ਇਨਾਮ

ਇਹ ਅਬਦੁਲ ਅਜ਼ੀਜ਼ ਨਿਆਇ ਦਾ ਜਾਣੂ ਅਤੇ ਹਦੀਸ[1] ਦਾ ਵਿਦਵਾਨ ਸੀ। ਇਹ

1. ਹਦੀਸ—

ਉਰਦੂ ਦੇ ਸਾਈਕਲੋਪੀਡੀਆ (ਫ਼ੀਰੋਜ਼ ਸੰਜ਼ ਲਿ. ਲਾਹੌਰ) ਦੇ ਅਨੁਸਾਰ ਇਸਦਾ ਅਰਥ ਨਵੀਂ ਗਲਬਾਤ ਹੈ। ਪ੍ਰਚਲਤ ਰੂਪ ਵਿਚ ਹਜ਼ਰਤ ਮੁਹੰਮਦ ਵਲੋਂ ਕੀਤੇ ਗਏ ਕੰਮਾਂ ਜਾਂ ਉਨ੍ਹਾਂ ਦੇ ਵਚਨਾਂ ਨੂੰ 'ਹਦੀਸ' ਆਖਿਆ ਜਾਂਦਾ ਹੈ। ਹਦੀਸ ਵੀ ਮੁਸਲਮਾਨਾਂ ਦੇ ਧਰਮ ਦਾ ਇਕ ਅੰਗ ਹੈ।

Urdu Ency. p. 630
Dictionary of Islam 639
Ency. of Islam

ਦਮਿਸ਼ਕ[1] ਵਿਚ ਤੈਮਿਯਾ ਦੇ ਪੁੱਤਰ ਅਲੀ ਤਕੀ-ਉਦ-ਦੀਨ ਅਤੇ ਬਰਦਾਰ ਦੇ ਪੁੱਤਰ ਬੁਰਹਾਨ-ਉਦ-ਦੀਨ ਅਤੇ ਜਮਾਲ-ਉਦ-ਦੀਨ ਮਿੱਜ਼ੀ ਅਤੇ ਸ਼ਮਸ-ਉਦ-ਦੀਨ ਜ਼ਹਬੀ ਆਦਿਕ ਤੋਂ ਸਿਖਿਆ ਪ੍ਰਾਪਤ ਕਰਦਾ ਰਿਹਾ ਸੀ। ਉਪਰੰਤ ਉਹ ਸੁਲਤਾਨ ਕੋਲ ਆਇਆ, ਜਿਸ ਨੇ ਉਸ ਦਾ ਆਦਰ-ਸਤਿਕਾਰ ਅਤੇ ਉਪਕਾਰ ਕੀਤਾ। ਸੰਜੋਗ ਨਾਲ ਇਕ ਦਿਨ ਉਸਨੇ ਸੁਲਤਾਨ ਨੂੰ ਅੱਬਾਸ ਅਤੇ ਉਸ ਦੇ ਪੁੱਤਰ- ਪਰਮਾਤਮਾ ਉਨ੍ਹਾਂ ਤੇ ਖ਼ੁਸ਼ ਰਹੇ ਦੇ ਬਾਰੇ ਕੁਝ ਹਦੀਸਾਂ ਸੁਣਾਈਆਂ ਅਤੇ ਕੁਝ ਗੱਲਾਂ ਇਨ੍ਹਾਂ ਦੋਹਾਂ ਦੇ ਖ਼ਾਨਦਾਨੀ ਖ਼ਲੀਫ਼ਿਆਂ ਦੇ ਬਾਰੇ ਵੀ ਸੁਣਾਈਆਂ। ਸੁਲਤਾਨ ਜਿਹੜਾ ਕਿ ਅੱਬਾਸ ਬੰਸ ਦਾ ਭਗਤ ਸੀ, ਇਸ ਤੋਂ ਬੜਾ ਪ੍ਰਭਾਵਿਤ ਹੋਇਆ ਅਤੇ ਉਸ ਨੇ ਉਸ ਨਿਆਇ-ਜਾਣੂ ਦੇ ਪੈਰਾਂ ਨੂੰ ਛੂਹ ਲਿਆ ਤੇ ਹੁਕਮ ਦਿੱਤਾ ਜੁ ਸੋਨੇ ਦੀ ਇਕ ਥਾਲੀ ਵਿਚ ਦੋ ਹਜ਼ਾਰ ਟੰਕੇ ਲਿਆਏ ਜਾਣ ਜਿਹੜੇ ਉਸਨੇ ਆਪਣੇ ਹੱਥਾਂ ਨਾਲ ਉਸਨੂੰ ਦਿੱਤੇ ਅਤੇ ਆਖਿਆ-"ਇਹ ਟੰਕੇ ਅਤੇ ਇਹ ਥਾਲੀ ਵੀ ਤੇਰੇ ਵਾਸਤੇ ਹੈ।" ਇਸ ਕਹਾਣੀ ਦਾ ਅਸੀਂ ਪਹਿਲਾਂ ਵਰਣਨ ਕਰ ਚੁੱਕੇ ਹਾਂ।

## ਸ਼ਮਸ-ਉਦ-ਦੀਨ ਅੰਦਕਾਨੀ ਨੂੰ ਉਸ ਦਾ ਇਨਾਮ

ਸ਼ਮਸ-ਉਦ-ਦੀਨ ਇਕ ਦਾਰਸ਼ਨਿਕ ਅਤੇ ਬੁੱਧੀਮਾਨ ਕਵੀ ਸੀ। ਉਸਨੇ ਸੁਲਤਾਨ ਦੀ ਸ਼ਲਾਘਾ ਵਜੋਂ ਫ਼ਾਰਸੀ ਬੋਲੀ ਵਿਚ ਇਕ ਕਸੀਦਾ[2] ਲਿਖਿਆ ਜਿਸ ਵਿਚ ਸਤਾਈ (27) ਸ਼ੇਅਰ[3] ਸਨ। ਉਨ੍ਹਾਂ ਵਿਚੋਂ ਇਕ ਸ਼ੇਅਰ ਲਈ ਇਕ ਹਜ਼ਾਰ ਦੀਨਾਰ ਪ੍ਰਦਾਨ ਕੀਤੇ। ਇਹ ਇਨਾਮ ਪਹਿਲਾਂ ਹੋਏ ਸੁਲਤਾਨਾਂ ਵਲੋਂ ਦਿੱਤੇ ਗਏ ਇਨਾਮਾਂ ਤੋਂ ਬਹੁਤ ਵਧੇਰੇ ਸੀ। ਉਨ੍ਹਾਂ ਦੇ ਬਾਰੇ ਪ੍ਰਸਿੱਧ ਹੈ ਕਿ ਉਨ੍ਹਾਂ ਨੇ ਇਕ-ਇਕ ਸ਼ੇਅਰ (ਬੰਦ) ਲਈ ਇਕ-ਇਕ ਹਜ਼ਾਰ 'ਦਿਰਹਮ' ਦਿੱਤੇ। ਅਤੇ ਇਹ (ਇਸ) ਸੁਲਤਾਨ ਦੇ ਇਨਾਮ ਦਾ ਦਸਵਾਂ ਹਿੱਸਾ ਸੀ।

---

1. **ਦਮਿਸ਼ਕ—**
ਏਸ਼ੀਆ ਮਹਾਦਵੀਪ ਦੇ ਦੱਖਣ ਵਿਚ ਸਥਿਤ, ਅਰਬ ਦੇਸ਼ ਸੀਰੀਆ ਦਾ ਇਕ ਪਰਮੁਖ ਨਗਰ।
ਅਰਬੀ-ਦਮਿਸ਼ਕ।
ਅੰਗਰੇਜ਼ੀ–Damascus
ਜਲਾਲੁੱਦੀਨ ਸੁਯੂਤੀ ਨੇ ਆਪਣੇ ਸਮੇਂ ਵਿਚ ਦਮਿਸ਼ਕ ਨੂੰ 'ਯੇਰੂ ਸ਼ਲਮ' ਦੇ ਮਗਰੋਂ ਸ਼ਾਮ ਦਾ ਦੂਜਾ 'ਪਵਿੱਤਰ ਸਥਾਨ' ਮੰਨਿਆ ਹੈ। —Dictionary of Islam p. 64

2. **ਕਸੀਦਾ—**
ਪਰਿਭਾਸ਼ਕ ਤੌਰ ਤੇ, ਉਹ ਲੰਬੀ ਕਵਿਤਾ ਜਿਹੜੀ ਕਿਸੇ ਦੀ ਪ੍ਰਸੰਸਾ ਜਾਂ ਨਿੰਦਾ ਵਿਚ ਰਚੀ ਗਈ ਹੋਵੇ। ਇਸਦੀਆਂ ਪਹਿਲੀਆਂ ਦੋ ਸਤਰਾਂ ਅੰਦਰ ਅਤੇ ਬਾਕੀ ਵਿਚੋਂ ਹਰ ਦੂਜੀ ਸਤਰ ਵਿਚ ਤੁਕ ਮਿਲਣੀ ਚਾਹੀਦੀ ਹੈ। ਕਸੀਦੇ ਦੇ ਸ਼ੇਅਰ ਸੰਖਿਆ ਵਿਚ ਘੱਟੋ-ਘੱਟ 15 ਹੋਣੇ ਚਾਹੀਦੇ ਹਨ। ਵਧ ਦੀ ਹੱਦ ਨੀਯਤ ਨਹੀਂ।
ਇਸ ਕਵਿਤਾ-ਭੇਦ ਦਾ ਅਰਬੀ ਤੋਂ ਫ਼ਾਰਸੀ ਅਤੇ ਫ਼ਾਰਸੀ ਤੋਂ ਉਰਦੂ ਵਿਚ ਪ੍ਰਚਾਰ ਹੋਇਆ।

3. **ਸ਼ੇਅਰ—**
ਮੂਲ ਅਰਥ, ਜਾਣਨਾ ਆਦਿਕ। ਪਰਿਭਾਸ਼ਕ ਰੂਪ ਵਿਚ ਕਵਿਤਾ ਦਾ ਉਹ ਅੰਸ਼ ਜਿਹੜਾ ਦੋ ਪੰਕਤੀਆਂ ਤੇ ਅਧਾਰਿਤ ਹੁੰਦਾ ਹੈ।

## ਅਜ਼ੁਦ-ਉਦ-ਦੀਨ ਸ਼ਵਨਕਾਰੀ ਨੂੰ ਸੁਲਤਾਨ ਦਾ ਇਨਾਮ

ਅਜ਼ੁਦ-ਉਦ-ਦੀਨ ਇਕ ਉੱਚ ਕੋਟੀ ਦਾ ਗਿਆਨੀ, ਇਮਾਮ ਅਤੇ ਨਿਆਇ-ਜਾਣੂ ਸੀ। ਆਪਣੇ ਦੇਸ਼ ਵਿਚ ਉਸ ਨੂੰ ਬੜੀ ਮਾਨਤਾ ਅਤੇ ਜਸ ਪ੍ਰਾਪਤ ਸੀ। ਸੁਲਤਾਨ ਨੇ ਉਸ ਦੀ ਮਸ਼ਹੂਰੀ ਅਤੇ ਉਸਦੇ ਗੁਣਾਂ ਦੀ ਸ਼ਲਾਘਾ ਸੁਣੀ। ਨਾ ਤਾਂ ਸੁਲਤਾਨ ਨੇ ਉਸ ਨੂੰ ਕਦੀ ਵੇਖਿਆ ਸੀ ਅਤੇ ਨਾ ਹੀ ਉਹ ਕਦੀ ਸੁਲਤਾਨ ਦੇ ਕੋਲ ਆਇਆ ਸੀ। ਫਿਰ ਵੀ ਸੁਲਤਾਨ ਨੇ ਦਸ ਹਜ਼ਾਰ ਦੀਨਾਰ ਦਿਰਹਮ (ਟੰਕੇ) ਉਸਦੇ ਪਾਸ ਉਸ ਦੇ ਨਗਰ ਸ਼ਵਨਕਾਰਾ ਵਿਚ ਘੱਲੇ।

## ਕਾਜ਼ੀ ਮਜਦੁੱਦੀਨ ਨੂੰ ਸੁਲਤਾਨ ਵਲੋਂ ਇਨਾਮ

ਜਦੋਂ ਸੁਲਤਾਨ ਨੇ ਸ਼ੀਰਾਜ਼ ਦੇ ਕਾਜ਼ੀ, ਵਿਦਵਾਨ, ਧਰਮਾਤਮਾ ਅਤੇ ਗੁਣਵਾਨ ਕਾਜ਼ੀ ਮਜਦੁੱਦੀਨ ਦੇ ਬਾਰੇ ਸੁਣਿਆ ਤਾਂ ਉਸਨੇ ਸ਼ੇਖਜ਼ਾਦਾ ਦਮਿਸ਼ਕੀ ਦੇ ਹੱਥ ਦਸ ਹਜ਼ਾਰ ਦੀਨਾਰ ਦਿਰਹਮ (ਟੰਕੇ) ਸ਼ੀਰਾਜ਼ ਸ਼ਹਿਰ ਵਿਚ ਉਸ ਦੇ ਵਾਸਤੇ ਘੱਲੇ। ਮਜਦੁੱਦੀਨ ਦਾ ਵਰਣਨ ਅਸੀਂ ਪਹਿਲੀ ਯਾਤ੍ਰਾ ਵਿਚ ਕਰ ਚੁੱਕੇ ਹਾਂ ਅਤੇ ਕੁਝ ਵਰਣਨ ਅੱਗੇ ਵੀ ਕੀਤਾ ਜਾਵੇਗਾ।

## ਬੁਰਹਾਨ-ਉਦ-ਦੀਨ ਸਾਗਰਜ਼ੀ ਨੂੰ ਸੁਲਤਾਨ ਵਲੋਂ ਇਨਾਮ

ਬੁਰਹਾਨ-ਉਦ-ਦੀਨ ਇਕ ਬਹੁਤ ਦਾਨਸ਼ੀਲ ਆਦਮੀ ਅਤੇ ਮੁੱਖ ਪ੍ਰਚਾਰਕ ਸੀ। ਉਸਦੇ ਕੋਲ ਜੋ ਕੁਝ ਵੀ ਹੁੰਦਾ, ਦੂਜਿਆਂ ਨੂੰ ਦੇ ਦੇਂਦਾ। ਏਥੋਂ ਤੀਕ ਕਿ ਉਹ ਕਦੀ ਵਾਰੀ ਲੋਕਾਂ ਨੂੰ ਦਾਨ ਦੇਣ ਲਈ ਕਰਜ਼ਾ ਵੀ ਲਿਆ ਕਰਦਾ ਸੀ। ਜਦ ਸੁਲਤਾਨ ਨੂੰ ਸਮਾਚਾਰ ਮਿਲਿਆ ਤਾਂ ਉਸਨੇ ਉਸ ਦੇ ਵਾਸਤੇ ਚਾਲ੍ਹੀ ਹਜ਼ਾਰ ਦੀਨਾਰ ਘਲ ਕੇ ਰਾਜਧਾਨੀ ਵਿਚ ਬੁਲਾਇਆ। ਉਸਨੇ ਦੀਨਾਰ ਪਰਵਾਨ ਕਰ ਲਏ ਅਤੇ ਉਨ੍ਹਾਂ ਤੋਂ ਆਪਣਾ ਕਰਜ਼ਾ ਚੁਕਾ ਕੇ ਖ਼ਤਾ[1] ਦਾ ਰਸਤਾ ਲਿਆ। ਉਸਨੇ ਸੁਲਤਾਨ ਦੇ ਕੋਲ ਜਾਣ ਤੋਂ ਇਨਕਾਰ ਕਰ ਦਿੱਤਾ ਅਤੇ ਇਹ ਆਖਿਆ ਜੁ ਮੈਂ ਸੁਲਤਾਨ ਦੇ ਕੋਲ ਨਹੀਂ ਜਾਵਾਂਗਾ, ਜਿਸਦੇ ਅੱਗੇ ਵਿਦਵਾਨਾਂ ਨੂੰ ਖਲੋਤਾ ਰਹਿਣਾ ਪੈਂਦਾ ਹੈ।

## ਹਾਜੀ ਕਾਊਨ ਨੂੰ ਸੁਲਤਾਨ ਦੇ ਇਨਾਮ ਦੀ ਕਹਾਣੀ

ਹਾਜੀ ਕਾਊਨ ਇਰਾਕ ਦੇ ਸਮਰਾਟ ਸੁਲਤਾਨ ਅਬੂ ਸਈਦ ਦਾ ਚਚੇਰਾ ਭਾਈ ਸੀ। ਉਸਦਾ ਭਾਈ ਮੂਸਾ ਇਰਾਕ ਦੇਸ਼ ਦੇ ਇਕ ਹਿੱਸੇ ਦਾ ਸਮਰਾਟ ਸੀ। ਉਸਨੇ ਹਾਜੀ ਕਾਊਨ ਨੂੰ ਸੁਲਤਾਨ ਦੀ ਸੇਵਾ ਵਿਚ ਦੂਤ ਬਣਾ ਕੇ ਘੱਲਿਆ। ਸੁਲਤਾਨ ਨੇ ਉਸ ਦਾ ਸਤਿਕਾਰ ਕੀਤਾ ਅਤੇ ਉਸਨੂੰ ਬਹੁਤ ਸਾਰੇ ਉਪਹਾਰ ਦਿੱਤੇ। ਮੈਂ ਇਕ ਦਿਨ ਵੇਖਿਆ ਕਿ ਵਜ਼ੀਰ ਖ਼ਾਜਾ ਜਹਾਨ ਨੇ ਸੁਲਤਾਨ ਨੂੰ ਭੇਟਾਂ ਘੱਲੀਆਂ। ਉਨ੍ਹਾਂ ਵਿਚ ਤਿੰਨ ਥਾਲ ਸਨ। ਇਕ ਮਣੀਆਂ ਨਾਲ ਭਰਿਆ ਸੀ, ਦੂਜਾ ਪੰਨਿਆਂ ਨਾਲ ਅਤੇ ਤੀਜਾ ਮੋਤੀਆਂ ਨਾਲ। ਹਾਜੀ ਕਾਊਨ ਵੀ ਹਾਜ਼ਰ ਸੀ। ਸੁਲਤਾਨ ਨੇ ਉਸਦੇ ਵਿਚੋਂ

---

1. ਖ਼ਤਾ—
ਉੱਤਰੀ-ਚੀਨ ਦਾ ਇਕ ਨਗਰ।

ਉਸ ਨੂੰ ਬਹੁਤ ਸਾਰਾ ਹਿੱਸਾ ਦੇ ਦਿੱਤਾ। ਉਸ ਦੇ ਮਗਰੋਂ ਵੀ ਉਸ ਨੇ ਉਸ ਨੂੰ ਬਹੁਤ ਸਾਰਾ ਧਨ ਦਿੱਤਾ। ਹਾਜੀ ਕਾਊਨ ਇਰਾਕ ਚਲਾ ਗਿਆ। ਜਦੋਂ ਉਹ ਉਥੇ ਪੁੱਜਿਆ ਤਾਂ ਉਸ ਨੂੰ ਪਤਾ ਲੱਗਾ ਕਿ ਉਸ ਦਾ ਭਾਈ ਮਰ ਚੁੱਕਾ ਸੀ ਅਤੇ ਸੁਲੇਮਾਨ ਖ਼ਾਨ ਨੇ ਉਸ ਦੀ ਥਾਂ ਲੈ ਲਈ ਸੀ। ਹਾਜੀ ਕਾਊਨ ਨੇ ਆਪਣੇ ਭਾਈ ਦੀ 'ਰਿਕਥ'[2] ਮੰਗੀ ਅਤੇ ਰਾਜ ਤੇ ਆਪਣਾ ਹੱਕ ਦੱਸਿਆ। ਸੈਨਾ ਨੇ ਉਸ ਦੀ ਅਧੀਨਤਾ ਪਰਵਾਨ ਕਰ ਲਈ ਅਤੇ ਉਹ ਫ਼ਾਰਸ ਦੇਸ਼ ਵਲ ਅੱਗੇ ਵਧਿਆ ਅਤੇ ਉਸਨੇ ਸ਼ਵਨਕਾਰਾ ਸ਼ਹਿਰ ਵਿਚ, ਜਿੱਥੇ ਉਪਰ ਦੱਸਿਆ ਇਮਾਮ ਅਜੁਦ-ਉਦ-ਦੀਨ ਰਹਿੰਦਾ ਸੀ, ਡੇਰੇ ਲਾ ਦਿੱਤੇ।

ਜਦੋਂ ਹਾਜੀ ਕਾਊਨ ਸ਼ਹਿਰੋਂ ਬਾਹਰ ਡੇਰੇ ਲਾ ਚੁੱਕਾ ਤਾਂ ਉਥੋਂ ਦੇ ਉੱਘੇ ਸ਼ਹਿਰੀਆਂ ਨੇ ਉਸ ਨੂੰ ਮਿਲਣ ਵਿਚ ਘੜੀ ਭਰ ਦੀ ਦੇਰ ਕਰ ਦਿੱਤੀ। ਜਦੋਂ ਉਹ ਆਏ ਤਾਂ ਇਸਨੇ ਪੁੱਛਿਆ ਕਿ ਮੇਰੇ ਕੋਲ ਤਤਕਾਲ ਆਉਣ ਵਿਚ ਅਤੇ ਮੇਰੀ ਅਧੀਨਤਾ ਪਰਵਾਨ ਕਰਨ ਵਿਚ ਕੀ ਰੁਕਾਵਟ ਸੀ ? ਓਨ੍ਹਾਂ ਨੇ ਕੁਝ ਬਹਾਨੇ ਕੀਤੇ ਜਿਹੜੇ ਉਸਨੇ ਨਹੀਂ ਮੰਨੇ। ਉਸਨੇ ਹਥਿਆਰ ਬੰਦ ਸੈਨਿਕਾਂ ਨੂੰ ਆਖਿਆ–"ਕਲੰਜ ਤਿਜਾਰ (ਚਕਾਰ)" ਅਰਥਾਤ "ਤਲਵਾਰਾਂ ਕਢ ਲਵੋ"। ਸੈਨਿਕਾਂ ਨੇ ਤਲਵਾਰਾਂ ਕਢ ਕੇ ਉਨ੍ਹਾਂ ਦੇ ਗਲ ਵਢ ਦਿੱਤੇ। ਇਹ ਗਿਣਤੀ ਵਿਚ ਬਹੁਤ ਵਾਧੂ ਸਨ। ਸ਼ਹਿਰ ਦੇ ਆਲੇ-ਦੁਆਲੇ ਦੇ ਅਮੀਰਾਂ ਨੂੰ ਜਦ ਇਸ ਦੀ ਸੂਚਨਾ ਮਿਲੀ ਤਾਂ ਉਹ ਜੋਸ਼ ਵਿਚ ਆ ਗਏ ਅਤੇ ਉਨ੍ਹਾਂ ਨੇ ਸ਼ਮਸ-ਉਦ-ਦੀਨ ਸਿਮਨਾਨੀ ਨੂੰ ਚਿੱਠੀ ਲਿਖੀ। ਸਿਮਨਾਨੀ ਇਕ ਉੱਘਾ ਅਮੀਰ ਤੇ ਨਿਆਏ ਦਾ ਜਾਣੂ ਸੀ। ਉਨ੍ਹਾਂ ਨੇ ਉਸਨੂੰ ਸ਼ਵਨਕਾਰਾ ਦੇ ਲੋਕਾਂ ਤੇ ਜੋ ਕੁਝ ਵਾਪਰਿਆ ਸੀ, ਉਸ ਦੀ ਸੂਚਨਾ ਦਿੱਤੀ। ਉਨ੍ਹਾਂ ਨੇ ਹਾਜੀ ਕਾਊਨ ਦੇ ਵਿਰੁੱਧ ਲੜਨ ਲਈ ਉਸ ਤੋਂ ਮਦਦ ਮੰਗੀ। ਸ਼ਮਸ-ਉਦ-ਦੀਨ ਆਪਣੀ ਸੈਨਾ ਲੈ ਕੇ ਅੱਗੇ ਵਧਿਆ। ਨਗਰ ਦੇ ਲੋਕੀ ਵੀ ਹਾਜੀ ਕਾਊਨ ਤੋਂ ਆਪਣੇ ਉੱਘੇ ਆਦਮੀਆਂ ਦੇ ਕਤਲ ਦਾ ਬਦਲਾ ਚੁਕਾਉਣ ਲਈ ਇਕੱਠੇ ਹੋ ਗਏ। ਉਨ੍ਹਾਂ ਨੇ ਰਾਤ ਵੇਲੇ ਉਸਦੀ ਸੈਨਾ ਤੇ ਛਾਪਾ ਮਾਰ ਕੇ ਉਸਨੂੰ ਹਰਾ ਦਿੱਤਾ। ਹਾਜੀ ਕਾਊਨ ਨਗਰ ਦੇ ਮਹਿਲ ਵਿਚ ਸੀ। ਇਨ੍ਹਾਂ ਨੇ ਉਸਨੂੰ ਘੇਰ ਲਿਆ। ਉਹ ਪਖ਼ਾਨੇ ਦੀ ਥਾਂ ਵਿਚ ਜਾ ਕੇ ਲੁਕ ਗਿਆ। ਉਨ੍ਹਾਂ ਨੇ ਉਸਨੂੰ ਲੱਭ ਲਿਆ ਅਤੇ ਉਸ ਦਾ ਸਿਰ ਵੱਢ ਕੇ ਸੁਲੇਮਾਨ ਖ਼ਾਨ ਕੋਲ ਘਲ ਦਿੱਤਾ ਅਤੇ ਲੋਕਾਂ ਦੇ ਗੁੱਸੇ ਨੂੰ ਠੰਡਾ ਕਰਨ ਲਈ ਉਸ ਦੇ ਅੰਗ ਵੱਢ ਕੇ ਵੱਖ-ਵੱਖ ਪ੍ਰਦੇਸ਼ਾਂ ਵਿਚ ਵੰਡ ਦਿੱਤੇ ਗਏ।

## ਖ਼ਲੀਫ਼ਾ ਦੇ ਪੁੱਤਰ ਦਾ ਸੁਲਤਾਨ ਦੇ ਦਰਬਾਰ ਵਿਚ ਆਨਾ ਅਤੇ ਉਸ ਦਾ ਵੇਰਵਾ

ਬਗ਼ਦਾਦ[2] ਦੇ ਅੱਬਾਸੀ ਖ਼ਲੀਫ਼ਾ ਮੁਸਤਨਸਿਰ[3] ਬਿੱਲਾਹ ਦੇ ਪੁੱਤਰ ਅਬਦੁਲ ਅਜ਼ੀਜ਼ ਦੇ

1. ਰਿਕਥ—
ਵਰਾਸਤ ਵਿਚ ਮਿਲਿਆ ਹੋਇਆ ਧਨ।
–ਬ੍ਰਿਹਤ ਹਿੰਦੀ ਕੋਸ਼ ਸਫ਼ਾ-1133

2. ਬਗ਼ਦਾਦ—
ਪ੍ਰਾਚੀਨ ਮੈਸੋਪੋਟਾਮੀਆ ਦਾ ਨਗਰ, ਵਰਤਮਾਨ ਇਰਾਕ ਦੀ ਰਾਜਧਾਨੀ। (ਬਾਕੀ ਦੇਖੋ ਪੰਨਾ 165)
ਕੋਸ਼ ਸਫ਼ਾ 165

ਪੁੱਤਰ ਯੂਸੁਫ਼ ਦੇ ਪੁੱਤਰ ਅਬਦੁਲ ਕਹਿਰ ਦੇ ਪੁੱਤਰ ਅਮੀਰ ਗ਼ਿਆਸ-ਉਦ-ਦੀਨ ਮੁਹੰਮਦ ਮਾਵਰਾ-ਉਨ-ਨਹਰ[1] (ਟਰਾਂਸੋ ਕਸਿਆਨਾ) ਦੇ ਸਮਰਾਟ ਸੁਲਤਾਨ ਅਲਾਉੱਦੀਨ ਤਰਮਸ਼ੀਰੀਨ ਨਾਲ ਭੇਂਟ ਕੀਤੀ ਸੀ। ਉਸਨੇ ਉਸਦਾ ਆਦਰ-ਸਤਿਕਾਰ ਕੀਤਾ ਸੀ ਅਤੇ ਉਸਨੇ ਉਹ ਖ਼ਾਨਕਾਹ (ਆਸ਼੍ਰਮ) ਪ੍ਰਦਾਨ ਕੀਤੀ ਜਿਸ ਵਿਚ ਅੱਬਾਸ ਦੇ ਪੁੱਤਰ ਕੁਸਮ (ਪਰਮਾਤਮਾ ਉਨ੍ਹਾਂ ਤੋਂ ਪ੍ਰਸੰਨ ਹੋਵੇ) ਦੀ ਕਬਰ ਸੀ। ਉਹ ਕੁਝ ਸਾਲ ਓਥੇ ਰਿਹਾ।

ਉਪਰੰਤ ਜਦ ਉਸਨੇ ਅੱਬਾਸ ਬੰਸ ਅਤੇ ਉਨ੍ਹਾਂ ਦੇ ਆਦਰਸ਼ਾਂ ਦੇ ਪ੍ਰਤੀ ਸੁਲਤਾਨ (ਮੁਹੰਮਦ ਤੁਗ਼ਲਕ) ਦੀ ਸ਼ਰਧਾ ਅਤੇ ਵਿਸ਼ਵਾਸ ਦੇ ਬਾਰੇ ਸੁਣਿਆ ਤਾਂ ਉਸਨੂੰ ਉਸਦੇ ਕੋਲ ਜਾਣ ਦੀ ਇਛਿਆ ਹੋਈ। ਉਸ ਨੇ ਸੁਲਤਾਨ ਦੇ ਕੋਲ ਦੋ ਦੂਤ ਘੱਲੇ। ਉਨ੍ਹਾਂ ਵਿਚੋਂ ਇਕ ਤਾਂ ਉਸਦਾ ਪੁਰਾਣਾ ਮਿੱਤਰ ਅਬੁੱਸ਼ਰਫ਼ੀ ਦਾ ਪੁੱਤਰ ਮੁਹੰਮਦ ਹਰਬਾਵੀ ਸੀ ਅਤੇ ਦੂਜਾ ਸੂਫ਼ੀ ਮੁਹੰਮਦ ਹਮਦਾਨੀ ਸੀ। ਦੋਵੇਂ ਸੁਲਤਾਨ ਦੀ ਸੇਵਾ ਵਿਚ ਪੁੱਜੇ ਅਤੇ ਉਪਰ ਦੱਸਿਆ ਨਾਸਿਰਦੀਨ ਤਿਰਮਿਜ਼ੀ ਗ਼ਿਆਸ-ਉਦ ਦੀਨ ਨਾਲ ਬਗਦਾਦ ਵਿਚ ਮਿਲ ਚੁੱਕਾ ਸੀ। ਬਗਦਾਦ ਵਾਸੀਆਂ ਨੇ ਗ਼ਿਆਸ-ਉਦ-ਦੀਨ ਦੀ ਕੁਲੀਨਤਾ ਦੀ ਗਵਾਹੀ ਦਿੱਤੀ ਸੀ। ਨਾਸਿਰ-ਉਦ-ਦੀਨ ਨੇ ਸੁਲਤਾਨ ਨੂੰ ਇਸ ਦੀ ਸੂਚਨਾ ਦੇ ਦਿੱਤੀ। ਜਦੋਂ ਗ਼ਿਆਸ-ਉਦ-ਦੀਨ ਦੇ ਦੂਤ ਸੁਲਤਾਨ ਦੇ ਕੋਲ ਪੁੱਜੇ ਤਾਂ ਉਸਨੇ ਉਨ੍ਹਾਂ ਨੂੰ ਪੰਜ ਹਜ਼ਾਰ ਦੀਨਾਰ ਪ੍ਰਦਾਨ ਕੀਤੇ ਅਤੇ ਉਨ੍ਹਾਂ ਰਾਹੀਂ ਗ਼ਿਆਸ-ਉਦ-ਦੀਨ ਦੇ ਵਾਸਤੇ ਤੀਹ ਹਜ਼ਾਰ ਦੀਨਾਰ ਰਾਹ-ਖ਼ਰਚ ਲਈ ਘੱਲੇ। ਆਪਣੇ ਹੱਥਾਂ ਨਾਲ ਉਸਨੇ ਇਕ ਚਿੱਠੀ ਵੀ ਲਿਖੀ ਜਿਸ ਵਿਚ ਉਸਨੇ ਉਸਨੂੰ ਆਉਣ ਲਈ ਆਦਰ-ਪੂਰਵਕ ਬੇਨਤੀ ਕੀਤੀ।

ਉਸਦੀ ਚਿੱਠੀ ਮਿਲਣ ਤੇ ਗ਼ਿਆਸ-ਉਦ-ਦੀਨ ਚਲ ਪਿਆ। ਜਦੋਂ ਉਹ ਸਿੰਧ ਦੇਸ਼ ਵਿਚ

---

4000 ਸਾਲ ਤੋਂ ਵਧ ਸਮੇਂ ਤੋਂ ਪ੍ਰਚੱਲਿਤ ਇਸ ਨਗਰ ਦੇ ਨਾਂ ਦੀ ਉਤੱਪਤੀ ਦੋ ਤਰ੍ਹਾਂ ਦੀ ਦੱਸੀ ਜਾਂਦੀ ਹੈ। ਇਕ ਤਾਂ ਬਗਦਾਦ ਅਰਥਾਤ ਨਿਆਇ-ਵਾਟਿਕਾ ਸਾਸਾਨੀ ਸਮਰਾਟ ਨੁਸ਼ੀਰਵਾਨ ਦੇ ਨਿਆਇ-ਪਰੇਮ ਦੇ ਕਾਰਨ।

ਦੂਜੇ-ਬਗ਼ਦਾਦ। ਬਗ਼-(ਸੰਸਕ੍ਰਿਤ ਭਾਗ) ਦਾਦ=ਦਿੱਤੀ ਹੋਈ, ਅਰਥਾਤ ਭਗਵਾਨ ਵਲੋਂ ਦਿੱਤੀ ਹੋਈ ਨਗਰੀ।

ਪੁਰਾਣੇ ਸਮੇਂ ਤੋਂ ਇਹ ਨਗਰ ਈਰਾਨ, ਤੁਰਕੀ ਅਤੇ ਅਰਬ ਵਲ ਆਉਣ ਵਾਲੇ ਕਾਫ਼ਲਿਆਂ ਦਾ ਰਸਤਾ ਰਿਹਾ ਹੈ।

ਵੇਖੋ—Ency. of Britt.
—Literary History of Persia-Brown.
—Stingaus

3. ਮੁਸਤਨਸਿਰ—
ਮਿਸਰ ਦੇ ਫ਼ਾਤਮੀ ਵੰਸ਼ ਦਾ ਪੰਜਵਾਂ ਖ਼ਲੀਫ਼ਾ।

1. ਮਾਵਰਾ-ਉਨ-ਨਹਰ—
ਉਹ ਭੂਮੀ-ਭਾਗ ਜਿਹੜਾ ਨਹਿਰ (ਨਦੀ) ਅਰਥਾਤ ਆਕਸ਼ਸ (oxus) ਦੇ ਪਾਰ ਸਥਿਤ ਹੈ, ਅਰਥਾਤ ਖ਼ੁਰਾਸਾਨ।

ਉਸ ਨੂੰ ਬਹੁਤ ਸਾਰਾ ਹਿੱਸਾ ਦੇ ਦਿੱਤਾ। ਉਸ ਦੇ ਮਗਰੋਂ ਵੀ ਉਸ ਨੇ ਉਸ ਨੂੰ ਬਹੁਤ ਸਾਰਾ ਧਨ ਦਿੱਤਾ। ਹਾਜੀ ਕਾਊਨ ਇਰਾਕ ਚਲਾ ਗਿਆ। ਜਦੋਂ ਉਹ ਉਥੇ ਪੁੱਜਿਆ ਤਾਂ ਉਸ ਨੂੰ ਪਤਾ ਲੱਗਾ ਕਿ ਉਸ ਦਾ ਭਾਈ ਮਰ ਚੁੱਕਾ ਸੀ ਅਤੇ ਸੁਲੇਮਾਨ ਖ਼ਾਨ ਨੇ ਉਸ ਦੀ ਥਾਂ ਲੈ ਲਈ ਸੀ। ਹਾਜੀ ਕਾਊਨ ਨੇ ਆਪਣੇ ਭਾਈ ਦੀ 'ਰਿਕਥ'[2] ਮੰਗੀ ਅੰਤੇ ਰਾਜ ਤੇ ਆਪਣਾ ਹੱਕ ਦੱਸਿਆ। ਸੈਨਾ ਨੇ ਉਸ ਦੀ ਅਧੀਨਤਾ ਪਰਵਾਨ ਕਰ ਲਈ ਅਤੇ ਉਹ ਫ਼ਾਰਸ ਦੇਸ਼ ਵਲ ਅੱਗੇ ਵਧਿਆ ਅਤੇ ਉਸਨੇ ਸ਼ਵਨਕਾਰਾ ਸ਼ਹਿਰ ਵਿਚ, ਜਿੱਥੇ ਉਪਰ ਦੱਸਿਆ ਇਮਾਮ ਅਜ਼ੁਦ-ਉਦ-ਦੀਨ ਰਹਿੰਦਾ ਸੀ, ਡੇਰੇ ਲਾ ਦਿੱਤੇ।

ਜਦੋਂ ਹਾਜੀ ਕਾਊਨ ਸ਼ਹਿਰੋਂ ਬਾਹਰ ਡੇਰੇ ਲਾ ਚੁੱਕਾ ਤਾਂ ਉਥੋਂ ਦੇ ਉੱਘੇ ਸ਼ਹਿਰੀਆਂ ਨੇ ਉਸ ਨੂੰ ਮਿਲਣ ਵਿਚ ਘੜੀ ਭਰ ਦੀ ਦੇਰ ਕਰ ਦਿੱਤੀ। ਜਦੋਂ ਉਹ ਆਏ ਤਾਂ ਇਸਨੇ ਪੁੱਛਿਆ ਕਿ ਮੇਰੇ ਕੋਲ ਤਤਕਾਲ ਆਉਣ ਵਿਚ ਅਤੇ ਮੇਰੀ ਅਧੀਨਤਾ ਪਰਵਾਨ ਕਰਨ ਵਿਚ ਕੀ ਰੁਕਾਵਟ ਸੀ ? ਓਨ੍ਹਾਂ ਨੇ ਕੁਝ ਬਹਾਨੇ ਕੀਤੇ ਜਿਹੜੇ ਉਸਨੇ ਨਹੀਂ ਮੰਨੇ। ਉਸਨੇ ਹਥਿਆਰ ਬੰਦ ਸੈਨਿਕਾਂ ਨੂੰ ਆਖਿਆ—"ਕਲੰਜ ਤਿਜਾਰ (ਚਕਾਰ)" ਅਰਥਾਤ "ਤਲਵਾਰਾਂ ਕਢ ਲਵੋ"। ਸੈਨਿਕਾਂ ਨੇ ਤਲਵਾਰਾਂ ਕਢ ਕੇ ਉਨ੍ਹਾਂ ਦੇ ਗਲ ਵਢ ਦਿੱਤੇ। ਇਹ ਗਿਣਤੀ ਵਿਚ ਬਹੁਤ ਵਾਧੂ ਸਨ। ਸ਼ਹਿਰ ਦੇ ਆਲੇ-ਦੁਆਲੇ ਦੇ ਅਮੀਰਾਂ ਨੂੰ ਜਦ ਇਸ ਦੀ ਸੂਚਨਾ ਮਿਲੀ ਤਾਂ ਉਹ ਜੋਸ਼ ਵਿਚ ਆ ਗਏ ਅਤੇ ਉਨ੍ਹਾਂ ਨੇ ਸ਼ਮਸ-ਉਦ-ਦੀਨ ਸਿਮਨਾਨੀ ਨੂੰ ਚਿੱਠੀ ਲਿਖੀ। ਸਿਮਨਾਨੀ ਇਕ ਉੱਘਾ ਅਮੀਰ ਤੇ ਨਿਆਏ ਦਾ ਜਾਣੂ ਸੀ। ਉਨ੍ਹਾਂ ਨੇ ਉਸਨੂੰ ਸ਼ਵਨਕਾਰਾ ਦੇ ਲੋਕਾਂ ਤੇ ਜੋ ਕੁਝ ਵਾਪਰਿਆ ਸੀ, ਉਸ ਦੀ ਸੂਚਨਾ ਦਿੱਤੀ। ਉਨ੍ਹਾਂ ਨੇ ਹਾਜੀ ਕਾਊਨ ਦੇ ਵਿਰੁੱਧ ਲੜਨ ਲਈ ਉਸ ਤੋਂ ਮਦਦ ਮੰਗੀ। ਸ਼ਮਸ-ਉਦ-ਦੀਨ ਆਪਣੀ ਸੈਨਾ ਲੈ ਕੇ ਅੱਗੇ ਵਧਿਆ। ਨਗਰ ਦੇ ਲੋਕੀ ਵੀ ਹਾਜੀ ਕਾਊਨ ਤੋਂ ਆਪਣੇ ਉੱਘੇ ਆਦਮੀਆਂ ਦੇ ਕਤਲ ਦਾ ਬਦਲਾ ਚੁਕਾਉਣ ਲਈ ਇਕੱਠੇ ਹੋ ਗਏ। ਉਨ੍ਹਾਂ ਨੇ ਰਾਤ ਵੇਲੇ ਉਸਦੀ ਸੈਨਾ ਤੇ ਛਾਪਾ ਮਾਰ ਕੇ ਉਸਨੂੰ ਹਰਾ ਦਿੱਤਾ। ਹਾਜੀ ਕਾਊਨ ਨਗਰ ਦੇ ਮਹਿਲ ਵਿਚ ਸੀ। ਇਨ੍ਹਾਂ ਨੇ ਉਸਨੂੰ ਘੇਰ ਲਿਆ। ਉਹ ਪਖ਼ਾਨੇ ਦੀ ਥਾਂ ਵਿਚ ਜਾਕੇ ਲੁਕ ਗਿਆ। ਉਨ੍ਹਾਂ ਨੇ ਉਸਨੂੰ ਲੱਭ ਲਿਆ ਅਤੇ ਉਸ ਦਾ ਸਿਰ ਵੱਢ ਕੇ ਸੁਲੇਮਾਨ ਖ਼ਾਨ ਕੋਲ ਘਲ ਦਿੱਤਾ ਅਤੇ ਲੋਕਾਂ ਦੇ ਗੁੱਸੇ ਨੂੰ ਠੰਡਾ ਕਰਨ ਲਈ ਉਸ ਦੇ ਅੰਗ ਵੱਢ ਕੇ ਵੱਖ-ਵੱਖ ਪ੍ਰਦੇਸ਼ਾਂ ਵਿਚ ਵੰਡ ਦਿੱਤੇ ਗਏ।

## ਖ਼ਲੀਫ਼ਾ ਦੇ ਪੁੱਤਰ ਦਾ ਸੁਲਤਾਨ ਦੇ ਦਰਬਾਰ ਵਿਚ ਆਨਾ ਅਤੇ ਉਸ ਦਾ ਵੇਰਵਾ

ਬਗ਼ਦਾਦ[2] ਦੇ ਅੱਬਾਸੀ ਖ਼ਲੀਫ਼ਾ ਮੁਸਤਨਸਿਰ[3] ਬਿੱਲਾਹ ਦੇ ਪੁੱਤਰ ਅਬਦੁਲ ਅਜ਼ੀਜ਼ ਦੇ

---

1. **ਰਿਕਥ—**
ਵਰਾਸਤ ਵਿਚ ਮਿਲਿਆ ਹੋਇਆ ਧਨ।
—ਬ੍ਰਿਹਤ ਹਿੰਦੀ ਕੋਸ਼ ਸਫ਼ਾ-1133

2. **ਬਗ਼ਦਾਦ—**
[illegible] ਦਾ ਨਗਰ, ਵਰਤਮਾਨ ਇਰਾਕ ਦੀ ਰਾਜਧਾਨੀ। (ਬਾਕੀ ਦੇਖੋ ਪੰਨਾ 165)

ਪੁੱਤਰ ਯੂਸੁਫ਼ ਦੇ ਪੁੱਤਰ ਅਬਦੁਲ ਕਹਿਰ ਦੇ ਪੁੱਤਰ ਅਮੀਰ ਗ਼ਿਆਸ-ਉਦ-ਦੀਨ ਮੁਹੰਮਦ ਮਾਵਰਾ-ਉਨ-ਨਹਰ[1] (ਟਰਾਂਸੋ ਕਸਿਆਨਾ) ਦੇ ਸਮਰਾਟ ਸੁਲਤਾਨ ਅਲਾਉੱਦੀਨ ਤਰਮਸ਼ੀਰੀਨ ਨਾਲ ਭੇਂਟ ਕੀਤੀ ਸੀ। ਉਸਨੇ ਉਸਦਾ ਆਦਰ-ਸਤਿਕਾਰ ਕੀਤਾ ਸੀ ਅਤੇ ਉਸਨੇ ਉਹ ਖ਼ਾਨਕਾਹ (ਆਸ਼੍ਰਮ) ਪ੍ਰਦਾਨ ਕੀਤੀ ਜਿਸ ਵਿਚ ਅੱਬਾਸ ਦੇ ਪੁੱਤਰ ਕੁਸਮ (ਪਰਮਾਤਮਾ ਉਨ੍ਹਾਂ ਤੋਂ ਪ੍ਰਸੰਨ ਹੋਵੇ) ਦੀ ਕਬਰ ਸੀ। ਉਹ ਕੁਝ ਸਾਲ ਓਥੇ ਰਿਹਾ।

ਉਪਰੰਤ ਜਦ ਉਸਨੇ ਅੱਬਾਸ ਬੰਸ ਅਤੇ ਉਨ੍ਹਾਂ ਦੇ ਆਦਰਸ਼ਾਂ ਦੇ ਪ੍ਰਤੀ ਸੁਲਤਾਨ (ਮੁਹੰਮਦ ਤੁਗ਼ਲਕ) ਦੀ ਸ਼ਰਧਾ ਅਤੇ ਵਿਸ਼ਵਾਸ ਦੇ ਬਾਰੇ ਸੁਣਿਆ ਤਾਂ ਉਸਨੂੰ ਉਸਦੇ ਕੋਲ ਜਾਣ ਦੀ ਇਛਿਆ ਹੋਈ। ਉਸ ਨੇ ਸੁਲਤਾਨ ਦੇ ਕੋਲ ਦੋ ਦੂਤ ਘੱਲੇ। ਉਨ੍ਹਾਂ ਵਿਚੋਂ ਇਕ ਤਾਂ ਉਸਦਾ ਪੁਰਾਣਾ ਮਿੱਤਰ ਅਬੁੱਸ਼ਰਫ਼ੀ ਦਾ ਪੁੱਤਰ ਮੁਹੰਮਦ ਹਰਬਾਵੀ ਸੀ ਅਤੇ ਦੂਜਾ ਸੂਫ਼ੀ ਮੁਹੰਮਦ ਹਮਦਾਨੀ ਸੀ। ਦੋਵੇਂ ਸੁਲਤਾਨ ਦੀ ਸੇਵਾ ਵਿਚ ਪੁੱਜੇ ਅਤੇ ਉਪਰ ਦੱਸਿਆ ਨਾਸਿਰਦੀਨ ਤਿਰਮਿਜ਼ੀ ਗ਼ਿਆਸ-ਉਦ ਦੀਨ ਨਾਲ ਬਗ਼ਦਾਦ ਵਿਚ ਮਿਲ ਚੁੱਕਾ ਸੀ। ਬਗ਼ਦਾਦ ਵਾਸੀਆਂ ਨੇ ਗ਼ਿਆਸ-ਉਦ-ਦੀਨ ਦੀ ਕੁਲੀਨਤਾ ਦੀ ਗਵਾਹੀ ਦਿੱਤੀ ਸੀ। ਨਾਸਿਰ-ਉਦ-ਦੀਨ ਨੇ ਸੁਲਤਾਨ ਨੂੰ ਇਸ ਦੀ ਸੂਚਨਾ ਦੇ ਦਿੱਤੀ। ਜਦੋਂ ਗ਼ਿਆਸ-ਉਦ-ਦੀਨ ਦੇ ਦੂਤ ਸੁਲਤਾਨ ਦੇ ਕੋਲ ਪੁੱਜੇ ਤਾਂ ਉਸਨੇ ਉਨ੍ਹਾਂ ਨੂੰ ਪੰਜ ਹਜ਼ਾਰ ਦੀਨਾਰ ਪ੍ਰਦਾਨ ਕੀਤੇ ਅਤੇ ਉਨ੍ਹਾਂ ਰਾਹੀਂ ਗ਼ਿਆਸ-ਉਦ-ਦੀਨ ਦੇ ਵਾਸਤੇ ਤੀਹ ਹਜ਼ਾਰ ਦੀਨਾਰ ਰਾਹ-ਖ਼ਰਚ ਲਈ ਘੱਲੇ। ਆਪਣੇ ਹੱਥਾਂ ਨਾਲ ਉਸਨੇ ਇਕ ਚਿੱਠੀ ਵੀ ਲਿਖੀ ਜਿਸ ਵਿਚ ਉਸਨੇ ਉਸਨੂੰ ਆਉਣ ਲਈ ਆਦਰ-ਪੂਰਵਕ ਬੇਨਤੀ ਕੀਤੀ।

ਉਸਦੀ ਚਿੱਠੀ ਮਿਲਣ ਤੇ ਗ਼ਿਆਸ-ਉਦ-ਦੀਨ ਚਲ ਪਿਆ। ਜਦੋਂ ਉਹ ਸਿੰਧ ਦੇਸ਼ ਵਿਚ

---

4000 ਸਾਲ ਤੋਂ ਵਧ ਸਮੇਂ ਤੋਂ ਪ੍ਰਚਲਿਤ ਇਸ ਨਗਰ ਦੇ ਨਾਂ ਦੀ ਉਤੱਪਤੀ ਦੋ ਤਰ੍ਹਾਂ ਦੀ ਦੱਸੀ ਜਾਂਦੀ ਹੈ। ਇਕ ਤਾਂ ਬਗ਼ਦਾਦ ਅਰਥਾਤ ਨਿਆਇ-ਵਾਟਿਕਾ ਸਾਸਾਨੀ ਸਮਰਾਟ ਨੁਸ਼ੀਰਵਾਨ ਦੇ ਨਿਆਇ-ਪਰੇਮ ਦੇ ਕਾਰਨ।

ਦੂਜੇ-ਬਗ਼ਦਾਦ। ਬਗ਼-(ਸੰਸਕ੍ਰਿਤ ਭਾਗ) ਦਾਦ=ਦਿੱਤੀ ਹੋਈ, ਅਰਥਾਤ ਭਗਵਾਨ ਵਲੋਂ ਦਿੱਤੀ ਹੋਈ ਨਗਰੀ।

ਪੁਰਾਣੇ ਸਮੇਂ ਤੋਂ ਇਹ ਨਗਰ ਈਰਾਨ, ਤੁਰਕੀ ਅਤੇ ਅਰਬ ਵਲ ਆਉਣ ਵਾਲੇ ਕਾਫ਼ਲਿਆਂ ਦਾ ਰਸਤਾ ਰਿਹਾ ਹੈ।

ਵੇਖੋ—Ency. of Britt.
—Literary History of Persia-Brown.
—Stingaus

3. ਮੁਸਤਨਸਿਰ—
ਮਿਸਰ ਦੇ ਫ਼ਾਤਮੀ ਵੰਸ ਦਾ ਪੰਜਵਾਂ ਖ਼ਲੀਫ਼ਾ।

1. ਮਾਵਰਾ-ਉਨ-ਨਹਰ—
ਉਹ ਭੂਮੀ-ਭਾਗ ਜਿਹੜਾ ਨਹਿਰ (ਨਦੀ) ਅਰਥਾਤ ਆਕਸਸ (oxus) ਦੇ ਪਾਰ ਸਥਿਤ ਹੈ, ਅਰਥਾਤ ਖ਼ੁਰਾਸਾਨ।

ਪੁੱਜਿਆ ਤਾਂ ਸੂਚਨਾ-ਅਧਿਕਾਰੀਆਂ ਨੇ ਸੂਚਨਾ ਲਿਖ ਘੱਲੀ। ਰਿਵਾਜ ਦੇ ਅਨੁਸਾਰ ਸੁਲਤਾਨ ਨੇ ਉਸਦੇ ਸਵਾਗਤ ਦਾ ਹੁਕਮ ਦਿੱਤਾ। ਜਦ ਉਹ ਸਰਸਵਤੀ ਪੁੱਜਾ ਤਾਂ ਸੁਲਤਾਨ ਨੇ ਉਸਦੇ ਸਵਾਗਤ ਲਈ ਸਦਰੇ-ਜਹਾਨ ਮੁਖ ਨਿਆਇ ਕਰਤਾ ਕਮਾਲ-ਉਦ-ਦੀਨ ਗ਼ਜ਼ਨਵੀ ਨੂੰ ਨਿਆਇ-ਜਾਣੂਆਂ ਦੀ ਇਕ ਟੋਲੀ ਨਾਲ ਘੱਲਿਆ। ਜਦੋਂ ਉਹ ਰਾਜਧਾਨੀ ਦੇ ਨੇੜੇ ਮਸਊਦਾਬਾਦ ਪੁੱਜਾ ਤਾਂ ਸੁਲਤਾਨ ਆਪ ਉਸਦੇ ਸਵਾਗਤ ਲਈ ਆਇਆ। ਜਦੋਂ ਉਹ ਆਪੋ ਵਿਚ ਮਿਲੇ ਤਾਂ ਗ਼ਿਆਸ-ਉਦ-ਦੀਨ ਘੋੜੇ ਤੋਂ ਲਹਿ ਆਇਆ। ਉਸਨੇ ਸੁਲਤਾਨ ਨੂੰ ਨਿਮਸ਼ਕਾਰ ਕੀਤਾ ਅਤੇ ਸੁਲਤਾਨ ਨੇ ਉਸ ਨੂੰ ਨਿਮਸ਼ਕਾਰ ਕੀਤਾ। ਗ਼ਿਆਸ-ਉਦ-ਦੀਨ ਆਪਣੇ ਨਾਲ ਕੁਝ ਉਪਹਾਰ ਲੈ ਕੇ ਆਇਆ ਸੀ ਜਿਨ੍ਹਾਂ ਵਿਚ ਕਪੜੇ ਵੀ ਸਨ। ਸੁਲਤਾਨ ਨੇ ਉਨ੍ਹਾਂ ਵਿਚੋਂ ਇਕ ਚੁੱਕ ਕੇ ਆਪਣੇ ਮੋਢੇ ਤੇ ਸੁੱਟ ਲਿਆ ਅਤੇ ਉਸੇ ਤਰ੍ਹਾਂ ਨਿਮਸ਼ਕਾਰ ਕੀਤਾ ਜਿਵੇਂ ਲੋਕੀਂ ਉਸਦੇ ਅੱਗੇ ਕਰਦੇ ਹਨ। ਉਪਰੰਤ ਘੋੜੇ ਲਿਆਂਦੇ ਗਏ। ਉਨ੍ਹਾਂ ਵਿਚੋਂ ਇਕ ਘੋੜੇ ਨੂੰ ਸੁਲਤਾਨ ਨੇ ਆਪਣੇ ਹੱਥੀਂ ਫੜ ਕੇ ਗ਼ਿਆਸ-ਉਦ-ਦੀਨ ਦੇ ਅੱਗੇ ਕੀਤਾ ਅਤੇ ਸੌਂਹ ਪਾ ਕੇ ਉਸਨੂੰ ਸਵਾਰ ਹੋਣ ਲਈ ਆਖਿਆ ਅਤੇ ਉਸ ਦੀ ਰਕਾਬ (ਪਾਇਦਾਨ) ਨੂੰ ਥੰਮ ਕੇ ਉਸਨੂੰ ਸਵਾਰ ਕਰਾਇਆ। ਤਦ ਸੁਲਤਾਨ ਅਤੇ ਹੋਰ ਸਾਰੇ ਆਦਮੀ ਸਵਾਰ ਹੋਏ। ਦੋਹਾਂ ਤੇ ਛੱਤਰ ਦੀ ਛਾਂਹ ਹੋ ਰਹੀ ਸੀ। ਸੁਲਤਾਨ ਨੇ ਆਪਣੇ ਹੱਥੀਂ ਉਸਨੂੰ ਪਾਨ ਦਿੱਤਾ। ਇਹ ਸਭ ਤੋਂ ਵੱਡਾ ਸਨਮਾਨ ਸੀ ਕਿਉਂ ਜੋ ਸੁਲਤਾਨ ਕਿਸੇ ਨਾਲ ਇਹੋ ਜਿਹਾ ਵਿਹਾਰ ਨਹੀਂ ਕਰਦਾ ਸੀ। ਸੁਲਤਾਨ ਨੇ ਉਸਨੂੰ ਆਖਿਆ ਕਿ ਜੇ ਮੈਂ ਖ਼ਲੀਫ਼ਾ ਅਬੁੱਲ ਅੱਬਾਸ[1] ਦੀ ਅਧੀਨਤਾ ਸਵੀਕਾਰ ਨਾ ਕੀਤੀ ਹੁੰਦੀ ਤਾਂ ਮੈਂ ਤੇਰੀ ਅਧੀਨਤਾ ਸਵੀਕਾਰ ਕਰ ਲੈਂਦਾ। ਗ਼ਿਆਸ-ਉਦ-ਦੀਨ ਨੇ ਕਿਹਾ—"ਮੈਂ ਵੀ ਉਸੇ ਦੇ ਅਧੀਨ ਹਾਂ।" ਗ਼ਿਆਸ-ਉਦ-ਦੀਨ ਨੇ ਉਸਨੂੰ ਹਜ਼ਰਤ ਮੁਹੰਮਦ ਸਾਹਿਬ ਦਾ ਇਕ ਵਚਨ ਸੁਣਾਇਆ—"ਜਿਹੜਾ ਕਿਸੇ ਮੁਰਦਾ ਧਰਤੀ ਨੂੰ ਜੀਵਨ ਪ੍ਰਦਾਨ ਕਰਦਾ ਹੈ, ਉਹੀ ਉਸਦਾ ਮਾਲਿਕ ਬਣ ਜਾਂਦਾ ਹੈ। ਤੂੰ ਸਾਨੂੰ ਜੀਵਨ ਪ੍ਰਦਾਨ ਕੀਤਾ ਹੈ"। ਸੁਲਤਾਨ ਨੇ ਬਹੁਤ ਨਿਮਰਤਾ ਨਾਲ ਜਵਾਬ ਦਿੱਤਾ ਅਤੇ ਉਸਤੇ ਬਹੁਤ ਕਿਰਪਾ ਕੀਤੀ।

ਜਦੋਂ ਉਹ ਉਸ ਡੇਰੇ ਵਿਚ ਪੁੱਜੇ, ਜਿਹੜਾ ਸੁਲਤਾਨ ਦੇ ਨਿਵਾਸ ਲਈ ਲਾਇਆ ਗਿਆ ਸੀ, ਤਾਂ ਸੁਲਤਾਨ ਨੇ ਉਸਨੂੰ ਉਸ ਵਿਚ ਠਹਰਾਇਆ ਅਤੇ ਸੁਲਤਾਨ ਦੇ ਵਾਸਤੇ ਇਕ ਹੋਰ ਤੰਬੂ ਲਗਾਇਆ ਗਿਆ। ਦੋਹਾਂ ਨੇ ਉਹ ਰਾਤ ਰਾਜਧਾਨੀ ਤੋਂ ਬਾਹਰ ਗੁਜ਼ਾਰੀ।

ਦੂਜੇ ਦਿਨ ਸਵੇਰੇ ਉਹ ਰਾਜਧਾਨੀ ਦੇ ਅੰਦਰ ਦਾਖ਼ਲ ਹੋਏ। ਸੁਲਤਾਨ ਨੇ ਉਸਨੂੰ ਸੀਰੀ[2]

---

1. ਖ਼ਲੀਫ਼ਾ ਅਬੁੱਲ ਅੱਬਾਸ—
ਹਜ਼ਰਤ ਮੁਹੰਮਦ ਦੇ ਚਾਚਾ। ਉਨ੍ਹਾਂ ਦੇ ਨਾਂ ਤੇ ਖ਼ਿਲਾਫ਼ਤ ਚਾਲੂ ਹੋਈ। ਜਿਸਦੀ ਪਰੰਪਰਾ ਦੇ ਖ਼ਲੀਫ਼ਿਆਂ ਨੂੰ 'ਅੱਬਾਸੀ' ਆਖਿਆ ਗਿਆ।

2. ਸੀਰੀ—
ਪ੍ਰਾਚੀਨ ਦਿੱਲੀ ਦੇ ਇਕ ਉਪਨਗਰ ਦਾ ਨਾਂ। ਆਖਦੇ ਹਨ, ਇਸ ਵੇਲੇ ਜਿਹੜਾ ਨਗਰ ਹੈ, ਇਹ ਸੱਤਵਾਂ ਨਗਰ ਹੈ। ਇਸ ਤੋਂ ਪਹਿਲਾਂ ਛੇ ਨਗਰ ਵਸ ਕੇ ਉਜੜ ਜਾਂ ਬਦਲ ਚੁਕੇ ਹਨ। ਉਨ੍ਹਾਂ ਵਿਚੋਂ ਹੀ ਇਕ ਦਾ ਨਾਂ ਸੀਰੀ ਸੀ।

ਜਾਂ ਦਾਰ-ਉਲ-ਖ਼ਿਲਾਫ਼ਾ (ਰਾਜਧਾਨੀ) ਨਾਮੀ ਬਸਤੀ ਦੇ ਅੰਦਰ ਉਸ ਮਹਲ ਵਿਚ ਠਹਿਰਾਇਆ ਜਿਹੜਾ ਅਲਾ-ਉਦ-ਦੀਨ ਖ਼ਿਲਜੀ ਅਤੇ ਉਸ ਦੇ ਪੁੱਤਰ ਕੁਤਬ-ਉਦ-ਦੀਨ ਨੇ ਬਣਾਇਆ ਸੀ। ਸੁਲਤਾਨ ਨੇ ਸਭ ਅਮੀਰਾਂ ਨੂੰ ਹੁਕਮ ਦਿੱਤਾ ਕਿ ਉਹ ਰਾਜਮਹਲ ਤਕ ਉਸ ਦੇ ਨਾਲ ਜਾਣ। ਉਸਦੇ ਵਾਸਤੇ ਸਾਰਾ ਜ਼ਰੂਰੀ ਸਮਾਨ, ਸੋਨੇ ਚਾਂਦੀ ਦੇ ਬਰਤਨ, ਏਥੋਂ ਤੀਕ ਕਿ ਨਹਾਉਣ ਲਈ ਸੋਨੇ ਦੇ ਅਸ਼ਨਾਨ-ਪਾਤ੍ਰ ਦਾ ਪ੍ਰਬੰਧ ਵੀ ਕੀਤਾ ਗਿਆ ਸੀ। ਉਸਨੇ ਰਿਵਾਜ ਦੇ ਅਨੁਸਾਰ ਉਸਦੇ ਵਾਸਤੇ ਚਾਰ ਲੱਖ ਦੀਨਾਰ ਸਿਰ-ਧੁਲਾਈ ਦੇ ਘੱਲੇ। ਇਨ੍ਹਾਂ ਤੋਂ ਛੁੱਟ ਉਸਨੇ ਬਾਲਸੇਵਕ, ਨੌਕਰ ਅਤੇ ਦਾਸੀਆਂ ਵੀ ਘੱਲੀਆਂ ਅਤੇ ਰੋਜ਼ਾਨਾ ਨਿੱਜੀ ਖ਼ਰਚ ਵਿਚੋਂ ਤਿੰਨ ਸੌ ਦੀਨਾਰ ਉਸਦੇ ਵਾਸਤੇ ਨਿਸ਼ਚਿਤ ਕੀਤੇ। ਉਹ ਆਪਣੇ ਵਿਸ਼ੇਸ਼ ਭੋਜਨ ਵਿਚੋਂ ਉਸਦੇ ਵਾਸਤੇ ਖਾਣਾ ਵੀ ਭੇਜਿਆ ਕਰਦਾ ਸੀ। ਇਸਨੇ ਸੀਰੀ ਦਾ ਸਾਰਾ ਸ਼ਹਿਰ, ਉਸ ਦੇ ਸਾਰੇ ਘਰ, ਬਾਗ਼ਾਂ, ਗੁਦਾਮਾਂ ਅਤੇ ਖੇਤਾਂ ਸਮੇਤ ਉਸ ਨੂੰ ਦੇ ਦਿੱਤਾ। ਉਸਨੇ ਉਸ ਨੂੰ ਇਕ ਸੌ ਪਿੰਡ ਅਤੇ ਦੇਹਲੀ ਦੇ ਨੇੜੇ ਦੀਆਂ ਪੂਰਬੀ ਬਸਤੀਆਂ ਦਾ ਅਧਿਕਾਰ ਪ੍ਰਦਾਨ ਕੀਤਾ ਅਤੇ ਉਸ ਨੂੰ ਤੀਹ ਖ਼ੱਚਰ ਸੋਨੇ ਦੀਆਂ ਕਾਠੀਆਂ ਸਮੇਤ ਘੱਲੇ। ਇਨ੍ਹਾਂ ਖ਼ੱਚਰਾਂ ਦਾ ਚਾਰਾ ਸਰਕਾਰੀ ਭੰਡਾਰੇ ਤੋਂ ਮਿਲਣਾ ਸੀ। ਇਸਨੇ ਹੁਕਮ ਦਿੱਤਾ ਕਿ ਉਹ ਸੁਲਤਾਨ ਦੇ ਮਹਲ ਵਿਚ ਆਉਂਦੇ ਹੋਏ ਉਸ ਵਿਸ਼ੇਸ਼ ਥਾਂ ਤੋਂ ਪਹਿਲਾਂ ਕਿਧਰੇ ਵੀ ਨ ਉਤਰੇ ਜਿਸਦੇ ਅੱਗੇ ਸਿਵਾਏ ਸੁਲਤਾਨ ਦੇ ਹੋਰ ਕੋਈ ਵੀ ਸਵਾਰ ਹੋ ਕੇ ਨਹੀਂ ਜਾ ਸਕਦਾ ਸੀ।

ਉਸ ਨੇ ਛੋਟੇ-ਵੱਡੇ ਸਾਰੇ ਲੋਕਾਂ ਨੂੰ ਹੁਕਮ ਦਿੱਤਾ ਕਿ ਉਹ ਉਸਦੇ ਅੱਗੇ ਉਸੇ ਤਰ੍ਹਾਂ ਨਿਮਸ਼ਕਾਰ ਕਰਨ ਜਿਸ ਤਰ੍ਹਾਂ ਸੁਲਤਾਨ ਨੂੰ ਨਿਮਸ਼ਕਾਰ ਕਰਦੇ ਹਨ। ਜਦੋਂ ਉਹ ਸੁਲਤਾਨ ਦੇ ਕੋਲ ਆਉਂਦਾ ਤਾਂ ਸੁਲਤਾਨ ਆਪਣੇ ਸਿੰਘਾਸਨ ਤੋਂ ਥੱਲੇ ਉਤਰ ਆਉਂਦਾ। ਜੇ ਉਹ ਚੌਕੀ ਤੇ ਹੁੰਦਾ ਤਾਂ ਉਠ ਖਲੋਂਦਾ ਅਤੇ ਦੋਵੇਂ ਇਕ ਦੂਜੇ ਨੂੰ ਨਿਮਸ਼ਕਾਰ ਕਰਦੇ। ਉਹ ਸੁਲਤਾਨ ਦੇ ਨਾਲ ਇਕੋ ਗ਼ਲੀਚੇ ਤੇ ਬਹਿੰਦਾ। ਜਦੋਂ ਉਹ ਖਲੋਂਦਾ ਤਾਂ ਸੁਲਤਾਨ ਵੀ ਉਸਦੇ ਆਦਰ ਲਈ ਉਠ ਖਲੋਂਦਾ ਸੀ। ਦੋਵੇਂ ਇਕ ਦੂਜੇ ਨੂੰ ਨਿਮਸ਼ਕਾਰ ਕਰਦੇ ਸਨ। ਜਦੋਂ ਉਹ ਦਰਬਾਰ ਤੋਂ ਬਾਹਰ ਹੁਦਾ ਤਾਂ ਵੀ ਉਸ ਦੇ ਵਾਸਤੇ ਗ਼ਲੀਚਾ ਵਿਛਿਆ ਰਹਿੰਦਾ। ਉਸ ਤੇ ਉਹ ਜਦੋਂ ਤੀਕ ਚਾਹੁੰਦਾ, ਬੈਠਦਾ। ਉਪਰੰਤ ਉਹ ਵਾਪਸ ਆ ਜਾਂਦਾ। ਇਹ ਕੰਮ ਇਕ ਦਿਨ ਵਿਚ ਦੋ ਵਾਰੀ ਹੁੰਦਾ ਸੀ।

## ਉਸਦੇ ਪ੍ਰਤੀ ਸੁਲਤਾਨ ਦੇ ਸਨਮਾਨ ਦੀ ਕਹਾਣੀ

ਇਬਨ-ਉਲ-ਖ਼ਲੀਫ਼ਾ ਦੇ ਦੇਹਲੀ ਵਿਚ ਵਾਸ ਦੇ ਸਮੇਂ ਬੰਗਾਲ ਪ੍ਰਦੇਸ਼ ਤੋਂ ਵਜ਼ੀਰ ਦਾ ਆਣਾ ਹੋਇਆ। ਸੁਲਤਾਨ ਨੇ ਉੱਘੇ ਅਮੀਰਾਂ ਨੂੰ ਹੁਕਮ ਦਿੱਤਾ ਕਿ ਉਹ ਉਸ ਦੇ ਸਵਾਗਤ ਲਈ ਜਾਣ। ਫਿਰ ਉਹ ਖ਼ੁਦ ਉਸਦੇ ਸਵਾਗਤ ਲਈ ਗਿਆ ਅਤੇ ਉਸ ਦਾ ਬਹੁਤ ਹੀ ਆਦਰ-ਸਤਿਕਾਰ ਕੀਤਾ। ਸ਼ਹਿਰ ਵਿਚ ਉਸੇ ਤਰ੍ਹਾਂ ਗੁੰਬਦ ਬਣਾਏ ਗਏ ਜਿਵੇਂ ਸੁਲਤਾਨ ਦੇ ਆਉਣ ਵੇਲੇ ਬਣਾਏ ਜਾਂਦੇ ਸਨ। ਇਬਨੁਲ ਖ਼ਲੀਫ਼ਾ ਵੀ ਉਸਨੂੰ ਮਿਲਣ ਲਈ ਗਿਆ ਅਤੇ ਨਿਆਇ ਜਾਣੂ, ਨਿਆਇ ਕਰਤਾ ਅਤੇ ਹੋਰ ਉੱਘੇ ਆਦਮੀ ਵੀ ਗਏ। ਜਦੋਂ ਸੁਲਤਾਨ ਆਪਣੇ ਮਹਲ ਵਿਚ ਵਾਪਸ

ਆ ਗਿਆ ਤਾਂ ਉਸਨੇ ਵਜ਼ੀਰ ਨੂੰ ਆਖਿਆ ਕਿ ਮਖ਼ਦੂਮ-ਜ਼ਾਦਾ ਦੇ ਘਰ ਜਾਵੇਂ। ਉਹ ਉਸ ਨੂੰ ਇਸੇ ਤਰ੍ਹਾਂ ਸੱਦਿਆ ਕਰਦਾ ਸੀ, ਅਤੇ ਇਸ ਦਾ ਅਰਥ ਹੈ "ਸਵਾਮੀ ਦਾ ਪੁੱਤਰ।" ਇਸ ਤੇ ਵਜ਼ੀਰ ਉਸ ਨਾਲ ਭੇਟ ਕਰਨ ਲਈ ਗਿਆ ਅਤੇ ਉਸ ਸੋਨੇ ਦੇ ਦੋ ਹਜ਼ਾਰ ਟੰਕੇ ਅਤੇ ਬਹੁਤ ਸਾਰੇ ਕਪੜੇ ਭੇਂਟ ਕੀਤੇ। ਅਮੀਰ ਕਬੂਲਾ ਆਦਿਕ ਉੱਘੇ ਅਮੀਰ ਉੱਥੇ ਹਾਜ਼ਰ ਸਨ, ਮੈਂ ਵੀ ਉੱਥੇ ਹੀ ਸਾਂ।

## ਇਹੋ ਜਿਹੀ ਇਕ ਹੋਰ ਕਹਾਣੀ

ਗ਼ਜ਼ਨੀ ਦਾ ਬਹਰਾਮ ਨਾਮੀ ਸਮਰਾਟ ਸੁਲਤਾਨ ਦੇ ਕੋਲ ਆਇਆ। ਉਸ ਦਾ ਅਤੇ ਇਬਨੁਲ ਖ਼ਲੀਫ਼ਾ ਦਾ ਪੁਰਾਣਾ ਵੈਰ ਸੀ। ਸੁਲਤਾਨ ਨੇ ਹੁਕਮ ਦਿੱਤਾ ਜੁ ਸਮਰਾਟ ਬਹਰਾਮ ਨੂੰ ਸੀਰੀ ਨਗਰ ਦੇ ਅੰਦਰ ਇਕ ਮਹਲ ਵਿਚ ਠਹਿਰਾਇਆ ਜਾਵੇ ਜਿਹੜਾ ਉਸ ਨੇ ਇਬਨੁਲ ਖ਼ਲੀਫਾ ਨੂੰ ਦਿੱਤਾ ਹੋਇਆ ਸੀ। ਉਸਨੇ ਇਹ ਵੀ ਹੁਕਮ ਦਿੱਤਾ ਕਿ ਸਮਰਾਟ ਬਹਰਾਮ ਦੇ ਵਾਸਤੇ ਉਥੇ ਹੀ ਇਕ ਮਹਲ ਬਣਵਾਇਆ ਜਾਵੇ। ਜਦੋਂ ਇਬਨੁਲ ਖ਼ਲੀਫ਼ਾ ਨੂੰ ਇਸ ਦਾ ਪਤਾ ਲੱਗਾ ਤਾਂ ਉਹ ਗ਼ੁੱਸੇ ਵਿਚ ਆ ਗਿਆ, ਉਹ ਸੁਲਤਾਨ ਦੇ ਮਹਲ ਵਿਚ ਗਿਆ ਅਤੇ ਉਸੇ ਆਸਨ ਤੇ, ਜਿੱਥੇ ਬੈਠਿਆ ਕਰਦਾ ਸੀ, ਉਹ ਜਾਕੇ ਬਹਿ ਗਿਆ। ਉਸਨੇ ਵਜ਼ੀਰ ਨੂੰ ਸੱਦਾ ਘੱਲਿਆ ਅਤੇ ਉਸਨੂੰ ਆਖਿਆ "ਖ਼ੁੰਦ ਆਲਮ ਸਮਰਾਟ ਨੂੰ ਮੇਰਾ ਨਿਮਸ਼ਕਾਰ ਆਖ ਕੇ ਇਹ ਦਸ ਦਿਓ ਕਿ ਜੋ ਕੁਝ ਉਸਨੇ ਮੈਨੂੰ ਪ੍ਰਦਾਨ ਕੀਤਾ ਹੈ, ਉਹ ਮੇਰੇ ਮਹਲ ਵਿਚ ਪਿਆ ਹੈ। ਮੈਂ ਉਸ ਵਿਚੋਂ ਕੁਝ ਵੀ ਨਹੀਂ ਵਰਤਿਆ ਸਗੋਂ ਮੇਰੇ ਵਲੋਂ ਉਸ ਵਿਚ ਕੁਝ ਵਾਧਾ ਹੀ ਹੋਇਆ ਹੈ। ਹੁਣ ਮੈਂ ਉਸ ਦੇ ਕੋਲ ਨਹੀਂ ਠਹਿਰਾਂਗਾ।" ਇਹ ਆਖ ਕੇ ਉਹ ਉਠ ਖਲੋਤਾ ਅਤੇ ਤੁਰ ਪਿਆ। ਵਜ਼ੀਰ ਨੇ ਉਸਦੇ ਕੁਝ ਸਾਥੀਆਂ ਤੋਂ ਇਸ ਦਾ ਕਾਰਣ ਪੁੱਛਿਆ। ਉਨ੍ਹਾਂ ਨੇ ਉਸ ਨੂੰ ਦੱਸਿਆ ਕਿ ਇਸ ਦਾ ਕਾਰਨ ਇਹ ਸੀ ਜੁ ਸੁਲਤਾਨ ਨੇ ਗ਼ਜ਼ਨੀ ਦੇ ਸਮਰਾਟ ਦੇ ਵਾਸਤੇ ਸੀਰੀ ਵਿਚ ਮਹਲ ਬਣਾਉਣ ਦਾ ਹੁਕਮ ਦਿੱਤਾ ਸੀ।

ਤਦ ਵਜ਼ੀਰ ਸੁਲਤਾਨ ਦੇ ਕੋਲ ਗਿਆ ਅਤੇ ਸਾਰੀ ਗਲ ਦੀ ਸੂਚਨਾ ਦਿੱਤੀ। ਸੁਲਤਾਨ ਤਤਕਾਲ ਹੀ ਦਸ ਆਦਮੀਆਂ ਸਮੇਤ ਇਬਨੁਲ ਖ਼ਲੀਫ਼ਾ ਦੀ ਥਾਂ ਤੇ ਪੱਜਿਆ। ਅੰਦਰ ਆਉਣ ਦੀ ਆਗਿਆ ਮੰਗੀ ਅਤੇ ਆਮ ਆਦਮੀ ਦੇ ਸਮਾਨ ਬਾਹਰ ਹੀ ਆਪਣੇ ਘੋੜੇ ਤੋਂ ਲਹਿ ਗਿਆ। ਉਪਰੰਤ ਇਬਨੁਲ ਖ਼ਲੀਫ਼ਾ (ਗਿਆਸ-ਉਦ-ਦੀਨ) ਨੂੰ ਮਿਲਿਆ ਤੇ ਉਸ ਤੋਂ ਖ਼ਿਮਾ ਮੰਗੀ। ਉਸਨੇ ਸੁਲਤਾਨ ਦੀ ਬੇਨਤੀ ਪਰਵਾਨ ਕਰ ਲਈ, ਪਰ ਸੁਲਤਾਨ ਨੇ ਉਸਨੂੰ ਆਖਿਆ—"ਪਰਮਾਤਮਾ ਦੀ ਸਹੁੰ, ਜਦੋਂ ਤਕ ਤੂੰ ਮੇਰੇ ਗਲੇ ਤੇ ਆਪਣੇ ਚਰਨ ਨਹੀਂ ਰਖੇਂਗਾ ਤਦ ਤਕ ਮੈਨੂੰ ਭਰੋਸਾ ਨਹੀਂ ਹੋਵੇਗਾ ਕਿ ਤੂੰ ਮੈਥੋਂ ਖ਼ੁਸ਼ ਹੋ ਗਿਆ ਹੈਂ।" ਇਸਤੇ ਇਬਨੁਲ ਖ਼ਲੀਫ਼ਾ ਨੇ ਆਖਿਆ ਕਿ ਇਹ ਤਾਂ ਮੈਂ ਨਹੀਂ ਕਰਾਂਗਾ ਭਾਵੇਂ ਮੈਨੂੰ ਮਾਰ ਹੀ ਕਿਉਂ ਨ ਦਿੱਤਾ ਜਾਵੇ। ਸੁਲਤਾਨ ਨੇ ਆਖਿਆ "ਮੇਰੇ ਸਿਰ ਦੀ ਸੌਂਹ, ਤੈਨੂੰ ਇਹ ਕਰਨਾ ਹੀ ਪਵੇਗਾ।" ਉਪਰੰਤ ਉਸਨੇ ਆਪਣਾ ਸਿਰ ਧਰਤੀ ਤੇ ਰਖ ਦਿੱਤਾ ਅਤੇ ਮਹਾਨ ਮਲਿਕ ਕਬੂਨਾ ਨੇ ਇਬਨੁਲ-ਖ਼ਲੀਫ਼ਾ ਦਾ ਪੈਰ ਆਪਣੇ ਹੱਥ ਨਾਲ ਚੁਕ ਕੇ ਸੁਲਤਾਨ ਦੀ ਗਰਦਨ ਤੇ ਰਖ ਦਿੱਤਾ। ਮਗਰੋਂ ਸੁਲਤਾਨ ਉੱਠ ਖਲੋਤਾ ਤੇ ਕਹਿਣ

ਲੱਗਾ—"ਹੁਣ ਮੈਂ ਮੰਨਦਾ ਹਾਂ ਕਿ ਤੂੰ ਮੈਥੋਂ ਖ਼ੁਸ਼ ਹੋ ਗਿਆ ਹੈਂ। ਹੁਣ ਮੇਰਾ ਮਨ ਰਾਜ਼ੀ ਹੈ"। ਇਹ ਇਕ ਅਜੀਬ ਕਹਾਣੀ ਹੈ ਅਤੇ ਅਜਿਹਾ ਕਿਸੇ ਹੋਰ ਸੁਲਤਾਨ ਦੇ ਬਾਰੇ ਨਹੀਂ ਸੁਣਿਆ ਗਿਆ।

ਮੈਂ ਇਕ ਵਾਰੀ ਈਦ ਦੇ ਦਿਨ ਇਬਨੁਲ ਖ਼ਲੀਫ਼ਾ ਦੇ ਕੋਲ ਹਾਜ਼ਰ ਸੀ ਜਦੋਂ ਕਿ ਮਲਿਕ-ਉਲ-ਕਬੀਰ ਕਬੂਲਾ ਉਸਦੇ ਵਾਸਤੇ ਸੁਲਤਾਨ ਵਲੋਂ ਤਿੰਨ ਖ਼ਿਲਅਤਾਂ ਲੈ ਆਇਆ ਸੀ। ਇਨ੍ਹਾਂ ਖ਼ਿਲਅਤਾਂ ਨੂੰ ਬੰਨ੍ਹਣ ਲਈ ਰੇਸ਼ਮੀ ਗੰਢਾਂ ਦੀ ਥਾਂ ਤੇ ਵੱਡੇ-ਵੱਡੇ ਬੇਰਾਂ ਜਿੰਨੇ ਮੋਤੀ ਲੱਗੇ ਹੋਏ ਸਨ। ਉਸਦੇ ਮਹਲ ਵਿਚ ਪੁੱਜਣ ਤਕ ਮਲਿਕ-ਉਲ-ਕਬੀਰ ਉਸਦੇ ਇੰਤਜ਼ਾਰ ਵਿਚ ਦਰਵਾਜ਼ੇ ਤੇ ਖਲੋਤਾ ਰਿਹਾ। ਉਪਰੰਤ ਉਸਨੇ ਉਸ ਨੂੰ ਉੱਪਰ ਦੱਸੀ ਖ਼ਿਲਅਤ ਪਆਈ। ਜਿਹੜਾ ਧਨ-ਮਾਲ ਸੁਲਤਾਨ ਤੋਂ ਇਸ ਨੂੰ ਪ੍ਰਾਪਤ ਹੋਇਆ, ਉਹ ਅਨਗਿਣਤ ਅਤੇ ਅਤੁੱਲ ਸੀ।

ਇਹ ਸਭ ਕੁਝ ਹੁੰਦੇ ਹੋਏ ਵੀ ਸਭ ਤੋਂ ਉੱਚੇ ਪਰਮਾਤਮਾ ਦੀ ਰਚਨਾ ਅੰਦਰ ਇਬਨੁਲ ਖ਼ਲੀਫ਼ਾ ਸਭ ਤੋਂ ਵੱਡਾ ਕੰਜੂਸ ਸੀ। ਇਸ ਦੀਆਂ ਕੰਜੂਸੀ ਦੀਆਂ ਕਹਾਣੀਆਂ ਅਨੋਖੀਆਂ ਹਨ ਅਤੇ ਸੁਣਨ ਵਾਲੇ ਇਨ੍ਹਾਂ ਨੂੰ ਹੈਰਾਨ ਹੋ ਕੇ ਸੁਣਦੇ ਹਨ। ਉਹ ਕੰਜੂਸੀ ਵਿਚ ਉਤਨਾ ਹੀ ਮਸ਼ਹੂਰ ਹੈ ਜਿਤਨਾ ਕਿ ਸੁਲਤਾਨ ਦਾਨਸ਼ੀਲਤਾ ਵਿਚ। ਅਸੀਂ ਛੇਤੀ ਹੀ ਇਸ ਬਾਰੇ ਕੁਝ ਕਹਾਣੀਆਂ ਦੱਸਾਂਗੇ।

## ਇਬਨ-ਉਲ-ਖ਼ਲੀਫ਼ਾ ਦੀ ਕੰਜੂਸੀ ਦੀ ਕਹਾਣੀ

ਉਹ ਤੇ ਮੈਂ ਆਪੋ ਵਿਚ ਮਿੱਤਰ ਸਾਂ। ਮੈਂ ਅਕਸਰ ਉਸ ਨੂੰ ਮਿਲਣ ਲਈ ਉਸਦੇ ਘਰ ਜਾਂਦਾ ਰਹਿੰਦਾ ਸੀ ਅਤੇ ਹਿੰਦ ਤੋਂ ਤੁਰਨ ਵੇਲੇ ਮੈਂ ਆਪਣੇ ਪੁੱਤਰ ਅਹਮਦ ਨੂੰ ਉਸ ਕੋਲ ਛੱਡ ਆਇਆ ਸੀ। ਪਰਮਾਤਮਾ ਜਾਣੇ ਉਨ੍ਹਾਂ ਤੇ ਕੀ ਗੁਜ਼ਰੀ।

ਇਕ ਦਿਨ ਮੈਂ ਇਬਨੁਲ ਖ਼ਲੀਫ਼ਾ ਨੂੰ ਆਖਿਆ—"ਤੂੰ ਕੱਲਾ ਹੀ ਭੋਜਨ ਕਿਉਂ ਕਰਦਾ ਹੈਂ? ਭੋਜਨ ਵੇਲੇ ਆਪਣੇ ਸਾਥੀਆਂ ਨੂੰ ਕਿਉਂ ਨਹੀਂ ਬੁਲਾਉਂਦਾ?" ਉਸਨੇ ਜਵਾਬ ਦਿੱਤਾ—"ਮੈਂ ਇਹ ਨਹੀਂ ਵੇਖ ਸਕਦਾ ਜੁ ਇਹ ਸਾਰੇ ਇੰਨੀ ਬਹੁਤੀ ਗਿਣਤੀ ਵਿਚ ਮੇਰਾ ਭੋਜਨ ਖਾਣ।" ਇਸੇ ਕਾਰਨ ਉਹ ਕੱਲਾ ਹੀ ਭੋਜਨ ਕਰਦਾ ਸੀ। ਉਹ ਆਪਣੇ ਸਾਥੀ ਮਿੱਤਰ ਅਬੁੱਸ਼ਰਫ਼ੀ ਦੇ ਪੁੱਤਰ ਮੁਹੰਮਦ ਨੂੰ ਉਸ ਦੀ ਆਪਣੀ ਇੱਛਿਆ ਦੇ ਅਨੁਸਾਰ ਆਪਣੇ ਭੋਜਨ ਵਿਚੋਂ ਕੁਝ ਹਿੱਸਾ ਘਲ ਦੇਂਦਾ ਸੀ ਅਤੇ ਬਾਕੀ ਉਹ ਆਪ ਖਾਂਦਾ ਸੀ। ਮੈਂ ਉਸ ਦੇ ਕੋਲ ਜਾਂਦਾ ਤਾਂ ਵੇਖਦਾ ਕਿ ਜਿਸ ਮਹਲ ਵਿਚ ਉਹ ਰਹਿੰਦਾ ਸੀ, ਉਸਦੀ ਡਿਓਢੀ ਅੰਦਰ ਅਨ੍ਹੇਰਾ ਹੁੰਦਾ ਸੀ। ਉਸ ਵਿਚ ਦੀਵਾ ਨਹੀਂ ਹੁੰਦਾ ਸੀ। ਮੈਂ ਕਈ ਵਾਰੀ ਉਸਨੂੰ ਆਪਣੀ ਬਗ਼ੀਚੀ ਦੇ ਅੰਦਰ ਛੋਟੀਆਂ-ਛੋਟੀਆਂ ਲਕੜੀਆਂ ਚੁਣਦੇ ਹੋਏ ਵੇਖਿਆ। ਉਸਨੇ ਉਨ੍ਹਾਂ ਨਾਲ ਆਪਣੇ ਗੁਦਾਮ ਭਰ ਰੱਖੇ ਸਨ। ਮੈਂ ਇਸ ਬਾਰੇ ਉਸ ਤੋਂ ਪੁੱਛਿਆ ਤਾਂ ਉਸ ਨੇ ਜਵਾਬ ਦਿੱਤਾ, ਇਨ੍ਹਾਂ ਦੀ ਲੋੜ ਪੈ ਜਾਂਦੀ ਹੈ। ਉਹ ਆਪਣੇ ਮਿੱਤਰਾਂ, ਦਾਸਾਂ ਅਤੇ ਬਾਲ ਸੇਵਕਾਂ ਨੂੰ ਬਗ਼ੀਚੀ ਅਤੇ ਉਸਦੇ ਬਣਾਉਣ-ਸੰਵਾਰਣ ਦੇ ਕੰਮ ਵਿਚ ਲਾਈ ਰਖਦਾ ਸੀ। ਉਹ ਆਖਿਆ ਕਰਦਾ ਸੀ ਕਿ ਮੈਂ ਨਹੀਂ ਚਾਹੁੰਦਾ ਜੁ ਇਹ ਲੋਕੀ ਮੇਰਾ ਕੋਈ ਕੰਮ ਕੀਤੇ ਬਿਨਾਂ ਮੇਰਾ ਭੋਜਨ ਖਾਣ।

ਇਕ ਵਾਰੀ ਮੇਰੇ ਉੱਤੇ ਕੁਝ ਕਰਜ਼ਾ ਹੋ ਗਿਆ। ਮੈਨੂੰ ਕਰਜ਼ਾ ਚੁਕਾਉਣ ਲਈ ਆਖਿਆ

ਗਿਆ। ਕੁਝ ਦਿਨ ਮਗਰੋਂ ਇਕ ਦਿਨ ਉਸਨੇ ਮੈਨੂੰ ਆਖਿਆ,"ਪਰਮਾਤਮਾ ਦੀ ਸਹੁੰ, ਮੈਂ ਤੇਰਾ ਕਰਜ਼ਾ ਚੁਕਾਉਣ ਦਾ ਇਰਾਦਾ ਕੀਤਾ ਸੀ ਪਰ ਮੇਰੇ ਮਨ ਨੇ ਮੇਰਾ ਸਾਥ ਨ ਦਿੱਤਾ। ਇਸ ਲਈ ਮੈਂ ਤੇਰੀ ਮਦਦ ਨ ਕੀਤੀ।"

## ਕਹਾਣੀ

ਇਕ ਦਿਨ ਉਸ ਨੇ ਮੈਨੂੰ ਆਖਿਆ–"ਮੈਂ ਬਗ਼ਦਾਦ ਤੋਂ ਬਾਹਰ ਨਿਕਲਿਆ। ਅਸੀਂ ਚਾਰ ਆਦਮੀ ਸੀ। ਇਨ੍ਹਾਂ ਵਿਚੋਂ ਇਕ ਮੇਰੇ ਦੋਸਤ ਅਬੂ ਸ਼ਰਫ਼ੀ ਦਾ ਪੁੱਤਰ ਮੁਹੰਮਦ ਸੀ। ਅਸੀਂ ਪੈਦਲ ਸਾਂ ਅਤੇ ਸਾਡੇ ਕੋਲ ਖਾਣ ਲਈ ਕੁਝ ਨਹੀਂ ਸੀ। ਅਸੀਂ ਇਕ ਪਿੰਡ ਵਿਚ ਇਕ ਸੋਤੇ ਕੋਲ ਜਾ ਕੇ ਰੁੱਕ ਗਏ। ਸਾਡੇ ਵਿਚੋਂ ਇਕ ਨੂੰ ਸੋਤੇ ਵਿਚ ਇਕ ਦਿਰਹਮ ਪਿਆ ਹੋਇਆ ਲੱਭਿਆ। ਅਸੀਂ ਕਿਹਾ–"ਅਸੀਂ ਇਸ ਦਿਰਹਮ ਦਾ ਕੀ ਕਰੀਏ।" ਅਸੀਂ ਉਸ ਦੀ ਰੋਟੀ ਮੁਲ ਲੈਣ ਦਾ ਨਿਸ਼ਚਾ ਕੀਤਾ ਅਤੇ ਇਕ ਆਦਮੀ ਨੂੰ ਰੋਟੀ ਲੈਣ ਲਈ ਘੱਲਿਆ। ਪਰ ਉਸ ਪਿੰਡ ਦੇ ਨਾਨਬਾਈ[1] ਨੇ ਇਕੱਲੀ ਰੋਟੀ ਵੇਚਣ ਤੋਂ ਇਨਕਾਰ ਕਰ ਦਿੱਤਾ। ਉਹ ਇਕ ਕੀਰਾਤ[2] ਦੀ ਰੋਟੀ ਅਤੇ ਇਕ ਕੀਰਾਤ ਦਾ ਭੁਸਾ ਵੇਚਦਾ ਸੀ। ਸਾਡਾ ਸਾਥੀ ਰੋਟੀ ਅਤੇ ਭੁਸਾ ਖ਼ਰੀਦ ਲਿਆਇਆ। ਸਾਡੇ ਕੋਲ ਭੁਸਾ ਖਾਣ ਵਾਲਾ ਜਾਨਵਰ ਤਾਂ ਸੀ ਨਹੀਂ, ਇਸ ਲਈ ਅਸੀਂ ਉਸਨੂੰ ਸੁੱਟ ਦਿੱਤਾ। ਰੋਟੀ ਦੇ ਟੁਕੜੇ ਅਸੀਂ ਆਪੋ ਵਿਚ ਵੰਡ ਲਏ। ਤੂੰ ਵੇਖ ਰਿਹਾ ਹੈਂ, ਅਜ ਮੈਂ ਖ਼ੁਸ਼ਹਾਲੀ ਦੀ ਕਿਸ ਹਦ ਤਕ ਪੁੱਜ ਗਿਆ ਹਾਂ।" ਮੈਂ ਉਸਨੂੰ ਆਖਿਆ-"ਰੱਬ ਨੇ ਤੇਰੇ ਉੱਤੇ ਜਿਹੜੀ ਕਿਰਪਾ ਕੀਤੀ ਹੈ, ਉਸ ਲਈ ਤੂੰ ਉਸ ਦਾ ਧੰਨਵਾਦ ਕਰ। ਦਾਨ-ਪੁੰਨ ਨਾਲ ਫ਼ਕੀਰਾਂ ਅਤੇ ਬੇਸਹਾਰਿਆਂ ਦੀ ਸਹਾਇਤਾ ਕੀਤੀ ਕਰ। ਉਸਨੇ ਜਵਾਬ ਦਿੱਤਾ–"ਮੈਥੋਂ ਇਹ ਨਹੀਂ ਹੁੰਦਾ।" ਮੈਂ ਉਸਨੂੰ ਨਾ ਤਾਂ ਕਦੀ ਦਾਨ ਦੇਂਦੇ ਹੋਏ ਅਤੇ ਨਾ ਹੀ ਕੋਈ ਹੋਰ ਪੁੰਨ ਦਾ ਕੰਮ ਕਰਦੇ ਹੋਏ ਵੇਖਿਆ। ਇਹੋ ਜਿਹੀ ਕੰਜੂਸੀ ਤੋਂ ਪਰਮਾਤਮਾ ਬਚਾਏ।

## ਕਹਾਣੀ

ਹਿੰਦ ਦੇਸ਼ ਤੋਂ ਵਾਪਸ ਆਉਣ ਦੇ ਮਗਰੋਂ ਇਕ ਦਿਨ ਮੈਂ ਬਗ਼ਦਾਦ ਵਿਚ ਮੁਸਤਨ-ਸਰੀਆ[3] ਵਿਦਿਆਲਾ ਦੇ ਦਰਵਾਜ਼ੇ ਤੇ ਬੈਠਾ ਸੀ। ਉਹ ਵਿਦਿਆਲਾ ਇਬਨੁਲ-ਖ਼ਲੀਫ਼ਾ ਦੇ ਦਾਦਾ ਅਮੀਰੁਲ-ਮੋਮਿਨੀਨ-ਮੁਸਤਨਸਿਰ (ਪਰਮਾਤਮਾ ਉਸ ਤੋਂ ਖ਼ੁਸ਼ ਹੋਵੇ) ਨੇ ਬਣਵਾਇਆ ਸੀ। ਮੈਂ ਇਕ ਜੁਆਨ

---

1. ਨਾਨਬਾਈ—
   ਇਸਦਾ ਅਰਥ ਹੈ ਰਸੋਈਆ।
2. ਕੀਰਾਤ—
   ਤੋਲ ਦਾ ਇਕ ਵਜ਼ਨ, ਜਿਹੜਾ ਲਗਭਗ ਤਿੰਨ ਰੱਤੀ ਦੇ ਬਰਾਬਰ ਹੁੰਦਾ ਹੈ।
3. ਮੁਸਤਨ-ਸਰੀਆ—
   ਅਲ ਮੁਸਤਨਸਰੀਆ-ਯੂਨੀਵਰਸਿਟੀ। ਬਗ਼ਦਾਦ ਅੰਦਰ ਅੱਬਾਸੀ ਖ਼ਲੀਫ਼ਾ-ਮੁਸਤਨਸਿਰ ਨੇ ਆਪਣੇ ਨਾਂ ਤੇ ਇਹ ਯੂਨੀਵਰਸਿਟੀ ਸਥਾਪਤ ਕੀਤੀ ਸੀ। Ency. of Islam III, p. 768

ਨੂੰ ਦਇਆਮਈ ਹਾਲਤ ਵਿਚ ਵਿਦਿਆਲੇ ਦੇ ਬਾਹਰ ਇਕ ਆਦਮੀ ਦੇ ਪਿਛੇ ਨੱਸਦੇ ਹੋਏ ਵੇਖਿਆ। ਵਿਦਿਆਥੀਆਂ ਵਿਚੋਂ ਇਕ ਨੇ ਮੈਨੂੰ ਦੱਸਿਆ—"ਇਹ ਜੁਆਨ ਜਿਸ ਨੂੰ ਤੂੰ ਵੇਖ ਰਿਹਾ ਹੈਂ, ਖ਼ਲੀਫ਼ਾ ਮੁਸਤਨਸਿਰ ਦੇ ਪੋਤੇ ਅਮੀਰ ਮਹੰਮਦ ਦਾ ਪੁੱਤਰ ਹੈ ਜਿਹੜਾ ਇਸ ਵੇਲੇ ਹਿੰਦ ਵਿਚ ਹੈ। ਮੈਂ ਉਸਨੂੰ ਸਦ ਕੇ ਆਖਿਆ—"ਮੈਂ ਹਿੰਦ ਤੋਂ ਆ ਰਿਹਾ ਹਾਂ ਅਤੇ ਤੈਨੂੰ ਤੇਰੇ ਪਿਤਾ ਦਾ ਸਮਾਚਾਰ ਦੇ ਸਕਦਾ ਹਾਂ।" ਉਸਨੇ ਆਖਿਆ ਉਸਦਾ ਸਮਾਚਾਰ ਮੈਨੂੰ ਇਨ੍ਹਾਂ ਦਿਨਾਂ ਵਿਚ ਮਿਲਿਆ"। ਇਹ ਆਖਦੇ ਹੋਏ ਉਹ ਪਹਿਲਾਂ ਦੇ ਵਾਂਗ ਉਸ ਆਦਮੀ ਦੇ ਪਿੱਛੇ ਨੱਸਣ ਲਗਾ। ਉਸ ਆਦਮੀ-ਬਾਰੇ ਪੁੱਛਣ ਤੇ ਮੈਨੂੰ ਦੱਸਿਆ ਗਿਆ ਕਿ ਉਹ ਜੇਲ ਦਾ ਇਕ ਨਿਰੀਖਿਅਕ ਸੀ ਅਤੇ ਉਹ ਜੁਆਨ ਇਕ ਮਸਜਿਦ ਵਿਚ ਇਮਾਮ (ਨਿਮਾਜ਼ ਪੜ੍ਹਾਉਣ ਵਾਲਾ) ਸੀ ਅਤੇ ਉਸਨੂੰ ਇਕ ਦਿਰਹਮ ਰੋਜ਼ਾਨਾ ਵੇਤਨ ਮਿਲਦਾ ਸੀ। ਹੁਣ ਉਹ ਜੁਆਨ ਉਸ ਆਦਮੀ ਤੋਂ ਆਪਣਾ ਵੇਤਨ ਮੰਗ ਰਿਹਾ ਸੀ। ਇਸ ਤੋਂ ਮੈਨੂੰ ਅਸ-ਚਰਜ ਹੋਇਆ। ਰਬ ਦੀ ਸਹੁੰ, ਜੇ ਇਬਨੁਲ-ਖ਼ਲੀਫ਼ਾ ਸੁਲਤਾਨ ਵਲੋਂ ਦਿੱਤੀਆਂ ਗਈਆਂ ਖ਼ਿਲ-ਅਤਾਂ ਤੇ ਲਗੇ ਹੋਏ ਮੋਤੀਆਂ ਵਿਚੋਂ ਇਕ ਮੋਤੀ ਵੀ ਉਸਨੂੰ ਘਲ ਦੇਂਦਾ ਤਾਂ ਉਹ ਧਨਵਾਨ ਹੋ ਜਾਂਦਾ। ਇਸ ਤਰ੍ਹਾਂ ਦੀ ਹਾਲਤ ਤੋਂ ਪਰਮਾਤਮਾ ਬਚਾਏ।

## ਸ਼ਾਮ ਦੇ ਅਰਬ ਅਮੀਰ ਮੁਹੰਨਾ ਦੇ ਪੋਤੇ, ਹਿਬਤੁੱਲਾਹ ਦੇ ਪੁੱਤਰ ਅਮੀਰ ਸੈਫ਼ੁੱਦੀਨ ਗੱਦਾ ਨੂੰ ਸੁਲਤਾਨ ਵਲੋਂ ਇਨਾਮ

ਜਦ ਉਹ ਅਮੀਰ ਸੁਲਤਾਨ ਦੇ ਕੋਲ ਆਇਆ ਤਾਂ ਉਸਨੇ ਉਸਦਾ ਬਹੁਤ ਸਤਿਕਾਰ ਕੀਤਾ ਅਤੇ ਉਸਨੂੰ ਦੇਹਲੀ ਨਗਰ ਵਿਚ ਸੁਲਤਾਨ ਜਲਾਲੁੱਦੀਨ ਦੇ ਮਹਲ ਵਿਚ ਠਹਿਰਾਇਆ। ਇਸਨੂੰ ਕੁਸ਼ਕ-ਏ-ਲਾਲ ਅਰਥਾਤ ਲਾਲ ਮਹਲ ਆਖਿਆ ਜਾਂਦਾ ਹੈ। ਇਹ ਇਕ ਵਿਸ਼ਾਲ ਮਹਲ ਹੈ। ਇਸ ਦਾ ਵਿਹੜਾ ਬਹੁਤ ਵੱਡਾ ਹੈ ਅਤੇ ਉਸ ਦੇ ਵਿਹੜੇ ਦੇ ਸਿਰੇ ਤੇ ਇਕ ਦਰਵਾਜ਼ਾ ਹੈ ਜਿਸ ਤੇ ਇਕ ਗੁੰਬਦ ਬਣਿਆ ਹੈ। ਏਥੋਂ ਉੱਪਰ ਦੱਸਿਆ ਵਿਹੜਾ ਅਤੇ ਦੂਜਾ ਵਿਹੜਾ ਵੀ-ਜਿਹੜਾ ਮਹਲ ਤਕ ਜਾਂਦਾ ਹੈ, ਦਿਸਦੇ ਹਨ। ਸੁਲਤਾਨ ਜਲਾਲੁੱਦੀਨ ਏਥੇ ਬਹਿ ਕੇ ਉੱਪਰ ਦੱਸੇ ਵਿਹੜੇ ਵਿਚ ਹੋਣ ਵਾਲੀ ਚੌਗਾਨ ਬਾਜ਼ੀ[1] (ਪੋਲੋ) ਵੇਖਿਆ ਕਰਦਾ ਸੀ। ਜਦੋਂ ਅਮੀਰ ਸੈਫ਼ੁੱਦੀਨ ਨੂੰ ਉਥੇ ਠਹਿਰਾਇਆ ਗਿਆ ਤਾਂ ਮੈਂ ਉਥੇ ਗਿਆ ਅਤੇ ਵੇਖਿਆ ਕਿ ਉਹ ਮਹਲ ਘਰ ਦੇ ਸਮਾਨ, ਬਿਸਤਰਿਆਂ ਅਤੇ ਦਰੀਆਂ ਆਦਿਕ ਨਾਲ ਭਰਿਆ ਹੋਇਆ ਸੀ ਪਰ ਸਾਰਾ ਸਮਾਨ ਟੁਟਾ ਪਿਆ ਸੀ ਅਤੇ ਬੇਕਾਰ ਹੋ ਚੁੱਕਾ ਸੀ।

ਹਿੰਦ ਵਿਚ ਇਹ ਰਿਵਾਜ ਹੈ ਕਿ ਸੁਲਤਾਨ ਦੀ ਮੌਤ ਦੇ ਮਗਰੋਂ ਉਸ ਦੇ ਮਹਲ ਨੂੰ ਜਿਵੇਂ ਦਾ ਤਿਵੇਂ ਛੱਡ ਦਿੱਤਾ ਜਾਂਦਾ ਹੈ ਅਤੇ ਵਾਰਸ ਆਪਣੇ ਵਾਸਤੇ ਨਵਾਂ ਮਹਲ ਬਣਾਉਂਦਾ ਹੈ। ਜਦੋਂ ਮੈਂ ਉਸ ਮਹਲ ਵਿਚ ਗਿਆ ਤਾਂ ਮੈਂ ਤੁਰ ਫਿਰ ਕੇ ਉਸ ਨੂੰ ਵੇਖਿਆ। ਮੈਂ ਉਸ ਦੇ ਸਿਖਰ

1. ਚੌਗਾਨ-ਬਾਜ਼ੀ—
ਚੌਗਾਨ ਬਾਜ਼ੀ-ਪ੍ਰਾਚੀਨ ਅਮੀਰਾਂ, ਸ਼ਾਸਕਾਂ ਦੀ ਇਕ ਪਿਆਰੀ ਖੇਡ। ਘੋੜੇ ਤੇ ਸਵਾਰ ਹੋ ਕੇ ਖੇਡਿਆ ਜਾਣ ਵਾਲਾ ਗੇਂਦ-ਬੱਲਾ ਜਾਂ ਪੋਲੋ।

ਤੇ ਪੁੱਜਿਆ। ਇਹ ਨਜ਼ਾਰਾ ਮੇਰੇ ਲਈ ਬੜਾ ਸਿਖਿਆਦਾਇਕ ਸੀ। ਮੇਰੀਆਂ ਅੱਖਾਂ ਵਿਚ ਅਥਰੂ ਆ ਗਏ। ਨਿਆਇ-ਜਾਣੂ ਸਾਹਿਤਿਕ ਜਲਾਲ-ਉਦ-ਦੀਨ ਮਗ਼ਰਬੀ ਗ਼ਰਨਾਤਾ[1] ਵਾਸੀ ਮੇਰੇ ਨਾਲ ਸੀ। ਇਸ ਦਾ ਜਨਮ ਬਿਜਾਇਆ ਨਗਰ[2] ਵਿਚ ਹੋਇਆ। ਇਹ ਆਪਣੇ ਪਿਉ ਨਾਲ ਹਿੰਦ ਵਿਚ ਆਇਆ ਸੀ ਅਤੇ ਉਥੇ ਹੀ ਉਸ ਦੀ ਸੰਤਾਨ ਵੀ ਹੋਈ ਸੀ। ਜਦ ਅਸੀਂ ਉਹ ਨਜ਼ਾਰਾ ਵੇਖਿਆ ਤਾਂ ਉਸ ਨੇ ਮੈਨੂੰ ਇਹ 'ਸ਼ਿਅਰ' ਸੁਣਾਇਆ। ਉਨ੍ਹਾਂ ਦੇ ਸੁਲਤਾਨਾਂ ਦੇ ਬਾਰੇ ਮਿੱਟੀ ਤੋਂ ਪੁੱਛੋ। ਇਹ ਮਹਾਨ ਸਰਦਾਰ (ਉਜ਼ਾਮ)[3] ਸਨ, ਹੁਣ ਹੱਡੀਆਂ (ਇਜ਼ਾਮ[4]) ਬਣ ਚੁੱਕੇ ਹਨ।

ਇਸੇ ਮਹਲ ਵਿਚ ਅਮੀਰ ਸੈਫ਼ੁੱਦੀਨ ਦੇ ਵਿਆਹ ਦੀ ਦਾਵਤ ਹੋਈ ਸੀ ਜਿਸ ਦਾ ਵਰਣਨ ਅਸੀਂ ਕਰਾਂਗੇ। ਸੁਲਤਾਨ ਅਰਬ ਲੋਕਾਂ ਨਾਲ ਵਧੇਰੇ ਪਿਆਰ ਰਖਦਾ ਸੀ। ਉਹਨਾਂ ਤੇ ਬਹੁਤ ਕਿਰਪਾ ਕਰਦਾ ਸੀ ਅਤੇ ਉਨ੍ਹਾ ਦੇ ਗੁਣਾਂ ਦੀ ਸ਼ਲਾਂਘਾ ਕਰਦਾ ਸੀ। ਜਦੋਂ ਉੱਪਰ ਦੱਸਿਆ ਅਮੀਰ ਆਇਆ ਤਾਂ ਸੁਲਤਾਨ ਨੇ ਉਸ ਨੂੰ ਵਡਮੁੱਲੇ ਇਨਾਮ ਦਿੱਤੇ ਅਤੇ ਉਸ ਤੇ ਵਧੇਰੇ ਕਿਰਪਾ ਕੀਤੀ। ਇਕ ਵਾਰੀ ਜਦੋਂ ਮਾਨਿਕਪੁਰ ਪ੍ਰਦੇਸ਼ ਦੇ ਆਜ਼ਮ ਮਲਿਕ ਬਾਇਜ਼ੀਦੀ ਵਲੋਂ ਭੇਟਾਂ ਦਿੱਤੀਆਂ ਗਈਆਂ ਤਾਂ ਸੁਲਤਾਨ ਨੇ ਉਨ੍ਹਾਂ ਵਿਚੋਂ ਉੱਤਮ ਜਾਤ ਦੇ ਯਾਰ੍ਹਾਂ ਘੋੜੇ ਅਮੀਰ ਸੈਫ਼ੁੱਦੀਨ ਨੂੰ ਦੇ ਦਿੱਤੇ। ਇਕ ਹੋਰ ਮੌਕੇ ਤੇ ਸੁਲਤਾਨ ਨੇ ਉਸ ਨੂੰ ਸੋਨੇ ਦੀ ਕਾਠੀ ਅਤੇ ਲਗਾਮਾਂ ਨਾਲ ਸਜੇ ਹੋਏ ਦਸ ਘੋੜੇ ਪ੍ਰਦਾਨ ਕੀਤੇ। ਪਿੱਛੋਂ ਉਸ ਨੇ ਆਪਣੀ ਭੈਣ ਫ਼ਿਰੋਜ਼ਖੁੰਦਾ ਦਾ ਵਿਆਹ ਉਸ ਨਾਲ ਕਰ ਦਿੱਤਾ।

## ਅਮੀਰ ਸੈਫ਼ੁੱਦੀਨ ਦਾ ਸੁਲਤਾਨ ਦੀ ਭੈਣ ਨਾਲ ਵਿਆਹ

ਜਦੋਂ ਸੁਲਤਾਨ ਨੇ ਅਮੀਰ ਗੱਦਾ ਦੇ ਨਾਲ ਆਪਣੀ ਭੈਣ ਦੇ ਵਿਆਹ ਦਾ ਹੁਕਮ ਦਿੱਤਾ

---

1. ਗ਼ਰਨਾਤਾ—
ਸਪੇਨ ਵਿਚ ਉਹ ਆਖ਼ਰੀ ਨਗਰ ਜਿਹੜਾ ਸੰਨ 1492 ਵਿਚ ਮੁਸਲਮਾਨਾਂ ਦੇ ਹਥੋਂ ਸਦਾ ਲਈ ਖੋਹਿਆ ਗਿਆ ਸੀ। ਇਸਨੂੰ ਈਸਾ ਦੀ ਅਠਵੀਂ ਸਦੀ–ਅੰਦਰ ਅਰਬ ਮੁਸਲਮਾਨਾਂ ਨੇ ਵਸਾਇਆ ਸੀ।
–Urdu Ency.

2. ਬਿਜਾਇਆ–ਨਗਰ—
ਅਲਜੀਰੀਆ ਦੇ ਸਿਰੇ ਤੇ ਸਥਿਤ ਇਕ ਪੁਰਾਣਾ ਨਗਰ।

3. ਉਜ਼ਾਮ—
'ਅਜ਼ੀਮ' ਦਾ ਬਹੁਵਚਨ। 'ਅਜ਼ੀਮ' ਦਾ ਅਰਥ ਹੈ—ਮਹਾਨ ਉਜ਼ਾਮ ਦਾ ਮਤਲਬ ਹੈ, ਵੱਡੇ ਲੋਕੀ।
—ਉਰਦੂ-ਹਿੰਦੀ-ਕੋਸ਼।

4. ਇਜ਼ਾਮ—
ਇਸਦੇ ਦੋ ਅਰਥ ਹਨ—
(1) ਇਸਤਰੀ ਲਿੰਗ-ਹੱਡੀਆਂ
(2) ਪੁਲਿੰਗ-ਮਹਾਨ ਪਸਿੱਧ ਪੁਰਖ

ਤਾਂ ਉਸ ਨੇ ਵਿਆਹ ਸੰਬੰਧੀ ਦਾਵਤ ਅਤੇ ਉਸਦੇ ਖ਼ਰਚ ਦਾ ਪ੍ਰਬੰਧ ਮਲਿਕ ਫ਼ਤਹ-ਉਲਾਹ ਨੂੰ, ਜਿਹੜਾ ਸ਼ੂਨਵੀਸ[1] ਦੇ ਨਾਂ ਨਾਲ ਪ੍ਰਸਿੱਧ ਸੀ, ਸੌਂਪਿਆ। ਮੈਨੂੰ ਉਸਨੇ ਹੁਕਮ ਦਿੱਤਾ ਕਿ ਮੈਂ ਅਮੀਰ ਗੱਦਾ ਦੇ ਨਾਲ ਰਹਾਂ ਅਤੇ ਇਹ ਦਿਨ ਉਸ ਦੀ ਸੰਗਤ ਵਿਚ ਗੁਜ਼ਾਰਾਂ। ਮਲਿਕ ਫਤਹ-ਉਲਾਹ ਨੇ ਤੰਬੂ ਲਿਆ ਕੇ ਉਪਰ ਦੱਸੇ ਲਾਲ ਮਹੱਲ ਦੇ ਦੋਹਾਂ ਵਿਹੜਿਆਂ ਵਿਚ ਗੱਡ ਦਿੱਤੇ। ਹਰ-ਇਕ ਵਿਹੜੇ ਵਿਚ ਇਕ-ਇਕ ਵਿਸ਼ਾਲ ਗੁੰਬਦ ਵੀ ਬਣਵਾਇਆ। ਉਸ ਵਿਚ ਸੁਹਣੀਆਂ ਦਰੀਆਂ ਵਿਛਾਈਆਂ ਗਈਆਂ। ਮੁੱਖ ਗਾਇਕ ਸ਼ਮਸੁੱਦੀਨ ਤੁਬਗਜ਼ੀ, ਗਾਇਕ ਅਤੇ ਗਾਇਕਾਵਾਂ ਤੇ ਨਰਤਕੀਆਂ ਸੁਲਤਾਨ ਦੀਆਂ ਦਾਸੀਆਂ ਸਨ। ਰਸੋਈਏ ਸਾਗ ਸਬਜ਼ੀਆਂ ਬਣਾਉਣ ਵਾਲੇ, ਹਲ-ਵਾਈ, ਪਾਣੀ ਪਿਲਾਉਣ ਵਾਲੇ, ਪਨਵਾੜੀ, ਸਾਰੇ ਇਕੱਠੇ ਹੋਏ। ਪਸ਼ੂਆਂ ਅਤੇ ਪੰਛੀਆਂ ਦਾ ਬਧ ਕੀਤਾ ਗਿਆ। ਸਭ ਲੋਕਾਂ ਨੂੰ ਪੰਦਰ੍ਹਾਂ ਦਿਨ ਤਕ ਭੋਜਨ ਵੰਡਿਆ ਗਿਆ। ਵੱਡੇ-ਵੱਡੇ ਅਮੀਰ ਅਤੇ ਬਿਦੇਸ਼ੀ ਰਾਤ ਦਿਨ ਹਾਜ਼ਰ ਰਹੇ।

ਵਿਆਹ ਦੀ ਰਾਤ ਤੋਂ ਦੋ ਰਾਤਾਂ ਪਹਿਲਾਂ, ਸੁਲਤਾਨ ਦੇ ਮਹਲ ਤੋਂ ਇਸਤ੍ਰੀਆਂ ਇਸ ਮਹਲ ਵਿਚ ਆਈਆਂ ਅਤੇ ਇਸਦੇ ਫ਼ਰਸ਼ ਨੂੰ ਵਧੀਆ ਦਰੀਆਂ ਨਾਲ ਉਨ੍ਹਾਂ ਨੇ ਸਜਾ ਦਿੱਤਾ। ਉਪਰੰਤ ਉਨ੍ਹਾਂ ਨੇ ਅਮੀਰ ਸੈਫੁੱਦੀਨ ਨੂੰ ਸਦਵਾਇਆ। ਉਹ ਇਕ ਅਰਬ ਵਿਦੇਸ਼ੀ ਸੀ। ਏਥੇ ਉਸਦਾ ਕੋਈ ਸੰਬੰਧੀ ਨਹੀਂ ਸੀ। ਇਸਤ੍ਰੀਆਂ ਨੇ ਉਸ ਨੂੰ ਘੇਰ ਲਿਆ ਅਤੇ ਉਸ ਨੂੰ ਨੀਅਤ ਆਸਨ ਤੇ ਬਿਠਾ ਦਿੱਤਾ।

ਸੁਲਤਾਨ ਦਾ ਹੁਕਮ ਸੀ ਕਿ ਉਸ ਦੀ ਆਪਣੀ ਮਤਰੇਈ ਮਾਂ, ਅਰਥਾਤ ਉਸ ਦੇ ਭਾਈ ਮੁਬਾਰਕ ਖ਼ਾਨ ਦੀ ਮਾਂ, ਅਮੀਰ ਗੱਦਾ (ਸੈਫ-ਉਦ-ਦੀਨ) ਦੀ ਮਾਂ ਬਣੇ ਅਤੇ ਇਕ ਹੋਰ ਇਸਤ੍ਰੀ ਉਸ ਦੀ ਭੈਣ ਦੀ ਥਾਂ ਲਵੇ। ਕੋਈ ਇਕ ਚਾਚੀ ਅਤੇ ਹੋਰ ਕੋਈ ਮਾਸੀ ਬਣੇ ਤਾਂ ਜੁ ਉਸ ਨੂੰ ਇੰਜ ਜਾਪੇ ਕਿ ਉਹ ਆਪਣੇ ਘਰ ਵਾਲਿਆਂ ਦੇ ਵਿਚਕਾਰ ਹੈ।

ਜਦੋਂ ਇਸਤ੍ਰੀਆਂ ਨੇ ਸੈਫ਼-ਉਦ-ਦੀਨ ਨੂੰ ਆਸਨ ਤੇ ਬਿਠਾ ਦਿੱਤਾ, ਉਨ੍ਹਾਂ ਨੇ ਉਸ ਦੇ ਹੱਥਾਂ-ਪੈਰਾਂ ਵਿਚ ਮੇਹੰਦੀ ਲਾਈ। ਬਾਕੀ ਇਸਤ੍ਰੀਆਂ ਉਸ ਦੇ ਆਲੇ-ਦੁਆਲੇ ਨਚਦੀਆਂ ਰਹੀਆਂ। ਮਗਰੋਂ ਉਸ ਮਹਲ ਵਿਚ ਚਲੀਆਂ ਗਈਆਂ ਜਿੱਥੇ ਵਿਆਹ ਹੋਣ ਵਾਲਾ ਸੀ। ਅਤੇ ਉਹ ਆਪਣੇ ਖ਼ਾਸ ਸਾਥੀਆਂ ਨਾਲ ਓਥੇ ਰੁਕ ਗਿਆ।

ਸੁਲਤਾਨ ਨੇ ਹੁਕਮ ਦਿੱਤਾ ਕਿ ਅਮੀਰਾਂ ਦੀ ਇਕ ਟੋਲੀ ਦੂਲਹੇ ਵਲ ਅਤੇ ਦੂਜੀ ਦੁਲਹਨ ਦੇ ਵਲ ਹੋਵੇ। ਉਨ੍ਹਾਂ ਦਾ ਰਿਵਾਜ ਹੈ ਕਿ ਦੁਲਹਨ ਦੀ ਟੋਲੀ ਉਸ ਘਰ ਦੇ ਦਰਵਾਜ਼ੇ ਤੇ ਖਲੋਤੀ ਰਹਿੰਦੀ ਹੈ, ਜਿਥੇ ਦੂਲਹਾ-ਦੁਲਹਨ ਦੀ ਮਿਲਣੀ ਹੁੰਦੀ ਹੈ। ਉਥੋਂ ਦੂਲਹਾ-ਦੁਲਹਨ ਨੂੰ ਆਪਣੇ ਘਰ ਲੈ ਜਾਂਦਾ ਹੈ। ਜਿਸ ਵੇਲੇ ਦੂਲਹਾ ਆਪਣੀ ਟੋਲੀ ਲੈ ਕੇ ਜਾਂਦਾ ਹੈ ਤਾਂ ਜਦੋਂ ਤੀਕ ਉਹ ਦੁਲਹਨ ਦੀ ਟੋਲੀ ਨੂੰ ਜਿੱਤ ਨਾ ਲਵੇ, ਉਸ ਨੂੰ ਅੰਦਰ ਨਹੀਂ ਜਾਣ ਦਿੱਤਾ ਜਾਂਦਾ। ਜੇ ਉਹ

---

1. ਸ਼ੂਨਵੀਸ—
ਸ਼ੂ (ਫ਼ਾਰਸੀ) ਪਤੀ।
ਨਵੀਸ=ਨਵਿਸ਼ਤਨ ਤੋਂ=ਵਿਆਹ ਸਬੰਧੀ ਸਰਕਾਰੀ ਕਾਗ਼ਜ਼ਾਤ ਦਾ ਅਧਿਅਖਸ਼।

ਜਿੱਤ ਪ੍ਰਾਪਤ ਨਾ ਕਰ ਸਕੇ ਤਾਂ ਉਨ੍ਹਾਂ ਨੂੰ ਕਈ ਹਜ਼ਾਰ ਦੀਨਾਰ ਦੇਣੇ ਪੈਂਦੇ ਹਨ। ਮਗ਼ਰਿਬ ਦੀ ਨਮਾਜ਼[1] ਦੇ ਮਗਰੋਂ ਉਸ ਦੇ ਵਾਸਤੇ ਨੀਲੇ ਰੇਸ਼ਮ ਦੀ ਇਕ ਖ਼ਿਲਅਤ ਲਿਆਂਦੀ ਗਈ। ਇਸ ਵਿਚ ਸੋਨੇ ਦੀਆਂ ਤਾਰਾਂ ਸਨ ਅਤੇ ਉਸ ਤੇ ਇਤਨੇ ਮੋਤੀ ਜੜੇ ਹੋਏ ਸਨ ਜਿਨ੍ਹਾਂ ਨਾਲ ਉਸਦਾ ਰੰਗ ਹੀ ਲੁਕ ਗਿਆ ਸੀ। ਇਸੇ ਵਰਗੀ ਪਗ ਵੀ ਸੀ। ਮੈਂ ਇਸ ਖ਼ਿਲਅਤ ਤੋਂ ਸੁਹਣੀ ਕੋਈ ਖ਼ਿਲਅਤ ਨਹੀਂ ਵੇਖੀ। ਮੈਂ ਉਹ ਖ਼ਿਲਅਤਾਂ ਵੀ ਵੇਖੀਆਂ ਹਨ ਜਿਹੜੀਆਂ ਸੁਲਤਾਨ ਨੇ ਆਪਣੇ ਹੋਰ ਸਾਲੇ-ਭਣੋਈਆਂ, ਉਦਾਹਰਣ ਸਰੂਪ ਮਲਿਕ-ਉਲ-ਮੁਲਕ ਦੇ ਪੁੱਤਰ ਇਮਾਦ-ਉਦ-ਦੀਨ ਸਿਮਨਾਨੀ, ਮਲਿਕ ਉਲ-ਉਲਮਾ ਦੇ ਪੁੱਤਰ, ਸ਼ੇਖ਼ ਉਲ ਇਸਲਾਮ ਦੇ ਪੁੱਤਰ ਅਤੇ ਬੁਖ਼ਾਰਾ[2] ਨਿਵਾਸੀ ਸਦਰ-ਏ-ਜਹਾਨ ਦੇ ਪੁੱਤਰ ਨੂੰ ਦਿੱਤੀਆਂ। ਉਨ੍ਹਾਂ ਵਿਚੋਂ ਕੋਈ ਉਨ੍ਹਾਂ ਦੇ ਬਰਾਬਰ ਨਹੀਂ।

ਉਪਰੰਤ ਅਮੀਰ ਸੈਫ਼-ਉਦ-ਦੀਨ, ਉਸਦੇ ਸਾਥੀ ਅਤੇ ਦਾਸ ਘੋੜਿਆਂ ਤੇ ਸਵਾਰ ਹੋਏ। ਉਨਾਂ ਵਿਚੋਂ ਹਰ ਇਕ ਦੇ ਹੱਥ ਵਿਚ ਇਕ-ਇਕ ਛੜੀ ਸੀ ਜਿਹੜੀ ਪਹਿਲਾਂ ਦੀ ਤਿਆਰ ਕੀਤੀ ਹੋਈ ਸੀ। ਇਕ ਤਰ੍ਹਾਂ ਦਾ ਤਾਜ (ਸਿਹਰਾ) ਚੰਬੇ, ਸੇਵਤੀ ਅਤੇ ਰਾਇ-ਬੇਲ ਨਾਲ ਬਣਾਇਆ ਗਿਆ ਸੀ। ਇਹ ਝਾਲਰ ਦੇ ਵਾਂਗ, ਪਾਉਣ ਵਾਲੇ ਦੇ ਮੂੰਹ ਅਤੇ ਸੀਨੇ ਤੇ ਲਮਕਦਾ ਸੀ। ਅਮੀਰ ਨੂੰ ਉਹ ਸਿਹਰਾ ਪਾਉਣ ਲਈ ਆਖਿਆ ਗਿਆ, ਪਰ ਉਸ ਨੇ ਨਾਂਹ ਕਰ ਦਿੱਤੀ। ਉਹ ਰੇਗਿਸਤਾਨ ਦਾ ਰਹਿਣ ਵਾਲਾ ਇਕ ਅਰਬ ਸੀ ਅਤੇ ਰਾਜਿਆਂ ਤੇ ਸਿਹਰੀਆਂ ਦੇ ਵਿਹਾਰ ਤੋਂ ਅਨਜਾਣ ਸੀ। ਮੈਂ ਉਸ ਨੂੰ ਸੌਂਹ ਪਾਈ ਤਾਂ ਕਿਧਰੇ ਉਸ ਨੇ ਉਹ ਸਿਹਰਾ ਪਾਇਆ।

ਉਪਰੰਤ ਉਹ ਬਾਬ-ਉਸ਼-ਸ਼ਰਫ਼ ਪੁਜਿਆ ਜਿਸਨੂੰ ਬਾਬ-ਉਲ-ਹਰਮ ਵੀ ਆਖਿਆ ਜਾਂਦਾ ਹੈ। ਏਥੇ ਦੂਲਹਨ ਦੀ ਟੋਲੀ ਖਲੋਤੀ ਸੀ। ਅਮੀਰ ਆਪਣੇ-ਸਾਰੇ ਸਾਥੀਆਂ ਸਮੇਤ ਅਰਬੀ ਢੰਗ ਨਾਲ ਉਨ੍ਹਾਂ ਤੇ ਟੁੱਟ ਪਏ ਅਤੇ ਵਿਰੋਧ ਕਰਨ ਵਾਲਿਆਂ ਨੂੰ ਪਛਾੜ ਦਿੱਤਾ। ਦੁਲਹਨ ਦੀ ਟੋਲੀ ਦੇ ਪੈਰ ਉਖੜ ਗਏ। ਸੁਲਤਾਨ ਨੂੰ ਇਹ ਸੂਚਨਾ ਮਿਲੀ ਤਾਂ ਉਹ ਬੜਾ ਖ਼ੁਸ਼ ਹੋਇਆ।

ਅਮੀਰ ਵਿਹੜੇ ਵਿਚ ਵੜਿਆ। ਵਹੁਟੀ ਨੂੰ ਹੀਰਿਆਂ ਨਾਲ ਜੜੇ ਮਖ਼ਮਲ ਨਾਲ ਸਜੇ ਹੋਏ ਇਕ ਉੱਚੇ ਜਿਹੇ ਮੰਚ ਤੇ ਬਿਠਾਇਆ ਗਿਆ ਸੀ। ਵਿਹੜਾ ਇਸਤ੍ਰੀਆਂ ਨਾਲ ਭਰਿਆ ਹੋਇਆ ਸੀ। ਗਾਇਕਾਵਾਂ ਆਪਣੇ ਸਾਜ਼ਾਂ ਸਮੇਤ ਹਾਜ਼ਰ ਸਨ। ਸਾਰੀਆਂ ਦੂਲਹੇ ਦਾ ਸਤਿਕਾਰ ਕਰਨ ਲਈ ਉੱਠ ਖਲੋਤੀਆਂ। ਉਹ ਘੋੜੇ ਤੋਂ ਸਵਾਰ ਅੰਦਰ ਆਇਆ ਅਤੇ ਮੰਚ ਦੇ ਨੇੜੇ ਜਾ ਕੇ ਘੋੜੇ ਤੋਂ ਲੱਥਾ। ਮੰਚ ਦੀ ਪਹਿਲੀ ਪੌੜੀ ਤੇ ਮਲੋ ਕੇ ਉਸ ਨੇ ਨਿਮਸਕਾਰ ਕੀਤਾ। ਵਹੁਟੀ ਉੱਠ ਖਲੋਤੀ ਅਤੇ ਦੂਲਹੇ ਦੇ ਮੰਚ ਤੀਕਰ ਪੁਜਣ ਤਕ ਖਲੋਤੀ ਰਹੀ। ਉਪਰੰਤ ਉਸ ਨੇ ਦੂਲਹੇ ਨੂੰ ਆਪਣੇ

---

1. **ਮਗ਼ਰਿਬ ਦੀ ਨਮਾਜ਼—**
ਸ਼ਾਮ ਵੇਲੇ ਪੜ੍ਹੀ ਜਾਣ ਵਾਲੀ ਨਮਾਜ਼। ਮਗ਼ਰਿਬ ਦਾ ਅਰਥ ਹੈ ਪੱਛਮ। ਸ਼ਾਮ ਵੇਲੇ ਸੂਰਜ ਪੱਛਮ ਵਲ ਜਾ ਕੇ ਛੁਪ ਜਾਂਦਾ ਹੈ, ਇਸ ਲਈ ਉਸ ਵੇਲੇ ਦੀ ਨਮਾਜ਼ ਨੂੰ 'ਮਗ਼ਰਿਬ ਦੀ ਨਮਾਜ਼' ਆਖਿਆ ਜਾਂਦਾ ਹੈ।

2. **ਬੁਖ਼ਾਰਾ—**
(ਵੇਖੋ ਸਫ਼ਾ 115)

ਹੱਥ ਨਾਲ ਪਾਨ ਦਿੱਤਾ। ਦੂਲਹੇ ਨੇ ਪਾਨ ਲੈ ਲਿਆ ਅਤੇ ਜਿਥੇ ਵਹੁਟੀ ਖਲੋਤੀ ਸੀ, ਉਸ ਤੋਂ ਇਕ ਪੌੜੀ ਹੇਠਾਂ ਬਹਿ ਗਿਆ। ਅਮੀਰ ਦੇ ਜੋ ਸਾਥੀ ਹਾਜ਼ਰ ਸਨ, ਉਨ੍ਹਾਂ ਤੇ ਸੋਨੇ ਦੇ ਦੀਨਾਰ ਨਿਛਾਵਰ ਕੀਤੇ ਗਏ ਜਿਨ੍ਹਾਂ ਨੂੰ ਇਸਤ੍ਰੀਆਂ ਨੇ ਚੁਕ ਲਿਆ। ਗਾਇਕਾਵਾਂ ਗਾਣ ਲੱਗੀਆਂ, ਦਰਵਾਜ਼ੇ ਤੇ ਢੋਲ-ਤੁਤੀਆਂ ਅਤੇ ਸ਼ਹਿਨਾਈਆਂ ਵੱਜਣ ਲੱਗੀਆਂ।

ਉਪਰੰਤ ਅਮੀਰ ਉੱਠ ਖਲੋਤਾ ਅਤੇ ਆਪਣੀ ਵਹੁਟੀ ਦਾ ਹੱਥ ਫੜ ਕੇ ਮੰਚ ਤੋਂ ਉਤਰਿਆ। ਉਹ ਉਸਦੇ ਪਿਛੇ ਪਿਛੇ ਸੀ। ਫਿਰ ਉਹ ਘੋੜੇ ਤੇ ਸਵਾਰ ਹੋ ਕੇ ਗ਼ਲੀਚਿਆਂ ਅਤੇ ਦਰੀਆਂ ਦੇ ਉਪਰੋਂ ਤਰਿਆ। ਉਸ ਤੇ ਅਤੇ ਉਸਦੇ ਸਾਥੀਆਂ ਤੇ ਦੀਨਾਰ ਨਿਛਾਵਰ ਕੀਤੇ ਗਏ। ਵਹੁਟੀ ਡੋਲੇ ਵਿਚ ਬਹਿ ਗਈ ਅਤੇ ਦਾਸਾਂ ਨੇ ਉਸ ਨੂੰ ਆਪਣੇ ਮੋਢਿਆਂ ਤੇ ਚੁਕ ਕੇ ਅਮੀਰ ਦੇ ਮਹਲ ਤਕ ਪਹੁੰਚਾਇਆ। ਬੇਗਮਾਂ ਉਸਦੇ ਅੱਗੇ-ਅੱਗੇ ਘੋੜਿਆਂ ਤੇ ਸਨ ਅਤੇ ਹੋਰ ਇਸਤ੍ਰੀਆਂ ਪੈਦਲ ਤਰ ਰਹੀਆਂ ਸਨ। ਜਦੋਂ ਸਵਾਰੀ ਕਿਸੇ ਅਮੀਰ ਜਾਂ ਹੋਰ ਉੱਘੇ ਆਦਮੀ ਦੇ ਦਰਵਾਜ਼ਿਓਂ ਹੋ ਕੇ ਨਿਕਲਦੀ ਤਾਂ ਉਹ ਬਾਹਰ ਆ ਕੇ ਆਪਣੀ ਸਮਰਥਾ ਦੇ ਅਨਸਾਰ ਉਨ੍ਹਾਂ ਤੇ ਦਿਰਹਮ ਅਤੇ ਦੀਨਾਰ ਨਿਛਾਵਰ ਕਰਦਾ। ਅਮੀਰ ਦੇ ਮਹਲ ਤਕ ਪੱਜਣ ਤੇ ਇਹੋ ਸਿਲਸਿਲਾ ਚਲਦਾ ਰਿਹਾ।

ਦੂਜੇ ਦਿਨ ਸਵੇਰੇ ਵਹੁਟੀ ਨੇ ਦੂਲਹੇ ਦੇ ਸਭ ਸਾਥੀਆਂ ਲਈ ਕਪੜੇ, ਦੀਨਾਰ ਅਤੇ ਦਿਰਹਮ ਘੱਲੇ। ਸੁਲਤਾਨ ਨੇ ਵੀ ਉਨ੍ਹਾਂ ਵਿਚੋਂ ਹਰ-ਇਕ ਲਈ ਕਾਠੀ ਅਤੇ ਲਗਾਮ ਨਾਲ ਸਜਿਆ ਇਕ ਇਕ ਘੋੜਾ ਪ੍ਰਦਾਨ ਕੀਤਾ ਅਤੇ ਥੈਲੀਆਂ ਦਿੱਤੀਆਂ ਜਿਨ੍ਹਾਂ ਵਿਚ ਦੋ-ਦੋ ਸੌ ਤੋਂ ਹਜ਼ਾਰ-ਹਜ਼ਾਰ ਤਕ ਦੀਨਾਰ ਸਨ। ਮਲਿਕ ਫ਼ਤਹ-ਉਲਾਹ ਨੇ ਇਸਤ੍ਰੀਆਂ ਦੇ ਵਾਸਤੇ ਕਈ ਕਿਸਮਾਂ ਦੇ ਰੇਸ਼ਮੀ ਕਪੜੇ ਅਤੇ ਥੈਲੀਆਂ ਦਿੱਤੀਆਂ ਅਤੇ ਇਸੇ ਤਰ੍ਹਾਂ ਗਾਇਕਾਵਾਂ ਵਾਸਤੇ ਵੀ।

ਹਿੰਦ ਵਿਚ ਇਹ ਰਿਵਾਜ ਹੈ ਕਿ ਵਿਆਹ ਦੇ ਪਰਬੰਧਕ ਤੋਂ ਛੁੱਟ ਕੋਈ ਵੀ ਗਾਇਕਾਵਾਂ ਨੂੰ ਕੁਝ ਨਹੀਂ ਦੇਂਦਾ। ਉਸ ਦਿਨ ਸਭ ਲੋਕਾਂ ਨੂੰ ਖਾਣਾ ਖੁਆਇਆ ਗਿਆ।

ਵਿਆਹ ਸੰਪੂਰਨ ਹੋ ਗਿਆ। ਸੁਲਤਾਨ ਨੇ ਅਮੀਰ ਗੱਦਾ ਨੂੰ ਮਾਲਵਾ, ਜੁਜ਼ਰਾ (ਗੁਜਰਾਤ) ਕਿਨਬਾਇਆ (ਖੰਭਾਇਤ) ਅਤੇ ਨਹਰਵਾਨਾ ਦੇ ਇਲਾਕੇ ਜਾਗੀਰ ਵਿਚ ਦਿੱਤੇ। ਉੱਪਰ ਦੱਸੇ ਫ਼ਤਹ-ਉਲਾਹ ਨੂੰ ਉਸਦਾ ਪ੍ਰਤਿਨਿਧੀ ਬਣਾ ਦਿੱਤਾ। ਸੁਲਤਾਨ ਨੇ ਉਸਦਾ ਬਹੁਤ ਵਧੇਰੇ ਸਨਮਾਨ ਕੀਤਾ ਪਰ ਉਹ ਇਕ ਉਜੱਡ ਅਰਬ ਸੀ। ਉਸਨੇ ਉਸ ਦਾ ਮੁੱਲ ਨਾ ਜਾਣਿਆ। ਆਪਣੇ ਜੰਗਲੀ-ਗੰਵਾਰਪਨ ਦੇ ਕਾਰਨ ਉਹ ਆਪਣੀ ਸੁਹਾਗਰਾਤ ਤੋਂ ਵੀਹ ਦਿਨ ਪਿਛੋਂ ਹੀ ਦੁਰਭਾਗਾਂ ਦਾ ਸ਼ਿਕਾਰ ਹੋ ਗਿਆ।

## ਅਮੀਰ ਗੱਦਾ ਦਾ ਕੈਦ ਕੀਤਾ ਜਾਣਾ

ਵਿਆਹ ਦੇ ਵੀਹ ਦਿਨ ਮਗਰੋਂ ਉਹ ਸੰਜੋਗ ਨਾਲ ਸੁਲਤਾਨ ਦੇ ਮਹਲ ਵਿਚ ਗਿਆ ਅਤੇ ਉਸਨੇ ਅੰਦਰ ਜਾਣਾ ਚਾਹਿਆ। ਪ੍ਰਧਾਨ ਨੇ ਜਿਹੜਾ ਮੁਖ-ਦਵਾਰ ਪਾਲ ਹੁੰਦਾ ਹੈ, ਉਸਨੂੰ ਰੋਕ ਦਿੱਤਾ। ਪਰ ਉਸ ਨੇ ਇਸ ਰੋਕ ਦੀ ਲਾਪਰਵਾਹੀ ਕਰਦੇ ਹੋਏ ਜ਼ਬਰਦਸਤੀ ਅੰਦਰ ਜਾਣ ਦੀ ਚੇਸ਼ਟਾ ਕੀਤੀ। ਇਸ ਤੇ ਦਰਬਾਨ ਨੇ ਉਸ ਨੂੰ 'ਦਬੂਕਾ' ਅਰਥਾਤ ਸਿਰ ਦੇ ਵਾਲਾਂ ਤੋਂ ਫੜ ਕੇ ਪਿੱਛੇ ਧੱਕਾ ਦਿੱਤਾ। ਅਮੀਰ ਨੇ ਉਥੇ ਪਈ ਹੋਈ ਇਕ ਲਾਠੀ ਚੁੱਕ ਕੇ ਉਸ ਨੂੰ ਦੇ ਮਾਰੀ ਜਿਸ

ਤੋਂ ਉਸ ਦਾ ਲਹੂ ਵਹਿਣ ਲੱਗ ਪਿਆ। ਇਹ ਫੱਟੜ ਆਦਮੀ ਇਕ ਵੱਡਾ ਅਮੀਰ ਸੀ। ਉਸਦਾ ਪਿਤਾ ਗ਼ਜ਼ਨੀ ਦੇ ਕਾਜ਼ੀ ਦੇ ਨਾਂ ਤੋਂ ਪ੍ਰਸਿੱਧ ਸੀ ਅਤੇ ਸਬਕਤਗੀਨ ਦੇ ਪੁੱਤਰ ਸੁਲਤਾਨ ਮਹਮੂਦ ਦੇ ਖ਼ਾਨਦਾਨ ਵਿਚੋਂ ਸੀ। ਸੁਲਤਾਨ ਉਸ ਨੂੰ ਪਿਓ ਅਤੇ ਉਸ ਦੇ ਪੁੱਤਰ ਨੂੰ ਭਾਈ ਆਖਦਾ ਸੀ। ਉਹ ਲਹੂ ਨਾਲ ਲਿਬੜੇ ਕਪੜਿਆਂ ਸਮੇਤ ਸੁਲਤਾਨ ਕੋਲ ਪੁਜਿਆ ਅਤੇ ਜੋ ਕੁਝ ਅਮੀਰ ਗੱਦਾ ਨੇ ਉਸਦੇ ਨਾਲ ਕੀਤਾ ਸੀ, ਸਭ ਕੁਝ ਜਾ ਦਸਿਆ। ਸੁਲਤਾਨ ਨੇ ਇਕ ਪਲ ਸੋਚਿਆ ਅਤੇ ਫਿਰ ਕਹਿਣ ਲੱਗਾ "ਤੁਹਾਡਾ ਦੋਹਾਂ ਦਾ ਇਨਸਾਫ਼ ਨਿਆਇਕਰਤਾ ਦੇ ਹੱਥੋਂ ਹੋਵੇਗਾ।" ਇਹ ਇਕ ਅਜਿਹਾ ਅਪਰਾਧ ਸੀ ਜਿਸ ਲਈ ਸੁਲਤਾਨ ਕਿਸੇ ਵੀ ਆਦਮੀ ਨੂੰ ਖਿਮਾ ਨਹੀਂ ਕਰਦਾ ਸੀ। ਇਸ ਦਾ ਇਕ ਨਿਸ਼ਚਿਤ ਫਲ ਮੌਤ ਦੀ ਸਜ਼ਾ ਸੀ। ਮੇਰਾ ਅਨੁਮਾਨ ਹੈ ਕਿ ਵਿਦੇਸ਼ੀ ਹੋਣ ਦੇ ਕਾਰਨ ਅਮੀਰ ਗੱਦਾ ਨਾਲ ਉਦਾਰਤਾ ਵਰਤੀ ਗਈ। ਕਾਜ਼ੀ (ਨਿਆਇ-ਕਰਤਾ) ਕਮਾਲ-ਉਦ-ਦੀਨ ਉਸ ਵੇਲੇ ਸਭਾ-ਭਵਨ ਵਿਚ ਸੀ। ਸੁਲਤਾਨ ਨੇ ਮਲਿਕ ਤਤਰ ਨੂੰ ਆਗਿਆ ਦਿੱਤੀ ਕਿ ਉਹ ਉਨ੍ਹਾਂ ਦੋਹਾਂ ਨੂੰ ਨਿਆਇ-ਕਰਤਾ ਕੋਲ ਲੈ ਜਾਵੇ। ਤਤਰ ਹਾਜੀ ਸੀ ਅਤੇ ਕੁੱਝ ਚਿਰ ਮੱਕਾ ਦੇ ਨੇੜੇ ਦੀ ਥਾਂ ਤੇ ਰਹਿ ਚੁਕਿਆ ਸੀ। ਉਹ ਅਰਬੀ ਬਹੁਤ ਚੰਗੀ ਤਰ੍ਹਾਂ ਬੋਲਦਾ ਸੀ। ਜਦੋਂ ਉਹ ਉਨ੍ਹਾਂ ਦੋਹਾਂ ਨੂੰ ਨਿਆਇ ਕਰਤਾ ਕੋਲ ਲੈ ਕੇ ਤੁਰਿਆ ਤਾਂ ਉਸ ਨੇ ਅਮੀਰ ਨੂੰ ਆਖਿਆ ਕਿ ਤੂੰ ਇਸ ਆਦਮੀ ਨੂੰ ਮਾਰਿਆ ਹੈ-ਆਖ ਦੇ ਨਹੀਂ।" ਉਹ ਚਾਹੁੰਦਾ ਸੀ ਜੁ ਉਸ ਨੂੰ ਆਪਣੇ ਬਚਾਉ ਲਈ ਸੁਝਾਏ। ਪਰ ਸੈਫ਼ੱਦੀਨ ਇਕ ਮੂਰਖ ਅਤੇ ਉਜੱਡ ਆਦਮੀ ਸੀ। ਉਸਨੇ ਜਵਾਬ ਦਿੱਤਾ-"ਹਾਂ, ਮੈਂ ਇਸ ਨੂੰ ਮਾਰਿਆ ਹੈ।" ਇੰਨੇ 'ਚ ਫੱਟੜ ਆਦਮੀ ਦਾ ਪਿਓ ਵੀ ਆ ਗਿਆ। ਉਹ ਚਾਹੁੰਦਾ ਸੀ ਕਿ ਦੋਹਾਂ ਵਿਚਕਾਰ ਸ਼ਾਂਤਮਈ ਢੰਗ ਨਾਲ ਸਮਝੌਤਾ ਹੋ ਜਾਵੇ। ਪਰ ਸੈਫੁੱਦੀਨ ਨਾ ਮੰਨਿਆ। ਕਾਜ਼ੀ ਨੇ ਅਮੀਰ ਗੱਦਾ ਨੂੰ ਇਕ ਰਾਤ ਲਈ ਜੇਲ੍ਹ ਵਿਚ ਰਹਿਣ ਦੀ ਸਜ਼ਾ ਦਿੱਤੀ। ਪਰਮਾਤਮਾ ਦੀ ਸੌਂਹ, ਸੁਲਤਾਨ ਦੇ ਡਰ ਦੇ ਮਾਰੇ ਨਾ ਤਾਂ ਉਸ ਦੀ ਪਤਨੀ ਨੇ ਉਸ ਦੇ ਸੌਣ ਲਈ ਬਿਸਤਰਾ ਹੀ ਘਲਿਆ ਅਤੇ ਨਾ ਹੀ ਉਸ ਬਾਰੇ ਕੁਝ ਪੁੱਛ-ਗਿਛ ਕੀਤੀ। ਉਸ ਦੇ ਸਾਥੀਆਂ ਨੇ ਵੀ ਡਰ ਦੇ ਮਾਰੇ ਆਪਣਾ ਸਮਾਨ ਟਿਕਾਣੇ ਲਾ ਦਿੱਤਾ। ਮੈਂ ਉਸ ਨੂੰ ਜੇਲ੍ਹ ਵਿਚ ਮਿਲਣ ਦਾ ਵਿਚਾਰ ਕੀਤਾ ਪਰ ਮੇਰੀ ਭੇਟ ਇਕ ਅਮੀਰ ਨਾਲ ਹੋਈ। ਜਦ ਮੈਂ ਅਮੀਰ ਗੱਦਾ ਨਾਲ ਆਪਣੇ ਮਿਲਣ ਦਾ ਵਿਚਾਰ ਦਸਿਆ ਤਾਂ ਉਸ ਨੇ ਕਿਹਾ-"ਕੀ ਤੂੰ ਭੁਲ ਰਿਹਾ ਹੈਂ ?" ਅਤੇ ਉਸ ਨੇ ਸ਼ੇਖ਼ ਉਲ-ਜਾਮ ਦੇ ਪੁੱਤਰ ਸ਼ੇਖ਼ ਸ਼ਿਹਾਬ-ਉਦ-ਦੀਨ ਦੀ ਭੇਂਟ ਵਿਚ ਜਿਹੜੀ ਮੁਸੀਬਤ ਮੈਨੂੰ ਝੱਲਣੀ ਪਈ ਸੀ, ਉਹ ਮੈਨੂੰ ਯਾਦ ਕਰਾਈ ਅਤੇ ਇਹ ਵੀ ਕਿ ਕਿਸ ਤਰ੍ਹਾਂ ਇਸੇ ਕਾਰਨ ਸੁਲਤਾਨ ਨੇ ਮੇਰੇ ਬਧ ਦਾ ਨਿਸ਼ਚਾ ਕਰ ਲਿਆ ਸੀ। ਇਸ ਦਾ ਵਰਣਨ ਅੱਗੇ ਕੀਤਾ ਜਾਵੇਗਾ। ਮੈਂ ਉਹਨੂੰ ਮਿਲੇ ਬਿਨਾਂ ਹੀ ਮੁੜ ਆਇਆ।

ਸੁਲਤਾਨ ਨੇ ਅਮੀਰ ਗੱਦਾ ਨੂੰ ਦੂਜੇ ਦਿਨ ਦੁਪਹਿਰ ਵੇਲੇ ਛੱਡ ਦਿੱਤਾ। ਉਪਰੰਤ ਸੁਲਤਾਨ ਦੀਆਂ ਨਜ਼ਰਾਂ ਵਿਚ ਉਸ ਦਾ ਆਦਰ ਘਟ ਗਿਆ। ਉਸ ਨੂੰ ਜਿਹੜੀਆਂ ਜਗੀਰਾਂ ਦੇਣ ਦੀ ਆਗਿਆ ਦਿੱਤੀ ਗਈ ਸੀ, ਉਹ ਵੀ ਮੋੜ ਲਈ ਗਈ ਅਤੇ ਉਸ ਨੂੰ ਦੇਸ਼ ਨਿਕਾਲਾ ਦੇਣ ਦਾ

ਨਿਸ਼ਚਾ ਕੀਤਾ। ਸੁਲਤਾਨ ਦਾ ਇਕ ਮੁਗ਼ੀਸ ਨਾਮੀ ਭਣਵੱਯਾ ਸੀ। ਇਹ ਮੁਲੂਕ[1] ਦਾ ਪੁਤਰ ਸੀ। ਸੁਲਤਾਨ ਦੀ ਭੈਣ ਮਰਦਿਆਂ ਤੀਕ ਉਸਦੀਆਂ ਸ਼ਕਾਇਤਾਂ ਕਰਦੀ ਰਹੀ। ਉਸਦੀਆਂ ਦਾਸੀਆਂ ਨੇ ਸੁਲਤਾਨ ਨੂੰ ਦਸਿਆ ਕਿ ਉਹ ਉਸ ਦੇ ਅਤਿਆਚਾਰ ਦੇ ਕਾਰਨ ਹੀ ਮੌਤ ਦਾ ਸ਼ਿਕਾਰ ਹੋਈ ਸੀ। ਉਸ ਦੇ ਬੰਸ ਬਾਰੇ ਵੀ ਕੁਝ ਸ਼ੱਕ ਸੀ। ਇਸ ਤੇ ਸੁਲਤਾਨ ਨੇ ਆਪਣੇ ਹੱਥੀਂ ਆਗਿਆ ਲਿਖੀ ਕਿ ਉਸ ਵਰਣਸੰਕਰ (ਅਰਥਾਤ ਮੁਗ਼ੀਸ) ਨੂੰ ਦੇਸ਼ ਨਿਕਾਲਾ ਦੇ ਦਿੱਤਾ ਜਾਵੇ, ਨਾਲ ਹੀ ਮੂਸ਼ਖ਼ਾਰ[2] ਅਰਥਾਤ ਚੂਹੇ ਖਾਣ ਵਾਲੇ ਨੂੰ ਵੀ, ਇਸ ਨਾਲ ਉਸ ਦਾ ਮੰਤਵ ਅਮੀਰ ਗੱਦਾ ਨਾਲ ਸੀ, ਕਿਉਂ ਜੁ ਰੇਗਿਸਤਾਨ ਵਿਚ ਰਹਿਣ ਵਾਲੇ ਅਰਬ ਬਰਬੂਆ (ਜੰਗਲੀ ਚੂਹੇ) ਖਾਂਦੇ ਹਨ ਅਤੇ ਉਹ ਚੂਹੇ ਦੇ ਵਾਂਙ ਹੁੰਦਾ ਹੈ। ਉਸ ਨੇ ਦੋਹਾਂ ਨੂੰ ਦੇਸ਼ ਨਿਕਾਲੇ ਦੀ ਆਗਿਆ ਦਿੱਤੀ। ਚੋਬਦਾਰ ਅਮੀਰ ਗੱਦਾ ਨੂੰ ਕਢਣ ਲਈ ਆਏ। ਉਸ ਦੀ ਇਛਿਆ ਸੀ ਕਿ ਉਹ ਆਪਣੇ ਮਹੱਲ ਵਿਚ ਜਾ ਕੇ ਆਪਣੀ ਪਤਨੀ ਤੋਂ ਵਿਦਿਆ ਲੈ ਲਵੇ, ਪਰ ਚੋਬਦਾਰ ਇਕ ਦੇ ਪਿਛੋਂ ਇਕ ਕਰਕੇ ਉਸਦੀ ਭਾਲ ਲਈ ਆਂਦੇ ਰਹੇ। ਫਲ ਸਰੂਪ ਉਹ ਰੋਂਦਾ ਹੋਇਆ ਬਾਹਰ ਨਿਕਲਿਆ।

ਲਗ ਭਗ ਉਸੇ ਵੇਲੇ ਮੈਂ ਸੁਲਤਾਨ ਦੇ ਮਹਲ ਵਿਚ ਗਿਆ, ਮੈਂ ਉੱਥੇ ਹੀ ਰਾਤ ਗੁਜ਼ਾਰੀ। ਇਕ ਅਮੀਰ ਨੇ ਮੈਥੋਂ ਪੁੱਛਿਆ ਕਿ ਮੈਂ ਰਾਤ ਉੱਥੇ ਕਿਉਂ ਗੁਜ਼ਾਰੀ। ਮੈਂ ਦੱਸਿਆ ਕਿ ਮੈਂ ਅਮੀਰ ਸੈਫ਼ੁੱਦੀਨ ਦੀ ਸਿਫ਼ਾਰਿਸ਼ ਕਰਨ ਲਈ ਆਇਆ ਸਾਂ ਤਾਂ ਜੁ ਉਸ ਨੂੰ ਵਾਪਸ ਸਦ ਲਿਆ ਜਾਵੇ ਅਤੇ ਦੇਸ-ਨਿਕਾਲਾ ਨਾ ਦਿੱਤਾ ਜਾਵੇ। ਉਸਨੇ ਆਖਿਆ—"ਇਹ ਨਹੀਂ ਹੋ ਸਕਦਾ।" ਮੈਂ ਉਸ ਨੂੰ ਆਖਿਆ—"ਪਰਮਾਤਮਾ ਦੀ ਸੌਂਹ, ਭਾਵੇਂ ਮੈਨੂੰ ਸੌ ਰਾਤਾਂ ਵੀ ਏਥੇ ਕਿਉਂ ਨਾ ਗੁਜ਼ਾਰਨੀਆਂ ਪੈਣ, ਜਦੋਂ ਤੀਕ ਉਸਨੂੰ ਸੱਦਿਆ ਨਹੀਂ ਜਾਂਦਾ ਮੈਂ ਸੁਲਤਾਨ ਦੇ ਮਹਲ ਤੋਂ ਜਾਵਾਂਗਾ ਹੀ ਨਹੀਂ।" ਸੁਲਤਾਨ ਨੂੰ ਇਸ ਗਲ ਦਾ ਪਤਾ ਲੱਗਾ ਤਾਂ ਉਸਨੇ ਉਸਨੂੰ (ਅਮੀਰ ਗੱਦਾ) ਨੂੰ ਵਾਪਸ ਸੱਦ ਲਿਆ ਅਤੇ ਉਸਨੂੰ ਲਹੌਰ[3] ਦੇ ਅਮੀਰ ਮਲਿਕ ਕਬੂਲਾ ਦੀ ਸੇਵਾ ਵਿਚ ਪੇਸ਼ ਹੋਣ ਦਾ ਹੁਕਮ ਦਿੱਤਾ। ਉਹ ਚਾਰ ਸਾਲਾਂ ਤਕ ਉਸ ਦੀ ਸੇਵਾ ਵਿਚ ਰਿਹਾ। ਉਸਦੀ ਸਵਾਰੀ ਵੇਲੇ ਉਹ ਵੀ ਉਸਦੇ ਨਾਲ ਸਵਾਰ ਹੁੰਦਾ; ਯਾਤ੍ਰਾ ਵਿਚ ਉਸ ਦੇ ਨਾਲ ਜਾਂਦਾ, ਏਥੋਂ ਤੀਕ ਕਿ ਉਹ ਸਭਿਅਤਾ ਅਤੇ ਸ਼ੀਲਤਾ ਸਿਖ ਗਿਆ। ਸੁਲਤਾਨ ਨੇ ਉਸ ਨੂੰ ਮੁੜ ਕੇ ਪਹਿਲੀ ਥਾਂ ਤੇ

ਦੁਹਾਂ ਭੈਣ੍ਹਾਂ ਨੂੰ ਏਨਕਿਸ

ਸੌਗਿਆ ਰਹਿ

---

1. **ਮੁਲੂਕ—**
'ਮਲਿਕ' ਦਾ ਬਹੁਵਚਨ।
'ਮਲਿਕ'—ਸਮਰਾਟ।

2. **ਮੂਸ਼-ਖ਼ਾਰ**
ਮੂਸ਼ (ਸੰਸਕ੍ਰਿਤ=ਮੂਸ਼ਕ, ਅੰਗਰੇਜ਼ੀ=Mouse)=ਚੂਹਾ+ਖ਼ਾਰ=ਖਾਣ ਵਾਲਾ। ਅਰਥਾਤ ਚੂਹੇ ਖਾਣ ਵਾਲਾ।

3. **ਲਹੌਰ—**
1—ਲਵਪੁਰ, 2—ਲਵਕੋਟ, 3—ਲਵਵਰ, 4—ਲੋਹਾਵਰ, ਪੰਜਾਬ ਦੇ ਅੰਦਰ ਇਸ ਦੀ ਨੀਂਹ ਸ੍ਰੀ ਰਾਮ ਚੰਦਰ ਜੀ ਦੇ ਪੁੱਤਰ ਲਵ ਨੇ ਰੱਖੀ ਸੀ।

ਲਾ ਦਿੱਤਾ, ਜਗੀਰਾਂ ਦਾ ਅਧਿਕਾਰ ਦੇ ਦਿੱਤਾ ਅਤੇ ਸੈਨਾ ਦੀ ਇਕ ਟੁਕੜੀ ਉਸ ਦੇ ਅਧੀਨ ਕਰ ਦਿੱਤੀ। ਇਸ ਤਰ੍ਹਾਂ ਸੁਲਤਾਨ ਨੇ ਉਸਦੀ ਇਜ਼ਤ ਵਿਚ ਵਾਧਾ ਕੀਤਾ।

## ਸੁਲਤਾਨ ਵਲੋਂ ਵਜ਼ੀਰ ਦੀਆਂ ਦੋ ਪੁਤ੍ਰੀਆਂ ਦਾ ਖ਼ੁਦਾਵੰਦਜ਼ਾਦਾ ਕਿਵਾਮੁੱਦੀਨ ਜਿਹੜਾ ਸਾਡੇ ਨਾਲ ਹੀ ਆਇਆ ਸੀ, ਦੇ ਦੋ ਪੁਤ੍ਰਾਂ ਨਾਲ ਵਿਆਹ

ਜਦੋਂ ਖ਼ੁਦਾਵੰਦਜ਼ਾਦਾ ਓਥੇ ਪੁੱਜਿਆ ਤਾਂ ਸੁਲਤਾਨ ਨੇ ਉਸਨੂੰ ਭੇਟਾਵਾਂ ਦਿੱਤੀਆਂ, ਉਸਤੇ ਬਾਹਲੀ ਕਿਰਪਾ ਕੀਤੀ ਅਤੇ ਉਸਦਾ ਵਧੇਰੇ ਸਨਮਾਨ ਕੀਤਾ। ਉਪਰੰਤ ਉਸਨੇ ਉਸਦੇ ਦੋ ਪੁਤ੍ਰਾਂ ਦਾ, ਵਜ਼ੀਰ ਖ਼ਾਜਾ ਜਹਾਨ ਦੀਆਂ ਦੋ ਪੁਤ੍ਰੀਆਂ ਦੇ ਨਾਲ ਵਿਆਹ ਕਰ ਦਿੱਤਾ। ਉਸ ਵੇਲੇ ਵਜ਼ੀਰ ਹਾਜ਼ਰ ਨਹੀਂ ਸੀ। ਇਸ ਲਈ ਸੁਲਤਾਨ, ਰਾਤ ਵੇਲੇ ਵਜ਼ੀਰ ਦੇ ਘਰ ਗਿਆ। ਉਸ ਦੀ ਥਾਂ ਤੇ ਵਿਆਹ ਦੇ ਸਮੇਂ ਉੱਥੇ ਰਿਹਾ। ਇਹ ਸਭ ਤੋਂ ਉੱਚੇ ਨਿਆਇ ਕਰਤਾ ਵਲੋਂ ਸਿਦਾਕ[1] ਦੀ ਘੋਸ਼ਣਾ ਹੋਣ ਤਕ ਖਲੋਤਾ ਰਿਹਾ। ਬਾਕੀ ਅਮੀਰ, ਨਿਆਇ ਕਰਤਾ ਅਤੇ ਸ਼ੇਖ਼ ਬੈਠੇ ਹੋਏ ਸਨ। ਸੁਲਤਾਨ ਨੇ ਆਪਣੇ ਹੱਥੀਂ ਕਪੜੇ ਅਤੇ ਥੈਲੀਆਂ ਚੁਕ ਕੇ ਨਿਆਇ-ਕਰਤਾ ਅਤੇ ਖ਼ੁਦਾਵੰਦਜ਼ਾਦਾ ਦੇ ਪੁਤ੍ਰਾਂ ਨੂੰ ਭੇਟ ਕੀਤੀਆਂ। ਇਸ ਤੇ ਅਮੀਰ ਖਲੋ ਗਏ। ਉਨ੍ਹਾਂ ਨੂੰ ਇਹ ਚੰਗਾ ਨਾ ਲੱਗਾ ਕਿ ਉਨ੍ਹਾਂ ਦੀ ਹਾਜ਼ਰੀ ਵਿਚ ਸੁਲਤਾਨ ਨੂੰ ਆਪੇ ਹੀ ਇਹ ਸਭ ਕੁਝ ਕਰਨਾ ਪਵੇ। ਪਰ ਉਸਨੇ ਉਨ੍ਹਾਂ ਨੂੰ ਬਹਿ ਜਾਣ ਦੀ ਆਗਿਆ ਦਿੱਤੀ। ਮਗਰੋਂ ਸੁਲਤਾਨ ਨੇ ਇਕ ਉੱਘੇ ਅਮੀਰ ਨੂੰ ਆਪਣੀ ਥਾਂ ਤੇ ਖੜਾ ਕਰ ਦਿੱਤਾ ਅਤੇ ਆਪ ਮੁੜ ਆਇਆ।

## ਸੁਲਤਾਨ ਦੀ ਨਿਮਰਤਾ ਅਤੇ ਨਿਆਇ ਦੀ ਕਹਾਣੀ

ਉੱਘੇ ਹਿੰਦੂਆਂ ਵਿਚੋਂ ਇਕ ਨੇ ਸੁਲਤਾਨ ਤੇ ਇਹ ਦੋਸ਼ ਲਾਇਆ ਕਿ ਉਸਨੇ ਅਜਾਇਆਂ ਹੀ ਉਸਦੇ ਭਾਈ ਦਾ ਬੱਧ ਕਰਾਇਆ ਸੀ। ਉਸਨੇ ਸੁਲਤਾਨ ਨੂੰ ਨਿਆਇ-ਕਰਤਾ ਅੱਗੇ ਸਦਵਾਇਆ। ਸੁਲਤਾਨ ਪੈਦਲ ਤੁਰ ਕੇ ਅਤੇ ਬਿਨਾਂ ਕਿਸੇ ਹਥਿਆਰ ਦੇ ਨਿਆਇ-ਕਰਤਾ ਦੀ ਕਚਹਿਰੀ ਵਿਚ ਪੁੱਜਿਆ। ਉੱਥੇ ਉਸਨੇ ਸਨਮਾਨ ਪੂਰਬਕ ਨਿਉਂ ਕੇ ਨਿਮਸ਼ਕਾਰ ਕੀਤਾ। ਜਾਣ ਤੋਂ ਪਹਿਲਾਂ ਉਸ ਨੇ ਨਿਆਇ-ਕਰਤਾ ਨੂੰ ਆਗਿਆ ਦੇ ਦਿੱਤੀ ਸੀ ਕਿ ਜਦੋਂ ਉਹ ਉਸ ਦੀ ਅਦਾਲਤ ਅੰਦਰ ਜਾਵੇ, ਤਦ ਨਾ ਤਾਂ ਉਹ ਉਠ ਕੇ ਖਲੋਵੇ ਅਤੇ ਨਾ ਹੀ ਆਪਣੀ ਥਾਂ ਤੋਂ ਏਧਰ-ਉਧਰ ਹੋਵੇ। ਸੁਲਤਾਨ ਕਚਹਿਰੀ ਵਿਚ ਪੁੱਜਿਆ ਅਤੇ ਨਿਆਇ-ਕਰਤਾ ਦੇ ਅੱਗੇ ਜਾ ਕੇ ਖਲੋ ਗਿਆ। ਨਿਆਇ-ਕਰਤਾ ਨੇ ਫ਼ੈਸਲਾ ਦਿੱਤਾ ਕਿ ਉਹ ਵਾਦੀ ਨੂੰ ਉਸਦੇ ਭਾਈ ਦੇ ਬਧ ਦੇ ਬਦਲੇ ਰਾਜ਼ੀ ਕਰ ਦੇਵੇ। ਸੁਲਤਾਨ ਨੇ ਇਵੇਂ ਹੀ ਕੀਤਾ।

---

1. ਸਿਦਾਕ—
=ਮਿਹਰ, ਉਹ ਧੰਨ ਜਿਹੜਾ ਦੂਲ੍ਹਾ ਦੁਲਹਿਣ ਨੂੰ ਦੇਣ ਦੀ ਪ੍ਰਤੱਗਿਆ ਕਰਦਾ ਹੈ, ਜਾਂ ਉਸ ਵੇਲੇ ਦੇ ਦੇਂਦਾ ਹੈ। ਇਸਦੀ ਘੋਸ਼ਣਾ ਸਾਰੇ ਹਾਜ਼ਰ ਆਦਮੀਆਂ ਦੇ ਸਾਹਮਣੇ ਕੀਤੀ ਜਾਂਦੀ ਹੈ। ਇਸ ਤੋਂ ਬਿਨਾਂ ਨਿਕਾਹ (ਵਿਆਹ) ਪੂਰਾ ਨਹੀਂ ਹੋ ਸਕਦਾ।

## ਇਸੇ ਤਰ੍ਹਾਂ ਦੀ ਇਕ ਹੋਰ ਕਹਾਣੀ

ਇਕ ਵਾਰੀ ਇਕ ਮੁਸਲਮਾਨ ਨੇ ਆਪਣੇ ਉਗਾਹੀ ਦੇ ਧਨ ਲਈ ਸੁਲਤਾਨ ਤੇ ਮੁਕੱਦਮਾ ਕਰ ਦਿੱਤਾ। ਝਗੜਾ ਕਾਜ਼ੀ ਤਕ ਪੁੱਜਿਆ। ਉਸ ਨੇ ਫ਼ੈਸਲਾ ਕੀਤਾ ਕਿ ਸੁਲਤਾਨ ਉਸਨੂੰ ਧਨ ਦੇ ਦੇਵੇ। ਉਸ ਨੇ ਉਹ ਧਨ ਦੇ ਦਿੱਤਾ।

## ਇਸੇ ਤਰ੍ਹਾਂ ਦੀ ਇਕ ਹੋਰ ਕਹਾਣੀ

ਮਲਿਕਜ਼ਾਦਿਆਂ (ਅਰਥਾਤ ਰਾਜਕੁਮਾਰਾਂ) ਵਿਚੋਂ ਇਕ ਮੁੰਡੇ ਨੇ ਸੁਲਤਾਨ ਤੇ ਬੇ-ਵਜਾ ਕੁਟਣ ਦਾ ਦੋਸ਼ ਲਾਇਆ ਅਤੇ ਉਸਨੂੰ ਨਿਆਇ-ਕਰਤਾ ਦੇ ਅੱਗੇ ਸਦਵਾਇਆ। ਨਿਆਇ ਕਰਤਾ ਨੇ ਸੁਲਤਾਨ ਦੇ ਵਿਰੁਧ ਫ਼ੈਸਲਾ ਦਿੱਤਾ ਕਿ ਜੇ ਵਾਦੀ ਮੰਨ ਲਵੇ ਤਾਂ ਸੁਲਤਾਨ ਉਸਨੂੰ ਧਨ ਦੇ ਕੇ ਰਾਜ਼ੀ ਕਰੇ, ਨਹੀਂ ਤਾਂ ਉਸਦਾ ਬਦਲਾ ਚੁਕਾਏ। ਮੇਰੀ ਹਾਜ਼ਰੀ ਵਿਚ ਸੁਲਤਾਨ ਉਸਦੀ ਕਚਹਿਰੀ ਵਿਚ ਮੁੜਕੇ ਆਇਆ। ਉਸਨੇ ਮੁੰਡੇ ਨੂੰ ਸਦਵਾਇਆ ਅਤੇ ਉਸਦੇ ਹੱਥ ਵਿਚ ਸੋਟੀ ਦੇ ਕੇ ਆਖਿਆ,"ਤੈਨੂੰ ਮੇਰੇ ਸਿਰ ਦੀ ਸੌਂਹ, ਤੂੰ ਵੀ ਮੈਨੂੰ ਉਸੇ ਤਰ੍ਹਾਂ ਮਾਰ, ਜਿਵੇਂ ਮੈਂ ਤੈਨੂੰ ਮਾਰਿਆ ਸੀ।" ਮੁੰਡੇ ਨੇ ਸੋਟੀ ਲੈਕੇ ਸੁਲਤਾਨ ਨੂੰ ਇੱਕੀ ਵਾਰੀ ਮਾਰੀ। ਏਥੋਂ ਤੱਕ ਕਿ ਉਸ ਦੇ ਸਿਰ ਦਾ ਕੁਲ੍ਹਾ ਵੀ ਡਿਗ ਪਿਆ।

## ਨਮਾਜ਼ ਬਾਰੇ ਉਸਦੀ ਕੱਟੜਤਾ

ਨਮਾਜ਼ ਦੇ ਨਿਯਮ ਪਾਲਣ ਵਿਚ ਸੁਲਤਾਨ ਬਹੁਤ ਕਠੋਰ ਸੀ। ਉਸਨੇ ਸਥਾਈ ਹੁਕਮ ਦਿੱਤਾ ਹੋਇਆ ਸੀ ਜੁ ਨਮਾਜ਼ ਇਕੱਠਿਆਂ ਪੜ੍ਹੀ ਜਾਇਆ ਕਰੇ। ਲਾਪਰਵਾਹੀ ਕਰਨ ਵਾਲੇ ਨੂੰ ਕਠੋਰ ਦੰਡ ਦਿੱਤਾ ਜਾਂਦਾ ਸੀ। ਉਸਨੇ ਨਮਾਜ਼ ਨਾ ਪੜ੍ਹਨ ਦੇ ਕਾਰਨ ਇਕ ਦਿਨ ਵਿਚ ਹੀ ਨੌਂ (9) ਆਦਮੀਆਂ ਨੂੰ ਮਰਵਾ ਦਿੱਤਾ ਸੀ। ਉਨ੍ਹਾਂ ਵਿਚ ਇਕ ਗਾਇਕ ਸੀ। ਸੁਲਤਾਨ ਇਸ ਦੇ ਬਾਰੇ ਲੋਕਾਂ ਨੂੰ ਨੀਅਤ ਕਰਕੇ ਬਜ਼ਾਰਾਂ ਅੰਦਰ ਘਲਦਾ ਸੀ ਅਤੇ ਨਮਾਜ਼ ਦੇ ਵੇਲੇ ਜੋ ਕੋਈ ਵੀ ਉੱਥੇ ਮਿਲਦਾ, ਉਸਨੂੰ ਸਜ਼ਾ ਦਿੱਤੀ ਜਾਂਦੀ ਸੀ। ਏਥੋਂ ਤੀਕ ਜੁ ਸਾਈਸ ਜਿਹੜੇ ਸਰਕਾਰੀ ਅਫ਼ਸਰਾਂ ਦੇ ਪਸ਼ੂਆਂ ਨੂੰ ਸਭਾ-ਭਵਨ ਦੇ ਦਰਵਾਜ਼ੇ ਤੇ ਫੜੀ ਰਖਦੇ ਸਨ, ਜਦ ਕਦੀ ਨਮਾਜ਼ ਤੋਂ ਰਹਿ ਜਾਂਦੇ ਤਾਂ ਉਨ੍ਹਾਂ ਨੂੰ ਵੀ ਸਜ਼ਾ ਮਿਲਦੀ ਸੀ।

ਸੁਲਤਾਨ ਨੇ ਲੋਕਾਂ ਨੂੰ ਵਜ਼ੂ[1], ਨਮਾਜ਼ ਦੇ ਨਿਯਮ ਅਤੇ ਇਸਲਾਮੀ ਕਾਨੂੰਨ ਸਿਖਣ ਲਈ ਆਗਿਆ ਦਿੱਤੀ ਹੋਈ ਸੀ। ਇਸ ਬਾਰੇ ਲੋਕਾਂ ਤੋਂ ਪੁੱਛ-ਗਿੱਛ ਕੀਤੀ ਜਾਂਦੀ ਸੀ ਅਤੇ ਜਿਹੜਾ ਆਦਮੀ ਸਹੀ ਜਵਾਬ ਨਹੀਂ ਦੇ ਸਕਦਾ ਸੀ, ਉਹ ਸਜ਼ਾਵਾਰ ਹੁੰਦਾ ਸੀ। ਸਭਾ-ਭਵਨ ਅਤੇ ਬਜ਼ਾਰਾਂ ਵਿਚ ਸਭ ਲੋਕੀ ਇਸ ਦਾ ਅਭਿਆਸ ਕਰਦੇ ਅਤੇ ਲਿਖਦੇ ਰਹਿੰਦੇ ਸਨ।

---

1. ਵਜ਼ੂ—
ਨਮਾਜ਼ ਤੋਂ ਪਹਿਲਾਂ, ਹੱਥ-ਮੂੰਹ, ਬਾਜ਼ੂ ਅਤੇ ਸਭ ਤੋਂ ਪਿਛੋਂ ਪੈਰ ਆਦਿਕ ਧੋਣਾ।
—ਸਟੀਂਗਾਸ

## 'ਸ਼ਰਾ' ਦੇ ਨਿਯਮ-ਪਾਲਨ ਵਿਚ ਉਸਦੀ ਕੱਟੜਤਾ

ਉਹ 'ਸ਼ਰਾ[1]' ਦੇ ਨਿਯਮਾਂ ਦਾ ਪਾਲਣ ਬੜੀ ਸਖ਼ਤੀ ਨਾਲ ਕਰਵਾਉਂਦਾ ਸੀ। ਇਸ ਦੇ ਵਾਸਤੇ ਉਸਨੇ ਜਿਹੜੇ ਜਤਨ ਕੀਤੇ, ਉਨ੍ਹਾਂ ਵਿਚੋਂ ਇਕ ਇਹ ਵੀ ਸੀ ਕਿ ਉਸਨੇ ਆਪਣੇ ਭਾਈ ਮੁਬਾਰਕ ਸ਼ਾਹ ਨੂੰ ਹੁਕਮ ਦਿੱਤਾ ਹੋਇਆ ਸੀ ਕਿ ਉਹ ਸਭਾ-ਭਵਨ ਵਿਚ ਕਾਜ਼ੀ-ਉਲ-ਕੁਜ਼ਾਤ ਕਮਾਲੁੱਦੀਨ ਦੇ ਨਾਲ ਇਕ ਉੱਚੇ ਗੁੰਬਦ ਤੇ ਬੈਠਿਆ ਕਰੇ। ਇਸ ਗੁੰਬਦ ਵਿਚ ਦਰੀਆਂ ਵਿਛੀਆਂ ਹੋਈਆਂ ਸਨ ਅਤੇ ਏਥੇ ਨਿਆਇ ਕਰਤਾ ਦੇ ਵਾਸਤੇ ਮੰਚ ਤੇ ਉਸੇ ਤਰ੍ਹਾਂ ਹੀ ਗੱਦੇ ਵਿਛਾਏ ਜਾਂਦੇ ਸਨ ਜਿਵੇਂ ਸੁਲਤਾਨ ਦੇ ਵਾਸਤੇ। ਸੁਲਤਾਨ ਦਾ ਭਾਈ ਉਸ ਦੇ ਸੱਜੇ ਪਾਸੇ ਬਹਿੰਦਾ ਸੀ। ਜਦ ਕੋਈ ਵੱਡਾ ਅਮੀਰ ਆਪਣੇ ਸ਼ਾਹੂਕਾਰ (ਕਰਜ਼ਦਾਤਾ) ਨੂੰ ਧਨ ਦੇਣ ਤੋਂ ਨਾਂਹ ਕਰ ਦੇਂਦਾ ਤਾਂ ਸੁਲਤਾਨ ਦੇ ਭਾਈ (ਮੁਬਾਰਕ ਖ਼ਾਨ) ਦੇ ਨੌਕਰ ਉਸਨੂੰ ਨਿਆਂ ਲਈ ਨਿਆਇ-ਕਰਤਾ ਦੇ ਸਨਮੁਖ ਪੇਸ਼ ਕਰਦੇ ਸਨ।

## ਸੁਲਤਾਨ ਵਲੋਂ ਕਰਾਂ ਅਤੇ ਪ੍ਰਜਾ ਨੂੰ ਸਤਾਉਣ ਦੀ ਰੋਕ ਅਤੇ ਅਨਿਆਇ ਪੀੜਤਾਂ ਲਈ ਨਿਆਂ

ਸੰਨ 741 ਹਿਜਰੀ[2] ਵਿਚ ਸੁਲਤਾਨ ਨੇ ਰਾਜ ਅੰਦਰ ਦਰਾਮਦ-ਬਰਾਮਦ ਕਰ ਹਟਾਉਣ ਦੀ ਆਗਿਆ ਦਿੱਤੀ ਅਤੇ ਇਹ ਵੀ ਆਗਿਆ ਦਿੱਤੀ ਕਿ ਲੋਕਾਂ ਤੋਂ 'ਜ਼ਕਾਤ' ਅਤੇ 'ਉਸ਼' ਦੇ ਬਿਨਾਂ ਹੋਰ ਕੋਈ ਕਰ ਨਾ ਲਿਆ ਜਾਵੇ। ਉਹ ਆਪ ਅਨਿਆਇ-ਪੀੜਤਾਂ ਦੇ ਪ੍ਰਤੀ ਨਿਆਇ ਕਰਨ ਲਈ ਸੋਮਵਾਰ ਅਤੇ ਵੀਰਵਾਰ ਨੂੰ ਸਭਾ-ਭਵਨ ਦੇ ਵਿਹੜੇ ਵਿਚ ਆਕੇ ਬਹਿੰਦਾ। ਇਨ੍ਹਾਂ ਦਿਨਾਂ ਵਿਚ ਮੁਖ-ਦਰਬਾਨ, ਖ਼ਾਸ ਦਰਬਾਨ ਅਤੇ ਉੱਚ ਦਰਬਾਨ ਦੇ ਬਿਨਾਂ ਕੋਈ ਵੀ ਉਸ ਦੇ ਸਾਮ੍ਹਣੇ ਨਹੀਂ ਖਲੋਂਦੇ ਸੀ। ਸ਼ਿਕਾਇਤ ਦੀ ਇਛਿਆ ਤੋਂ ਆਉਣ ਵਾਲੇ ਕਿਸੇ ਵੀ ਆਦਮੀ ਨੂੰ ਸੁਲਤਾਨ ਦੇ ਕੋਲ ਜਾਣ ਤੋਂ ਰੋਕਿਆ ਨਹੀਂ ਸੀ ਜਾਂਦਾ।

ਸੁਲਤਾਨ ਉੱਘੇ ਅਮੀਰਾਂ ਵਿਚੋਂ ਚਾਰ ਨੂੰ ਨੀਅਤ ਕਰਦਾ ਸੀ ਕਿ ਉਹ ਸਭਾ-ਭਵਨ ਦੇ ਚਾਰੇ ਦਰਵਾਜ਼ਿਆਂ ਤੇ ਬਹਿ ਕੇ ਸ਼ਿਕਾਇਤ ਵਾਲਿਆਂ ਤੋਂ ਉਨ੍ਹਾਂ ਦੀਆਂ ਅਰਜ਼ੀਆਂ ਲਿਆ ਕਰਨ। ਉਨ੍ਹਾਂ ਵਿਚੋਂ ਚੌਥਾ ਅਮੀਰ ਸੁਲਤਾਨ ਦਾ ਚਚੇਰਾ ਭਾਈ ਮਲਿਕ ਫ਼ੀਰੋਜ਼ਖ਼ਾਨ ਸੀ। ਜੇ ਪਹਿਲੇ ਦਰਵਾਜ਼ੇ ਦਾ ਅਧਿਕਾਰੀ ਸ਼ਿਕਾਇਤ ਕਰਨ ਵਾਲੇ ਤੋਂ ਉਸਦੀ ਅਰਜ਼ੀ ਲੈ ਲੈਂਦਾ ਤਾਂ ਚੰਗਾ, ਨਹੀਂ ਤਾਂ ਦੂਜਾ, ਤੀਜਾ ਜਾਂ ਚੌਥਾ ਉਸ ਤੋਂ ਲੈ ਲੈਂਦਾ। ਜੇ ਕੋਈ ਸਵੀਕਾਰ ਨਾ ਕਰਦਾ ਤਾਂ ਉਹ

---

1. **ਸ਼ਰਾ**—
ਉਹ ਨਿਯਮ ਜਿਹੜੇ ਇਸਲਾਮ ਧਰਮ ਦੇ ਅਨੁਸਾਰ ਜ਼ਰੂਰੀ ਮੰਨੇ ਜਾਂਦੇ ਹਨ।
ਇਸਲਾਮ ਅੰਦਰ ਵਿਧਾਨਾਂ ਲਈ ਸ਼ਰੀਅਤ ਜਾਂ ਸ਼ਰਾ ਦੇ ਸ਼ਬਦਾਂ ਦੀ ਵਰਤੋਂ ਹੁੰਦੀ ਹੈ। ਇਨ੍ਹਾਂ ਸ਼ਬਦਾਂ ਦਾ ਅਰਥ ਹੈ 'ਰਸਤਾ'।
2. **ਹਿਜਰੀ ਸੰਨ 741**—
ਅਰਥਾਤ ਈਸਵੀ ਸੰਨ 1340-41.

ਸਦਰ-ਏ-ਜਹਾਨ[1] ਕਾਜ਼ੀ-ਉਲ-ਮਮਾਲੀਕ[2] ਦੇ ਕੋਲ ਜਾਂਦਾ । ਉਹ ਉਸ ਦੀ ਅਰਜ਼ੀ ਲੈ ਲੈਂਦਾ । ਜੇ ਉਹ ਵੀ ਨਾਂਹ ਕਰ ਦੇਂਦਾ ਤਾਂ ਪ੍ਰਾਰਥੀ ਸੁਲਤਾਨ ਦੇ ਕੋਲ ਜਾ ਕੇ ਸ਼ਿਕਾਇਤ ਕਰਦਾ । ਜੇ ਸੁਲਤਾਨ ਨੂੰ ਵਿਸ਼ਵਾਸ ਹੋ ਜਾਂਦਾ ਕਿ ਉਹ ਉਨ੍ਹਾਂ ਵਿਚੋਂ ਕਿਸੇ ਕੋਲ ਗਿਆ ਹੈ ਤੇ ਉਸਦੀ ਅਰਜ਼ੀ ਨਹੀਂ ਲਈ ਗਈ ਤਾਂ ਉਹ ਉਸ ਅਧਿਕਾਰੀ ਨੂੰ ਸਜ਼ਾ ਦੇਂਦਾ ਸੀ । ਹੋਰ ਦਿਨਾਂ ਵਿਚ ਇਕੱਠੀਆਂ ਹੋਈਆਂ ਸਭ ਅਰਜ਼ੀਆਂ ਨੂੰ ਸੁਲਤਾਨ ਰਾਤ ਦੀ ਨਮਾਜ਼ ਦੇ ਮਗਰੋਂ ਪੜ੍ਹਿਆ ਕਰਦਾ ਸੀ ।

## ਕਾਲ ਵਿਚ ਸੁਲਤਾਨ ਵਲੋਂ ਅਨਾਜ ਦੀ ਵੰਡ

ਜਦੋਂ ਹਿੰਦ ਅਤੇ ਸਿੰਧ ਵਿਚ ਭਿਅੰਕਰ ਕਾਲ ਪਿਆ ਅਤੇ ਕੀਮਤਾਂ ਬਹੁਤ ਚੜ੍ਹ ਗਈਆਂ । ੨੧੨
ਏਥੋਂ ਤਕ ਕਿ ਇਕ ਮਣ ਕਣਕ ਦਾ ਮੁੱਲ ਛੇ ਦੀਨਾਰ ਤੱਕ ਪੁੱਜ ਗਿਆ ਤਾਂ ਸੁਲਤਾਨ ਨੇ ਆਗਿਆ ਦਿੱਤੀ ਕਿ ਸਾਰੇ ਦੇਹਲੀ ਵਾਸੀਆਂ ਵਿਚੋਂ ਹਰ ਇਕ ਆਦਮੀ-ਛੋਟੇ, ਵੱਡੇ, ਅਜ਼ਾਦ ਜਾਂ ਗ਼ੁਲਾਮ ਨੂੰ ਰਾਜਸੀ ਭੰਡਾਰੇ ਵਿਚੋਂ ਪੱਛਮ ਦੇ ਡੇਢ ਰਤਲ ਰੋਜ਼ਾਨਾ ਦੇ ਹਿਸਾਬ ਨਾਲ ਛੇ-ਛੇ ਮਹੀਨਿਆਂ ਦਾ ਅਨਾਜ ਦੇ ਦਿੱਤਾ ਜਾਵੇ । ਨਿਆਇ-ਜਾਨੂ ਅਤੇ ਨਿਆਇ-ਕਰਤਾ ਵੱਖੋ-ਵੱਖ ਮਹੱਲਿਆਂ ਅੰਦਰ ਰਹਿਣ ਵਾਲਿਆਂ ਦੀ ਸੂਚੀ ਤਿਆਰ ਕਰਦੇ ਸਨ ਅਤੇ ਉਨ੍ਹਾਂ ਲੋਕਾਂ ਨੂੰ ਸੱਦ ਕੇ ਛੇ-ਛੇ ਮਹੀਨਿਆਂ ਦੀ ਰਸਦ ਦੇ ਦੇਂਦੇ ਸਨ ।

## ਉੱਪਰ ਦੱਸੇ ਸੁਲਤਾਨ ਦੀ ਨਿਰਦੈਤਾ ਅਤੇ ਉਸਦੇ ਨਿੰਦਿਆ ਜੋਗ ਕੰਮ

ਸੁਲਤਾਨ ਦੀ ਨਿਮਰਤਾ, ਨਿਆਂ-ਪ੍ਰੇਮ ਅਤੇ ਗ਼ਰੀਬਾਂ ਦੇ ਪ੍ਰਤੀ ਉਸਦੀ ਉਦਾਰਤਾ ਅਤੇ ਉਸਦੀ ਅਤੁੱਲ ਦਾਨ-ਸ਼ੀਲਤਾ ਦਾ ਵਰਣਨ ਤਾਂ ਅਸੀਂ ਕਰ ਚੁੱਕੇ ਹਾਂ । ਇਸਦੇ ਨਾਲ ਹੀ ਉਹ ਲਹੂ ਵਹਾਉਣ ਨੂੰ ਵੀ ਬੜਾ ਨਿਰਦਈ ਸੀ । ਉਸਦਾ ਦਰਵਾਜ਼ਾ ਸ਼ਾਇਦ ਕਦੇ ਹੀ ਕਿਸੇ ਬੱਧ ਕੀਤੇ ਗਏ ਆਦਮੀ ਤੋਂ ਸਖਣਾ ਹੁੰਦਾ ਸੀ । ਮੈਂ ਅਕਸਰ ਵੇਖਦਾ ਸੀ ਕਿ ਉਸ ਦੇ ਦਰਵਾਜ਼ੇ ਤੇ ਲੋਕਾਂ ੨੧੩
ਦਾ ਬਧ ਕੀਤਾ ਜਾਂਦਾ ਸੀ, ਅਤੇ ਉਨ੍ਹਾਂ ਦੀਆਂ ਲਾਸ਼ਾਂ ਉੱਥੇ ਹੀ ਛੱਡ ਦਿੱਤੀਆਂ ਜਾਂਦੀਆਂ ਸਨ ।

ਇਕ ਦਿਨ ਜਦੋਂ ਮੈਂ ਉੱਥੇ ਗਿਆ ਤਾਂ ਮੇਰਾ ਘੋੜਾ ਚਮਕਿਆ । ਮੈਂ ਵੇਖਿਆ-ਧਰਤੀ ਤੇ ਇਕ ਸ਼ਫ਼ੇਦ ਢੇਰੀ ਜਿਹੀ ਪਈ ਸੀ । ਮੈਂ ਪੁੱਛਿਆ—"ਇਹ ਕੀ ਹੈ ?" ਮੇਰੇ ਸਾਥੀਆਂ ਵਿਚੋਂ ਇਕ ਨੇ ਜਵਾਬ ਦਿੱਤਾ, ਉਹ ਇਕ ਆਦਮੀ ਦਾ ਧੜ ਹੈ ਜਿਸਦੇ ਤਿੰਨ ਟੋਟੇ ਕਰ ਦਿੱਤੇ ਗਏ ਹਨ ।

ਸੁਲਤਾਨ ਛੋਟੇ-ਵੱਡੇ ਸਭ ਅਪਰਾਧਾਂ ਲਈ ਸਜ਼ਾ ਦੇਂਦਾ ਸੀ ਅਤੇ ਵਿਦਵਾਨਾਂ ਧਰਮਾਤਮਾਵਾਂ ਅਤੇ ਉੱਘੇ ਆਦਮੀਆਂ ਵਿਚੋਂ ਕਿਸੇ ਨੂੰ ਵੀ ਨਹੀਂ ਬਖ਼ਸ਼ਦਾ ਸੀ । ਹਰ-ਰੋਜ਼ ਸਭਾ-ਭਵਨ ਵਿਚ

---

1. ਸਦਰ-ਏ-ਜਹਾਨ—
ਕਿਸੇ ਵੀ ਸਮਰਾਟ ਦੇ ਸਤਿਕਾਰ-ਸਰੂਪ ਵਰਤੀ ਜਾਣ ਵਾਲੀ ਆਦਰ-ਸੂਚਕ ਉਪਾਧੀ, ਜਿਸਦਾ ਅਰਥ ਹੈ-ਵਿਸ਼ਵ ਦਾ ਸੁਆਮੀ ।

2. ਕਾਜ਼ੀ-ਉਲ-ਮਮਾਲੀਕ—
ਸਮਰਾਜ ਦਾ ਸਭ ਤੋਂ ਉੱਚਾ ਨਿਆਇ-ਕਰਤਾ।

ਸੈਂਕੜੇ ਲੋਕੀਂ, ਜਿਨ੍ਹਾਂ ਦੇ ਹੱਥ ਗਰਦਨ ਨਾਲ ਬੱਧੇ ਹੁੰਦੇ ਸਨ, ਪੈਰਾਂ ਵਿਚ ਬੇੜੀਆਂ ਹੁੰਦੀਆਂ ਸਨ, ਕੈਦ ਕਰ ਕੇ ਲਿਆਏ ਜਾਂਦੇ ਸਨ। ਇਨ੍ਹਾਂ ਵਿਚੋਂ ਜਿਨ੍ਹਾਂ ਦਾ ਬਧ ਕਰਨਾ ਹੁੰਦਾ ਸੀ, ਉਨ੍ਹਾਂ ਦਾ ਬਧ ਕਰ ਦਿੱਤਾ ਜਾਂਦਾ ਸੀ । ਜਿਨ੍ਹਾਂ ਨੂੰ ਸਤਾਉਣਾ ਹੁੰਦਾ ਸੀ-ਸਤਾਇਆ ਜਾਂਦਾ ਸੀ ਅਤੇ ਜਿਨ੍ਹਾਂ ਨੂੰ ਮਾਰ-ਕੁੱਟ ਕਰਨੀ ਹੋਂਦੀ ਸੀ, ਉਨ੍ਹਾਂ ਦੀ ਮਾਰ ਕੁੱਟ ਕੀਤੀ ਜਾਂਦੀ ਸੀ। ਸੁਲਤਾਨ ਸਭ ਕੈਦੀਆਂ ਨੂੰ ਸ਼ੁੱਕਰਵਾਰ ਤੋਂ ਛੁੱਟ ਹਰ-ਰੋਜ਼ ਸਭਾ-ਭਵਨ ਵਿਚ ਸਦਵਾਇਆ ਕਰਦਾ ਸੀ। ਸ਼ੁਕਰਵਾਰ ਨੂੰ ਉਨ੍ਹਾਂ ਨੂੰ ਬਾਹਰ ਨਹੀਂ ਲਿਆਇਆ ਜਾਂਦਾ ਸੀ। ਇਹ ਉਨ੍ਹਾਂ ਲਈ ਅਰਾਮ ਦਾ ਦਿਨ ਹੁੰਦਾ ਸੀ। ਉਹ ਨਹਾਉਂਦੇ-ਧੋਂਦੇ ਅਤੇ ਬਿਸਰਾਮ ਕਰਦੇ ਸਨ। ਪਰਮਾਤਮਾ ਸਾਨੂੰ ਮੁਸੀਬਤ ਤੋਂ ਬਚਾਏ।

## ਸੁਲਤਾਨ ਵਲੋਂ ਆਪਣੇ ਭਾਈ ਦੀ ਹੱਤਿਆ

ਸੁਲਤਾਨ ਦਾ ਇਕ ਭਾਈ ਮਸਊਦਖ਼ਾਨ ਸੀ। ਉਸਦੀ ਮਾਂ ਸੁਲਤਾਨ ਅਲਾ-ਉਦ-ਦੀਨ ਦੀ ਪੁਤਰੀ ਸੀ। ਮੈਂ ਉਸ ਵਰਗਾ ਸੁਹਣਾ ਆਦਮੀ ਦੁਨੀਆ ਭਰ ਵਿਚ ਨਹੀਂ ਵੇਖਿਆ। ਸੁਲਤਾਨ ਨੇ ਉਸ ਤੇ ਬਗਾਵਤ ਦਾ ਦੋਸ਼ ਲਾ ਕੇ ਪੁੱਛ-ਗਿੱਛ ਕੀਤੀ। ਉਸਨੇ ਸਤਾਏ ਜਾਣ ਦੇ ਡਰ ਤੋਂ ਉਹ ਦੋਸ਼ ਪਰਵਾਨ ਕਰ ਲਿਆ ਕਿਉਂ ਜੁ ਜਿਹੜਾ ਸੁਲਤਾਨ ਵਲੋਂ ਲਾਏ ਗਏ ਦੋਸ਼ ਨੂੰ ਪਰਵਾਨ ਨਹੀਂ ਕਰਦਾ ਸੀ, ਉਸਨੂੰ ਯਾਤਨਾ ਦਿੱਤੀ ਜਾਂਦੀ ਸੀ। ਇਸ ਵਾਸਤੇ ਲੋਕੀਂ ਸਤਾਏ ਜਾਣ ਦੀ ਬਜਾਏ ਮਰ ਜਾਣਾ ਚੰਗਾ ਸਮਝਦੇ ਸਨ। ਸੁਲਤਾਨ ਦੀ ਆਗਿਆ ਤੇ ਬਜ਼ਾਰ ਦੇ ਵਿਚਕਾਰ ਉਸਦਾ ਗਲ ਵਢ ਦਿੱਤਾ ਗਿਆ ਅਤੇ ਰਿਵਾਜ ਦੇ ਅਨੁਸਾਰ ਉਸਦਾ ਧੜ ਤਿੰਨ ਦਿਨ ਉੱਥੇ ਪਿਆ ਰਿਹਾ। ਦੋ ਸਾਲ ਪਹਿਲਾਂ, ਇਸੇ ਥਾਂ ਤੇ, ਵਿਭਚਾਰ ਦਾ ਅਪਰਾਧ ਪਰਵਾਨ ਕਰਨ ਤੇ ਉਸ ਦੀ ਮਾਂ ਨੂੰ ਪੱਥਰਾਂ ਨਾਲ ਮਾਰ ਸੁੱਟਿਆ ਗਿਆ ਸੀ। ਉਸਨੂੰ ਪੱਥਰਾਂ ਨਾਲ ਮਾਰਨ ਦਾ ਕੰਮ ਕਾਜ਼ੀ ਕਮਾਲ-ਉਦ-ਦੀਨ ਨੇ ਕੀਤਾ ਸੀ।

## ਸੁਲਤਾਨ ਵਲੋਂ ਇਕੋ-ਵਾਰੀ ਤਿੰਨ ਸੌ ਪੰਜਾਹ ਆਦਮੀਆਂ ਦਾ ਬਧ

ਇਕ ਵਾਰੀ ਸੁਲਤਾਨ ਨੇ ਮਲਿਕ ਯੂਸਫ਼ ਬੁਗਰਾ ਦੇ ਅਧੀਨ ਸੈਨਾ ਦੀ ਇਕ ਟੁਕੜੀ ਨੂੰ ਦਿੱਲੀ ਦੇ ਨੇੜੇ ਦੀਆਂ ਪਹਾੜੀਆਂ ਵਿਚ ਕਾਫ਼ਿਰਾਂ (ਹਿੰਦੂਆਂ) ਵਿਰੁੱਧ ਲੜਨ ਲਈ ਘੱਲਿਆ। ਯੂਸੂਫ਼ ਨੇ ਕੂਚ ਕੀਤਾ। ਸੈਨਾ ਦਾ ਬਹੁਤ ਵੱਡਾ ਹਿੱਸਾ ਉਸਦੇ ਨਾਲ ਸੀ ਪਰ ਕੁਝ ਸੈਨਿਕ ਉਸ ਦੇ ਨਾਲ ਨਾ ਗਏ। ਯੂਸੂਫ਼ ਨੇ ਇਸ ਬਾਰੇ ਸੁਲਤਾਨ ਨੂੰ ਸੂਚਿਤ ਕੀਤਾ ਜਿਸ ਤੇ ਸੁਲਤਾਨ ਨੇ ਆਗਿਆ ਦਿੱਤੀ ਕਿ ਨਗਰ ਦੇ ਕੋਨੇ-ਕੋਨੇ ਵਿਚ ਭਾਲ ਕਰਕੇ ਲਾਪਰਵਾਹੀ ਕਰਨ ਵਾਲਿਆਂ ਵਿਚੋਂ ਜਿਹੜਾ ਵੀ ਮਿਲੇ, ਉਸਨੂੰ ਫੜ ਲਿਆ ਜਾਵੇ। ਉਸਦੀ ਆਗਿਆ ਦਾ ਪਾਲਨ ਹੋਇਆ ਅਤੇ ਉਨ੍ਹਾਂ ਵਿਚੋਂ ਤਿੰਨ ਸੌ ਪੰਜਾਹ ਆਦਮੀ ਫੜੇ ਗਏ। ਸੁਲਤਾਨ ਨੇ ਉਨ੍ਹਾਂ ਸਭਨਾਂ ਦੇ ਬਧ ਦੀ ਆਗਿਆ ਦੇ ਦਿੱਤੀ। ਫਲ ਸਰੂਪ ਸਭ ਨੂੰ ਮਾਰ ਦਿੱਤਾ ਗਿਆ।

## ਸੁਲਤਾਨ ਵਲੋਂ ਸ਼ੇਖ਼ ਸ਼ਿਹਾਬ-ਉਦ-ਦੀਨ ਨੂੰ ਦਿੱਤੀ ਗਈ ਯਾਤਨਾ ਅਤੇ ਉਸਦਾ ਬੱਧ

ਸ਼ੇਖ਼ ਸ਼ਿਹਾਬ-ਉਦ-ਦੀਨ ਖ਼ੁਰਾਸਾਨ ਦੇ ਸ਼ੇਖ਼-ਉਲ-ਜਾਮ ਦਾ ਪੁੱਤਰ ਸੀ। ਜਿਵੇਂ ਅਸੀਂ ਪਹਿਲਾਂ ਦੱਸਿਆ ਹੈ, ਉਸਦੇ ਦਾਦਾ ਦੇ ਨਾਂ ਤੇ ਹੀ ਜਾਮ ਨਗਰ ਦਾ ਨਾਂ ਰਖਿਆ ਗਿਆ ਸੀ। ਸ਼ਿਹਾਬ-ਉਦ-ਦੀਨ ਵੱਡੇ-ਵੱਡੇ ਧਰਮਾਤਮਾ ਅਤੇ ਗਿਆਨੀ ਸ਼ੇਖ਼ਾਂ ਵਿਚੋਂ ਸੀ। ਉਹ ਲਗਾਤਾਰ ਚੌਦਹ-ਚੌਦਹ ਦਿਨ ਤਕ ਉਪਵਾਸ ਕਰਦਾ ਸੀ। ਸੁਲਤਾਨ ਕੁਤਬ-ਉਦ-ਦੀਨ ਅਤੇ ਸੁਲਤਾਨ ਤੁਗ਼ਲੁਕ ਉਸਦਾ ਬਹੁਤ ਹੀ ਸਨਮਾਨ ਕਰਦੇ ਸਨ, ਅਤੇ ਉਸਦੀ ਸੇਵਾ ਵਿਚ ਹਾਜ਼ਰ ਹੋ ਕੇ ਉਸ ਤੋਂ ਅਸੀਸ ਲਿਆ ਕਰਦੇ ਸਨ। ਜਦੋਂ ਸੁਲਤਾਨ ਮੁਹੰਮਦ ਗੱਦੀ ਤੇ ਬੈਠਿਆ ਤਾਂ ਉਸਨੇ ਸ਼ੇਖ਼ ਨੂੰ ਕੋਈ ਪਦਵੀ ਦੇਣੀ ਚਾਹੀ। ਉਸਦਾ ਨੇਮ ਸੀ ਕਿ ਉਹ ਨਿਆਇ-ਕਰਤਾਵਾਂ, ਸੂਫ਼ੀਆਂ ਅਤੇ ਧਰਮਾਤਮਾ ਆਦਮੀਆਂ ਨੂੰ ਪਦ ਅਧਿਕਾਰ ਦਿੱਤਾ ਕਰਦਾ ਸੀ। ਇਸ ਵਿਚਾਰ ਤੋਂ ਕਿ ਸ਼ੁਰੂ ਦੇ ਮੁਸਲਿਮ ਸ਼ਾਸਕ-ਪਰਮਾਤਮਾ ਉਨ੍ਹਾਂ ਨੂੰ ਸ਼ਾਂਤੀ ਪ੍ਰਦਾਨ ਕਰੇ-ਸਿਰਫ਼ ਵਿਦਵਾਨ ਅਤੇ ਧਰਮਾਤਮਾ ਆਦਮੀਆਂ ਨੂੰ ਹੀ ਰਾਜਸੀ ਪਦਵੀਆਂ ਤੇ ਲਾਇਆ ਕਰਦੇ ਸਨ। ਸ਼ੇਖ਼ ਸ਼ਿਹਾਬ-ਉਦ-ਦੀਨ ਨੇ ਉਸਦੀ ਸੇਵਾ ਕਰਨ ਤੋਂ ਨਾਂਹ ਕਰ ਦਿੱਤੀ। ਇਕ ਵਾਰੀ ਸੁਲਤਾਨ ਨੇ ਆਮ-ਸਭਾ ਅੰਦਰ ਵੀ ਉਸਨੂੰ ਇਸ ਦੇ ਬਾਰੇ ਆਖਿਆ ਪਰ ਉਹ ਰਾਜ਼ੀ ਨਾ ਹੋਇਆ। ਇਸ ਤੋਂ ਸੁਲਤਾਨ ਗੁੱਸੇ ਹੋ ਗਿਆ ਅਤੇ ਉਸਨੇ ਮਾਨਜੋਗ ਨਿਆਇ ਜਾਣੂ ਸ਼ੇਖ਼ ਜ਼ਿਬਾ-ਉਦ-ਦੀਨ ਸਿਮਨਾਨੀ[1] ਨੂੰ ਸ਼ੇਖ਼ ਸ਼ਿਹਾਬ-ਉਦ-ਦੀਨ ਦੀ ਦਾੜ੍ਹੀ ਪੁੱਟਣ ਦਾ ਹੁਕਮ ਦਿੱਤਾ। ਜ਼ਿਬਾ-ਉਦ-ਦੀਨ ਨੇ ਇੰਵ ਕਰਨ ਤੋਂ ਨਾਂਹ ਕਰਦੇ ਹੋਏ ਆਖਿਆ–'ਮੈਂ ਇਹ ਕੰਮ ਨਹੀਂ ਕਰ ਸਕਾਂਗਾ।' ਇਸ ਤੇ ਸੁਲਤਾਨ ਨੇ ਉਨ੍ਹਾਂ ਦੋਹਾਂ ਦੀ ਦਾੜ੍ਹੀ ਪੱਟਣ ਦੀ ਆਗਿਆ ਦਿੱਤੀ। ਆਗਿਆ ਪਾਲਨ ਕੀਤਾ ਗਿਆ। ਸੁਲਤਾਨ ਨੇ ਜ਼ਿਬਾ-ਉਦ-ਦੀਨ ਨੂੰ ਕਾਲਿੰਗ[2] ਵਲ ਦੇਸ਼-ਨਿਕਾਲਾ ਦੇ ਦਿੱਤਾ। ਕੁਝ ਚਿਰ

---

1. **ਸਿਮਨਾਨੀ—**
   ਸਿਮਨਾਨ–ਨਿਵਾਸੀ।
   ਸਿਮਨਾਨ–ਈਰਾਨ ਵਿਚ ਦਾਮਗ਼ਨ ਦੇ ਨੇੜੇ ਇਕ ਨਗਰ।
   ਫਰਹੰਗ ਆਨੰਦ ਰਾਜ ਅਨੁਸਾਰ ਤਿਹਰਾਨ।
2. **ਕਾਲਿੰਗ—**
   ਪੁਰਾਣਾਂ ਅੰਦਰ ਬੰਗਾਲ ਦੀ ਖਾੜੀ ਦੇ ਉਪਰਲੇ ਹਿੱਸੇ ਦੇ ਸਮੁੰਦਰੀ-ਕੰਢੇ ਲਈ ਇਸ ਨਾਂ ਦੀ ਵਰਤੋਂ ਹੋਈ ਹੈ। ਇਸ ਦਾ ਅਰਥ ਛੋਟੀਆਂ ਛੋਟੀਆਂ ਖਾੜੀਆਂ ਤੋਂ ਭਰਪੂਰ ਪ੍ਰਦੇਸ਼ ਹੈ। ਈਸਵੀ ਪਹਿਲਾਂ ਸੰਨ 75 ਵਿਚ ਏਥੋਂ ਦੇ ਵਾਸੀਆਂ ਨੇ ਜਾ ਕੇ ਜਾਵਾ ਉਪਨਿਵੇਸ਼ ਦੀ ਸਥਾਪਨਾ ਕੀਤੀ।
   ('ਕ' ਅੱਖਰ ਦੇ ਹੇਠ)
   —ਕਲਿੰਗ–ਭਾਰਤ ਦੇ ਪੂਰਵੀ ਕੰਢੇ ਤੇ ਸਥਿਤ ਪ੍ਰਾਚੀਨ ਰਾਜਾਂ ਵਿਚੋਂ ਇਕ।
   —ਮਹਾਭਾਰਤ ਕਾਲ ਵਿਚ ਉੜੀਸਾ ਦਾ ਇਕ ਬਹੁਤ ਵੱਡਾ ਹਿੱਸਾ ਕਾਲਿੰਗ ਵਿਚ ਸ਼ਾਮਲ ਸੀ।
   (ਵਨ॰ ਅਧਿਆਏ 113)
   ਕਾਲੀ ਦਾਸ ਦੇ ਸਮੇਂ ਵਿਚ ਉਤਕਲ (ਉੜੀਸਾ) ਅਤੇ ਕਲਿੰਗ ਵੱਖ ਵੱਖ ਰਾਜ ਸਨ।
   (ਰਘੁਵੰਸ਼ (4))

ਮਗਰੋਂ ਉਸਨੇ ਉਸਨੂੰ ਵਾਰੰਗਲ[1] ਦਾ ਨਿਆਇ-ਕਰਤਾ ਬਣਾ ਦਿੱਤਾ ਅਤੇ ਓਥੇ ਹੀ ਉਸਦੀ ਮੌਤ ਹੋ ਗਈ। ਸ਼ਿਹਾਬ-ਉਦ-ਦੀਨ ਨੂੰ ਦੌਲਤਾਬਾਦ ਵਲ ਦੇਸ਼-ਨਿਕਾਲਾ ਦੇ ਦਿੱਤਾ ਗਿਆ ਜਿੱਥੇ ਉਹ ਸੱਤ ਸਾਲ ਤਕ ਰਿਹਾ। ਉਪਰੰਤ ਸੁਲਤਾਨ ਨੇ ਉਸਨੂੰ ਸੱਦਾ ਘੱਲਿਆ, ਉਸਦਾ ਆਦਰ ਸਤਕਾਰ ਕੀਤਾ ਅਤੇ ਉਸਨੂੰ ਦੀਵਾਨ-ਉਲ-ਮੁਸਤਖ਼ਰਜ਼[2] ਦਾ ਪ੍ਰਬੰਧਕ ਬਣਾਇਆ ਅਤੇ ਇਸ ਵਿਭਾਗ ਦਾ ਕੰਮ ਮਾਰ-ਕੁੱਟ ਅਤੇ ਯਾਤਨਾਵਾਂ ਰਾਹੀਂ ਕਰ ਕੇ ਅਧਿਕਾਰੀਆਂ ਤੋਂ ਪੈਸਾ ਉਗਾਹਣਾ ਸੀ। ਉਪਰੰਤ ਸੁਲਤਾਨ ਨੇ ਉਸਤੇ ਹੋਰ ਵੀ ਕਿਰਪਾ ਕੀਤੀ ਅਤੇ ਅਮੀਰਾਂ ਨੂੰ ਆਗਿਆ ਦਿੱਤੀ ਕਿ ਉਹ ਉਸਨੂੰ ਨਿਮਸ਼ਕਾਰ ਕਰਨ ਲਈ ਜਾਇਆ ਕਰਨ ਅਤੇ ਉਸਦੀ ਆਗਿਆ ਦਾ ਪਾਲਣ ਕਰਨ। ਸੁਲਤਾਨ ਦੇ ਮਹੱਲ ਵਿਚ ਉਸਤੋਂ ਵਧ ਕਿਸੇ ਦੀ ਥਾਂ ਨਹੀਂ ਸੀ।

ਜਦੋਂ ਸੁਲਤਾਨ ਗੰਗਾ ਦੇ ਕੰਢੇ ਤੇ ਰਹਿਣ ਲੱਗਾ ਜਿੱਥੇ ਉਸਨੇ ਆਪਣੇ ਲਈ ਇਕ ਮਹੱਲ ਸੁਰਗਦਵਾਰ[3] ਅਰਥਾਤ ਸੁਰਗ ਵਰਗਾ ਬਣਾਇਆ ਅਤੇ ਲੋਕਾਂ ਨੂੰ ਵੀ ਉਥੇ ਆਪਣੇ ਘਰ ਬਣਾਉਣ ਲਈ ਆਗਿਆ ਦਿੱਤੀ, ਉਸ ਵੇਲੇ ਸ਼ੇਖ਼ ਸ਼ਿਹਾਬ-ਉਦ-ਦੀਨ ਨੇ ਰਾਜਧਾਨੀ ਵਿਚ ਹੀ ਰਹਿਣ ਦੀ ਇਜਾਜ਼ਤ ਮੰਗੀ। ਸੁਲਤਾਨ ਨੇ ਉਸਨੂੰ ਉਥੇ ਰਹਿਣ ਦੀ ਇਜਾਜ਼ਤ ਦੇ ਦਿੱਤੀ ਅਤੇ ਬੰਜਰ ਧਰਤੀ ਦਾ ਟੁਕੜਾ ਉਸਨੇ ਪ੍ਰਦਾਨ ਕੀਤਾ। ਓਥੇ ਉਸਨੇ ਇਕ ਵਿਸ਼ਾਲ ਗੁਫ਼ਾ ਬਣਵਾਈ ਜਿਸ ਦੇ ਅੰਦਰ ਉਸਨੇ ਕੋਠੜੀਆਂ, ਅਨਾਜ ਦੇ ਭੰਡਾਰੇ, ਤੰਦੂਰ ਅਤੇ ਇਸ਼ਨਾਨ-ਘਰ ਬਣਾ ਲਏ। ਉਹ ਜਮਨਾ ਨਦੀ ਤੋਂ ਪਾਣੀ ਲਿਆਕੇ ਉਸ ਧਰਤੀ ਤੇ ਖੇਤੀ ਕਰਾਉਣ ਲੱਗਾ ਅਤੇ ਉਸਦੀ ਪੈਦਾਵਾਰ ਤੋਂ ਉਸਨੇ ਬਹੁਤ ਸਾਰਾ ਧਨ ਇਕੱਠਾ ਕਰ ਲਿਆ ਕਿਉਂ ਜੁ ਉਹ ਅਕਾਲ ਦੇ ਦਿਨ ਸਨ। ਉਹ ਉਥੇ ਢਾਈ ਸਾਲ ਤਕ ਅਰਥਾਤ ਸੁਲਤਾਨ ਦੀ ਗ਼ੈਰਹਾਜ਼ਰੀ ਦੇ ਸਮੇਂ ਤਕ ਰਿਹਾ। ਸ਼ਿਹਾਬ-ਉਦ-ਦੀਨ ਦੇ ਦਾਸ ਦਿਨ ਭਰ ਧਰਤੀ ਤੇ ਵਾਹੀ ਕਰਦੇ ਅਤੇ ਰਾਤ ਵੇਲੇ ਗੁਫ਼ਾ ਅੰਦਰ ਵੜ ਜਾਂਦੇ ਸਨ। ਨੇੜੇ ਦੇ ਪਹਾੜੀ ਕਾਫ਼ਿਰਾਂ (ਹਿੰਦੂਆਂ) ਲੁਟੇਰਿਆਂ ਤੋਂ ਆਪਣੇ ਅਤੇ ਪਸ਼ੂਆਂ

1. ਵਾਰੰਗਲ—

ਦੱਖਣ ਵਿਚ ਹੈਦਰਾਬਾਦ ਤੋਂ 50 ਮੀਲ ਦੂਰ ਉੱਤਰ-ਪੂਰਵ ਵਿਚ ਸਥਿਤ। ਪ੍ਰਾਚੀਨ ਅੰਧਰ-ਰਾਜ ਦੀ ਰਾਜਧਾਨੀ ਜਿਸ ਤੇ 'ਅਦੇਵ ਰਾਜ' ਵੰਸ਼ ਨੇ ਸ਼ਾਸਨ ਕੀਤਾ। ਏਥੋਂ ਸੰਸਕ੍ਰਿਤ ਸ਼ਲੋਕਾਂ ਸਮੇਤ ਤੇਲਗੂ ਅਤੇ ਉੜੀਆ ਵਿਚ ਲਿਖਿਤ ਇਕ ਸ਼ਿਲਾਲੇਖ ਪ੍ਰਾਪਤ ਹੋਇਆ ਸੀ ਜਿਸਦੀ ਤਿਥੀ ਸ਼ਕ ਸੰਮਤ 1054 ਜਾਂ 1132 ਈਸਵੀ ਸੀ।

ਦੌਲਤਾਬਾਦ—ਹੈਦਰਾਬਾਦ (ਦੱਖਣ) (ਵਰਤਮਾਨ ਅੰਧਰ ਪ੍ਰਦੇਸ਼) ਦਾ ਇਕ ਨਗਰ।

2. ਦੀਵਾਨ—ਉਲ-ਮੁਸਤਖ਼ਰਜ਼—

ਕਰ ਉਗਰਾਹੁਣ ਵਾਲਾ ਵਿਭਾਗ।

3. ਸੁਰਗਦਵਾਰ—(ਸੁਰਗ ਦਵਾਰ)—

ਗੰਗਾ ਦੇ ਕੰਢੇ ਤੇ ਮੁਹੰਮਦ ਬਿਨ ਤੁਗ਼ਲੁਕ ਵਲੋਂ ਵਸਾਏ ਗਏ ਰਾਜ-ਪ੍ਰਸਾਦ ਦਾ ਨਾਂ। ਸਵਰਗ ਵਲ ਲੈ ਜਾਣ ਵਾਲਾ ਜਾਂ ਸਵਰਗ ਦਾ ਦਵਾਰ। ਪਰ ਇਬਨ-ਬਤੂਤਾ ਨੇ ਇਸਦਾ ਅਰਥ 'ਸੁਵਰਗ ਦੇ ਸਮਾਨ' ਲਿਖਿਆ ਹੈ।

ਦੇ ਬਚਾਉ ਲਈ ਉਹ ਗੁਫਾ ਦੇ ਦਰਵਾਜ਼ੇ ਬੰਦ ਕਰ ਲੈਂਦੇ ਸਨ। ਜਦੋਂ ਸੁਲਤਾਨ ਵਾਪਸ ਮੁੜਿਆ ਤਾਂ ਸ਼ੇਖ਼ ਸੱਤ ਮੀਲਾਂ ਤਕ ਉਸਦੀ ਅਗਵਾਈ ਲਈ ਗਿਆ। ਸੁਲਤਾਨ ਨੇ ਉਸਦਾ ਆਦਰ ਸਤਿਕਾਰ ਕੀਤਾ ਅਤੇ ਉਸਨੂੰ ਗਲ ਨਾਲ ਲਾ ਲਿਆ। ਉਪਰੰਤ ਉਹ ਆਪਣੀ ਗੁਫ਼ਾ ਅੰਦਰ ਮੁੜ ਆਇਆ। ਕੁਝ ਕੁ ਦਿਨ ਪਿਛੋਂ ਸੁਲਤਾਨ ਨੇ ਉਸਨੂੰ ਸਦਾ ਘੱਲਿਆ ਪਰ ਉਹ ਨਾ ਆਇਆ। ਇਸਤੇ ਸੁਲਤਾਨ ਨੇ ਮੁਖ਼ਲਿਸ-ਉਲ-ਮੁਲਕ[1] ਨਜ਼ਰ ਬਾਰੀ ਨੂੰ ਘੱਲਿਆ। ਉਹ ਉੱਘੇ ਮਲਿਕਾਂ ਵਿਚੋਂ ਸੀ। ਉਸਨੇ ਨਿਮਰਤਾ ਪੂਰਬਕ ਉਸ ਨਾਲ ਗੱਲ-ਬਾਤ ਕੀਤੀ ਅਤੇ ਸੁਲਤਾਨ ਦੇ ਗੁੱਸੇ ਤੋਂ ਉਸਨੂੰ ਹੁਸ਼ਿਆਰ ਕੀਤਾ। ਸ਼ੇਖ਼ ਨੇ ਆਖਿਆ—"ਮੈਂ ਇਕ ਅਤਿਆਚਾਰੀ ਦੀ ਸੇਵਾ ਕਦੀ ਨਹੀਂ ਕਰਾਂਗਾ। ਮੁਖ਼ਲਿਸ-ਉਲ-ਮੁਲਕ ਨੇ ਸੁਲਤਾਨ ਕੋਲ ਆ ਕੇ ਉਸਨੂੰ ਇਸ ਦੀ ਸੂਚਨਾ ਦਿੱਤੀ। ਸੁਲਤਾਨ ਨੇ ਉਸਨੂੰ ਆਗਿਆ ਦਿੱਤੀ ਕਿ ਸ਼ੇਖ਼ ਨੂੰ ਲਿਆਇਆ ਜਾਵੇ। ਜਦ ਉਸ ਨੂੰ ਲਿਆਂਦਾ ਗਿਆ ਸੁਲਤਾਨ ਨੇ ਉਸਨੂੰ ਆਖਿਆ "ਤੂੰ ਮੈਨੂੰ ਅਤਿਆਚਾਰੀ ਕਹਿਨਾ ਏਂ?" ਸ਼ੇਖ਼ ਨੇ ਜਵਾਬ ਦਿੱਤਾ—"ਹਾਂ!–ਤੂੰ ਅਤਿਆਚਾਰੀ ਹੈਂ ਅਤੇ ਇਹ-ਇਹ ਉਸਦੇ ਸਬੂਤ ਹਨ"। ਉਪਰੰਤ ਉਸਨੇ ਕਈ ਮਿਸਾਲਾਂ ਦਿੱਤੀਆਂ, ਜਿਨ੍ਹਾਂ ਵਿਚ ਦੇਹਲੀ ਦੀ ਤਬਾਹੀ ਅਤੇ ਉਥੋਂ ਦੇ ਵਾਸੀਆਂ ਨੂੰ ਕੱਢਣ ਦਾ ਵਰਣਨ ਵੀ ਸੀ। ਇਸਤੇ ਸੁਲਤਾਨ ਨੇ ਤਲਵਾਰ ਕਢਕੇ ਸਦਰ-ਏ-ਜਹਾਨ ਦੇ ਹੱਥ ਵਿਚ ਦੇਂਦੇ ਹੋਏ ਆਖਿਆ—"ਮੈਂ ਅਤਿਆਚਾਰੀ ਹਾਂ, ਤਾਂ ਹੁਣੇ ਸਿੱਧ ਕਰ ਅਤੇ ਇਸ ਤਲਵਾਰ ਨਾਲ ਮੇਰਾ ਸਿਰ ਵੱਢ ਦੇ।"

ਸ਼ਿਹਾਬ-ਉਦ-ਦੀਨ ਨੇ ਆਖਿਆ—"ਜਿਹੜਾ ਵੀ ਤੇਰੇ ਅਤਿਆਚਾਰ ਦੀ ਗਵਾਹੀ ਦੇਵੇਗਾ, ਆਪ ਮਾਰਿਆ ਜਾਵੇਗਾ, ਪਰ ਤੂੰ ਆਪ ਹੀ ਆਪਣੇ ਅਤਿਆਚਾਰਾਂ ਤੋਂ ਜਾਣੂ ਹੈਂ। ਸੁਲਤਾਨ ਨੇ ਆਗਿਆ ਦਿੱਤੀ ਕਿ ਦੁਵੇਦਾਰੀਯਾ[2] ਦੇ ਸਰਦਾਰ ਮਲਿਕ ਨੁਕਬਿਯਾ ਦੇ ਹਵਾਲੇ ਕਰ ਦਿੱਤਾ ਜਾਏ। ਉਸਨੂੰ ਚਾਰ ਬੇੜੀਆਂ ਪਾ ਕੇ ਹੱਥਾਂ ਵਿਚ ਹੱਥਕੜੀਆਂ ਪਾ ਦਿੱਤੀਆਂ। ਉਹ ਲਗਾਤਾਰ ਚੌਦਾਂ ਦਿਨ ਬਿਨਾਂ ਕੁਝ ਖਾਧੇ ਪੀਤੇ ਇਸੇ ਹਾਲਤ ਵਿਚ ਪਿਆ ਰਿਹਾ। ਹਰ-ਰੋਜ਼ ਉਸਨੂੰ ਸਭਾ-ਭਵਨ ਵਿਚ ਲਿਆਇਆ ਜਾਂਦਾ ਰਿਹਾ, ਜਿੱਥੇ ਨਿਆਇ-ਜਾਣੂ ਅਤੇ ਸ਼ੇਖ਼ ਇਕੱਠੇ ਹੋ ਕੇ ਉਸਨੂੰ ਆਪਣੇ ਸ਼ਬਦ ਮੋੜ ਲੈਣ ਲਈ ਆਖਦੇ ਸਨ। ਉਹ ਆਖਿਆ ਕਰਦਾ–ਮੈਂ ਆਪਣੇ ਸ਼ਬਦ ਨਹੀਂ ਮੋੜਾਂਗਾ ਅਤੇ ਸ਼ਹੀਦਾਂ ਦੀ ਕੋਟੀ ਵਿਚ ਗਿਣਿਆ ਜਾਵਾਂਗਾ"। ਚੌਦਹਵੇਂ ਦਿਨ ਸੁਲਤਾਨ ਨੇ ਮੁਖ਼ਲਿਸ-ਉਲ-ਮੁਲਕ ਦੇ ਹਥੀਂ ਉਸਦੇ ਵਾਸਤੇ ਰੋਟੀ ਘੱਲੀ ਪਰ ਉਸਨੇ ਇਹ ਆਖਦੇ ਹੋਏ ਨਾਂਹ ਕਰ ਦਿੱਤੀ ਕਿ ਮੇਰਾ ਦਾਣਾ-ਪਾਣੀ ਹੁਣ ਸੰਸਾਰ ਤੋਂ ਖ਼ਤਮ ਹੋ ਚੁਕਾ ਹੈ। ਇਹ ਰੋਟੀ ਸੁਲਤਾਨ ਨੂੰ ਹੀ ਮੋੜ ਦਿਉ। ਜਦੋਂ ਸੁਲਤਾਨ ਨੂੰ ਇਹ-ਸੂਚਨਾ ਮਿਲੀ ਤਾਂ

1. ਮੁਖ਼ਲਿਸ-ਉਲ-ਮੁਲਕ—
–ਅਰਥਾਤ ਦੇਸ਼ ਦਾ ਸ਼ੁਭ ਚਿੰਤਕ।
2. ਦੁਵੇਦਾਰੀਯਾ—(ਜਾਂ ਦਾਵੇਦਾਰੀਆ)—
ਇਸ ਦਾ ਮਤਲਬ ਹੈ–ਸ਼ਾਹੀ ਲੇਖਨ-ਸਮੱਗਰੀ ਦਾ ਮੁੱਖ ਪ੍ਰਬੰਧਕ।
(ਉਰਦੂ-ਹਿੰਦੀ-ਕੋਸ਼)

ਉਸਨੇ ਆਗਿਆ ਦਿੱਤੀ ਕਿ ਸ਼ੇਖ਼ ਨੂੰ ਆਦਮੀ ਦਾ ਪੰਜ "ਇਸਤਾਰ"[1] ਪਖਾਨਾ ਜ਼ਬਰਦਸਤੀ ਖਵਾਇਆ ਜਾਵੇ। ਇਹ ਪੱਛਮ ਦੇ ਢਾਈ ਰੱਤਲ ਦੇ ਬਰਾਬਰ ਹੁੰਦਾ ਹੈ। ਇਸ ਕੰਮ ਤੇ ਲੱਗੇ ਆਦਮੀਆਂ ਨੇ–ਜਿਹੜੀ ਕਿ ਕਾਫ਼ਿਰ-ਹਿੰਦੂਆਂ ਦੀ ਇਕ ਟੋਲੀ ਹੁੰਦੀ ਹੈ—ਇਸ ਆਗਿਆ ਦਾ ਪਾਲਨ ਕੀਤਾ। ਉਨ੍ਹਾਂ ਨੇ ਸ਼ੇਖ਼ ਨੂੰ ਚਿਤ ਲਿਟਾ ਦਿੱਤਾ ਅਤੇ ਉਸਦਾ ਮੂੰਹ ਸੰਡਾਸ਼ਿਆਂ ਨਾਲ ਖੋਲ੍ਹ ਕੇ, ਆਦਮੀ ਦਾ ਪਖ਼ਾਨਾ ਪਾਣੀ ਵਿਚ ਮਿਲਾਕੇ ਉਸਨੂੰ ਪਿਆਇਆ। ਅਗਲੇ ਦਿਨ ਸ਼ੇਖ਼ ਨੂੰ ਨਿਆਇ-ਕਰਤਾ ਸਦਰ-ਏ-ਜਹਾਨ ਦੇ ਘਰ ਲਿਜਾਇਆ ਗਿਆ। ਏਥੇ ਨਿਆਇ-ਜਾਣੂ, ਵੱਡੇ-ਵੱਡੇ ਸ਼ੇਖ਼ ਅਤੇ ਮੁੱਖ ਵਿਦੇਸ਼ੀ ਇਕੱਠੇ ਸਨ। ਉਨ੍ਹਾਂ ਨੇ ਉਸਨੂੰ ਸਮਝਾਇਆ ਕਿ ਉਹ ਆਪਣੇ ਸ਼ਬਦ ਵਾਪਸ ਲੈ ਲਵੇ। ਉਹ ਫਿਰ ਵੀ ਨਾ ਮੰਨਿਆ, ਇਸੜੇ ਉਸਦਾ ਸਿਰ ਵਢ ਦਿੱਤਾ ਗਿਆ। ਪਰਮਾਤਮਾ ਉਸ ਤੇ ਦਇਆ ਕਰੇ।

## ਸੁਲਤਾਨ ਰਾਹੀਂ ਕਾਸ਼ਾਨ ਦੇ ਸਿਖਸ਼ਕ ਅਤੇ ਨਿਆਇ ਜਾਣੂ ਅਫ਼ੀਫ਼–ਉਦ-ਦੀਨ ਕਾਸ਼ਾਨੀ ਅਤੇ ਉਸ ਦੇ ਨਾਲ ਦੇ ਹੋਰ ਨਿਆਇਜਾਣੂਆਂ ਦਾ ਬਧ

ਕਾਲ ਦੇ ਦਿਨਾਂ ਵਿਚ ਸੁਲਤਾਨ ਨੇ ਰਾਜਧਾਨੀ ਤੋਂ ਬਾਹਰ ਖੂਹ ਪਟਵਾਉਣ ਅਤੇ ਉਥੇ ਖੇਤੀ-ਬਾੜੀ ਕਰਨ ਦਾ ਹੁਕਮ ਦਿੱਤਾ ਸੀ। ਇਸ ਉਦੇਸ਼ ਲਈ ਉਸਨੇ ਲੋਕਾਂ ਨੂੰ ਬੀਜ ਅਤੇ ਲੋੜੀਂਦੀ ਰਕਮ ਵੀ ਦਿੱਤੀ। ਲੋਕਾਂ ਰਾਹੀਂ ਖੇਤੀ ਬਾੜੀ ਕਰਵਾਉਣ ਵਿਚ ਉਸਦਾ ਉਦੇਸ਼ ਅੰਨ-ਭੰਡਾਰ ਨੂੰ ਵਧਾਉਣਾ ਸੀ। ਜਦੋਂ ਨਿਆਇ-ਜਾਣੂ ਅਫ਼ੀਫ਼-ਉਦ-ਦੀਨ ਨੇ ਇਹ ਸੁਣਿਆਂ ਤਾਂ ਉਸਨੇ ਆਖਿਆ, "ਇਸ ਤਰ੍ਹਾਂ ਦੀ ਖੇਤੀ–ਵਾੜੀ ਨਾਲ ਉਦੇਸ਼ ਪੂਰਾ ਨਹੀਂ ਹੋ ਸਕਦਾ।" ਜਦੋਂ ਇਸ ਗੱਲ ਦੀ ਸੂਚਨਾ ਸੁਲਤਾਨ ਕੋਲ ਪੁੱਜੀ ਤਾਂ ਉਸ ਨੇ ਅਫ਼ੀਫ਼-ਉਦ-ਦੀਨ ਨੂੰ, ਇਹ ਆਖਕੇ ਕਿ ਤੂੰ ਰਾਜ ਦੇ ਕੰਮਾਂ ਵਿਚ ਕਿਉਂ ਦਖ਼ਲ ਦੇਂਦਾ ਹੈ, ਜੇਲ੍ਹ ਵਿਚ ਸੁਟ ਦਿਤਾ। ਕੁਝ ਚਿਰ ਮਗਰੋਂ ਉਸ ਨੂੰ ਛੱਡ ਦਿੱਤਾ ਗਿਆ। ਘਰ ਜਾਣ ਵੇਲੇ ਉਸ ਨੂੰ ਰਸਤੇ ਵਿਚ ਆਪਣੇ ਦੋ ਨਿਆਇ-ਜਾਣੂ ਸਾਥੀ ਮਿਲੇ। ਉਨ੍ਹਾਂ ਨੇ ਉਸ ਨੂੰ ਆਖਿਆ-"ਤੁਹਾਡੇ ਛੁਟਕਾਰੇ ਲਈ ਪਰਮਾਤਮਾ ਨੂੰ ਧੰਨਵਾਦ।" ਨਿਆਇ-ਜਾਣੂ ਨੇ ਜਵਾਬ ਦਿੱਤਾ "ਪਰਮਾਤਮਾ ਦਾ ਧੰਨਵਾਦ ਹੈ, ਜਿਸਨੇ ਸਾਨੂੰ ਅਤਿਆਚਾਰੀਆਂ ਦੇ ਝੁੰਡ ਤੋਂ ਅਜ਼ਾਦ ਕਰਾਇਆ"। ਮਗਰੋਂ ਉਹ ਇਕ-ਦੂਜੇ ਤੋਂ ਵਖਰੇ ਹੋ ਗਏ, ਪਰ ਅਜੇ ਉਹ ਆਪਣੇ ਘਰ ਪੁੱਜੇ ਵੀ ਨਹੀਂ ਸਨ ਕਿ ਸੁਲਤਾਨ ਨੂੰ ਇਸ ਗੱਲ ਦਾ ਪਤਾ ਲਗ ਗਿਆ। ਉਸ ਨੇ ਉਨ੍ਹਾਂ ਤਿੰਨਾਂ ਨੂੰ ਸਦਾ ਘਲਿਆ ਅਤੇ ਅਫ਼ੀਫ਼-ਉਦ-ਦੀਨ ਵਲ ਇਸ਼ਾਰਾ ਕਰਦੇ ਹੋਏ ਕਹਿਣ ਲੱਗਾ- "ਲੈ ਜਾਓ ਇਸ ਆਦਮੀ ਨੂੰ ਅਤੇ ਇਸ ਦੇ ਸਿਰ ਵਲੋਂ ਦੋ ਫਾੜ ਕਰ ਦਿਓ ਅਰਥਾਤ ਇਸ ਦਾ ਸਿਰ ਇਕ ਬਾਂਹ ਅਤੇ ਸੀਨੇ ਦੇ ਇਕ ਹਿੱਸੇ ਨਾਲ ਵੱਢ ਦਿਓ, ਅਤੇ ਇਨ੍ਹਾਂ ਦੋਹਾਂ ਦਾ ਵੀ ਸਿਰ ਵੱਢ ਦਿਓ।"

1. ਇਸਤਾਰ—1/2 ਡਰਾਮ ਦਾ ਤੋਲ।
—Richardson
(ਜਾਂ ਲਗਭਗ ਦੋ ਤੋਲੇ ਦੇ ਬਰਾਬਰ ਦਾ ਵਜ਼ਨ)

ਉਨ੍ਹਾਂ ਦੋਹਾਂ ਨੇ ਸੁਲਤਾਨ ਤੋਂ ਪੁਛਿਆ "ਜਿੱਥੋਂ ਤੀਕ ਇਸ ਦਾ ਸਬੰਧ ਹੈ, ਇਹ ਆਪਣੇ ਕਥਨ ਦੇ ਕਾਰਨ ਦੰਡ ਦੇ ਜੋਗ ਹੈ ਪਰ ਸਾਨੂੰ ਮੌਤ ਦੇ ਘਾਟ ਕਿਉਂ ਉਤਾਰਿਆ ਜਾ ਰਿਹਾ ਹੈ ?" ਸੁਲਤਾਨ ਨੇ ਜਵਾਬ ਦਿੱਤਾ-"ਤੁਸੀਂ ਉਸਦੀ ਅਲੋਚਨਾ ਸੁਣੀ ਅਤੇ ਉਸ ਦਾ ਵਿਰੋਧ ਨਹੀਂ ਕੀਤਾ। ਤੁਹਾਡੀ ਵੀ ਇਸ ਨਾਲ ਸਹਿਮਤੀ ਜਾਪਦੀ ਹੈ।" ਆਖ਼ਿਰ ਸਭ ਨੂੰ ਮਾਰ ਦਿੱਤਾ ਗਿਆ। ਪਰਮਾਤਮਾ ਉਨ੍ਹਾਂ ਤੇ ਦਇਆ ਕਰੇ।

## ਸੁਲਤਾਨ ਵੱਲੋਂ ਆਪਣੇ ਕਰਮਚਾਰੀ-ਸਿੰਧ ਦੇ ਦੋ ਨਿਆਇ-ਜਾਣੂਆਂ ਦਾ ਬੱਧ

ਸੁਲਤਾਨ ਨੇ ਸਿੰਧ ਦੇ ਇਨ੍ਹਾਂ ਦੋ ਨਿਆਇ ਜਾਣੂਆਂ ਨੂੰ ਇੱਕ ਅਮੀਰ ਨਾਲ ਕਿਸੇ ਪ੍ਰਾਂਤ ਵਿਚ ਜਾਣ ਦਾ ਹੁਕਮ ਦਿੱਤਾ। ਉਸਨੇ ਉਨ੍ਹਾਂ ਨੂੰ ਆਖਿਆ-"ਮੈਂ ਇਹ ਪ੍ਰਾਂਤ ਅਤੇ ਏਥੋਂ ਦੀ ਜਨਤਾ ਦਾ ਕੰਮ ਕਾਰ ਤੁਹਾਡੇ ਹਵਾਲੇ ਕਰਦਾ ਹਾਂ ਅਤੇ ਇਹ ਅਮੀਰ ਤੁਹਾਡੇ ਨਾਲ ਰਹੇਗਾ। ਇਹ ਤੁਹਾਡੇ ਆਖੇ-ਅਨੁਸਾਰ ਕੰਮ ਕਰੇਗਾ।" ਉਨ੍ਹਾਂ ਨੇ ਜਵਾਬ ਦਿੱਤਾ-"ਅਸੀਂ ਕੇਵਲ ਗਵਾਹ ਦੇ ਰੂਪ ਵਿਚ ਰਹਾਂਗੇ ਅਤੇ ਇਸ ਨੂੰ ਸੂਚਿਤ ਰਸਤਾ ਦੱਸਾਂਗੇ, ਜਿਸ ਤੇ ਇਹ ਚਲੇ।" ਇਸ ਤੇ ਸੁਲਤਾਨ ਨੇ ਆਖਿਆ। "ਅਸਲ ਵਿਚ ਤੁਹਾਡਾ ਉਦੇਸ਼ ਮੇਰੇ ਧਨ ਨੂੰ ਭੋਗਣਾ ਅਤੇ ਉਸਦਾ ਐਵੇਂ ਖ਼ਰਚ ਕਰਨਾ ਹੈ ਅਤੇ ਇਸ ਤੁਰਕ ਨੂੰ, ਜਿਹੜਾ ਕਿ ਅਨਜਾਣ ਹੈ, ਜ਼ਿੰਮੇਦਾਰ ਠਹਿਰਾਣ ਦਾ ਹੈ।" ਉਨ੍ਹਾਂ ਨੇ ਆਖਿਆ-"ਪਰਮਾਤਮਾ ਇਹ ਨਾ ਕਰੇ। ਖ਼ੁੰਦ ਆਲਮ। ਸਾਡਾ ਮਤਲਬ ਇਹ ਨਹੀਂ ਸੀ।" ਸੁਲਤਾਨ ਨੇ ਜਵਾਬ ਦਿੱਤਾ-"ਇਸ ਤੋਂ ਛੁੱਟ ਤੁਹਾਡਾ ਹੋਰ ਕੋਈ ਮਤਲਬ ਹੀ ਨਹੀਂ ਸੀ।" ਤਦ ਉਸਨੇ ਉਨ੍ਹਾਂ ਨੂੰ ਨਿਹਾਵੰਦ[1] ਦੇ ਸ਼ੇਖ਼ਜ਼ਾਦੇ ਦੇ ਕੋਲ ਲੈ ਜਾਣ ਦਾ ਹੁਕਮ ਦਿੱਤਾ। ਉਸਨੇ ਸ਼ੇਖ਼ਜ਼ਾਦੇ ਨੂੰ ਦੰਡ ਦਾ ਅਧਿਕਾਰੀ ਲਾਇਆ ਹੋਇਆ ਸੀ। ਜਿਵੇਂ ਹੀ ਉਹ ਉਸਦੇ ਕੋਲ ਲੈ ਜਾਏ ਗਏ, ਉਸ ਨੇ ਉਨ੍ਹਾਂ ਨੂੰ ਆਖਿਆ—"ਸੁਲਤਾਨ ਤੁਹਾਡਾ ਬਧ ਕਰਨਾ ਚਾਹੁੰਦਾ ਹੈ। ਇਸ ਹਾਲਤ ਵਿਚ ਜੋ ਕੁਝ ਵੀ ਉਹ ਤੁਹਾਡੇ ਵਿਰੁੱਧ ਆਖਦਾ ਹੈ, ਉਸਨੂੰ ਪਰਵਾਨ ਕਰ ਲਓ ਅਤੇ ਆਪਣੇ-ਆਪ ਨੂੰ ਮੁਸੀਬਤ ਵਿਚ ਨਾ ਪਾਓ।" ਉਨ੍ਹਾਂ ਨੇ ਜਵਾਬ ਦਿੱਤਾ—"ਪਰਮਾਤਮਾ ਦੀ ਸੌਂਹ, ਸਾਡਾ ਮਤਲਬ ਓਹੀ ਸੀ, ਜੋ ਅਸੀਂ ਆਖਿਆ"। ਇਸ ਤੇ ਸ਼ੇਖ਼ਜ਼ਾਦੇ ਨੇ ਆਪਣੇ ਸੇਵਕਾਂ ਨੂੰ ਹੁਕਮ ਦਿੱਤਾ—"ਇਨ੍ਹਾਂ ਨੂੰ ਕੁਝ ਸੁਆਦ ਚਖਾਓ ਅਰਥਾਤ ਕੁਝ ਕਸ਼ਟ ਦਿਓ"। ਉਨ੍ਹਾਂ ਨੂੰ ਸਿੱਧਾ ਲਿਟਾ ਦਿੱਤਾ ਗਿਆ ਅਤੇ ਦੋਹਾਂ ਦੀ ਛਾਤੀ ਤੇ ਲੋਹੇ ਦੀ ਤੱਤੀ ਚਾਦਰ ਰਖ ਦਿੱਤੀ ਗਈ। ਫਿਰ ਉਹ ਚਾਦਰ ਚੁਕ ਲਈ ਗਈ ਜਿਸ ਨਾਲ ਉਨ੍ਹਾਂ ਦੀਆਂ ਛਾਤੀਆਂ ਦਾ ਮਾਸ ਵੀ ਉਖੜ ਕੇ ਆ ਗਿਆ। ਮਗਰੋਂ ਸੁਆਹ ਵਿਚ ਮੂਤਰ ਮਿਲਾਕੇ ਉਨ੍ਹਾਂ ਦੇ ਫੱਟਾਂ ਤੇ ਲਾਇਆ ਗਿਆ। ਫਲ-ਸਰੂਪ ਆਪਣੀ ਇਛਿਆ ਦੇ ਵਿਰੁੱਧ

1. ਨਿਹਾਵੰਦ—
ਈਰਾਨ ਦੇ ਪ੍ਰਾਚੀਨ ਪਰਾਂਤ ਹਮਦਾਨ ਵਿਚ ਸਥਿਤ ਇਕ ਨਗਰ। ਇਸੇ ਥਾਂ ਤੇ ਅਰਬ ਜੇਤੂਆਂ ਨੇ ਈਰਾਨ ਦੀ ਸਾਸਾਨੀ-ਸੈਨਾ ਨੂੰ ਹਰਾ ਕੇ ਈਰਾਨ ਤੇ ਕਬਜ਼ਾ ਕੀਤਾ, ਜਿਸ ਦੇ ਫਲ-ਸਰੂਪ ਸਾਰੇ ਦੇਸ਼ ਵਿੱਚ ਇਸਲਾਮ ਦਾ ਪਰਚਾਰ ਹੋਇਆ।

ਵੇਖੋ--Ency. of Islam III,

ਉਨ੍ਹਾਂ ਨੇ ਇਹ ਮੰਨ ਲਿਆ ਕਿ ਉਨ੍ਹਾਂ ਦਾ ਮਤਲਬ ਓਹੀ ਸੀ, ਜੋ ਸੁਲਤਾਨ ਨੇ ਆਖਿਆ ਸੀ। ਉਨ੍ਹਾਂ ਨੇ ਇਹ ਵੀ ਮੰਨ ਲਿਆ ਕਿ ਉਨ੍ਹਾਂ ਨੂੰ ਇਸ ਜਗ ਅਤੇ ਉਸ ਜਗ ਵਿਚ ਆਪਣੀ ਮੌਤ ਲਈ ਕਿਸੇ ਨੂੰ ਦੋਸ਼ ਦੇਣ ਦਾ ਜਾਂ ਦੇਣਦਾਰ ਠਹਿਰਾਣ ਦਾ ਕੋਈ ਅਧਿਕਾਰ ਨਹੀਂ ਹੈ। ਇਹ ਗਲ ਉਨ੍ਹਾਂ ਨੇ ਆਪ ਲਿਖ ਦਿੱਤੀ ਅਤੇ ਇਸਨੂੰ ਨਿਆਇਕਰਤਾ ਦੇ ਅੱਗੇ ਪਰਵਾਨ ਕੀਤਾ ਜਿਸਨੇ ਉਨ੍ਹਾਂ ਦੀ ਪਰਵਾਨਗੀ ਦੀ ਪੁਸ਼ਟੀ ਕੀਤੀ ਅਤੇ ਲਿਖਿਆ ਜੁ ਉਨ੍ਹਾਂ ਨੇ ਆਪਣੇ ਅਪਰਾਧ ਨੂੰ ਬਿਨਾਂ ਕਿਸੇ ਜ਼ਬਰ-ਦਸਤੀ ਜਾਂ ਦਬਾਉ ਦੇ ਪਰਵਾਨ ਕੀਤਾ ਹੈ। ਜੇ ਉਹ ਇਹ ਆਖਦੇ ਕਿ ਉਨ੍ਹਾਂ ਤੇ ਪਰਵਾਨਗੀ ਲਈ ਜ਼ਬਰਦਸਤੀ ਕੀਤੀ ਗਈ ਹੈ ਤਾਂ ਉਨ੍ਹਾਂ ਨੂੰ ਭਿਆਨਕ ਕਸ਼ਟ ਦਿੱਤੇ ਜਾਂਦੇ, ਉਨ੍ਹਾਂ ਨੇ ਦੁਖਦਾਈ ਅਤੇ ਕਸ਼ਟਮਈ ਮੌਤ ਨਾਲੋਂ ਤਤਕਾਲ ਮਰ ਜਾਣਾ ਚੰਗਾ ਸਮਝਿਆ। ਆਖ਼ਿਰ ਉਨ੍ਹਾਂ ਦਾ ਬਧ ਕਰ ਦਿੱਤਾ ਗਿਆ। ਪਰਮਾਤਮਾ ਉਨ੍ਹਾਂ ਤੇ ਦਇਆ ਕਰੇ।

## ਸੁਲਤਾਨ ਵਲੋਂ ਸ਼ੇਖ਼ ਹੂਦ ਦਾ ਬਧ

ਸ਼ੇਖ਼ਜ਼ਾਦਾ ਹੂਦ ਅਬੂ ਜ਼ਕਰੀਆ ਦੇ ਪੋਤੇ, ਬਹਾ-ਉਦ-ਦੀਨ ਦੇ ਪੁੱਤਰ ਪਵਿਤਰ-ਆਤਮਾ-ਸੰਤ ਸ਼ੇਖ਼ ਰੁਕਨ-ਉਦ-ਦੀਨ ਦਾ ਪੋਤਾ ਸੀ। ਸੁਲਤਾਨ ਉਸਦੇ ਦਾਦਾ ਸ਼ੇਖ਼ ਰੁਕਨ-ਉਦ-ਦੀਨ ਦਾ ਬਹੁਤ ਆਦਰ ਕਰਦਾ ਸੀ ਅਤੇ ਰੁਕਨ-ਉਦ-ਦੀਨ ਦੇ ਭਾਈ ਇਮਾਦ-ਉਦ-ਦੀਨ ਦਾ ਵੀ, ਜਿਸ ਦੀ ਸ਼ਕਲ ਸੁਲਤਾਨ ਨਾਲ ਮਿਲਦੀ ਜੁਲਦੀ ਸੀ, ਉਤਨਾ ਹੀ ਵਧੇਰੇ ਸਨਮਾਨ ਸੀ। ਇਮਾਦ-ਉਦ-ਦੀਨ ਕਿਸ਼ਲੂਖ਼ਾਨ ਨਾਲ ਲੜਾਈ ਕਰਦੇ ਹੋਏ ਮਾਰਿਆ ਗਿਆ ਜਿਸਦਾ ਵਰਣਨ ਛੇਤੀ ਹੀ ਕੀਤਾ ਜਾਵੇਗਾ।

ਇਮਾਦ-ਉਦ-ਦੀਨ ਦੇ ਮਾਰੇ ਜਾਣ ਤੇ ਸੁਲਤਾਨ ਨੇ ਉਸ ਦੇ ਭਾਈ ਰੁਕਨ-ਉਦ-ਦੀਨ ਨੂੰ ਉਸ ਦੇ ਗੁਜ਼ਾਰੇ ਅਤੇ ਆਸ਼੍ਰਮ ਵਿਚ ਜਾਤਰੂਆਂ ਦੀ ਰੋਟੀ ਦੇ ਪ੍ਰਬੰਧ ਲਈ ਸੌ ਪਿੰਡ ਦਿੱਤੇ। ਆਪਣੇ ਪੋਤੇ ਸ਼ੇਖ਼ ਹੂਦ ਨੂੰ ਆਸ਼ਰਮ ਵਿਚ ਆਪਣਾ ਵਾਰਸ ਬਣਾਉਣ ਦੇ ਮਗਰੋਂ ਸ਼ੇਖ਼ ਰੁਕਨ-ਉਦ-ਦੀਨ ਦੀ ਮ੍ਰਿਤੂ ਹੋ ਗਈ। ਸ਼ੇਖ਼ ਰੁਕਨੁੱਦੀਨ ਦੇ ਇਕ ਭਤੀਜੇ ਨੇ ਉਸਦੇ ਇਸ ਹਕ ਤੇ ਸਵਾਲ ਉਠਾਇਆ ਅਤੇ ਆਖਿਆ "ਆਪਣੇ ਚਾਚਾ ਦੀ ਥਾਂ ਹਾਸਲ ਕਰਨ ਦਾ ਹੱਕ ਤੈਥੋਂ ਵਧ ਮੈਨੂੰ ਹੈ।" ਇਸਤੇ ਦੋਵੇਂ ਸੁਲਤਾਨ ਕੋਲ ਪੁੱਜੇ ਜੋ ਉਸ ਵੇਲੇ ਦੌਲਤਾਬਾਦ ਵਿਚ ਸੀ। ਮੁਲਤਾਨ ਤੋਂ ਦੌਲਤਾਬਾਦ ਤਕ ਅੱਸੀ ਦਿਨਾਂ ਦਾ ਰਸਤਾ ਹੈ। ਸ਼ੇਖ਼ ਰੁਕਨ-ਉਦ-ਦੀਨ ਦੀ ਵਸੀਅਤ ਦੇ ਅਨੁਸਾਰ ਸੁਲਤਾਨ ਨੇ ਆਸ਼੍ਰਮ ਦਾ ਹਕ ਹੂਦ ਦੇ ਹਵਾਲੇ ਕਰ ਦਿੱਤਾ। ਹੂਦ ਅਧੇੜ ਉਮਰ ਦਾ ਆਦਮੀ ਸੀ, ਜਦ ਕਿ ਉਸਦਾ ਵਿਰੋਧੀ ਸ਼ੇਖ਼ ਰੁਕਨ-ਉਦ-ਦੀਨ ਦਾ ਭਤੀਜਾ ਜੁਆਨ ਸੀ। ਸੁਲਤਾਨ ਨੇ ਹੂਦ ਦਾ ਆਦਰ-ਸਤਿਕਾਰ ਕੀਤਾ ਅਤੇ ਹੁਕਮ ਦਿੱਤਾ ਕਿ ਉਸਦੇ ਮੁਲਤਾਨ ਮੁੜਨ ਵੇਲੇ ਰਸਤੇ ਵਿਚ ਹਰ ਪੜਾਉ ਤੇ ਉਸਨੂੰ ਦਾਵਤ ਦਿੱਤੀ ਜਾਵੇ ਅਤੇ ਜਿਸ ਨਗਰ ਵਿਚੋਂ ਉਹ ਹੋਕੇ ਨਿਕਲੇ, ਉਸਦੇ ਵਾਸੀਆਂ ਨੂੰ ਹੁਕਮ ਦਿੱਤਾ ਕਿ ਉਹ ਉਸਦੇ ਸਵਾਗਤ ਅਤੇ ਸਨਮਾਨ ਵਿਚ ਦਾਵਤ ਦਾ ਪ੍ਰਬੰਧ ਕਰਨ।

ਜਦ ਇਹ ਹੁਕਮ ਰਾਜਧਾਨੀ ਵਿਚ ਪੁੱਜੇ ਤਾਂ ਨਿਆਇਜਾਣੂ, ਨਿਆਇ-ਕਰਤਾ, ਸੰਤ ਅਤੇ ਵਿਦੇਸ਼ੀ ਉਸਦੇ ਸਵਾਗਤ ਲਈ ਗਏ। ਮਿਲਣ ਲਈ ਜਾਣ ਵਾਲਿਆਂ ਵਿਚੋਂ ਮੈਂ ਵੀ ਇਕ ਸਾਂ। ਅਸੀਂ ਉਸਨੂੰ ਮਿਲੇ ਉਹ ਇਕ ਪਾਲਕੀ ਤੇ ਸਵਾਰ ਸੀ ਜਿਸਨੂੰ ਆਦਮੀਆਂ ਨੇ ਚੁੱਕਿਆ ਹੋਇਆ ਸੀ। ਉਸਦਾ ਘੋੜਾ ਨਾਲ-ਨਾਲ ਲਿਆਇਆ ਜਾ ਰਿਹਾ ਸੀ। ਅਸੀਂ ਉਸਨੂੰ ਨਿਮਸ਼ਕਾਰ ਕੀਤਾ।

ਮੈਂ ਉਸਦਾ ਪਾਲਕੀ ਵਿਚ ਸਵਾਰ ਹੋਣਾ ਠੀਕ ਨਾ ਸਮਝਦੇ ਹੋਏ ਆਖਿਆ "ਉਸ ਲਈ ਉਚਿਤ ਤਾਂ ਇਹ ਸੀ ਕਿ ਉਹ ਆਪਣੇ ਸਵਾਗਤ ਲਈ ਆਏ ਹੋਏ ਨਿਆਇਕਰਤਿਆਂ ਅਤੇ ਸੰਤਾਂ ਦੇ ਨਾਲ-ਨਾਲ ਘੋੜੇ ਤੇ ਸਵਾਰ ਹੋ ਜਾਂਦਾ।" ਉਸਨੇ ਮੇਰੀ ਗਲ ਸੁਣ ਲਈ ਅਤੇ ਘੋੜੇ ਤੇ ਸਵਾਰ ਹੋ ਗਿਆ। ਨਾਲ ਹੀ ਉਸਨੇ ਮਾਫ਼ੀ ਮੰਗੀ ਕਿ ਪਹਿਲਾਂ ਹੀ ਉਸਨੇ ਇਸ ਤਰ੍ਹਾਂ ਨਾ ਕੀਤਾ। ਕਿਉਂਕਿ ਉਸਨੂੰ ਕੋਈ ਬੀਮਾਰੀ ਸੀ ਜਿਸ ਕਰਕੇ ਉਹ ਘੋੜੇ ਦੀ ਸਵਾਰੀ ਕਰਨ ਦੇ ਜੋਗ ਨਹੀਂ ਸੀ।

ਜਦੋਂ ਉਹ ਰਾਜਧਾਨੀ ਵਿਚ ਪੁੱਜਿਆ ਤਾਂ ਸੁਲਤਾਨ ਵਲੋਂ ਚੰਗੇ ਖ਼ਰਚ ਤੇ ਉਸਦੇ ਸਨਮਾਨ ਵਿਚ ਇਕ ਦਾਵਤ ਦਿੱਤੀ ਗਈ। ਇਸ ਦਾਵਤ ਵਿਚ ਨਿਆਇ ਕਰਤਾ, ਸ਼ੇਖ਼ ਅਤੇ ਵਿਦੇਸ਼ੀ ਸ਼ਾਮਲ ਹੋਏ। ਦਸਤਰਖ਼ਾਨ ਵਿਛਾਇਆ ਗਿਆ ਅਤੇ ਰਿਵਾਜ ਦੇ ਅਨੁਸਾਰ ਖਾਣੇ ਲਿਆਏ ਗਏ। ਉਪਰੰਤ ਹਰ-ਇਕ ਨੂੰ ਆਪਣੀ ਆਪਣੀ ਪਦਵੀ ਦੇ ਅਨੁਸਾਰ ਧਨ ਦਿੱਤਾ ਗਿਆ। ਮੁੱਖ ਨਿਆਇਕਰਤਾ ਨੂੰ ਪੰਜ ਸੌ ਦੀਨਾਰ ਦਿੱਤੇ ਗਏ ਅਤੇ ਮੈਨੂੰ ਢਾਈ ਸੌ। ਰਾਜਸੀ ਦਾਵਤ ਵਿਚ ਇਸ ਤਰ੍ਹਾਂ ਧਨ ਦੇਣ ਦਾ ਰਿਵਾਜ਼ ਹੈ।

ਤਦ ਸ਼ੇਖ਼ ਹੂਦ ਆਪਣੇ ਨਗਰ ਨੂੰ ਤੁਰ ਗਿਆ। ਉਸਦੇ ਨਾਲ ਸ਼ੀਰਾਜ਼ ਦਾ ਸ਼ੇਖ਼-ਨੂਰ-ਉਦ-ਦੀਨ ਵੀ ਗਿਆ। ਉਸਨੂੰ ਸੁਲਤਾਨ ਨੇ, ਹੂਦ ਨੂੰ ਆਪਣੇ ਦਾਦਾਂ ਦੀ ਥਾਂ ਤੇ ਆਸ਼੍ਰਮ ਵਿਚ ਗੱਦੀ ਪ੍ਰਦਾਨ ਕਰਨ ਅਤੇ ਰਾਜਸੀ ਖ਼ਰਚ ਤੇ ਇਕ ਦਾਵਤ ਦਾ ਪ੍ਰਬੰਧ ਕਰਨ ਲਈ ਘੱਲਿਆ। ਉਸਨੂੰ ਆਸ਼੍ਰਮ ਵਿਚ ਗੱਦੀ ਤੇ ਬਿਠਾ ਦਿੱਤਾ ਗਿਆ।

ਉਥੇ ਉਹ ਕਈ ਸਾਲਾਂ ਤਕ ਰਿਹਾ। ਤਦ ਸਿੰਧ ਦੇ ਰਾਜਪਾਲ ਇਮਾਦ-ਉਲ-ਮੁਲਕ ਨੇ ਸੁਲਤਾਨ ਨੂੰ ਸੂਚਨਾ ਦਿੱਤੀ ਕਿ ਸ਼ੇਖ਼ ਅਤੇ ਉਸਦੇ ਸਬੰਧੀ ਧਨ ਇਕੱਠਾ ਕਰਨ ਅਤੇ ਆਪਣੀਆਂ ਨੀਚ ਕਾਮਨਾਵਾਂ ਨੂੰ ਪੂਰਾ ਕਰਨ ਲਈ ਉਸਦੀ ਵਰਤੋਂ ਵਿਚ ਲਗੇ ਹੋਏ ਹਨ ਅਤੇ ਉਹ ਆਸ਼੍ਰਮ ਵਿਚ ਕਿਸੇ ਨੂੰ ਰੋਟੀ ਨਹੀਂ ਦੇਂਦੇ। ਸੁਲਤਾਨ ਨੇ ਧਨ ਦਾ ਮੁਆਵਜ਼ਾ ਦੇਣ ਦਾ ਹੁਕਮ ਦਿੱਤਾ। ਰਾਜਸੀ ਆਗਿਆ ਦੇ ਅਨੁਸਾਰ ਇਮਾਦ-ਉਲ- ਮੁਲਕ ਨੇ ਰਕਮ ਮੰਗੀ। ਫਲਸਰੂਪ ਉਸ ਨੇ ਉਨ੍ਹਾਂ ਵਿਚੋਂ ਕੁਝ ਨੂੰ ਕੈਦ ਕਰਵਾਇਆ ਅਤੇ ਕੁਝ ਨੂੰ ਮਾਰ ਪੁਆਈ। ਹਰ-ਰੋਜ਼ ਉਹ ਉਨ੍ਹਾਂ ਤੋਂ ਵੀਹ (20) ਹਜ਼ਾਰ ਮੁਹਰਾਂ ਲੈਂਦਾ ਅਤੇ ਜਦੋਂ ਤੀਕ ਉਹ ਆਪਣੀ ਦੌਲਤ ਤੋਂ ਹੱਥ ਨਾ ਧੋ ਬੈਠੇ, ਇਹ ਸਿਲਸਿਲਾ ਚਲਦਾ ਰਿਹਾ। ਇਸ ਵਿਚ ਬੜੀ ਵਿਸ਼ਾਲ ਰਕਮ ਅਤੇ ਇਕੱਠਾ ਕੀਤਾ ਹੋਇਆ ਧਨ ਸ਼ਾਮਲ ਸੀ। ਹੋਰ ਚੀਜ਼ਾਂ ਵਿਚ ਇਕ ਹੀਰੇ-ਮੋਤੀਆਂ ਨਾਲ ਜੜੀ ਹੋਈ ਜੁੱਤੀ ਦਾ ਜੋੜਾ ਵੀ ਸੀ ਜਿਸਦਾ ਮੁੱਲ ਸੱਤ ਹਜ਼ਾਰ ਦੀਨਾਰ ਸੀ। ਕੁਝ ਲੋਕਾਂ ਦਾ ਵਿਚਾਰ ਹੈ ਕਿ ਜੁੱਤੀ ਦਾ ਇਹ ਜੋੜਾ ਸ਼ੇਖ਼ ਹੂਦ ਦੀ ਪੁਤਰੀ ਦਾ ਸੀ, ਕੁਝ ਆਖਦੇ ਹਨ ਕਿ ਉਸ ਦੀਆਂ ਦਾਸ-ਲੜਕੀਆਂ ਵਿਚੋਂ ਕਿਸੇ ਦਾ ਸੀ।

ਜਦ ਸ਼ੇਖ਼ ਹੂਦ ਨੂੰ ਬਹੁਤ ਸਤਾਇਆ ਗਿਆ ਤਾਂ ਉਹ ਤੁਰਕਾਂ ਦੇ ਦੇਸ਼ ਵਿਚ ਜਾਣ ਦਾ ਵਿਚਾਰ ਕਰਕੇ ਨੱਸ ਗਿਆ। ਉਸਨੂੰ ਫੜ ਲਿਆ ਗਿਆ ਅਤੇ ਇਮਾਦ-ਉਲ-ਮੁਲਕ ਨੇ ਉਸਦੇ ਨੱਸਣ ਦੀ ਸੂਚਨਾ ਸੁਲਤਾਨ ਨੂੰ ਦੇ ਦਿੱਤੀ। ਸੁਲਤਾਨ ਨੇ ਸ਼ੇਖ਼ ਅਤੇ ਉਸਨੂੰ ਫੜਨੇ ਵਾਲੇ ਆਦਮੀ-ਦੋਹਾਂ ਨੂੰ ਕੈਦ ਕਰਕੇ ਦਰਬਾਰ ਵਿਚ ਘੱਲਣ ਦਾ ਹੁਕਮ ਦਿੱਤਾ। ਜਿਵੇਂ ਹੀ ਉਹ

ਉਨ੍ਹਾਂ ਨੇ ਇਹ ਮੰਨ ਲਿਆ ਕਿ ਉਨ੍ਹਾਂ ਦਾ ਮਤਲਬ ਓਹੀ ਸੀ, ਜੋ ਸੁਲਤਾਨ ਨੇ ਆਖਿਆ ਸੀ। ਉਨ੍ਹਾਂ ਨੇ ਇਹ ਵੀ ਮੰਨ ਲਿਆ ਕਿ ਉਨ੍ਹਾਂ ਨੂੰ ਇਸ ਜਗ ਅਤੇ ਉਸ ਜਗ ਵਿਚ ਆਪਣੀ ਮੌਤ ਲਈ ਕਿਸੇ ਨੂੰ ਦੋਸ਼ ਦੇਣ ਦਾ ਜਾਂ ਦੇਣਦਾਰ ਠਹਿਰਾਣ ਦਾ ਕੋਈ ਅਧਿਕਾਰ ਨਹੀਂ ਹੈ। ਇਹ ਗਲ ਉਨ੍ਹਾਂ ਨੇ ਆਪ ਲਿਖ ਦਿੱਤੀ ਅਤੇ ਇਸਨੂੰ ਨਿਆਇਕਰਤਾ ਦੇ ਅੱਗੇ ਪਰਵਾਨ ਕੀਤਾ ਜਿਸਨੇ ਉਨ੍ਹਾਂ ਦੀ ਪਰਵਾਨਗੀ ਦੀ ਪੁਸ਼ਟੀ ਕੀਤੀ ਅਤੇ ਲਿਖਿਆ ਜੁ ਉਨ੍ਹਾਂ ਨੇ ਆਪਣੇ ਅਪਰਾਧ ਨੂੰ ਬਿਨਾਂ ਕਿਸੇ ਜ਼ਬਰ-ਦਸਤੀ ਜਾਂ ਦਬਾਉ ਦੇ ਪਰਵਾਨ ਕੀਤਾ ਹੈ। ਜੇ ਉਹ ਇਹ ਆਖਦੇ ਕਿ ਉਨ੍ਹਾਂ ਤੇ ਪਰਵਾਨਗੀ ਲਈ ਜ਼ਬਰਦਸਤੀ ਕੀਤੀ ਗਈ ਹੈ ਤਾਂ ਉਨ੍ਹਾਂ ਨੂੰ ਭਿਆਨਕ ਕਸ਼ਟ ਦਿੱਤੇ ਜਾਂਦੇ, ਉਨ੍ਹਾਂ ਨੇ ਦੁਖਦਾਈ ਅਤੇ ਕਸ਼ਟਮਈ ਮੌਤ ਨਾਲੋਂ ਤਤਕਾਲ ਮਰ ਜਾਣਾ ਚੰਗਾ ਸਮਝਿਆ। ਆਖ਼ਿਰ ਉਨ੍ਹਾਂ ਦਾ ਬਧ ਕਰ ਦਿੱਤਾ ਗਿਆ। ਪਰਮਾਤਮਾ ਉਨ੍ਹਾਂ ਤੇ ਦਇਆ ਕਰੇ।

## ਸੁਲਤਾਨ ਵਲੋਂ ਸ਼ੇਖ਼ ਹੂਦ ਦਾ ਬਧ

ਸ਼ੇਖ਼ਜ਼ਾਦਾ ਹੂਦ ਅਬੂ ਜ਼ਕਰੀਆ ਦੇ ਪੋਤੇ, ਬਹਾ-ਉਦ-ਦੀਨ ਦੇ ਪੁੱਤਰ ਪਵਿਤਰ-ਆਤਮਾ-ਸੰਤ ਸ਼ੇਖ਼ ਰੁਕਨ-ਉਦ-ਦੀਨ ਦਾ ਪੋਤਾ ਸੀ। ਸੁਲਤਾਨ ਉਸਦੇ ਦਾਦਾ ਸ਼ੇਖ਼ ਰੁਕਨ-ਉਦ-ਦੀਨ ਦਾ ਬਹੁਤ ਆਦਰ ਕਰਦਾ ਸੀ ਅਤੇ ਰੁਕਨ-ਉਦ-ਦੀਨ ਦੇ ਭਾਈ ਇਮਾਦ-ਉਦ-ਦੀਨ ਦਾ ਵੀ, ਜਿਸ ਦੀ ਸ਼ਕਲ ਸੁਲਤਾਨ ਨਾਲ ਮਿਲਦੀ ਜੁਲਦੀ ਸੀ, ਉਤਨਾ ਹੀ ਵਧੇਰੇ ਸਨਮਾਨ ਸੀ। ਇਮਾਦ-ਉਦ-ਦੀਨ ਕਿਸ਼ਲੂਖ਼ਾਨ ਨਾਲ ਲੜਾਈ ਕਰਦੇ ਹੋਏ ਮਾਰਿਆ ਗਿਆ ਜਿਸਦਾ ਵਰਣਨ ਛੇਤੀ ਹੀ ਕੀਤਾ ਜਾਵੇਗਾ।

ਇਮਾਦ-ਉਦ-ਦੀਨ ਦੇ ਮਾਰੇ ਜਾਣ ਤੇ ਸੁਲਤਾਨ ਨੇ ਉਸ ਦੇ ਭਾਈ ਰੁਕਨ-ਉਦ-ਦੀਨ ਨੂੰ ਉਸ ਦੇ ਗੁਜ਼ਾਰੇ ਅਤੇ ਆਸ਼੍ਰਮ ਵਿਚ ਜਾਤਰੂਆਂ ਦੀ ਰੋਟੀ ਦੇ ਪ੍ਰਬੰਧ ਲਈ ਸੌ ਪਿੰਡ ਦਿੱਤੇ। ਆਪਣੇ ਪੋਤੇ ਸ਼ੇਖ਼ ਹੂਦ ਨੂੰ ਆਸ਼ਰਮ ਵਿਚ ਆਪਣਾ ਵਾਰਸ ਬਣਾਉਣ ਦੇ ਮਗਰੋਂ ਸ਼ੇਖ਼ ਰੁਕਨ-ਉਦ-ਦੀਨ ਦੀ ਮ੍ਰਿਤੂ ਹੋ ਗਈ। ਸ਼ੇਖ਼ ਰੁਕਨੁੱਦੀਨ ਦੇ ਇਕ ਭਤੀਜੇ ਨੇ ਉਸਦੇ ਇਸ ਹਕ ਤੇ ਸਵਾਲ ਉਠਾਇਆ ਅਤੇ ਆਖਿਆ "ਆਪਣੇ ਚਾਚਾ ਦੀ ਥਾਂ ਹਾਸਲ ਕਰਨ ਦਾ ਹੱਕ ਤੈਥੋਂ ਵਧ ਮੈਨੂੰ ਹੈ।" ਇਸਤੇ ਦੋਵੇਂ ਸੁਲਤਾਨ ਕੋਲ ਪੁੱਜੇ ਜੋ ਉਸ ਵੇਲੇ ਦੌਲਤਾਬਾਦ ਵਿਚ ਸੀ। ਮੁਲਤਾਨ ਤੋਂ ਦੌਲਤਾਬਾਦ ਤਕ ਅੱਸੀ ਦਿਨਾਂ ਦਾ ਰਸਤਾ ਹੈ। ਸ਼ੇਖ਼ ਰੁਕਨ-ਉਦ-ਦੀਨ ਦੀ ਵਸੀਅਤ ਦੇ ਅਨੁਸਾਰ ਸੁਲਤਾਨ ਨੇ ਆਸ਼੍ਰਮ ਦਾ ਹਕ ਹੂਦ ਦੇ ਹਵਾਲੇ ਕਰ ਦਿੱਤਾ। ਹੂਦ ਅਧੇੜ ਉਮਰ ਦਾ ਆਦਮੀ ਸੀ, ਜਦ ਕਿ ਉਸਦਾ ਵਿਰੋਧੀ ਸ਼ੇਖ਼ ਰੁਕਨ-ਉਦ-ਦੀਨ ਦਾ ਭਤੀਜਾ ਜੁਆਨ ਸੀ। ਸੁਲਤਾਨ ਨੇ ਹੂਦ ਦਾ ਆਦਰ-ਸਤਿਕਾਰ ਕੀਤਾ ਅਤੇ ਹੁਕਮ ਦਿੱਤਾ ਕਿ ਉਸਦੇ ਮੁਲਤਾਨ ਮੁੜਨ ਵੇਲੇ ਰਸਤੇ ਵਿਚ ਹਰ ਪੜਾਉ ਤੇ ਉਸਨੂੰ ਦਾਵਤ ਦਿੱਤੀ ਜਾਵੇ ਅਤੇ ਜਿਸ ਨਗਰ ਵਿਚੋਂ ਉਹ ਹੋਕੇ ਨਿਕਲੇ, ਉਸਦੇ ਵਾਸੀਆਂ ਨੂੰ ਹੁਕਮ ਦਿੱਤਾ ਕਿ ਉਹ ਉਸਦੇ ਸਵਾਗਤ ਅਤੇ ਸਨਮਾਨ ਵਿਚ ਦਾਵਤ ਦਾ ਪ੍ਰਬੰਧ ਕਰਨ।

ਜਦ ਇਹ ਹੁਕਮ ਰਾਜਧਾਨੀ ਵਿਚ ਪੁੱਜੇ ਤਾਂ ਨਿਆਇਜਾਣੂ, ਨਿਆਇ-ਕਰਤਾ, ਸੰਤ ਅਤੇ ਵਿਦੇਸ਼ੀ ਉਸਦੇ ਸਵਾਗਤ ਲਈ ਗਏ। ਮਿਲਣ ਲਈ ਜਾਣ ਵਾਲਿਆਂ ਵਿਚੋਂ ਮੈਂ ਵੀ ਇਕ ਸਾਂ। ਅਸੀਂ ਉਸਨੂੰ ਮਿਲੇ ਉਹ ਇਕ ਪਾਲਕੀ ਤੇ ਸਵਾਰ ਸੀ ਜਿਸਨੂੰ ਆਦਮੀਆਂ ਨੇ ਚੁੱਕਿਆ ਹੋਇਆ ਸੀ। ਉਸਦਾ ਘੋੜਾ ਨਾਲ-ਨਾਲ ਲਿਆਇਆ ਜਾ ਰਿਹਾ ਸੀ। ਅਸੀਂ ਉਸਨੂੰ ਨਿਮਸ਼ਕਾਰ ਕੀਤਾ।

ਮੈਂ ਉਸਦਾ ਪਾਲਕੀ ਵਿਚ ਸਵਾਰ ਹੋਣਾ ਠੀਕ ਨਾ ਸਮਝਦੇ ਹੋਏ ਆਖਿਆ "ਉਸ ਲਈ ਉਚਿਤ ਤਾਂ ਇਹ ਸੀ ਕਿ ਉਹ ਆਪਣੇ ਸਵਾਗਤ ਲਈ ਆਏ ਹੋਏ ਨਿਆਇਕਰਤਿਆਂ ਅਤੇ ਸੰਤਾਂ ਦੇ ਨਾਲ-ਨਾਲ ਘੋੜੇ ਤੇ ਸਵਾਰ ਹੋ ਜਾਂਦਾ।" ਉਸਨੇ ਮੇਰੀ ਗਲ ਸੁਣ ਲਈ ਅਤੇ ਘੋੜੇ ਤੇ ਸਵਾਰ ਹੋ ਗਿਆ। ਨਾਲ ਹੀ ਉਸਨੇ ਮਾਫ਼ੀ ਮੰਗੀ ਕਿ ਪਹਿਲਾਂ ਹੀ ਉਸਨੇ ਇਸ ਤਰ੍ਹਾਂ ਨਾ ਕੀਤਾ। ਕਿਉਂਕਿ ਉਸਨੂੰ ਕੋਈ ਬੀਮਾਰੀ ਸੀ ਜਿਸ ਕਰਕੇ ਉਹ ਘੋੜੇ ਦੀ ਸਵਾਰੀ ਕਰਨ ਦੇ ਜੋਗ ਨਹੀਂ ਸੀ।

ਜਦੋਂ ਉਹ ਰਾਜਧਾਨੀ ਵਿਚ ਪੁੱਜਿਆ ਤਾਂ ਸੁਲਤਾਨ ਵਲੋਂ ਚੰਗੇ ਖ਼ਰਚ ਤੇ ਉਸਦੇ ਸਨਮਾਨ ਵਿਚ ਇਕ ਦਾਵਤ ਦਿੱਤੀ ਗਈ। ਇਸ ਦਾਵਤ ਵਿਚ ਨਿਆਇ ਕਰਤਾ, ਸ਼ੇਖ਼ ਅਤੇ ਵਿਦੇਸ਼ੀ ਸ਼ਾਮਲ ਹੋਏ। ਦਸਤਰਖ਼ਾਨ ਵਿਛਾਇਆ ਗਿਆ ਅਤੇ ਰਿਵਾਜ ਦੇ ਅਨੁਸਾਰ ਖਾਣੇ ਲਿਆਏ ਗਏ। ਉਪਰੰਤ ਹਰ-ਇਕ ਨੂੰ ਆਪਣੀ ਆਪਣੀ ਪਦਵੀ ਦੇ ਅਨੁਸਾਰ ਧਨ ਦਿੱਤਾ ਗਿਆ। ਮੁੱਖ ਨਿਆਇਕਰਤਾ ਨੂੰ ਪੰਜ ਸੌ ਦੀਨਾਰ ਦਿੱਤੇ ਗਏ ਅਤੇ ਮੈਨੂੰ ਢਾਈ ਸੌ। ਰਾਜਸੀ ਦਾਵਤ ਵਿਚ ਇਸ ਤਰ੍ਹਾਂ ਧਨ ਦੇਣ ਦਾ ਰਿਵਾਜ ਹੈ।

ਤਦ ਸ਼ੇਖ਼ ਹੂਦ ਆਪਣੇ ਨਗਰ ਨੂੰ ਤੁਰ ਗਿਆ। ਉਸਦੇ ਨਾਲ ਸ਼ੀਰਾਜ਼ ਦਾ ਸ਼ੇਖ਼-ਨੂਰ-ਉਦ-ਦੀਨ ਵੀ ਗਿਆ। ਉਸਨੂੰ ਸੁਲਤਾਨ ਨੇ, ਹੂਦ ਨੂੰ ਆਪਣੇ ਦਾਦਾਂ ਦੀ ਥਾਂ ਤੇ ਆਸ਼੍ਰਮ ਵਿਚ ਗੱਦੀ ਪ੍ਰਦਾਨ ਕਰਨ ਅਤੇ ਰਾਜਸੀ ਖ਼ਰਚ ਤੇ ਇਕ ਦਾਵਤ ਦਾ ਪ੍ਰਬੰਧ ਕਰਨ ਲਈ ਘੱਲਿਆ। ਉਸਨੂੰ ਆਸ਼੍ਰਮ ਵਿਚ ਗੱਦੀ ਤੇ ਬਿਠਾ ਦਿੱਤਾ ਗਿਆ।

ਉਥੇ ਉਹ ਕਈ ਸਾਲਾਂ ਤਕ ਰਿਹਾ। ਤਦ ਸਿੰਧ ਦੇ ਰਾਜਪਾਲ ਇਮਾਦ-ਉਲ-ਮੁਲਕ ਨੇ ਸੁਲਤਾਨ ਨੂੰ ਸੂਚਨਾ ਦਿੱਤੀ ਕਿ ਸ਼ੇਖ਼ ਅਤੇ ਉਸਦੇ ਸਬੰਧੀ ਧਨ ਇਕੱਠਾ ਕਰਨ ਅਤੇ ਆਪਣੀਆਂ ਨੀਚ ਕਾਮਨਾਵਾਂ ਨੂੰ ਪੂਰਾ ਕਰਨ ਲਈ ਉਸਦੀ ਵਰਤੋਂ ਵਿਚ ਲਗੇ ਹੋਏ ਹਨ ਅਤੇ ਉਹ ਆਸ਼੍ਰਮ ਵਿਚ ਕਿਸੇ ਨੂੰ ਰੋਟੀ ਨਹੀਂ ਦੇਂਦੇ। ਸੁਲਤਾਨ ਨੇ ਧਨ ਦਾ ਮੁਆਵਜ਼ਾ ਦੇਣ ਦਾ ਹੁਕਮ ਦਿੱਤਾ। ਰਾਜਸੀ ਆਗਿਆ ਦੇ ਅਨੁਸਾਰ ਇਮਾਦ-ਉਲ- ਮੁਲਕ ਨੇ ਰਕਮ ਮੰਗੀ। ਫਲਸਰੂਪ ਉਸ ਨੇ ਉਨ੍ਹਾਂ ਵਿਚੋਂ ਕੁਝ ਨੂੰ ਕੈਦ ਕਰਵਾਇਆ ਅਤੇ ਕੁਝ ਨੂੰ ਮਾਰ ਪੁਆਈ। ਹਰ-ਰੋਜ਼ ਉਹ ਉਨ੍ਹਾਂ ਤੋਂ ਵੀਹ (20) ਹਜ਼ਾਰ ਮੁਹਰਾਂ ਲੈਂਦਾ ਅਤੇ ਜਦੋਂ ਤੀਕ ਉਹ ਆਪਣੀ ਦੌਲਤ ਤੋਂ ਹੱਥ ਨਾ ਧੋ ਬੈਠੇ, ਇਹ ਸਿਲਸਿਲਾ ਚਲਦਾ ਰਿਹਾ। ਇਸ ਵਿਚ ਬੜੀ ਵਿਸ਼ਾਲ ਰਕਮ ਅਤੇ ਇਕੱਠਾ ਕੀਤਾ ਹੋਇਆ ਧਨ ਸ਼ਾਮਲ ਸੀ। ਹੋਰ ਚੀਜ਼ਾਂ ਵਿਚ ਇਕ ਹੀਰੇ-ਮੋਤੀਆਂ ਨਾਲ ਜੜੀ ਹੋਈ ਜੁੱਤੀ ਦਾ ਜੋੜਾ ਵੀ ਸੀ ਜਿਸਦਾ ਮੁੱਲ ਸੱਤ ਹਜ਼ਾਰ ਦੀਨਾਰ ਸੀ। ਕੁਝ ਲੋਕਾਂ ਦਾ ਵਿਚਾਰ ਹੈ ਕਿ ਜੁੱਤੀ ਦਾ ਇਹ ਜੋੜਾ ਸ਼ੇਖ਼ ਹੂਦ ਦੀ ਪੁਤਰੀ ਦਾ ਸੀ, ਕੁਝ ਆਖਦੇ ਹਨ ਕਿ ਉਸ ਦੀਆਂ ਦਾਸ-ਲੜਕੀਆਂ ਵਿਚੋਂ ਕਿਸੇ ਦਾ ਸੀ।

ਜਦ ਸ਼ੇਖ਼ ਹੂਦ ਨੂੰ ਬਹੁਤ ਸਤਾਇਆ ਗਿਆ ਤਾਂ ਉਹ ਤੁਰਕਾਂ ਦੇ ਦੇਸ਼ ਵਿਚ ਜਾਣ ਦਾ ਵਿਚਾਰ ਕਰਕੇ ਨੱਸ ਗਿਆ। ਉਸਨੂੰ ਫੜ ਲਿਆ ਗਿਆ ਅਤੇ ਇਮਾਦ-ਉਲ-ਮੁਲਕ ਨੇ ਉਸਦੇ ਨੱਸਣ ਦੀ ਸੂਚਨਾ ਸੁਲਤਾਨ ਨੂੰ ਦੇ ਦਿੱਤੀ। ਸੁਲਤਾਨ ਨੇ ਸ਼ੇਖ਼ ਅਤੇ ਉਸਨੂੰ ਫੜਨ ਵਾਲੇ ਆਦਮੀ-ਦੋਹਾਂ ਨੂੰ ਕੈਦ ਕਰਕੇ ਦਰਬਾਰ ਵਿਚ ਘੱਲਣ ਦਾ ਹੁਕਮ ਦਿੱਤਾ। ਜਿਵੇਂ ਹੀ ਉਹ

ਦਰਬਾਰ ਵਿਚ ਪੁੱਜੇ, ਸੁਲਤਾਨ ਨੇ ਫੜਣ ਵਾਲੇ ਆਦਮੀ ਨੂੰ ਛੱਡ ਦਿੱਤਾ ਅਤੇ ਸ਼ੇਖ਼ ਹੂਦ ਤੋਂ ਪੁੱਛਿਆ "ਕਿਥੇ ਨਸ ਜਾਣਾ ਚਾਹੁੰਦਾ ਸੀ ?" ਉਸਨੇ ਖਿਮਾ ਲਈ ਬੇਨਤੀ ਕੀਤੀ। ਸੁਲਤਾਨ ਨੇ ਆਖਿਆ "ਜ਼ਰੂਰ ਹੀ ਤੂੰ ਤੁਰਕਾਂ ਕੋਲ ਨੱਸ ਜਾਣਾ ਚਾਹੁੰਦਾ ਸੀ ਅਤੇ ਉਨ੍ਹਾਂ ਨੂੰ ਆਖਣਾ ਚਾਹੁੰਦਾ ਸੀ ਕਿ ਤੂੰ ਸ਼ੇਖ਼ ਬਹਾਉੱਦੀਨ ਜ਼ਕਰੀਆ ਦਾ ਪੁੱਤਰ ਹੈਂ ਅਤੇ ਸੁਲਤਾਨ ਨੇ ਤੇਰੇ ਨਾਲ ਇਸ ਤਰ੍ਹਾਂ ਦਾ ਵਿਹਾਰ ਕੀਤਾ ਹੈ ਅਤੇ ਤੇਰਾ ਵਿਚਾਰ ਉਨ੍ਹਾਂ ਨੂੰ ਮੇਰੇ ਵਿਰੁੱਧ ਲੜਾਈ ਲਈ ਭੜਕਾਣਾ ਸੀ।" ਸੁਲਤਾਨ ਨੇ ਹੁਕਮ ਦਿੱਤਾ ਕਿ ਉਸਦਾ ਸਿਰ ਵੱਢ ਦਿੱਤਾ ਜਾਏ। ਫਲ ਸਰੂਪ ਉਸਦਾ ਸਿਰ ਵਢ ਦਿੱਤਾ ਗਿਆ। ਪਰਮਾਤਮਾ ਉਸ ਤੇ ਦਇਆ ਕਰੇ।

## ਸੁਲਤਾਨ ਵਲੋਂ ਇਬਨ-ਤਾਜ-ਉਲ-ਆਰਿਫ਼ੀਨ ਨੂੰ ਕੈਦ ਕਰਨਾ ਅਤੇ ਉਸਦੇ ਪੁੱਤਰਾਂ ਦਾ ਬੱਧ

ਤਾਜ-ਉਲ-ਆਰਿਫ਼ੀਨ ਦਾ ਪੁੱਤਰ ਪਵਿਤ੍ਰ ਆਤਮਾ ਸ਼ੇਖ਼ ਸ਼ਮਸ-ਉਦ-ਦੀਨ ਕੋਲਨਗਰ[1] ਦਾ ਨਿਵਾਸੀ ਸੀ ਅਤੇ ਸ਼ਰਧਾਲੂ ਭਗਤ ਸੀ। ਉਹ ਬੜਾ ਹੀ ਉੱਚ-ਕੋਟੀ ਦਾ ਆਦਮੀ ਸੀ। ਜਦੋਂ ਸੁਲਤਾਨ 'ਕੋਲ' ਵਿਚ ਗਿਆ ਤਾਂ ਉਸਨੇ ਉਸਨੂੰ ਸੱਦਿਆ ਪਰ ਸ਼ੇਖ਼ ਨਾ ਆਇਆ। ਸੁਲਤਾਨ ਉਸਨੂੰ ਮਿਲਣ ਲਈ ਆਇਆ ਪਰ ਉਸਦੇ ਘਰ ਦੇ ਨੇੜੇ ਪੁੱਜਣ ਤੇ ਉਸਨੇ ਆਪਣਾ ਵਿਚਾਰ ਬੱਦਲ ਦਿੱਤਾ, ਸ਼ੇਖ਼ ਨੂੰ ਨਾ ਮਿਲਿਆ।

ਉਪਰੰਤ ਸੰਜੋਗ ਨਾਲ ਕਿਸੇ ਪ੍ਰਾਂਤ ਦੇ ਅਮੀਰ ਨੇ ਸੁਲਤਾਨ ਦੇ ਵਿਰੁੱਧ ਬਗ਼ਾਵਤ ਕਰ ਦਿੱਤੀ ਅਤੇ ਲੋਕਾਂ ਨੇ ਉਸਦੀ ਅਧੀਨਤਾ ਮੰਨ ਲਈ। ਇਹ ਸਮਾਚਾਰ ਸੁਲਤਾਨ ਕੋਲ ਪਹੁੰ-ਚਾਇਆ ਗਿਆ ਕਿ ਜਦ ਬਾਗ਼ੀ ਅਮੀਰ ਦੀ ਚਰਚਾ ਸੇਖ਼ ਸ਼ਮਸੁੱਦੀਨ ਦੇ ਅੱਗੇ ਹੋਈ ਤਾਂ ਉਸਨੇ ਉਸਦੀ ਸ਼ਲਾਘਾ ਕੀਤੀ ਅਤੇ ਆਖਿਆ ਕਿ ਉਹ ਰਾਜ-ਪਦ ਦੇ ਜੋਗ ਹੈ। ਇਸਤੇ ਸੁਲਤਾਨ ਨੇ ਇਕ ਅਮੀਰ ਨੂੰ ਘੱਲਿਆ ਜਿਸਨੇ ਸ਼ੇਖ਼ ਅਤੇ ਉਸਦੇ ਪੁੱਤਰਾਂ ਅਤੇ 'ਕੋਲ' ਦੇ ਨਿਆਇ-ਕਰਤਾ ਅਤੇ ਕੋਤਵਾਲ ਨੂੰ ਕੈਦ ਕਰ ਲਿਆ। ਕਿਉਂ ਜੁ ਇਹ ਦੱਸਿਆ ਗਿਆ ਸੀ ਕਿ ਨਿਆਇ-ਕਰਤਾ ਅਤੇ ਕੋਤਵਾਲ ਉਸ ਸਭਾ ਵਿਚ ਹਾਜ਼ਰ ਸਨ ਜਦੋਂ ਸ਼ੇਖ਼ ਨੇ ਬਾਗ਼ੀ ਦੀ ਸ਼ਲਾਘਾ ਕੀਤੀ ਸੀ। ਸੁਲਤਾਨ ਨੇ ਨਿਆਇ-ਕਰਤਾ ਅਤੇ ਕੋਤਵਾਲ ਨੂੰ ਅੰਨ੍ਹਾਂ ਕਰ ਦਿੱਤਾ ਅਤੇ ਸਭ ਨੂੰ ਜੇਲ੍ਹ ਵਿਚ ਪਾ ਦਿੱਤਾ। ਸ਼ੇਖ਼ ਸ਼ਮਸੁੱਦੀਨ ਦੀ ਜੇਲ੍ਹ ਵਿਚ ਹੀ ਮੌਤ ਹੋ ਗਈ। ਨਿਆਇਕਰਤਾ ਅਤੇ ਕੋਤਵਾਲ ਨੂੰ ਜੇਲ੍ਹ ਦੇ ਇਕ ਅਧਿਕਾਰੀ ਦੀ ਅਧੀਨਤਾ ਹੇਠ ਰਾਹੀਆਂ ਤੋਂ ਖ਼ੈਰਾਤ ਮੰਗਣ ਲਈ ਬਾਹਰ ਲੈ ਜਾਇਆ ਜਾਂਦਾ ਅਤੇ ਉਪਰੰਤ ਉਨ੍ਹਾਂ ਨੂੰ ਜੇਲ੍ਹ ਵਿਚ ਵਾਪਸ ਲਿਆਇਆ ਜਾਂਦਾ।

ਸ਼ੇਖ਼ ਨੂੰ ਇਸ ਗਲ ਦੀ ਸੂਚਨਾ ਦਿੱਤੀ ਗਈ ਕਿ ਸ਼ੇਖ਼ ਦੇ ਪੁਤਰਾਂ ਦਾ ਕਾਫ਼ਿਰਾਂ (ਵਿਧਰ-ਮੀਆਂ) ਅਤੇ ਬਾਗ਼ੀ ਹਿੰਦੂਆਂ ਨਾਲ ਡੂੰਘਾ ਮਿਲਵਰਤਨ ਹੈ। ਜਦੋਂ ਉਨ੍ਹਾਂ ਦੇ ਪਿਤਾ ਦੀ ਮ੍ਰਿਤੂ ਹੋ ਗਈ ਤਾਂ ਉਨ੍ਹਾਂ ਨੂੰ ਜੇਲ੍ਹ ਤੋਂ ਬਾਹਰ ਲਿਆਂਦਾ ਗਿਆ। ਸੁਲਤਾਨ ਨੇ ਉਨ੍ਹਾਂ ਨੂੰ ਆਖਿਆ—'ਜਿਵੇਂ

1. ਕੋਲਨਗਰ

ਅਰਥਾਤ ਅਲੀਗੜ੍ਹ।

ਤੁਸੀਂ ਕਰਦੇ ਰਹੇ ਹੋ, ਅੱਗੇ ਤੋਂ ਕਦੀ ਨ ਕਰੋ ।'' ਉਨ੍ਹਾਂ ਨੇ ਕਿਹਾ—''ਅਸੀਂ ਕੀਤਾ ਵੀ ਕੀ ਹੈ'' ? ਸੁਲਤਾਨ ਗ਼ੁੱਸੇ ਹੋ ਗਿਆ ਅਤੇ ਉਸਨੇ ਉਨ੍ਹਾਂ ਦੇ ਬੱਧ ਦੀ ਆਗਿਆ ਦੇ ਦਿੱਤੀ । ਫਲਸਰੂਪ ਉਨ੍ਹਾਂ ਦਾ ਬੱਧ ਕਰ ਦਿੱਤਾ ਗਿਆ । ਤਦ ਸੁਲਤਾਨ ਨੇ ਪਹਿਲਾਂ-ਦੱਸੇ ਹੋਏ ਨਿਆਇ-ਕਰਤਾ ਨੂੰ ਸਦਵਾਇਆ ਅਤੇ ਪੁੱਛਿਆ—''ਇਹ ਦੱਸ ਕਿ ਜਿਨ੍ਹਾਂ ਲੋਕਾਂ ਦਾ ਬਧ ਕੀਤਾ ਗਿਆ ਹੈ ਉਨ੍ਹਾਂ ਨਾਲ ਮਤਾ ਪਕਾਉਣ ਵਾਲੇ ਅਤੇ ਉਨ੍ਹਾਂ ਵਰਗਾ ਵਿਹਾਰ ਕਰਨ ਵਾਲੇ ਹੋਰ ਕੌਣ ਲੋਕੀ ਸਨ ?'' ਨਿਆਇ-ਕਰਤਾ ਨੇ ਦੇਸ਼ ਦੇ ਬਹੁਤ ਸਾਰੇ ਕਾਫ਼ਿਰਾਂ (ਹਿੰਦੂਆਂ) ਦੇ ਨਾਂ ਲਿਖ ਦਿੱਤੇ । ਜਦ ਉਸ ਵਲੋਂ ਲਿਖੀ ਗਈ ਸੂਚੀ ਸੁਲਤਾਨ ਅਗੇ ਪੇਸ਼ ਕੀਤੀ ਗਈ ਤਾਂ ਉਸਦੇ ਮੂਹੋਂ ਨਿਕਲਿਆ—''ਇਹ ਆਦਮੀ ਦੇਸ਼ ਦਾ ਨਾਸ ਕਰਨਾ ਚਾਹੁੰਦਾ ਹੈ । ਇਸ ਦਾ ਸਿਰ ਵੱਢ ਦਿਉ । ਫਲਸਰੂਪ ਉਸਦਾ ਸਿਰ ਵੱਢ ਦਿੱਤਾ ਗਿਆ । ਪਰਮਾਤਮਾ ਉਸਤੇ ਦਇਆ ਕਰੇ ।

## ਸੁਲਤਾਨ ਵਲੋਂ ਸ਼ੇਖ਼ ਹੈਦਰੀ ਦਾ ਬੱਧ

ਸ਼ੇਖ਼ ਅਲੀ-ਹੈਦਰੀ ਹਿੰਦ ਦੇ ਸਮੁੰਦਰ ਦੇ ਕੰਢੇ ਤੇ ਕਿਨਬਾਇਆ (ਖੰਭਾਇਤ) ਨਗਰ ਦਾ ਵਾਸੀ ਸੀ । ਉਹ ਇਕ ਉਚ ਕੋਟੀ ਦਾ ਆਦਮੀ ਸੀ, ਅਤੇ ਬਹੁਤ ਮਸ਼ਹੂਰ ਤੇ ਉੱਘਾ ਆਦਮੀ ਸੀ । ਸਮੁੰਦਰੀ ਵਪਾਰੀ ਉਸ ਦੇ ਨਾਂ ਦੀਆਂ ਮੰਨਤਾਂ ਮੰਨਦੇ ਸਨ ਅਤੇ ਵਾਪਸ ਮੁੜਨ ਤੇ ਤਤਕਾਲ ਉਸ ਨੂੰ ਨਿਮਸ਼ਕਾਰ ਕਰਨ ਲਈ ਜਾਇਆ ਕਰਦੇ ਸੀ । ਉਹ ਉਨ੍ਹਾਂ ਦੇ ਦਿਲ ਦੀਆਂ ਗੱਲਾਂ ਦੱਸਿਆ ਕਰਦਾ ਸੀ । ਕਦੀ-ਕਦੀ ਇਸ ਤਰ੍ਹਾਂ ਹੁੰਦਾ ਕਿ ਕੋਈ ਆਦਮੀ ਮੰਨਤ ਮੰਨਣ ਦੇ ਪਿਛੋਂ ਆਪਣਾ ਵਿਚਾਰ ਬਦਲ ਦੇਂਦਾ ਪਰ ਜਦ ਉਹ ਨਿਮਸ਼ਕਾਰ ਕਰਨ ਲਈ ਸ਼ੇਖ਼ ਕੋਲ ਆਂਦਾ ਤਾਂ ਉਹ ਉਸਨੂੰ ਉਸਦੀ ਮੰਨਤ ਯਾਦ ਦਿਲਾਉਂਦਾ ਅਤੇ ਉਸਨੂੰ ਪੂਰਾ ਕਰਨ ਦੀ ਆਗਿਆ ਦੇਂਦਾ । ਇਸ ਤਰ੍ਹਾਂ ਦੀਆਂ ਗੱਲਾਂ ਉਸਨੇ ਕਈ ਵਾਰੀ ਕੀਤੀਆਂ ਅਤੇ ਇਸੇ ਕਰਕੇ ਉਹ ਬਹੁਤ ਪ੍ਰਸਿੱਧ ਹੋ ਗਿਆ ।

ਜਦੋਂ ਨਿਆਇ ਕਰਤਾ ਜਲਾਲ-ਅਲ-ਅਫ਼ਗ਼ਾਨੀ ਅਤੇ ਉਸਦੇ ਕਬੀਲੇ ਨੇ ਇਨ੍ਹਾਂ ਇਲਾਕਿਆਂ ਵਿਚ ਬਗ਼ਾਵਤ ਕੀਤੀ ਤਾਂ ਸੁਲਤਾਨ ਨੂੰ ਸੂਚਨਾ ਦਿੱਤੀ ਗਈ ਕਿ ਸ਼ੇਖ਼ ਹੈਦਰੀ ਨੇ ਨਿਆਇਕਰਤਾ ਜਲਾਲ ਦੀ ਸਫਲਤਾ ਦੀ ਕਾਮਨਾ ਕੀਤੀ ਹੈ ਅਤੇ ਜਿਹੜੀ ਟੋਪੀ ਉਸਨੇ ਪਾਈ ਹੋਈ ਹੈ ਉਹ ਵੀ ਉਸਦੇ ਵਲੋਂ ਦਿੱਤੀ ਗਈ ਹੈ । ਉਸ ਤੇ ਇਹ ਦੋਸ਼ ਵੀ ਲਾਇਆ ਗਿਆ ਕਿ ਉਸਨੇ ਉਸਦੀ ਅਧੀਨਤਾ ਸਵੀਕਾਰ ਕੀਤੀ ਹੈ । ਜਦੋਂ ਸੁਲਤਾਨ ਨੇ ਆਪ ਬਾਗੀਆਂ ਦੇ ਵਿਰੁੱਧ ਹਥਿਆਰ ਚੁੱਕੇ ਅਤੇ ਨਿਆਂ-ਕਰਤਾ ਜਲਾਲ ਹਾਰ ਗਿਆ ਤਾਂ ਉਹ ਸ਼ਰਫ਼-ਉਲ-ਮੁਲਕ ਅਮੀਰ ਬਖ਼ਤ ਨੂੰ, ਜਿਹੜਾ ਸਾਡੇ ਨਾਲ ਸੁਲਤਾਨ ਦੇ ਦਰਬਾਰ ਵਿਚ ਆਏ ਹੋਏ ਲੋਕਾਂ ਵਿਚੋਂ ਸੀ, ਕਿਨਬਾਇਆ (ਖੰਭਾਇਤ) ਵਿਚ ਛੜ ਕੇ ਅਤੇ ਉਸ ਨੂੰ ਬਾਗ਼ੀਆਂ ਦੀ ਭਾਲ ਦਾ ਹੁਕਮ ਦੇ ਕੇ ਵਾਪਸ ਮੁੜ ਗਿਆ । ਉਸਨੇ ਕੁਝ ਨਿਆਇਜਾਣੂਆਂ ਨੂੰ ਉਸਦੇ ਕੋਲ ਛੱਡ ਦਿੱਤਾ ਜਿਸ ਤੋਂ ਉਹ ਉਨ੍ਹਾਂ ਦੀ ਸਲਾਹ ਨਾਲ ਕੰਮ ਕਰ ਸਕੇ । ਸ਼ੇਖ਼ ਅਲੀ ਹੈਦਰੀ ਨੂੰ ਉਸ ਦੇ ਕੋਲ ਲਿਆਇਆ ਗਿਆ ਅਤੇ ਇਹ ਸਾਬਤ ਕੀਤਾ ਗਿਆ ਕਿ ਉਸਨੇ ਆਪਣੀ ਟੋਪੀ ਬਾਗ਼ੀ ਨੂੰ ਦਿੱਤੀ ਸੀ ਅਤੇ ਉਸਦੇ ਵਾਸਤੇ ਸਫਲਤਾ ਦੀ ਕਾਮਨਾ ਕੀਤੀ ਸੀ । ਫਲਸਰੂਪ ਉਸਨੂੰ ਜਾਨੋਂ ਮਾਰਨ ਦੀ ਸਜ਼ਾ ਦਿੱਤੀ ਗਈ ਪਰ ਜਦੋਂ ਜੱਲਾਦ ਨੇ ਉਸਤੇ ਵਾਰ

ਕੀਤਾ ਤਾਂ ਤਲਵਾਰ ਦਾ ਉਸਤੇ ਕੋਈ ਅਸਰ ਨਾ ਹੋਇਆ। ਇਹ ਵੇਖਕੇ ਲੋਕੀ ਬਹੁਤ ਹੈਰਾਨ ਹੋਏ ਅਤੇ ਉਨ੍ਹਾਂ ਨੇ ਸੋਚਿਆ ਕਿ ਇਸ ਗਲ ਤੇ ਉਸ ਨੂੰ ਮਾਫ਼ ਕਰ ਦਿੱਤਾ ਜਾਵੇਗਾ। ਪਰ ਇਸ ਦੇ ਉਲਟ ਸੁਲਤਾਨ ਨੇ ਇਕ ਹੋਰ ਜੱਲਾਦ ਨੂੰ ਉਸਦਾ ਸਿਰ ਵੱਢਣ ਦਾ ਹੁਕਮ ਦਿੱਤਾ। ਫਲ ਸਰੂਪ ਉਸ ਦਾ ਸਿਰ ਵੱਢ ਦਿੱਤਾ ਗਿਆ। ਪਰਮਾਤਮਾ ਉਸ ਤੇ ਦਇਆ ਕਰੇ।

## ਸੁਲਤਾਨ ਵਲੋਂ ਤੋਗਾਨ ਅਤੇ ਉਸ ਦੇ ਭਾਈ ਦਾ ਬੱਧ

ਤੋਗਾਨ ਫ਼ਰਗਾਨੀ[1] ਅਤੇ ਉਸ ਦਾ ਭਾਈ ਦੋਵੇਂ ਫ਼ਰਗਾਨਾ[2] ਸ਼ਹਿਰ ਦੇ ਉੱਘੇ ਆਦਮੀਆਂ ਵਿਚੋਂ ਸਨ। ਉਹ ਸੁਲਤਾਨ ਦੀ ਸੇਵਾ ਵਿਚ ਹਾਜ਼ਰ ਹੋਏ। ਉਸ ਨੇ ਉਨ੍ਹਾਂ ਤੇ ਬਹੁਤ ਕ੍ਰਿਪਾ ਕੀਤੀ ਅਤੇ ਉਨ੍ਹਾਂ ਨੂੰ ਵੱਡ ਮੁੱਲੀਆਂ ਭੇਟਾਂ ਦਿੱਤੀਆਂ। ਉਹ ਬਹੁਤ ਚਿਰ ਤਕ ਉਸਦੇ ਦਰਬਾਰ ਵਿਚ ਰਹੇ। ਇਸ ਤਰ੍ਹਾਂ ਉਨ੍ਹਾਂ ਨੂੰ ਓਥੇ ਰਹਿੰਦੇ ਹੋਏ ਜਦ ਬਹੁਤ ਸਮਾਂ ਬੀਤ ਗਿਆ ਤਾਂ ਉਨ੍ਹਾਂ ਨੇ ਆਪਣੇ ਦੇਸ਼ ਮੁੜ ਜਾਣ ਦਾ ਵਿਚਾਰ ਕੀਤਾ ਅਤੇ ਨੱਸ ਜਾਣ ਦੀ ਵਿਉਂਤ ਬਣਾਈ। ਉਨ੍ਹਾਂ ਦੇ ਇਕ ਸਾਥੀ ਨੇ ਉਨ੍ਹਾਂ ਦੀ ਵਿਉਂਤ ਦੇ ਬਾਰੇ ਸੁਲਤਾਨ ਨੂੰ ਸੂਚਨਾ ਦੇ ਦਿੱਤੀ। ਸੁਲਤਾਨ ਨੇ ਹੁਕਮ ਦਿੱਤਾ ਕਿ ਉਨ੍ਹਾਂ ਨੂੰ ਅੱਧ ਵਿਚਕਾਰੋਂ ਕਟ ਕੇ ਦੋ ਟੋਟੇ ਕਰ ਦਿੱਤੇ ਜਾਣ। ਉਪਰੰਤ ਉਨ੍ਹਾਂ ਦੇ ਦੋ ਟੋਟੇ ਕਰ ਦਿੱਤੇ ਗਏ ਅਤੇ ਉਨ੍ਹਾਂ ਦੀ ਸਾਰੀ ਸੰਪਤੀ ਸੂਚਨਾ ਦੇਣ ਵਾਲੇ ਨੂੰ ਦੇ ਦਿੱਤੀ ਗਈ। ਇਸ ਦੇਸ਼ ਵਿਚ ਇਹੋ ਹੀ ਰਿਵਾਜ ਹੈ। ਜਦ ਕੋਈ ਆਦਮੀ ਕਿਸੇ ਦੇ ਵਿਰੁੱਧ ਸੂਚਨਾ ਦੇਂਦਾ ਹੈ ਅਤੇ ਸੂਚਨਾ ਸਚ ਨਿਕਲਦੀ ਹੈ ਤਾਂ ਦੂਜੇ ਆਦਮੀ ਦਾ ਕਤਲ ਕਰ ਦਿੱਤਾ ਜਾਂਦਾ ਹੈ ਅਤੇ ਉਸਦੀ ਸੰਪਤੀ ਸੂਚਨਾ ਦੇਣ ਵਾਲੇ ਨੂੰ ਮਿਲ ਜਾਂਦੀ ਹੈ।

## ਸੁਲਤਾਨ ਵਲੋਂ ਮਲਿਕ-ਉਤ-ਤੁੱਜਾਰ ਦੇ ਪੁੱਤਰ ਦਾ ਬਧ

ਮਲਿਕ-ਉਤ-ਤੁੱਜਾਰ ਦਾ ਪੁੱਤਰ ਅਜੇ ਜੁਆਨ ਹੀ ਸੀ ਅਤੇ ਉਸਦੀਆਂ ਮੁਸ਼ਾਂ ਵੀ ਨਹੀਂ ਭਿੱਜੀਆਂ ਸਨ। ਜਿਸ ਵੇਲੇ ਐਨ-ਉਲ-ਮੁਲਕ ਨੇ ਸੁਲਤਾਨ ਦੇ ਵਿਰੁੱਧ ਬਗ਼ਾਵਤ ਅਤੇ ਜੰਗ ਸ਼ੁਰੂ ਕਰ ਦਿੱਤੀ, ਜਿਸਦਾ ਵਰਣਨ ਅਸੀਂ ਅੱਗੇ ਕਰਾਂਗੇ, ਤਾਂ ਮਲਿਕ-ਉਤ-ਤੁੱਜਾਰ ਦਾ ਪੁਤਰ ਉਸਦੇ

---

1. **ਫ਼ਰਗਾਨੀ—**
ਫ਼ਰਗਾਨਾ ਦਾ ਨਿਵਾਸੀ।
ਫ਼ਰਗਾਨਾ—ਤੁਰਕਿਸਤਾਨ ਦਾ ਇਕ ਪ੍ਰਦੇਸ਼।
—Richardson

2. **ਫ਼ਰਗਾਨਾ—**
—ਤੁਰਕਿਸਤਾਨ ਦੀ ਇਕ ਛੋਟੀ ਜਿਹੀ ਪ੍ਰਾਚੀਨ ਰਿਆਸਤ। ਅਜ ਕਲ ਇਸਨੂੰ ਖ਼ੋਕਦੇ ਆਖਦੇ ਹਨ। ਇਹ ਇਤਿਹਾਸਕ ਮਹੱਤਵ ਦੀ ਥਾਂ ਰਹੀ ਹੈ। ਭਾਰਤ ਵਿਚ ਮੁਗਲ ਰਾਜ ਦੇ ਸੰਸਥਾਪਕ ਜ਼ਹੀਰੁੱਦੀਨ ਬਾਬਰ ਦਾ ਪਿਤਾ ਮਿਰਜ਼ਾ ਉਮਰ ਸ਼ੇਖ਼ ਚੌਦਵੀਂ ਸ਼ਤਾਬਦੀ ਦੇ ਅਖ਼ੀਰ ਵਿਚ ਏਥੇ ਰਾਜ ਕਰਦਾ ਸੀ। ਸ਼ਾਇਦ ਬਾਬਰ ਦੇ ਆਉਣ ਤੋਂ ਪਹਿਲਾਂ ਹੀ ਭਾਰਤ ਵਿਚ ਫ਼ਰਗਾਨਾ-ਵਾਸੀਆਂ ਦੇ ਆਉਣ ਨਾਲ ਏਥੇ ਮੁਗ਼ਲ-ਸ਼ਾਸਨ ਦੀ ਭੂਮਿਕਾ ਤਿਆਰ ਹੋ ਚੁੱਕੀ ਸੀ।

ਅਧਿਕਾਰ ਹੇਠ ਸੀ, ਉਸਨੇ ਉਸਨੂੰ ਬਾਗੀਆਂ ਨਾਲ ਰਹਿਣ ਤੇ ਮਜਬੂਰ ਕੀਤਾ। ਜਦੋਂ ਐਨ-ਉਲ-ਮੁਲਕ ਹਾਰ ਗਿਆ ਤਾਂ ਉਸਨੂੰ ਸਾਥੀਆਂ ਸਮੇਤ ਫੜ ਲਿਆ ਗਿਆ। ਉਨ੍ਹਾਂ ਕੈਦੀਆਂ ਵਿਚ ਮਲਿਕ-ਉਤ-ਤੁੱਜਾਰ ਦਾ ਪੁੱਤਰ ਅਤੇ ਉਸ ਦਾ ਭਣਵੱਈਆ ਕੁਤਬ-ਉਲ-ਮੁਲਕ-ਦਾ ਪੁੱਤਰ ਵੀ ਸੀ। ਸੁਲਤਾਨ ਨੇ ਹੁਕਮ ਦਿੱਤਾ ਕਿ ਉਨ੍ਹਾਂ ਦੋਹਾਂ ਨੂੰ ਹੱਥਾਂ ਰਾਹੀਂ ਇਕ ਕਿੱਲੀ ਨਾਲ ਬੰਨ੍ਹ ਕੇ ਲਮਕਾ ਦਿੱਤਾ ਜਾਵੇ ਅਤੇ ਮਲਿਕਾਂ ਦੇ ਪੁੱਤਰਾਂ ਨੂੰ ਉਸ ਤੇ ਤੀਰ ਛਡਣ ਦਾ ਹੁਕਮ ਦਿੱਤਾ। ਫਲਸਰੂਪ ਉਨ੍ਹਾਂ ਨੂੰ ਤੀਰਾਂ ਨਾਲ ਵਿੰਨ੍ਹ ਕੇ ਮਾਰ ਦਿੱਤਾ ਗਿਆ।

ਉਨ੍ਹਾਂ ਦੀ ਮ੍ਰਿਤੂ ਦੇ ਉਪਰੰਤ-ਤਬ੍ਰੀਜ਼ ਦੇ ਖ਼ਾਜਾ ਅਮੀਰ ਅਲੀ ਦੇ ਦਰਬਾਨ ਨੇ ਮੁੱਖ ਨਿਆਇ-ਕਰਤਾ ਕਮਾਲੁੱਦੀਨ ਨੂੰ ਆਖਿਆ—"ਉਹ ਜੁਆਨ ਮੌਤ ਦਾ ਹੱਕਦਾਰ ਨਹੀਂ ਸੀ।" ਇਹ ਗਲ ਸੁਲਤਾਨ ਤਕ ਪੁੱਜੀ, ਜਿਸਨੇ ਦਰਬਾਨ ਕੋਲੋਂ ਪੁੱਛਿਆ—"ਤੂੰ ਇਹ ਗਲ ਉਸਦੀ ਮੌਤ ਤੋਂ ਪਹਿਲਾਂ ਕਿਉਂ ਨਹੀਂ ਆਖੀ ?" ਇਹ ਆਖਦੇ ਉਸ ਨੇ ਹੁਕਮ ਦਿੱਤਾ ਕਿ ਉਸਨੂੰ ਲਗਭਗ ਦੋ ਸੌ ਚਾਬਕ ਮਾਰੇ ਜਾਣ। ਫਿਰ ਉਸਨੂੰ ਜੇਲ੍ਹ ਵਿਚ ਪਾ ਦਿੱਤਾ ਗਿਆ ਅਤੇ ਉਸਦੀ ਦੌਲਤ ਮੁੱਖ ਜੱਲਾਦ ਨੂੰ ਦੇ ਦਿੱਤੀ ਗਈ, ਜਿਸ ਨੂੰ ਮੈਂ ਦੂਜੇ ਦਿਨ ਤਬ੍ਰੀਜ਼ ਦੇ ਖ਼ਾਜਾ ਅਮੀਰ ਅਲੀ ਦੇ ਕਪੜੇ ਪਾਏ ਹੋਏ ਵੇਖਿਆ। ਉਸਨੇ ਉਸ ਦੀ ਟੋਪੀ ਪਾਈ ਹੋਈ ਸੀ ਅਤੇ ਉਸਦੇ ਘੋੜੇ ਤੇ ਸਵਾਰ ਸੀ। ਮੈਂ ਭੁੱਲ ਕੇ ਉਸਨੂੰ ਖ਼ਾਜਾ ਸਮਝਿਆ ਜਿਹੜਾ ਉਸ ਵੇਲੇ ਜੇਲ੍ਹ ਵਿਚ ਸੀ। ਉਹ ਕਈ ਮਹੀਨੇ ਤਕ ਕੈਦ ਰਿਹਾ। ਤਦ ਉਸਨੂੰ ਛੱਡ ਦਿੱਤਾ ਗਿਆ ਅਤੇ ਪਹਿਲਾਂ ਦੀ ਥਾਂ ਤੇ ਲਾ ਦਿੱਤਾ ਗਿਆ। ਇਕ ਵਾਰੀ ਫਿਰ ਸੁਲਤਾਨ ਉਸ ਨਾਲ ਨਰਾਜ਼ ਹੋ ਗਿਆ ਤੇ ਉਸਨੂੰ ਖ਼ੁਰਾਸਾਨ ਵਲ ਦੇਸ਼ ਨਿਕਾਲਾ ਦੇ ਦਿੱਤਾ ਗਿਆ, ਪਰ ਖ਼ਾਜਾ ਹੇਰਾਤ ਵਿਚ ਜਾ ਕੇ ਵਸ ਗਿਆ ਜਿਥੋਂ ਉਸਨੇ ਸੁਲ-ਤਾਨ ਨੂੰ ਰਾਜ਼ੀ ਕਰਨ ਲਈ ਮਿੰਨਤ ਕਰਦੇ ਹੋਏ ਇਕ ਚਿੱਠੀ ਲਿਖੀ। ਸੁਲਤਾਨ ਨੇ ਉਸਦੀ ਅਰਜ਼ੀ ਦੇ ਪਿਛੇ ਲਿਖਿਆ—"ਅਗਰ ਬਾਜ਼ ਆਮਦੀ ਆਈ—" ਅਰਥਾਤ ਜੇ ਤੈਨੂੰ ਪਛਤਾਵਾ ਹੈ ਤਾਂ ਵਾਪਸ ਆ ਜਾ। ਫਲ-ਸਰੂਪ ਉਹ ਸੁਲਤਾਨ ਕੋਲ ਵਾਪਸ ਮੁੜ ਆਇਆ।

## ਉਸਦੇ ਹੁਕਮ ਤੇ ਮਹਾਂ-ਉਪਦੇਸ਼ਕ ਦੀ ਮਾਰ ਕੁੱਟਾਈ ਨਾਲ ਮੌਤ

ਸੁਲਤਾਨ ਨੇ ਇਕ ਯਾਤ੍ਰਾ ਵੇਲੇ ਦੇਹਲੀ ਦੇ ਮਹਾਨ-ਉਪਦੇਸ਼ਕ ਨੂੰ ਵੱਡਮੁੱਲੇ ਹੀਰਿਆਂ ਦੇ ਖ਼ਜ਼ਾਨੇ ਦੀ ਦੇਖਭਾਲ ਦਾ ਕੰਮ ਹਵਾਲੇ ਕੀਤਾ ਸੀ। ਅਚਨਚੇਤ ਇਕ ਰਾਤ ਨੂੰ ਕਾਫ਼ਿਰ (ਹਿੰਦੂ) ਲੁਟੇਰੇ ਖ਼ਜ਼ਾਨੇ ਤੇ ਟੁੱਟ ਪਏ ਅਤੇ ਉਸਦਾ ਕੁਝ ਹਿੱਸਾ ਲੁੱਟ ਕੇ ਲੈ ਗਏ। ਸੁਲਤਾਨ ਨੇ ਮਹਾਂ-ਉਪਦੇਸ਼ਕ ਨੂੰ ਕੁੱਟ-ਕੁੱਟ ਕੇ ਮਾਰ ਸੁੱਟਣ ਦਾ ਹੁਕਮ ਦੇ ਦਿੱਤਾ। ਪਰਮਾਤਮਾ ਉਸ ਤੇ ਦਇਆ ਕਰੇ।

## ਸੁਲਤਾਨ ਦੇ ਹੁਕਮ ਤੇ ਦੇਹਲੀ ਦਾ ਨਾਸ਼, ਉਸ ਦੇ ਵਾਸੀਆਂ ਦਾ ਦੇਸ਼ ਨਿਕਾਲਾ ਅਤੇ ਇਕ ਅੰਨ੍ਹੇ ਤੇ ਲੰਗੜੇ ਨੂੰ ਮੌਤ ਦੀ ਸਜ਼ਾ

ਸੁਲਤਾਨ ਦੇ ਵਿਰੁੱਧ ਵੱਡੇ ਦੋਸ਼ਾਂ ਵਿਚੋਂ ਇਕ ਇਹ ਵੀ ਹੈ ਕਿ ਉਸਨੇ ਦੇਹਲੀ ਵਾਸੀਆਂ ਨੂੰ ਦੇਸ਼ ਨਿਕਾਲਾ ਦਿੱਤਾ। ਇਸਦਾ ਕਾਰਨ ਇਹ ਸੀ ਕਿ ਉਹ ਲੋਕੀਂ ਗਾਲ੍ਹਾਂ ਅਤੇ ਨਿੰਦਿਆ

ਭਰੀਆਂ ਚਿੱਠੀਆਂ ਲਿਖਿਆ ਕਰਦੇ ਸੀ ਅਤੇ ਲਿਫ਼ਾਫ਼ਿਆਂ ਨੂੰ ਬੰਦ ਕਰਕੇ ਇਹ ਲਿਖ ਦੇਂਦੇ ਸਨ–"ਖ਼ੁੰਦ ਆਲਮ ਦੀ ਸਿਰ ਦੀ ਸੌਂਹ, ਉਸਤੋਂ ਛੁੱਟ ਹੋਰ ਕੋਈ ਇਸ ਨੂੰ ਨਾਂ ਪੜ੍ਹੇ"। ਇਨ੍ਹਾਂ ਚਿੱਠੀਆਂ ਨੂੰ ਉਹ ਰਾਤ ਦੇ ਵੇਲੇ ਸਭਾ-ਭਵਨ ਵਿਚ ਸੁੱਟ ਜਾਂਦੇ ਸਨ। ਜਦ ਉਹ ਉਸਨੂੰ ਖੋਲ੍ਹਦਾ ਤਾਂ ਉਸਨੂੰ ਗਾਲ੍ਹਾਂ ਤੇ ਨਿੰਦਿਆ ਭਰੇ ਸ਼ਬਦ ਲਭਦੇ। ਇਸ ਲਈ ਉਸਨੇ ਦੇਹਲੀ ਨੂੰ ਉਜਾੜ ਦੇਣ ਦਾ ਨਿਸ਼ਚਾ ਕਰ ਲਿਆ। ਉਸਨੇ ਦੇਹਲੀ ਦੇ ਸਾਰੇ ਵਾਸੀਆਂ ਦੇ ਮਕਾਨ ਅਤੇ ਘਰ ਆਦਿਕ ਖ਼ਰੀਦ ਲਏ ਅਤੇ ਉਨ੍ਹਾਂ ਦਾ ਮੁੱਲ ਦੇ ਦਿੱਤਾ। ਤਦ ਉਸਨੇ ਸ਼ਹਿਰੀਆਂ ਨੂੰ ਦੇਹਲੀ ਛੱਡਕੇ ਦੌਲਤਾਬਾਦ ਚਲੇ ਜਾਣ ਦਾ ਹੁਕਮ ਦਿੱਤਾ ਪਰ ਉਨ੍ਹਾਂ ਨੇ ਇਹ ਮੰਨਣ ਤੋਂ ਨਾਂਹ ਕਰ ਦਿੱਤੀ। ਇਸ ਤੇ ਉਸਨੇ ਮਨਾਦੀ ਕਰਵਾਈ ਕਿ ਤਿੰਨ ਦਿਨਾਂ ਦੇ ਮਗਰੋਂ ਕੋਈ ਆਦਮੀ ਦੇਹਲੀ ਵਿਚ ਨਾ ਰਹੇ। ਫਲ-ਸਰੂਪ ਬਹੁਤ ਸਾਰੇ ਲੋਕੀਂ ਚਲੇ ਗਏ ਪਰ ਕੁਝ ਲੋਕੀਂ ਆਪਣੇ ਘਰਾਂ ਦੇ ਅੰਦਰ ਲੁਕ ਗਏ। ਸੁਲਤਾਨ ਨੇ ਉਨ੍ਹਾਂ ਦੀ ਭਾਲ ਦਾ ਹੁਕਮ ਦਿੱਤਾ ਜਿਹੜੇ ਹੁਣ ਤੀਕ ਜਾਣ ਤੋਂ ਜੀ ਚੁਰਾ ਰਹੇ ਸਨ। ਸ਼ਹਿਰ ਦੀਆਂ ਗਲੀਆਂ ਵਿਚ ਉਸਦੇ ਦਾਸਾਂ ਨੇ ਇਹੋ ਜਿਹੇ ਦੋ ਆਦਮੀਆਂ ਨੂੰ ਲਭ ਲਿਆ ਜਿਨ੍ਹਾਂ ਵਿਚੋਂ ਇਕ ਲੰਗੜਾ ਸੀ ਅਤੇ ਦੂਜਾ ਅੰਨ੍ਹਾ ਸੀ। ਦੋਹਾਂ ਨੂੰ ਸੁਲਤਾਨ ਦੇ ਕੋਲ ਲਿਆਂਦਾ ਗਿਆ। ਉਸਦੇ ਹੁਕਮ ਤੇ ਲੰਗੜੇ ਨੂੰ ਮੰਜਨੀਕ ਨਾਲ ਉਡਾ ਦਿੱਤਾ ਗਿਆ ਅਤੇ ਅੰਨ੍ਹੇ ਨੂੰ ਦੇਹਲੀ ਤੋਂ ਦੌਲਤਾਬਾਦ ਤਕ ਘਸੀਟ ਕੇ ਲਿਆਂਦਾ ਗਿਆ। ਦੇਹਲੀ ਤੋਂ ਦੌਲਤਾਬਾਦ ਤਕ ਚਾਲ੍ਹੀ ਦਿਨ ਦਾ ਰਸਤਾ ਸੀ। ਰਸਤੇ ਵਿਚ ਹੀ ਉਸਦੇ ਟੁਕੜੇ-ਟੁਕੜੇ ਹੋ ਗਏ ਅਤੇ ਦੌਲਤਾਬਾਦ ਤਕ ਉਸਦੀ ਸਿਰਫ਼ ਇਕ ਲੱਤ ਹੀ ਪੁੱਜੀ।

ਸੁਲਤਾਨ ਵਲੋਂ ਇਹ ਕੁਝ ਕਰਨ ਦੇ ਮਗਰੋਂ ਦੇਹਲੀ ਦੇ ਸਭ ਵਾਸੀ ਆਪਣੀ ਸੰਪਤੀ ਤੇ ਸਮਾਨ ਛਡ ਕੇ ਨਿਕਲ ਗਏ ਅਤੇ ਸ਼ਹਿਰ ਉਜੜ ਗਿਆ। ਮੈਨੂੰ ਇਕ ਜ਼ਿੰਮੇਂਦਾਰ ਆਦਮੀ ਤੋਂ ਪਤਾ ਲੱਗਾ ਕਿ ਰਾਤ ਵੇਲੇ ਸੁਲਤਾਨ ਆਪਣੇ ਮਹੱਲ ਦੀ ਛੱਤ ਤੇ ਚੜ੍ਹਿਆ ਅਤੇ ਉਸਨੇ ਦੇਹਲੀ ਦੇ ਚਾਰੇ ਪਾਸੇ ਵੇਖਿਆ। ਜਦ ਉਸਨੂੰ ਚਾਨਣ ਧੂੰ ਜਾਂ ਦੀਵਾ-ਕੁਝ ਵੀ ਨਾ ਦਿਸਿਆ ਤਾਂ ਉਸਨੇ ਆਖਿਆ—"ਹੁਣ ਮੇਰਾ ਦਿਲ ਖ਼ੁਸ਼ ਹੈ ਅਤੇ ਮੇਰੀ ਆਤਮਾ ਨੂੰ ਸ਼ਾਂਤੀ ਹੈ।" ਤਦ ਉਸਨੇ ਹੋਰ ਪ੍ਰਾਂਤਾ ਦੇ ਵਾਸੀਆਂ ਨੂੰ ਲਿਖਿਆ ਕਿ ਉਹ ਓਥੇ ਆ ਕੇ ਦੇਹਲੀ ਨੂੰ ਵਸਾਉਣ। ਫਲ-ਸਰੂਪ ਉਹ ਪ੍ਰਾਂਤ ਉਜੜ ਗਏ, ਪਰ ਦਿੱਲੀ ਆਪਣੀ ਵਿਸ਼ਾਲਤਾ ਅਤੇ ਵਿਸਥਾਰ ਦੇ ਕਾਰਣ ਮੁੜ ਕੇ ਨਾ ਵਸ ਸੱਕੀ।

ਇਹ ਦੁਨੀਆ ਦੇ ਵੱਡੇ-ਵੱਡੇ ਸ਼ਹਿਰਾਂ ਵਿਚੋਂ ਇਕ ਹੈ। ਜਦ ਅਸੀਂ ਏਥੇ ਆਏ ਤਾਂ ਇਸਨੂੰ ਉੱਪਰ ਦੱਸੀ ਹਾਲਤ ਵਿਚ ਵੇਖਿਆ। ਉਹ ਉਜੜੀ ਹੋਈ ਅਤੇ ਬਹੁਤ ਘੱਟ ਵਸੀ ਹੋਈ ਸੀ।

ਅਸੀਂ ਸੁਲਤਾਨ ਦੇ ਬਹੁਤ ਸਾਰੇ ਗੁਣਾਂ ਦੇ ਨਾਲ ਹੀ ਔਗਣਾ ਦਾ ਵੀ ਵਰਣਨ ਕੀਤਾ ਹੈ, ਹੁਣ ਅਸੀਂ ਉਸਦੇ ਸ਼ਾਸਨ-ਕਾਲ ਦੀਆਂ ਕੁਝ ਘਟਨਾਵਾਂ ਆਦਿ ਦਾ ਵਰਣਨ ਕਰਾਂਗੇ।

## ਆਪਣੇ ਸ਼ਾਸਨ ਕਾਲ ਦੇ ਅਰੰਭ ਵਿਚ ਸੁਲਤਾਨ ਵਲੋਂ ਅਲੀ ਬਹਾਦੁਰ ਬੂਰਾ (ਬੂੜਾ) ਤੇ ਕੀਤੀ ਗਈ ਕਿਰਪਾ

ਜਦ ਸੁਲਤਾਨ ਨੂੰ ਆਪਣੇ ਪਿਤਾ ਦੀ ਮ੍ਰਿਤੂ ਦੇ ਉਪਰੰਤ ਰਾਜ ਮਿਲਿਆ ਅਤੇ ਲੋਕਾਂ ਨੇ

ਉਸਦੀ ਅਧੀਨਤਾ ਸਵੀਕਾਰ ਕਰ ਲਈ, ਤਦ ਉਸਨੇ ਗ਼ਿਆਸ-ਉਦ-ਦੀਨ ਬਹਾਦੁਰ ਬੂਰਾ ਨੂੰ ਸੱਦਾ ਘੱਲਿਆ ਜਿਸਨੂੰ ਸੁਲਤਾਨ ਤੁਗ਼ਲੁਕ ਨੇ ਬੰਦੀ ਬਣਾ ਰੱਖਿਆ ਸੀ। ਉਸਨੇ ਉਸਦੇ ਪ੍ਰਤੀ ਕਿਰਪਾ ਦਰਸਾਂਦੇ ਹੋਏ ਉਸਨੂੰ ਛੱਡ ਦਿੱਤਾ ਅਤੇ ਬਹੁਤ ਵੱਡ-ਮੁੱਲੀਆਂ ਭੇਟਾਂ ਦਿੱਤੀਆਂ ਜਿਨ੍ਹਾਂ ਵਿਚ ਧੰਨ, ਘੋੜੇ ਅਤੇ ਹਾਥੀ ਵੀ ਸ਼ਾਮਲ ਸਨ। ਉਸਨੇ ਮੁੜ ਉਸਨੂੰ ਉਸਦੇ ਰਾਜ ਵਲ ਘਲ ਦਿੱਤਾ ਅਤੇ ਉਸਦੇ ਨਾਲ ਆਪਣੇ ਸਕੇ ਭਾਈ ਬਹਰਾਮ ਖ਼ਾਂ ਨੂੰ ਘੱਲਿਆ ਅਤੇ ਉਸ ਤੋਂ ਇਹ ਪਰਤਿੱਗਿਆ ਕਰਵਾਈ ਕਿ ਉਸ ਦੇ ਰਾਜ ਤੇ ਉਨ੍ਹਾਂ ਦੋਹਾਂ ਦਾ ਬਰਾਬਰ ਅਧਿਕਾਰ ਰਹੇਗਾ, ਮੁਹਰਾਂ ਤੇ ਮਿਲੇ-ਜੁਲੇ ਰੂਪ ਵਿਚ ਦੋਹਾਂ ਦਾ ਨਾਂ ਲਿਖਿਆ ਰਹੇਗਾ ਅਤੇ ਨਮਾਜ਼ ਤੋਂ ਪਹਿਲਾਂ ਦੋਹਾਂ ਤੇ ਖ਼ੁਤਬਾ ਪੜ੍ਹਿਆ ਜਾਵੇਗਾ। ਇਸ ਤੋਂ ਪਿਛੋਂ ਉਸਨੇ ਗ਼ਿਆਸ-ਉਦ-ਦੀਨ ਤੋਂ ਇਹ ਪਰਤਿੱਗਿਆ ਕਰਵਾਈ ਕਿ ਉਹ ਆਪਣੇ ਪੁੱਤਰ ਮੁਹੰਮਦ ਨੂੰ ਜਿਹੜਾ ਬਰਬਾਤ[1] ਦੇ ਨਾਂ ਤੋਂ ਪ੍ਰਸਿੱਧ ਸੀ, ਉਸ ਕੋਲ ਗਿਰਵੀ ਦੇ ਰੂਪ ਵਿਚ ਘੱਲੇ। ਗ਼ਿਆਸ-ਉਦ-ਦੀਨ ਆਪਣੇ ਰਾਜ ਨੂੰ ਵਾਪਸ ਮੁੜ ਗਿਆ ਅਤੇ ਜਿਹੜੀਆਂ ਪ੍ਰਤਿੱਗਿਆਂ ਉਸਨੇ ਕੀਤੀਆਂ ਸਨ, ਉਨ੍ਹਾਂ ਨੂੰ ਪੂਰਾ ਕੀਤਾ ਪਰ ਉਸਨੇ ਆਪਣੇ ਪੁੱਤਰ ਨੂੰ ਨਾ ਘੱਲਿਆ। ਬਹਾਨਾ ਇਹ ਕੀਤਾ ਕਿ ਉਸ ਨੇ ਜਾਣ ਤੋਂ ਨਾਂਹ ਕਰ ਦਿੱਤੀ ਹੈ ਅਤੇ ਉਸਨੇ ਗੱਲ-ਬਾਤ ਵਿਚ ਚੰਗਾ ਵਰਤਾਰਾ ਨਾ ਕੀਤਾ। ਇਸ ਤੇ ਉਸਨੇ ਦੁਲਜਾਲੀ-ਉਤ-ਤਤਰੀ ਦੇ ਅਧੀਨ ਆਪਣੇ ਭਾਈ ਇਬ੍ਰਾਹੀਮ ਕੋਲ ਸੈਨਾ ਘੱਲੀ। ਉਨ੍ਹਾਂ ਨੇ ਗ਼ਿਆਸ-ਉਦ-ਦੀਨ ਨਾਲ ਯੁੱਧ ਕਰਕੇ ਉਸ ਦਾ ਬਧ ਕਰ ਦਿੱਤਾ। ਉਸ ਦੀ ਖੱਲ ਖਿੱਚਵਾ ਕੇ, ਉਸ ਵਿਚ ਭੋਂਹ ਭਰਵਾ ਕੇ ਉਸਨੂੰ ਦੇਸ਼ ਭਰ ਵਿਚ ਫਿਰਾਇਆ ਗਿਆ।

## ਸੁਲਤਾਨ ਦੇ ਫੁਫੇਰੇ ਭਾਈ ਦੀ ਬਗ਼ਾਵਤ ਅਤੇ ਹੋਰ ਘਟਨਾਵਾਂ

ਸੁਲਤਾਨ ਤੁਗ਼ਲੁਕ ਦਾ ਇਕ ਭਾਣਜਾ ਬਹਾਉੱਦੀਨ ਗ਼ੁਸ਼ਤਾਨਾਬ ਨਾਮੀ ਸੀ ਜਿਸ ਨੂੰ ਉਸ ਨੇ ਕਿਸੇ ਪ੍ਰਾਂਤ ਦਾ ਸ਼ਾਸਕ ਬਣਾ ਰੱਖਿਆ ਸੀ। ਆਪਣੇ ਮਾਮੇ ਦੇ ਮਰਨ ਤੇ ਬਹਾਉੱਦੀਨ ਨੇ ਆਪਣੇ ਮਮੇਰੇ ਭਾਈ ਦੀ ਅਧੀਨਤਾ ਪਰਵਾਨ ਕਰ ਲਈ। ਬਹਾਉੱਦੀਨ ਇਕ ਬਹਾਦੁਰ ਅਤੇ ਪੱਕੇ ਇਰਾਦੇ ਦਾ ਆਦਮੀ ਸੀ। ਸੁਲਤਾਨ ਨੇ ਉਸ ਦੇ ਵਿਰੁੱਧ ਸੈਨਾ ਘੱਲੀ ਜਿਸ ਵਿਚ ਮਲਿਕ ਮੁਜੀਰ ਵਰਗੇ ਵੱਡੇ ਵੱਡੇ ਅਮੀਰ ਸ਼ਾਮਲ ਸਨ ਅਤੇ ਵਜ਼ੀਰ ਖ਼ਾਜਾ ਜਹਾਨ ਸੈਨਾਪਤੀ ਸੀ। ਦੋਹਾਂ ਸੈਨਾਂ ਦਾ ਆਪੋ ਵਿਚ ਟਾਕਰਾ ਹੋਇਆ। ਘਮਸਾਨ ਦੀ ਜੰਗ ਹੋਈ। ਦੋਵੇਂ ਪਾਸੇ ਡਟੇ ਰਹੇ। ਅਖ਼ੀਰ ਸੁਲਤਾਨ ਦੀ ਸੈਨਾ ਜਿੱਤ ਗਈ। ਫਲਸਰੂਪ ਬਹਾਉੱਦੀਨ ਨੇ ਰਾਏ ਕੰਪੀਲਾ ਨਾਮੀ ਇਕ ਕਾਫ਼ਿਰ (ਹਿੰਦੂ) ਰਾਜਾ ਦੇ ਕੋਲ ਨੱਸ ਕੇ ਸ਼ਰਨ ਲਈ।

ਭਾਰਤ ਵਿਚ ਰਾਇ[2] ਸ਼ਬਦ ਇਹੋ ਜਿਹਾ ਹੈ ਜਿਹਾ ਰੂਮ (ਯੂਰਪ) ਦੀ ਭਾਸ਼ਾ ਵਿਚ ਸੁਲਤਾਨ

1. ਬਰਬਾਤ—(ਬਰਬਤ)—
ਇਕ ਤਰ੍ਹਾਂ ਦਾ ਵਾਜਾ ਜਿਹੜਾ ਸਿਤਾਰ ਵਰਗਾ ਹੁੰਦਾ ਹੈ। ਉਰਦੂ-ਹਿੰਦੀ-ਕੋਸ਼
2. ਰਾਇ—
(1) ਰਾਜਾ (2) ਛੋਟਾ ਰਾਜਾ ਜਾਂ ਸਰਦਾਰ, ਸਾਮੰਤ। (ਬਾਕੀ ਦੇਖੋ ਪੰਨਾ 196 ਤੇ)

ਭਰੀਆਂ ਚਿੱਠੀਆਂ ਲਿਖਿਆ ਕਰਦੇ ਸੀ ਅਤੇ ਲਿਫ਼ਾਫ਼ਿਆਂ ਨੂੰ ਬੰਦ ਕਰਕੇ ਇਹ ਲਿਖ ਦੇਂਦੇ ਸਨ—"ਖ਼ੁੰਦ ਆਲਮ ਦੀ ਸਿਰ ਦੀ ਸੌਂਹ, ਉਸਤੋਂ ਛੁੱਟ ਹੋਰ ਕੋਈ ਇਸ ਨੂੰ ਨਾਂ ਪੜ੍ਹੇ"। ਇਨ੍ਹਾਂ ਚਿੱਠੀਆਂ ਨੂੰ ਉਹ ਰਾਤ ਦੇ ਵੇਲੇ ਸਭਾ-ਭਵਨ ਵਿਚ ਸੁੱਟ ਜਾਂਦੇ ਸਨ। ਜਦ ਉਹ ਉਸਨੂੰ ਖੋਲ੍ਹਦਾ ਤਾਂ ਉਸਨੂੰ ਗਾਲ੍ਹਾਂ ਤੇ ਨਿੰਦਿਆ ਭਰੇ ਸ਼ਬਦ ਲਭਦੇ। ਇਸ ਲਈ ਉਸਨੇ ਦੇਹਲੀ ਨੂੰ ਉਜਾੜ ਦੇਣ ਦਾ ਨਿਸ਼ਚਾ ਕਰ ਲਿਆ। ਉਸਨੇ ਦੇਹਲੀ ਦੇ ਸਾਰੇ ਵਾਸੀਆਂ ਦੇ ਮਕਾਨ ਅਤੇ ਘਰ ਆਦਿਕ ਖ਼ਰੀਦ ਲਏ ਅਤੇ ਉਨ੍ਹਾਂ ਦਾ ਮੁੱਲ ਦੇ ਦਿੱਤਾ। ਤਦ ਉਸਨੇ ਸ਼ਹਿਰੀਆਂ ਨੂੰ ਦੇਹਲੀ ਛੱਡਕੇ ਦੌਲਤਾਬਾਦ ਚਲੇ ਜਾਣ ਦਾ ਹੁਕਮ ਦਿੱਤਾ ਪਰ ਉਨ੍ਹਾਂ ਨੇ ਇਹ ਮੰਨਣ ਤੋਂ ਨਾਂਹ ਕਰ ਦਿੱਤੀ। ਇਸ ਤੇ ਉਸਨੇ ਮੁਨਾਦੀ ਕਰਵਾਈ ਕਿ ਤਿੰਨ ਦਿਨਾਂ ਦੇ ਮਗਰੋਂ ਕੋਈ ਆਦਮੀ ਦੇਹਲੀ ਵਿਚ ਨਾ ਰਹੇ। ਫਲ-ਸਰੂਪ ਬਹੁਤ ਸਾਰੇ ਲੋਕੀਂ ਚਲੇ ਗਏ ਪਰ ਕੁਝ ਲੋਕੀਂ ਆਪਣੇ ਘਰਾਂ ਦੇ ਅੰਦਰ ਲੁਕ ਗਏ। ਸੁਲਤਾਨ ਨੇ ਉਨ੍ਹਾਂ ਦੀ ਭਾਲ ਦਾ ਹੁਕਮ ਦਿੱਤਾ ਜਿਹੜੇ ਹੁਣ ਤੀਕ ਜਾਣ ਤੋਂ ਜੀ ਚੁਰਾ ਰਹੇ ਸਨ। ਸ਼ਹਿਰ ਦੀਆਂ ਗਲੀਆਂ ਵਿਚ ਉਸਦੇ ਦਾਸਾਂ ਨੇ ਇਹੋ ਜਿਹੇ ਦੋ ਆਦਮੀਆਂ ਨੂੰ ਲਭ ਲਿਆ ਜਿਨ੍ਹਾਂ ਵਿਚੋਂ ਇਕ ਲੰਗੜਾ ਸੀ ਅਤੇ ਦੂਜਾ ਅੰਨ੍ਹਾ ਸੀ। ਦੋਹਾਂ ਨੂੰ ਸੁਲਤਾਨ ਦੇ ਕੋਲ ਲਿਆਂਦਾ ਗਿਆ। ਉਸਦੇ ਹੁਕਮ ਤੇ ਲੰਗੜੇ ਨੂੰ ਮੰਜਨੀਕ ਨਾਲ ਉਡਾ ਦਿੱਤਾ ਗਿਆ ਅਤੇ ਅੰਨ੍ਹੇ ਨੂੰ ਦੇਹਲੀ ਤੋਂ ਦੌਲਤਾਬਾਦ ਤਕ ਘਸੀਟ ਕੇ ਲਿਆਂਦਾ ਗਿਆ। ਦੇਹਲੀ ਤੋਂ ਦੌਲਤਾਬਾਦ ਤਕ ਚਾਲ੍ਹੀ ਦਿਨ ਦਾ ਰਸਤਾ ਸੀ। ਰਸਤੇ ਵਿਚ ਹੀ ਉਸਦੇ ਟੁਕੜੇ-ਟੁਕੜੇ ਹੋ ਗਏ ਅਤੇ ਦੌਲਤਾਬਾਦ ਤਕ ਉਸਦੀ ਸਿਰਫ਼ ਇਕ ਲੱਤ ਹੀ ਪੁੱਜੀ।

ਸੁਲਤਾਨ ਵਲੋਂ ਇਹ ਕੁਝ ਕਰਨ ਦੇ ਮਗਰੋਂ ਦੇਹਲੀ ਦੇ ਸਭ ਵਾਸੀ ਆਪਣੀ ਸੰਪਤੀ ਤੇ ਸਮਾਨ ਛਡ ਕੇ ਨਿਕਲ ਗਏ ਅਤੇ ਸ਼ਹਿਰ ਉਜੜ ਗਿਆ। ਮੈਨੂੰ ਇਕ ਜ਼ਿੰਮੇਂਦਾਰ ਆਦਮੀ ਤੋਂ ਪਤਾ ਲੱਗਾ ਕਿ ਰਾਤ ਵੇਲੇ ਸੁਲਤਾਨ ਆਪਣੇ ਮਹੱਲ ਦੀ ਛੱਤ ਤੇ ਚੜ੍ਹਿਆ ਅਤੇ ਉਸਨੇ ਦੇਹਲੀ ਦੇ ਚਾਰੇ ਪਾਸੇ ਵੇਖਿਆ। ਜਦ ਉਸਨੂੰ ਚਾਨਣ ਧੂੰ ਜਾਂ ਦੀਵਾ-ਕੁਝ ਵੀ ਨਾ ਦਿਸਿਆ ਤਾਂ ਉਸਨੇ ਆਖਿਆ—"ਹੁਣ ਮੇਰਾ ਦਿਲ ਖ਼ੁਸ਼ ਹੈ ਅਤੇ ਮੇਰੀ ਆਤਮਾ ਨੂੰ ਸ਼ਾਂਤੀ ਹੈ।" ਤਦ ਉਸਨੇ ਹੋਰ ਪ੍ਰਾਂਤਾ ਦੇ ਵਾਸੀਆਂ ਨੂੰ ਲਿਖਿਆ ਕਿ ਉਹ ਓਥੇ ਆ ਕੇ ਦੇਹਲੀ ਨੂੰ ਵਸਾਉਣ। ਫਲ-ਸਰੂਪ ਉਹ ਪ੍ਰਾਂਤ ਉਜੜ ਗਏ, ਪਰ ਦਿੱਲੀ ਆਪਣੀ ਵਿਸ਼ਾਲਤਾ ਅਤੇ ਵਿਸਥਾਰ ਦੇ ਕਾਰਣ ਮੁੜ ਕੇ ਨਾ ਵਸ ਸੱਕੀ।

ਇਹ ਦੁਨੀਆ ਦੇ ਵੱਡੇ-ਵੱਡੇ ਸ਼ਹਿਰਾਂ ਵਿਚੋਂ ਇਕ ਹੈ। ਜਦ ਅਸੀਂ ਏਥੇ ਆਏ ਤਾਂ ਇਸਨੂੰ ਉੱਪਰ ਦੱਸੀ ਹਾਲਤ ਵਿਚ ਵੇਖਿਆ। ਉਹ ਉਜੜੀ ਹੋਈ ਅਤੇ ਬਹੁਤ ਘੱਟ ਵਸੀ ਹੋਈ ਸੀ।

ਅਸੀਂ ਸੁਲਤਾਨ ਦੇ ਬਹੁਤ ਸਾਰੇ ਗੁਣਾਂ ਦੇ ਨਾਲ ਹੀ ਔਗਣਾ ਦਾ ਵੀ ਵਰਣਨ ਕੀਤਾ ਹੈ, ਹੁਣ ਅਸੀਂ ਉਸਦੇ ਸ਼ਾਸਨ-ਕਾਲ ਦੀਆਂ ਕੁਝ ਘਟਨਾਵਾਂ ਆਦਿ ਦਾ ਵਰਣਨ ਕਰਾਂਗੇ।

## ਆਪਣੇ ਸ਼ਾਸਨ ਕਾਲ ਦੇ ਅਰੰਭ ਵਿਚ ਸੁਲਤਾਨ ਵਲੋਂ ਅਲੀ ਬਹਾਦੁਰ ਬੂਰਾ (ਬੂੜਾ) ਤੇ ਕੀਤੀ ਗਈ ਕਿਰਪਾ

ਜਦ ਸੁਲਤਾਨ ਨੂੰ ਆਪਣੇ ਪਿਤਾ ਦੀ ਮ੍ਰਿਤੂ ਦੇ ਉਪਰੰਤ ਰਾਜ ਮਿਲਿਆ ਅਤੇ ਲੋਕਾਂ ਨੇ

ਉਸਦੀ ਅਧੀਨਤਾ ਸਵੀਕਾਰ ਕਰ ਲਈ, ਤਦ ਉਸਨੇ ਗ਼ਿਆਸ-ਉਦ-ਦੀਨ ਬਹਾਦੁਰ ਬੂਰਾ ਨੂੰ ਸੱਦਾ ਘੱਲਿਆ ਜਿਸਨੂੰ ਸੁਲਤਾਨ ਤੁਗ਼ਲੁਕ ਨੇ ਬੰਦੀ ਬਣਾ ਰੱਖਿਆ ਸੀ। ਉਸਨੇ ਉਸਦੇ ਪ੍ਰਤੀ ਕਿਰਪਾ ਦਰਸਾਂਦੇ ਹੋਏ ਉਸਨੂੰ ਛੱਡ ਦਿੱਤਾ ਅਤੇ ਬਹੁਤ ਵੱਡ-ਮੁੱਲੀਆਂ ਭੇਟਾਂ ਦਿੱਤੀਆਂ ਜਿਨ੍ਹਾਂ ਵਿਚ ਧੰਨ, ਘੋੜੇ ਅਤੇ ਹਾਥੀ ਵੀ ਸ਼ਾਮਲ ਸਨ। ਉਸਨੇ ਮੁੜ ਉਸਨੂੰ ਉਸਦੇ ਰਾਜ ਵਲ ਘਲ ਦਿੱਤਾ ਅਤੇ ਉਸਦੇ ਨਾਲ ਆਪਣੇ ਸਕੇ ਭਾਈ ਬਹਰਾਮ ਖ਼ਾਂ ਨੂੰ ਘੱਲਿਆ ਅਤੇ ਉਸ ਤੋਂ ਇਹ ਪਰਤਿੱਗਿਆ ਕਰਵਾਈ ਕਿ ਉਸ ਦੇ ਰਾਜ ਤੇ ਉਨ੍ਹਾਂ ਦੋਹਾਂ ਦਾ ਬਰਾਬਰ ਅਧਿਕਾਰ ਰਹੇਗਾ, ਮੁਹਰਾਂ ਤੇ ਮਿਲੇ-ਜੁਲੇ ਰੂਪ ਵਿਚ ਦੋਹਾਂ ਦਾ ਨਾਂ ਲਿਖਿਆ ਰਹੇਗਾ ਅਤੇ ਨਮਾਜ਼ ਤੋਂ ਪਹਿਲਾਂ ਦੋਹਾਂ ਤੇ ਖ਼ੁਤਬਾ ਪੜ੍ਹਿਆ ਜਾਵੇਗਾ। ਇਸ ਤੋਂ ਪਿਛੋਂ ਉਸਨੇ ਗ਼ਿਆਸ-ਉਦ-ਦੀਨ ਤੋਂ ਇਹ ਪਰਤਿੱਗਿਆ ਕਰਵਾਈ ਕਿ ਉਹ ਆਪਣੇ ਪੁੱਤਰ ਮੁਹੰਮਦ ਨੂੰ ਜਿਹੜਾ ਬਰਬਾਤ[1] ਦੇ ਨਾਂ ਤੋਂ ਪ੍ਰਸਿੱਧ ਸੀ, ਉਸ ਕੋਲ ਗਿਰਵੀ ਦੇ ਰੂਪ ਵਿਚ ਘੱਲੇ। ਗ਼ਿਆਸ-ਉਦ-ਦੀਨ ਆਪਣੇ ਰਾਜ ਨੂੰ ਵਾਪਸ ਮੁੜ ਗਿਆ ਅਤੇ ਜਿਹੜੀਆਂ ਪ੍ਰਤਿੱਗਿਆਂ ਉਸਨੇ ਕੀਤੀਆਂ ਸਨ, ਉਨ੍ਹਾਂ ਨੂੰ ਪੂਰਾ ਕੀਤਾ ਪਰ ਉਸਨੇ ਆਪਣੇ ਪੁੱਤਰ ਨੂੰ ਨਾ ਘੱਲਿਆ। ਬਹਾਨਾ ਇਹ ਕੀਤਾ ਕਿ ਉਸ ਨੇ ਜਾਣ ਤੋਂ ਨਾਂਹ ਕਰ ਦਿੱਤੀ ਹੈ ਅਤੇ ਉਸਨੇ ਗੱਲ-ਬਾਤ ਵਿਚ ਚੰਗਾ ਵਰਤਾਰਾ ਨਾ ਕੀਤਾ। ਇਸ ਤੇ ਉਸਨੇ ਦੁਲਜਾਲੀ-ਉਤ-ਤਤਰੀ ਦੇ ਅਧੀਨ ਆਪਣੇ ਭਾਈ ਇਬ੍ਰਾਹੀਮ ਕੋਲ ਸੈਨਾ ਘੱਲੀ। ਉਨ੍ਹਾਂ ਨੇ ਗ਼ਿਆਸ-ਉਦ-ਦੀਨ ਨਾਲ ਯੁੱਧ ਕਰਕੇ ਉਸ ਦਾ ਬਧ ਕਰ ਦਿੱਤਾ। ਉਸ ਦੀ ਖੱਲ ਖਿੱਚਵਾ ਕੇ, ਉਸ ਵਿਚ ਭੋਹ ਭਰਵਾ ਕੇ ਉਸਨੂੰ ਦੇਸ਼ ਭਰ ਵਿਚ ਫਿਰਾਇਆ ਗਿਆ।

## ਸੁਲਤਾਨ ਦੇ ਫੁਫੇਰੇ ਭਾਈ ਦੀ ਬਗ਼ਾਵਤ ਅਤੇ ਹੋਰ ਘਟਨਾਵਾਂ

ਸੁਲਤਾਨ ਤੁਗ਼ਲੁਕ ਦਾ ਇਕ ਭਾਣਜਾ ਬਹਾਉੱਦੀਨ ਗੁਸ਼ਤਾਸਬ ਨਾਮੀ ਸੀ ਜਿਸ ਨੂੰ ਉਸ ਨੇ ਕਿਸੇ ਪ੍ਰਾਂਤ ਦਾ ਸ਼ਾਸਕ ਬਣਾ ਰੱਖਿਆ ਸੀ। ਆਪਣੇ ਮਾਮੇ ਦੇ ਮਰਨ ਤੇ ਬਹਾਉੱਦੀਨ ਨੇ ਆਪਣੇ ਮਮੇਰੇ ਭਾਈ ਦੀ ਅਧੀਨਤਾ ਪਰਵਾਨ ਕਰ ਲਈ। ਬਹਾਉੱਦੀਨ ਇਕ ਬਹਾਦੁਰ ਅਤੇ ਪੱਕੇ ਇਰਾਦੇ ਦਾ ਆਦਮੀ ਸੀ। ਸੁਲਤਾਨ ਨੇ ਉਸ ਦੇ ਵਿਰੁੱਧ ਸੈਨਾ ਘੱਲੀ ਜਿਸ ਵਿਚ ਮਲਿਕ ਮੁਜੀਰ ਵਰਗੇ ਵੱਡੇ ਵੱਡੇ ਅਮੀਰ ਸ਼ਾਮਲ ਸਨ ਅਤੇ ਵਜ਼ੀਰ ਖ਼ਾਜਾ ਜਹਾਨ ਸੈਨਾਪਤੀ ਸੀ। ਦੋਹਾਂ ਸੈਨਾਂ ਦਾ ਆਪੋ ਵਿਚ ਟਾਕਰਾ ਹੋਇਆ। ਘਮਸਾਨ ਦੀ ਜੰਗ ਹੋਈ। ਦੋਵੇਂ ਪਾਸੇ ਡਟੇ ਰਹੇ। ਅਖ਼ੀਰ ਸੁਲਤਾਨ ਦੀ ਸੈਨਾ ਜਿੱਤ ਗਈ। ਫਲਸਰੂਪ ਬਹਾਉੱਦੀਨ ਨੇ ਰਾਏ ਕੰਪੀਲਾ ਨਾਮੀ ਇਕ ਕਾਫ਼ਿਰ (ਹਿੰਦੂ) ਰਾਜਾ ਦੇ ਕੋਲ ਨੱਸ ਕੇ ਸ਼ਰਨ ਲਈ।

ਭਾਰਤ ਵਿਚ ਰਾਇ[2] ਸ਼ਬਦ ਇਹੋ ਜਿਹਾ ਹੈ ਜਿਹਾ ਰੂਮ (ਯੂਰਪ) ਦੀ ਭਾਸ਼ਾ ਵਿਚ ਸੁਲਤਾਨ

---

1. ਬਰਬਾਤ—(ਬਰਬਤ)—
ਇਕ ਤਰ੍ਹਾਂ ਦਾ ਵਾਜਾ ਜਿਹੜਾ ਸਿਤਾਰ ਵਰਗਾ ਹੁੰਦਾ ਹੈ। ਉਰਦੂ-ਹਿੰਦੀ-ਕੋਸ਼
2. ਰਾਇ—
(1) ਰਾਜਾ (2) ਛੋਟਾ ਰਾਜਾ ਜਾਂ ਸਰਦਾਰ, ਸਾਮੰਤ। (ਬਾਕੀ ਵੇਖੋ ਪੰਨਾ 196 ਤੇ)

ਸ਼ਬਦ। ਕੰਬੀਲਾ (ਕੰਪੀਲਾ) ਉਸ ਦੇਸ਼ ਦਾ ਨਾਂ ਹੈ ਜਿਸ ਤੇ ਰਾਇ ਦਾ ਅਧਿਕਾਰ ਸੀ। ਉਸ ਦਾ ਰਾਜ ਦੁਰਗਮ ਪਹਾੜੀ ਦੇਸ਼ ਵਿਚ ਸੀ ਅਤੇ ਉਹ ਮਹਾਨਤਮ ਕਾਫ਼ਿਰ (ਹਿੰਦੂ) ਸ਼ਾਸਕਾਂ ਵਿਚੋਂ ਇਕ ਸੀ। ਜਦੋਂ ਬਹਾਉੱਦੀਨ ਨੇ ਉਸ ਦੇ ਕੋਲ ਨੱਸ ਕੇ ਸ਼ਰਨ ਲਈ ਤਾਂ ਸੁਲਤਾਨ ਦੀ ਸੈਨਾ ਨੇ ਉਸ ਦਾ ਪਿੱਛਾ ਕੀਤਾ ਅਤੇ ਰਾਇ ਦੇ ਰਾਜ ਦੇ ਚਾਰੇ ਪਾਸੇ ਘੇਰਾ ਪਾ ਲਿਆ। ਕਾਫ਼ਿਰ (ਹਿੰਦੂ) ਰਾਜਾ ਲਾਚਾਰ ਹੋ ਗਿਆ। ਉਸ ਦੀ ਸਾਰੀ ਰਸਦ ਮੁਕ ਗਈ। ਇਸ ਡਰ ਤੋਂ ਕਿ ਉਹ ਕਿਧਰੇ ਦੁਸ਼ਮਣ ਦੇ ਹੱਥ ਨਾ ਆ ਜਾਵੇ, ਉਸ ਨੇ ਬਹਾਉੱਦੀਨ ਨੂੰ ਆਖਿਆ, "ਤੂੰ ਵੇਖ ਰਿਹਾ ਹੈਂ, ਗਲ ਕਿਥੋਂ ਤੀਕ ਵਧ ਗਈ ਹੈ। ਇਸ ਹਾਲਤ ਵਿਚ ਮੈਂ ਆਪਣੇ ਪਰਵਾਰ ਅਤੇ ਸੇਵਕਾਂ ਸਮੇਤ ਮਰ ਮਿਟਣ ਦਾ ਇਰਾਦਾ ਕਰ ਲਿਆ ਹੈ। ਉਚਿਤ ਇਹ ਹੈ ਕਿ ਤੂੰ ਫਲਾਣੇ ਰਾਜੇ ਕੋਲ ਚਲਾ ਜਾ"। ਉਪਰੰਤ ਉਸ ਨੇ ਬਹਾਉੱਦੀਨ ਨੂੰ ਇਕ ਹਿੰਦੂ ਸ਼ਾਸਕ ਦਾ ਨਾਂ ਦੱਸਿਆ। ਉਸ ਨੇ ਫਿਰ ਆਖਿਆ–"ਤੂੰ ਉਸ ਦੇ ਕੋਲ ਜਾ, ਉਹ ਤੇਰਾ ਬਚਾਉ ਕਰੇਗਾ"। ਫਿਰ ਉਸਨੇ ਬਹਾਉੱਦੀਨ ਦੇ ਨਾਲ ਇਕ ਆਦਮੀ ਨੂੰ ਘੱਲਿਆ, ਜਿਹੜਾ ਉਸ ਨੂੰ ਉਸ ਸ਼ਾਸਕ ਦੇ ਕੋਲ ਲੈ ਗਿਆ। ਉਪਰੰਤ ਕੰਪੀਲਾ ਦੇ ਰਾਇ ਨੇ ਬਹੁਤ ਵੱਡੀ ਚਿਤਾ ਬਾਲਣ ਦਾ ਹੁਕਮ ਦਿੱਤਾ। ਅੱਗ ਭੜਕ ਉੱਠੀ, ਜਿਸ ਵਿਚ ਉਸ ਨੇ ਆਪਣੀ ਸਾਰੀ ਸੰਪਤੀ ਸਾੜ ਦਿੱਤੀ ਅਤੇ ਉਸ ਨੇ ਆਪਣੀਆਂ ਇਸਤ੍ਰੀਆਂ ਅਤੇ ਪੁਤ੍ਰੀਆਂ ਨੂੰ ਆਖਿਆ, "ਮੈਂ ਆਪਣਾ ਅੰਤ ਕਰ ਲੈਣ ਦਾ ਨਿਸ਼ਚਾ ਕਰ ਲਿਆ ਹੈ। ਤੁਹਾਡੇ ਵਿਚੋਂ ਜੋ ਚਾਹੇ, ਮੇਰਾ ਸਾਥ ਦੇਵੇ। ਇਸ ਤੇ ਇਸਤ੍ਰੀਆਂ ਵਿਚੋਂ ਹਰ ਇਕ ਨੇ ਇਸ਼ਨਾਨ ਕੀਤਾ ਅਤੇ ਆਪਣੇ ਸ਼ਰੀਰ ਤੇ ਚੰਦਨ ਅਤੇ ਮੁਕਾਸਰੀ ਦਾ ਲੇਪ ਕੀਤਾ। ਉਪਰੰਤ ਇਸਤ੍ਰੀਆਂ ਇਕ ਇਕ ਕਰ ਕੇ ਰਾਇ ਨੂੰ ਡੰਡੌਤ ਨਿਮਸ਼ਕਾਰ ਕਰਦੀਆਂ ਹੋਈਆਂ ਅੱਗ ਵਿਚ ਛਾਲ ਮਾਰ ਕੇ ਸੜ ਮੋਈਆਂ। ਉਸ ਦੇ ਅਮੀਰਾਂ, ਵਜ਼ੀਰਾਂ ਅਤੇ ਰਾਜ ਦੇ ਅਧਿਕਾਰੀਆਂ ਦੀਆਂ ਪਤਨੀਆਂ ਅਤੇ ਕੁਝ ਹੋਰ ਇਸਤ੍ਰੀਆਂ ਨੇ ਵੀ ਆਪਣੀ ਇਛਾ ਨਾਲ ਹੀ ਇਸੇ ਤਰ੍ਹਾਂ ਕੀਤਾ। ਉਪਰੰਤ ਖ਼ੁਦ ਰਾਇ ਨੇ ਇਸ਼ਨਾਨ ਕੀਤਾ। ਆਪਣੇ ਸ਼ਰੀਰ ਤੇ ਚੰਦਨ ਦਾ ਲੇਪ ਕੀਤਾ ਅਤੇ ਆਪਣੇ ਹਥਿਆਰ ਧਾਰਨ ਕੀਤੇ, ਪਰ ਕਵਚ ਨਾ ਪਾਇਆ। ਉਸ ਦੀ ਪਰਜਾ ਦੇ ਜਿਹੜੇ ਲੋਕੀਂ ਉਸ ਦੇ ਨਾਲ ਮਰਨਾ ਚਾਹੁੰਦੇ ਸੀ, ਉਨ੍ਹਾਂ ਨੇ ਵੀ ਇਸੇ ਤਰ੍ਹਾਂ ਕੀਤਾ। ਉਪਰੰਤ ਉਹ ਸੁਲਤਾਨ ਦੀ ਸੈਨਾ ਤੇ ਟੁੱਟ ਪਏ ਅਤੇ ਲੜਦੇ ਲੜਦੇ ਪਰਲੋਕ ਸਿਧਾਰ ਗਏ। ਸੁਲਤਾਨ ਦੀ ਸੈਨਾ ਨੇ ਨਗਰ ਵਿਚ ਪਰਵੇਸ਼ ਕੀਤਾ ਅਤੇ ਉਸ ਦੇ ਵਾਸੀਆਂ ਅਤੇ ਰਾਇ ਕੰਪੀਲਾ ਦੇ ਯਾਰ੍ਹਾਂ (11) ਪੁਤਰਾਂ ਨੂੰ ਕੈਦ ਕਰ ਲਿਆ। ਉਨ੍ਹਾਂ ਨੂੰ ਸੁਲਤਾਨ

---

"ਸਭ ਰਾਜਾ ਰੈਯਨ ਕੀ ਬਾਰੀ
ਬਰਨ ਬਰਨ ਪਹਿਰੇ ਸਭ ਸਾਰੀ।" —ਜਾਯਸੀ
ਹਿੰਦੀ ਸ਼ਬਦ ਸਾਗਰ

(ਖ) ਇਬਨ-ਬਤੂਤਾ ਨੇ ਆਪ ਲਿਖਿਆ ਹੈ ਜੁ ਰਾਇ ਸ਼ਬਦ ਦਾ ਅਰਥ ਸੁਲਤਾਨ ਹੈ ਅਤੇ 'ਕੰਪੀਲਾ ਇਕ ਪਹਾੜੀ ਪ੍ਰਦੇਸ਼ ਦਾ ਨਾਂ ਹੈ।

ਇਸ ਤਰ੍ਹਾਂ 'ਰਾਇ ਕੰਪੀਲਾ' (ਕੰਪੀਲਾ ਦਾ ਸ਼ਾਸਕ) ਕੋਈ ਵਿਅਕਤੀਵਾਚਕ ਨਾਂ ਨਹੀਂ। ਉਸ ਸ਼ਾਸਕ ਦਾ ਨਾਂ ਕੁਝ ਹੋਰ ਹੋਵੇਗਾ, ਜਿਹੜਾ ਇਬਨ-ਬਤੂਤਾ ਨੂੰ, ਜਾਂ ਤਾਂ ਪਤਾ ਨਹੀਂ ਹੋਵੇਗਾ, ਜਾਂ ਉਹ ਭੁਲ ਗਿਆ ਹੋਵੇਗਾ।

ਕੋਲ ਲੈ ਜਾਇਆ ਗਿਆ। ਉਹ ਸਾਰੇ ਮੁਸਲਮਾਨ ਬਣ ਗਏ ਅਤੇ ਉਨ੍ਹਾਂ ਦੇ ਵੰਸ ਦੀ ਮਹਾਨਤਾ ਅਤੇ ਉਨ੍ਹਾਂ ਦੇ ਪਿਤਾ ਦੀ ਬਹਾਦਰੀ ਦੇ ਕਾਰਨ ਸੁਲਤਾਨ ਨੇ ਉਨ੍ਹਾਂ ਨੂੰ ਅਮੀਰਾਂ ਦੀਆਂ ਪਦਵੀਆਂ ਦਿੱਤੀਆਂ। ਮੈਂ ਸੁਲਤਾਨ ਦੇ ਦਰਬਾਰ ਵਿਚ ਇਨ੍ਹਾਂ ਤਿੰਨਾਂ ਭਰ ਵਾਂ-ਨਸ੍ਰ, ਬਖ਼ਤਬਾਰ ਅਤੇ ਮੁਹਰਦਾਰ ਨੂੰ ਵੇਖਿਆ। ਇਹ ਮੁਹਰ ਉਹ ਉਸ ਪਾਣੀ ਤੇ ਲਾਉਂਦਾ ਸੀ ਜਿਸ ਨੂੰ ਸੁਲਤਾਨ ਪੀ ਦਾ ਸੀ। ਉਸ ਦਾ ਪੜਨਾਉਂ ਅਬੂਮੁਸਲਿਮ ਸੀ ਅਤੇ ਸਾਡੇ ਦੋਹਾਂ ਵਿਚ ਦੋਸਤੀ ਹੋ ਗਈ।

ਰਾਇ ਕੰਪੀਲਾ ਦੀ ਮੌਤ ਦੇ ਮਗਰੋਂ ਸੁਲਤਾਨ ਦੀ ਸੈਨਾ ਨੇ ਉਸ ਕਾਫ਼ਿਰ (ਹਿੰਦੂ) ਦੇ ਨਗਰ ਵਲ ਕੂਚ ਕੀਤਾ ਜਿੱਥੇ ਬਹਾਉੱਦੀਨ ਨੇ ਸ਼ਰਨ ਲਈ ਹੋਈ ਸੀ। ਉਸ ਸ਼ਹਿਰ ਨੂੰ ਘੇਰ ਲਿਆ ਗਿਆ। ਇਸ ਤੇ ਰਾਜੇ ਨੇ ਆਖਿਆ, "ਮੈਂ ਉਹ ਸਭ ਕੁਝ ਕਰਨ ਯੋਗ ਨਹੀਂ ਜੋ ਰਾਇ ਕੰਪੀਲਾ ਨੇ ਕੀਤਾ। ਇਹ ਆਖ ਕੇ ਉਸ ਨੇ ਬਹਾਉੱਦੀਨ ਨੂੰ ਫੜ ਕੇ ਸੁਲਤਾਨ ਦੀ ਸੈਨਾ ਦੇ ਹਵਾਲੇ ਕਰ ਦਿੱਤਾ ਜਿਹੜੀ ਉਸ ਨੂੰ ਬੇੜੀਆਂ ਅਤੇ ਹੱਥਕੜੀਆਂ ਵਿਚ ਜਕੜ ਕੇ ਅਤੇ ਉਸ ਦੇ ਹੱਥਾਂ ਨੂੰ ਗਲ ਨਾਲ ਬੰਨ੍ਹ ਕੇ ਸੁਲਤਾਨ ਕੋਲ ਲੈ ਗਈ। ਸੁਲਤਾਨ ਨੇ ਉਸ ਨੂੰ ਉਸ ਨਾਲ ਸੰਬੰਧਤ ਇਸਤ੍ਰੀਆਂ ਦੇ ਕੋਲ ਲੈ ਜਾਣ ਦਾ ਹੁਕਮ ਦਿੱਤਾ। ਉਨ੍ਹਾਂ ਨੇ ਉਸ ਨੂੰ ਗਾਲ੍ਹਾਂ ਕੱਢੀਆਂ ਅਤੇ ਉਸ ਦੇ ਮੂੰਹ ਤੇ ਥੁਕਿਆ। ਤਦ ਉਸ ਨੇ ਜੀਂਦੇ ਜੀ ਉਸ ਦੀ ਖਲ ਖਿਚਵਾਈ। ਉਸ ਦਾ ਮਾਸ ਚਾਵਲਾਂ ਨਾਲ ਪਕਾ ਕੇ ਉਸ ਦੀ ਪਤਨੀ ਅਤੇ ਸੰਤਾਨ ਦੇ ਕੋਲ ਘੱਲਿਆ ਗਿਆ। ਬਾਕੀ ਨੂੰ ਥਾਲੀ ਵਿਚ ਪਾ ਕੇ ਇਕ ਹਥਣੀ ਦੇ ਅੱਗੇ ਰਖ ਦਿੱਤਾ ਗਿਆ, ਜਿਸ ਨੇ ਉਸ ਨੂੰ ਨਾ ਖਾਧਾ। ਤਦ ਸੁਲਤਾਨ ਨੇ ਉਸ ਦੀ ਖੱਲ ਵਿਚ ਭੋਂਹ ਭਰਵਾਇਆ ਅਤੇ ਉਸ ਨੂੰ ਬਹਾਦੁਰ ਬੂਰਾ ਦੀ ਖਲ ਦੇ ਨਾਲ ਸਭ ਪ੍ਰਾਂਤਾਂ ਵਿਚ ਫਿਰਾਇਆ।

ਇਹ ਖਲੜੀਆਂ ਸਿੰਧ ਦੇਸ਼ ਵਿੱਚ ਪੁੱਜੀਆਂ। ਉਸ ਵੇਲੇ ਉਥੋਂ ਦਾ ਰਾਜਪਾਲ ਕਿਸ਼ਲੂਖ਼ਾਨ ਸੀ। ਇਹ ਸੁਲਤਾਨ ਤੁਗਲਕ ਦਾ ਮਿਤ੍ਰ ਸੀ ਅਤੇ ਉਸਨੇ ਰਾਜ ਦੇ ਅਧਿਕਾਰ ਕਰਨ ਵਿਚ ਉਸਦੀ ਸਹਾਇਤਾ ਕੀਤੀ ਸੀ। ਸੁਲਤਾਨ ਮੁਹੰਮਦ ਉਸਦਾ ਬਹੁਤ ਸਨਮਾਨ ਕਰਦਾ ਸੀ ਅਤੇ ਉਸ ਨੂੰ ਚਾਚਾ ਆਖਕੇ ਬੁਲਾਂਦਾ ਸੀ। ਜਦ ਕਦੀ ਉਹ ਆਪਣੇ ਪ੍ਰਾਂਤ ਤੋਂ ਮਿਲਣ ਲਈ ਆਉਂਦਾ ਤਾਂ ਉਹ ਬਾਹਰ ਆਕੇ ਉਸਦਾ ਸਵਾਗਤ ਕਰਦਾ ਸੀ। ਕਿਸ਼ਲੂਖ਼ਾਨ ਨੇ ਦੋਹਾਂ ਖਲੜੀਆਂ ਨੂੰ ਦਬਾ ਦੇਣ ਦਾ ਹੁਕਮ ਦਿਤਾ। ਜਦੋਂ ਇਹ ਸਮਾਚਾਰ ਸੁਲਤਾਨ ਨੂੰ ਮਿਲਿਆ ਤਾਂ ਉਸਨੂੰ ਬਹੁਤ ਬੁਰਾ ਲੱਗਾ ਅਤੇ ਉਸਨੇ ਉਸਨੂੰ ਖ਼ਤਮ ਕਰਨ ਦਾ ਨਿਸ਼ਚਾ ਕੀਤਾ।

## ਕਿਸ਼ਲੂਖ਼ਾਨ ਦੀ ਬਗ਼ਾਵਤ ਅਤੇ ਉਸਦਾ ਕਤਲ

ਜਦੋਂ ਸੁਲਤਾਨ ਨੇ ਉਨ੍ਹਾਂ ਦੋਹਾਂ ਖਲੜੀਆਂ ਨੂੰ ਦਬਾਏ ਜਾਣ ਦੀ ਗੱਲ ਸੁਣੀ ਤਾਂ ਉਸਨੇ ਕਿਸ਼ਲੂ ਖ਼ਾਨ ਨੂੰ ਸਦਾ ਘਲਿਆ, ਕਿਸ਼ਲੂਖ਼ਾਨ ਜਾਣਦਾ ਸੀ ਕਿ ਸੁਲਤਾਨ ਉਸਨੂੰ ਦੰਡ ਦੇਣਾ ਚਾਹੁੰਦਾ ਹੈ। ਇਸ ਲਈ ਉਸਨੇ ਜਾਣ ਤੋਂ ਨਾਂਹ ਕਰ ਦਿੱਤੀ ਅਤੇ ਬਗ਼ਾਵਤ ਕਰ ਦਿਤੀ। ਉਸ ਨੇ ਧਨ ਪਾਣੀ ਦੀ ਤਰ੍ਹਾਂ ਖ਼ਰਚ ਕਰਕੇ ਸੈਨਾ ਇਕੱਠੀ ਕੀਤੀ, ਉਸਨੇ ਤੁਰਕਾਂ, ਅਫ਼ਗਾਨਾਂ ਅਤੇ ਖ਼ੁਰਾਸਾਨੀਆਂ ਨੂੰ ਸੈਨਾਂ ਵਿਚ ਭਰਤੀ ਕੀਤਾ। ਇਹ ਸਾਰੇ ਬਹੁਗਿਣਤੀ ਵਿਚ ਸ਼ਾਮਲ ਹੋਏ। ਅਖ਼ੀਰ ਉਸ ਦੀ ਸੈਨਾ ਸੁਲਤਾਨ ਦੀ ਸੈਨਾ ਦੇ ਬਰਾਬਰ ਹੀ ਨਹੀਂ ਹੋ ਗਈ ਸਗੋਂ ਉਸਤੋਂ ਵੀ

ਵਧ ਗਈ। ਸੁਲਤਾਨ ਆਪ ਕਿਸ਼ਲੂਖ਼ਾਨ ਨਾਲ ਜੰਗ ਕਰਨ ਲਈ ਅੱਗੇ ਵਧਿਆ। ਲੜਾਈ ਅਬੋਹਰ ਦੇ ਮੈਦਾਨ ਵਿਚ ਹੋਈ। ਮੁਲਤਾਨ ਤੋਂ ਏਥੋਂ ਤੀਕ ਦੋ ਦਿਨਾਂ ਦਾ ਰਸਤਾ ਹੈ। ਲੜਾਈ ਵੇਲੇ ਸੁਲਤਾਨ ਨੇ ਚਲਾਕੀ ਨਾਲ ਕੰਮ ਲਿਆ। ਉਸਨੇ ਆਪਣੀ ਥਾਂ ਤੇ ਸ਼ੇਖ਼ ਰੁਕਨ-ਉਦ-ਦੀਨ ਮੁਲਤਾਨੀ ਦੇ ਭਾਈ ਸ਼ੇਖ਼ ਇਮਾਦ-ਉਦ-ਦੀਨ ਨੂੰ ਸ਼ਾਹੀ ਛੱਤਰ ਦੇ ਹੇਠਾਂ ਬਿਠਾ ਦਿੱਤਾ। ਇਹ ਕਿੱਸਾ ਆਪ ਰੁਕਨ-ਉਦ-ਦੀਨ ਨੇ ਮੈਨੂੰ ਦੱਸਿਆ। ਸ਼ੇਖ਼ ਇਮਾਦ-ਉਦ-ਦੀਨ ਸ਼ਕਲ ਵਿਚ ਸੁਲਤਾਨ ਨਾਲ ਮਿਲਦਾ ਜੁਲਦਾ ਸੀ। ਜਦੋਂ ਜੰਗ ਸ਼ੁਰੂ ਹੋਈ ਤਾਂ ਸੁਲਤਾਨ ਚਾਰ ਹਜ਼ਾਰ ਸੈਨਿਕਾਂ ਦੇ ਨਾਲ ਪਿੱਛੇ ਹੱਟ ਗਿਆ! ਜਦ ਕਿ ਕਿਸ਼ਲੂਖ਼ਾਨ ਦੀਆਂ ਸੈਨਾਵਾਂ ਇਹ ਸਮਝਕੇ, ਕਿ ਸ਼ਾਹੀ ਛੱਤਰ ਦੇ ਹੇਠ ਸੁਲਤਾਨ ਹੀ ਹੈ-ਉਸ ਤੇ ਟੁੱਟ ਪਈਆਂ। ਉਨ੍ਹਾਂ ਨੇ ਇਮਾਦ-ਉਦ-ਦੀਨ ਦਾ ਕਤਲ ਕਰ ਦਿੱਤਾ ਅਤੇ ਸਾਰੀ ਸੈਨਾ ਵਿਚ ਇਹ ਸਮਾਚਾਰ ਵਰਤ ਗਿਆ ਕਿ ਸੁਲਤਾਨ ਦੀ ਮ੍ਰਿਤੂ ਹੋ ਚੁਕੀ ਹੈ। ਫਲ-ਸਰੂਪ ਕਿਸ਼ਲੂਖ਼ਾਨ ਦੀਆਂ ਸੈਨਾਵਾਂ ਲੁਟ-ਮਾਰ ਕਰਨ ਲਗ ਪਈਆਂ ਅਤੇ ਉਨ੍ਹਾਂ ਨੇ ਕਿਸ਼ਲੂਖ਼ਾਨ ਨੂੰ ਕੁਝ ਸਾਥੀਆਂ ਸਮੇਤ ਬੇਸਹਾਰਾ ਛੱਡ ਦਿੱਤਾ। ਤਦ ਸੁਲਤਾਨ ਨੇ ਆਪਣੀ ਸੈਨਾ ਨਾਲ ਉਸਤੇ ਹਮਲਾ ਕਰ ਦਿੱਤਾ, ਉਸਦਾ ਸਿਰ ਵੱਢ ਦਿੱਤਾ। ਜਿਵੇਂ ਹੀ ਉਸਦੀ ਸੈਨਾ ਨੂੰ ਇਸ ਗੱਲ ਦਾ ਪਤਾ ਲੱਗਾ, ਉਹ ਨੱਸ ਖਲੋਤੀ। ਸੁਲਤਾਨ ਨੇ ਮੁਲਤਾਨ ਸ਼ਹਿਰ ਵਿਚ ਪ੍ਰਵੇਸ਼ ਕੀਤਾ ਅਤੇ ਸ਼ਹਿਰ ਦੇ ਨਿਆਇਕਰਤਾ ਨੂੰ, ਜਿਸਦਾ ਨਾਂ ਕਰੀਮ-ਉਦ-ਦੀਨ ਸੀ, ਫੜਕੇ ਉਸਦੀ ਖਲੜੀ ਉਤਰਵਾਦੀ। ਤਦ ਉਸਨੇ ਕਿਸ਼ਲੂਖ਼ਾਨ ਦੇ ਸਿਰ ਨੂੰ ਸ਼ਹਿਰ ਦੇ ਦਰਵਾਜ਼ੇ ਤੇ ਲਟਕਾਉਣ ਦਾ ਹੁਕਮ ਦਿੱਤਾ। ਜਦੋਂ ਮੈਂ ਮੁਲਤਾਨ ਪੁੱਜਿਆ, ਮੈਂ ਉਸਨੂੰ ਉਥੇ ਲਟਕਦੇ ਹੋਏ ਵੇਖਿਆ।

ਸੁਲਤਾਨ ਨੇ ਸ਼ੇਖ਼ ਰੁਕਨ-ਉਦ-ਦੀਨ ਅਤੇ ਸਦਰ-ਉਦ-ਦੀਨ ਨੂੰ, ਜਿਹੜੇ ਸ਼ੇਖ਼ ਇਮਾਦ-ਉਦ-ਦੀਨ ਦੇ ਭਾਈ ਅਤੇ ਪੁੱਤਰ ਸਨ, ਸੌ ਸੌ ਪਿੰਡ ਪ੍ਰਦਾਨ ਕੀਤੇ ਜਿਸ ਤੋਂ ਉਨ੍ਹਾਂ ਦੀ ਰੋਜ਼ੀ ਦਾ ਪ੍ਰਬੰਧ ਹੋ ਸਕੇ ਅਤੇ ਉਹ ਆਪਣੇ ਦਾਦਾ ਬਹਾਉਦੀਨ ਜ਼ਕਰੀਆ ਦੇ ਆਸ਼੍ਰਮ ਵਿਚ ਭੋਜਨ ਦਾ ਪ੍ਰਬੰਧ ਕਰ ਸਕਣ।

ਉਪਰੰਤ ਸੁਲਤਾਨ ਨੇ ਆਪਣੇ ਵਜ਼ੀਰ ਖ਼ਾਜਾ ਜਹਾਨ ਨੂੰ ਹੁਕਮ ਦਿੱਤਾ ਕਿ ਉਹ ਕਮਾਲਪੁਰ ਜਾਵੇ, ਜਿਹੜਾ ਸਮੁੰਦਰ ਦੇ ਕੰਢੇ ਤੇ ਵਸਿਆ ਇਕ ਵੱਡਾ ਸ਼ਹਿਰ ਹੈ, ਜਿਥੋਂ ਦੇ ਵਾਸੀਆਂ ਨੇ ਬਗਾਵਤ ਕਰ ਦਿੱਤੀ ਸੀ। ਮੈਨੂੰ ਨਿਆਇ ਜਾਣੂ ਨੇ, ਜਿਹੜਾ ਉਸ ਵੇਲੇ ਸ਼ਹਿਰ ਵਿਚ ਹਾਜ਼ਰ ਸੀ, ਸੂਚਨਾ ਦਿੱਤੀ। ਕਮਾਲਪੁਰ ਦੇ ਨਿਆਇ ਕਰਤਾ ਅਤੇ ਉਪਦੇਸ਼ਕ ਨੂੰ ਵਜ਼ੀਰ ਦੇ ਸਨਮੁੱਖ ਲਿਆਂਦਾ ਗਿਆ ਅਤੇ ਉਸਨੇ ਉਨ੍ਹਾਂ ਦੀ ਖੱਲੜੀ ਖਿੱਚਵਾਉਣ ਦਾ ਹੁਕਮ ਦਿੱਤਾ। ਉਨ੍ਹਾਂ ਨੇ ਆਖਿਆ—"ਸਾਨੂੰ ਕਿਸੇ ਹੋਰ ਢੰਗ ਨਾਲ ਮਾਰਿਆ ਜਾਵੇ।" ਉਸਨੇ ਪੁਛਿਆ—"ਤੁਹਾਡਾ ਬਧ ਕਿਉਂ ਕੀਤਾ ਜਾ ਰਿਹਾ ਹੈ?" ਉਨ੍ਹਾਂ ਨੇ ਜਵਾਬ ਦਿੱਤਾ—"ਸੁਲਤਾਨ ਦਾ ਹੁਕਮ ਨਾ ਮੰਨਣ ਦੇ ਕਾਰਨ।" ਇਸ ਤੇ ਵਜ਼ੀਰ ਨੇ ਆਖਿਆ "ਤਾਂ ਮੈਂ ਉਸਦਾ ਹੁਕਮ ਕਿਵੇਂ ਟਾਲਾਂ? ਉਸ ਨੇ ਮੈਨੂੰ ਤੁਹਾਡਾ ਇਸ ਤਰ੍ਹਾਂ ਬਧ ਕਰਨ ਦੀ ਆਗਿਆ ਦਿੱਤੀ ਹੈ।" ਉਪਰੰਤ ਉਸਨੇ ਖਲੜੀ ਉਤਾਰਨ ਵਾਲਿਆਂ ਨੂੰ ਆਖਿਆ ਕਿ ਉਨ੍ਹਾਂ ਦੇ ਮੂੰਹ ਦੇ ਹੇਠਾਂ ਟੋਹੇ ਖੱਟ ਦਿੱਤੇ ਜਾਣ ਜਿਨ੍ਹਾਂ ਤੋਂ ਉਹ ਸਾਹ ਲੈ ਸਕਣ।

ਰਿਵਾਜ ਇਹ ਹੈ ਕਿ ਜਿਨ੍ਹਾਂ ਲੋਕਾਂ ਦੀ ਖਲੜੀ ਉਤਾਰੀ ਜਾਂਦੀ ਹੈ, ਉਨ੍ਹਾਂ ਨੂੰ ਮੂੰਹ ਦੇ ਭਾਰ

ਲਿਟਾਇਆ ਜਾਂਦਾ ਹੈ। ਪਰਮਾਤਮਾ ਸਾਨੂੰ ਇਹੋ ਜਿਹੀ ਮੌਤ ਤੋਂ ਬਚਾਵੇ। ਇਸ ਤਰ੍ਹਾਂ ਕਰਨ ਦੇ ਮਗਰੋਂ ਸਿੰਧ ਪ੍ਰਾਂਤ ਵਿਚ ਸ਼ਾਂਤੀ ਹੋ ਗਈ ਤੇ ਸੁਲਤਾਨ ਆਪਣੀ ਰਾਜਧਾਨੀ ਨੂੰ ਮੁੜ ਆਇਆ।

## ਉਹ ਮੁਸੀਬਤ, ਜਿਹੜੀ ਕਰਾਚੀਲ (ਕਰਾਜੀਲ) ਪਹਾੜ ਵਿਚ ਸੁਲਤਾਨ ਦੀ ਸੈਨਾ ਤੇ ਪਈ।

ਇਹ ਕਰਾਚੀਲ[1] ਇਕ ਵਿਸ਼ਾਲ ਪਰਬਤ ਹੈ, ਜਿਸ ਦੀ ਲੰਬਾਈ ਤਿੰਨ ਮਹੀਨਿਆਂ ਦੀ ਯਾਤ੍ਰਾ ਦੇ ਬਰਾਬਰ ਹੈ ਅਤੇ ਦਿੱਲੀ ਤੋਂ ਏਥੋਂ ਤਕ ਦਸ ਦਿਨਾਂ ਦਾ ਰਸਤਾ ਹੈ। ਏਥੋਂ ਦਾ ਸ਼ਾਸਕ ਵੱਡੇ-ਵੱਡੇ ਕਾਫ਼ਿਰ (ਹਿੰਦੂ) ਸ਼ਾਸਕਾਂ ਵਿਚੋਂ ਇਕ ਹੈ। ਸੁਲਤਾਨ ਮੁਹੰਮਦ ਨੇ ਦੁਵੇਕਾਰੀਆ ਦੇ ਸਰਦਾਰ ਮਲਿਕ ਨੁਕਬਿਯਾ ਨੂੰ ਇਕ ਲੱਖ ਘੋੜ ਸਵਾਰਾਂ ਅਤੇ ਇਕ ਵਿਸ਼ਾਲ ਪੈਦਲ ਸੈਨਾਂ ਦਾ ਸਰਦਾਰ ਬਣਾ ਕੇ ਉਥੇ ਯੁੱਧ ਕਰਨ ਲਈ ਘੱਲਿਆ। ਉਸਨੇ ਪਰਬਤ ਦੀ ਤਲਹਟੀ ਵਿਚ ਵੱਸੇ ਜਿਇਆ[2] ਸ਼ਹਿਰ ਅਤੇ ਨੇੜੇ ਦੇ ਸ਼ਹਿਰ ਤੇ ਕਬਜ਼ਾ ਕਰ ਲਿਆ, ਲੋਕਾਂ ਨੂੰ ਕੈਦ ਕੀਤਾ ਅਤੇ ਪ੍ਰਦੇਸ਼ ਨੂੰ ਨਸ਼ਟ ਕਰਕੇ ਸਾੜ ਦਿੱਤਾ। ਕਾਫ਼ਿਰ (ਹਿੰਦੂ) ਆਪਣੇ ਰਾਜ ਸੰਪਤੀ ਅਤੇ ਦੇਸ਼ ਦੇ ਖ਼ਜ਼ਾਨੇ ਨੂੰ ਪਿੱਛੇ ਛੱਡਕੇ ਪਹਾੜ ਦੀਆਂ ਚੋਟੀਆਂ ਤੇ ਜਾ ਚੜ੍ਹੇ। ਪਹਾੜ ਤੇ ਚੜ੍ਹਨ ਦਾ ਸਿਰਫ਼ ਇਕੋ ਹੀ ਰਸਤਾ ਹੈ ਜਿਹੜਾ ਉਸ ਤੋਂ ਹੇਠਾਂ ਦੀ ਘਾਟੀ ਤੋਂ ਹੋ ਕੇ ਜਾਂਦਾ ਹੈ ਅਤੇ ਸਿਰਫ਼ ਇਕੋ ਘੋੜ ਸੁਵਾਰ ਆਪਣੇ ਪਿੱਛੇ ਇਕ ਹੋਰ ਆਦਮੀ ਦੇ ਨਾਲ ਉਸ ਵਿਚੋਂ ਜਾ ਸਕਦਾ ਹੈ। ਮੁਸਲਿਮ ਸੈਨਾਵਾਂ ਇਸੇ ਰਸਤੇ ਤੋਂ ਉੱਤੇ ਚੜ੍ਹੀਆਂ ਅਤੇ ਉਨ੍ਹਾਂ ਨੇ ਪਹਾੜ ਦੀ ਸਭ ਤੋਂ ਉੱਚੀ ਚੋਟੀ ਤੇ ਵੱਸੇ ਹੋਏ ਰਵਨਕਲ ਦੇ ਸ਼ਹਿਰ ਤੇ ਕਬਜ਼ਾ ਕਰ ਲਿਆ। ਓਥੇ ਜੋ ਕੁਝ ਵੀ ਮਿਲਿਆ, ਉਸ ਤੇ ਅਧਿਕਾਰ ਕਰ ਲਿਆ। ਤਦ ਉਨ੍ਹਾਂ ਨੇ ਆਪਣੀ ਜਿੱਤ ਦੇ ਬਾਰੇ ਸੁਲਤਾਨ ਨੂੰ ਲਿਖਿਆ ਜਿਸ ਨੇ ਇਕ ਨਿਆਇ ਕਰਤਾ ਅਤੇ ਉਪਦੇਸ਼ਕ ਨੂੰ ਉਥੇ ਘੱਲਿਆ ਅਤੇ ਉਨ੍ਹਾਂ ਨੂੰ ਉਥੇ ਰਹਿਣ ਦਾ ਹੁਕਮ ਦਿੱਤਾ। ਪਰ ਜਦੋਂ ਬਰਖਾ ਸ਼ੁਰੂ ਹੋਈ, ਸੈਨਾ ਵਿਚ ਰੋਗ ਫੈਲ ਗਿਆ ਜਿਸਤੋਂ ਸੈਨਾ ਕਮਜ਼ੋਰ ਹੋ ਗਈ, ਘੋੜੇ ਮਰ ਗਏ ਅਤੇ ਕਮਾਨਾਂ ਢਿੱਲੀਆਂ ਪੈ ਗਈਆਂ। ਇਸ ਹਾਲਤ ਵਿਚ ਅਮੀਰਾਂ ਨੇ ਸੁਲਤਾਨ ਨੂੰ ਲਿਖਕੇ ਇਜਾਜ਼ਤ ਮੰਗੀ ਜੁ ਉਹ ਪਹਾੜੋਂ ਹੇਠਾਂ ਤਲਹਟੀ ਵਿਚ ਆ ਜਾਣ। ਬਰਖਾ ਮੁੱਕਣ ਤਕ ਉਥੇ ਰਹਿਣ ਅਤੇ ਉਪਰੰਤ ਪਹਾੜ ਤੇ ਮੁੜ ਜਾਣ। ਸੁਲਤਾਨ ਨੇ ਉਨ੍ਹਾਂ ਨੂੰ ਇਜਾਜ਼ਤ ਦੇ ਦਿੱਤੀ। ਉਸਦੇ ਅਨੁਸਾਰ ਅਮੀਰ ਨੁਕਬਿਯਾ ਨੇ ਸਾਰੀ ਸੰਪਤੀ ਨਾਲ ਲੈ ਲਈ ਜਿਸ ਵਿਚ ਖ਼ਜ਼ਾਨਾ ਅਤੇ ਧਾਤਾਂ ਸ਼ਾਮਲ ਸਨ-ਜਿਨ੍ਹਾਂ ਨੂੰ ਉਸਨੇ ਲੁਟਿਆ ਸੀ ਅਤੇ ਉਨ੍ਹਾਂ ਨੂੰ ਪਹਾੜੋਂ ਹੇਠਾਂ

---

1. ਕਰਾਚੀਲ (ਕਰਾਜੀਲ ਪਰਬਤ)—
ਸੰਸਕ੍ਰਿਤ ਸ਼ਬਦ 'ਕੁਬੇਰਾਂਚਲ' ਦਾ ਬਦਲਿਆ ਹੋਇਆ ਰੂਪ। ਕੈਲਾਸ਼ ਪਰਬਤ ਦਾ ਹੀ ਇਕ ਨਾਂ ਜਿਸ ਨੂੰ ਹਿੰਦੂ ਸ਼ਾਸਤਰਾਂ ਦੇ ਅਨੁਸਾਰ ਧਨ ਦੇਵਤਾ 'ਕੁਬੇਰ' ਦਾ ਨਿਵਾਸ ਆਖਿਆ ਜਾਂਦਾ ਹੈ।

2. ਜਿਇਆ—
ਹਿਮਾਲਾ ਦੀ ਤਲਹਟੀ ਵਿਚ ਉਸ ਵੇਲੇ ਇਸ ਨਾਂ ਦਾ ਕੋਈ ਕਸਬਾ ਵਰਤਮਾਨ ਹੋਵੇਗਾ ਪਰ ਅਜਕਲ ਇਸਦਾ ਕੋਈ ਪਤਾ ਨਹੀਂ।

ਲੈ ਜਾਣ ਲਈ ਉਸਨੇ ਸੈਨਿਕਾਂ ਵਿਚ ਵੰਡ ਦਿੱਤਾ । ਕਾਫ਼ਿਰਾਂ (ਹਿੰਦੂਆਂ) ਨੂੰ ਉਨ੍ਹਾਂ ਦੇ ਪਿੱਛੇ ਹਟਣ ਦੀ ਸੂਚਨਾ ਮਿਲੀ ਤਾਂ ਉਹ ਘਾਟੀਆਂ ਵਿਚ ਲੁੱਕ ਕੇ ਬਹਿ ਗਏ ਅਤੇ ਉਨ੍ਹਾਂ ਨੇ ਦੱਰਿਆਂ ਨੂੰ ਰੋਕ ਲਿਆ । ਫਿਰ ਉਨ੍ਹਾਂ ਨੇ ਵੱਡੇ-ਵੱਡੇ ਰੁੱਖਾਂ ਦੇ ਟੋਟੇ ਕੱਟ-ਕੱਟ ਕੇ ਪਹਾੜ ਦੀ ਚੋਟੀ ਤੋਂ ਥੱਲੇ ਸੁੱਟਣੇ ਸ਼ੁਰੂ ਕਰ ਦਿੱਤੇ । ਜਿਹੜਾ ਵੀ ਉਨ੍ਹਾਂ ਦੀ ਵਲ੍ਹੇਟ ਵਿਚ ਆਉਂਦਾ, ਮਰ ਜਾਂਦਾ । ਇਸ ਤਰ੍ਹਾਂ ਬਹੁਤ ਸਾਰੇ ਲੋਕੀਂ ਮਾਰੇ ਗਏ ਅਤੇ ਜਿਹੜੇ ਜੀਂਦੇ ਬੱਚੇ, ਉਨ੍ਹਾਂ ਨੂੰ ਕੈਦ ਕਰ ਲਿਆ ਗਿਆ । ਕਾਫ਼ਿਰਾਂ (ਹਿੰਦੂਆ) ਨੇ ਸੰਪਤੀ, ਸਮਾਨ, ਘੋੜੇ ਅਤੇ ਹਥਿਆਰਾਂ ਤੇ ਕਬਜ਼ਾ ਕਰ ਲਿਆ । ਸਾਰੀ ਸੈਨਾ ਵਿਚੋਂ ਸਿਰਫ਼ ਤਿੰਨ ਆਦਮੀ ਬਚੇ ਅਰਥਾਤ ਉਨ੍ਹਾਂ ਦਾ ਸਰਦਾਰ ਨੁਕਬਿਯਾ, ਬੱਦਰੁੱਦੀਨ ਮਲਿਕ ਦੌਲਤਸ਼ਾਹ ਅਤੇ ਹੋਰ ਤੀਜਾ ਆਦਮੀ ਜਿਸਦਾ ਨਾਂ ਮੈਨੂੰ ਯਾਦ ਨਹੀਂ ਹੈ ।

ਇਸ ਮੁਸੀਬਤ ਤੋਂ ਹਿੰਦ ਦੀ ਸੈਨਾ ਨੂੰ ਬਹੁਤ ਸੱਟ ਵੱਜੀ ਅਤੇ ਉਹ ਬਾਹਲੀ ਕਮਜ਼ੋਰ ਹੋ ਗਈ । ਉਪਰੰਤ ਸੁਲਤਾਨ ਨੇ ਪਹਾੜੀਆਂ ਨਾਲ ਇਸ ਸ਼ਰਤ ਤੇ ਸੰਧੀ ਕਰ ਲਈ ਕਿ ਉਹ ਉਸਨੂੰ ਇਕ ਨੀਅਤ ਰਕਮ ਦੇਣ ਕਿਉਂ ਜੋ ਪਹਾੜ ਦੀ ਤਲਹਟੀ ਵਿਚ ਵੱਸੇ ਪ੍ਰਦੇਸ਼ ਤੇ ਇਨ੍ਹਾਂ ਲੋਕਾਂ ਦਾ ਕਬਜ਼ਾ ਤਾਂ ਸੀ ਪਰ ਉਹ ਉਸਦੀ ਇਜਾਜ਼ਤ ਤੋਂ ਬਿਨਾਂ ਉਸ ਨੂੰ ਵਰਤ ਨਹੀਂ ਸਨ ਸਕਦੇ ।

## ਮਾਬਰ ਪ੍ਰਾਂਤ ਵਿਚ ਸ਼ਰੀਫ਼ ਜਲਾਲ-ਉਦ-ਦੀਨ ਦੀ ਬਗ਼ਾਵਤ ਅਤੇ ਉਸ ਨਾਲ ਸਬੰਧਿਤ ਵਜ਼ੀਰ ਦੇ ਭਾਣਜੇ ਦੀ ਹੱਤਿਆ

ਸੁਲਤਾਨ ਨੇ ਸ਼ਰੀਫ਼ ਜਲਾਲ-ਉਦ-ਦੀਨ ਅਹਸਨਸ਼ਾਹ ਨੂੰ ਮਾਬਰ ਪ੍ਰਾਂਤ ਦਾ ਰਾਜਪਾਲ ਲਾਇਆ । ਦੇਹਲੀ ਤੋਂ ਏਥੋਂ ਤੀਕ ਛੇ ਮਹੀਨਿਆਂ ਦਾ ਰਸਤਾ ਹੈ । ਉਸਨੇ ਬਗ਼ਾਵਤ ਕਰ ਦਿੱਤੀ ਅਤੇ ਆਪਣੇ ਅਜ਼ਾਦ ਸ਼ਾਸਕ ਹੋਣ ਦਾ ਏਲਾਨ ਕਰ ਦਿੱਤਾ ਤੇ ਸੁਲਤਾਨ ਦੇ ਨਾਇਬਾਂ (ਸਹਾਇਕਾਂ) ਅਤੇ ਅਧਿਕਾਰੀਆਂ ਦਾ ਬਧ ਕਰ ਦਿੱਤਾ ਅਤੇ ਆਪਣੇ ਨਾਂ ਤੇ ਸੋਨੇ ਚਾਂਦੀ ਦੇ ਸਿੱਕੇ ਚਲਵਾਏ । ਦੀਨਾਰ ਦੇ ਇਕ ਪਾਸੇ ਉਸਨੇ ਲਿਖਵਾਇਆ 'ਤਹਾ ਅਤੇ ਯਾਸੀਨ ਦਾ ਵੰਸ਼ਜ ਫ਼ਕੀਰਾਂ ਅਤੇ ਗ਼ਰੀਬਾਂ ਦਾ ਪਾਲਕ, ਜਲਾਲ-ਉਦ-ਦੀਨ-ਵ-ਦੁਨੀਆ (ਇਸ ਜਗ ਤੇ ਉਸ ਜਗ ਦਾ ਮਾਨ)' ਅਤੇ ਦੂਜੇ ਪਾਸੇ 'ਦੈਵੀ ਸਹਾਇਤਾ ਤੇ ਆਸ਼੍ਰਿਤ ਅਹਸਾਨ ਸ਼ਾਹ ਸੁਲਤਾਨ ।'

ਜਦੋਂ ਸੁਲਤਾਨ ਮੁਹੰਮਦ ਨੇ ਇਸ ਬਗ਼ਾਵਤ ਦੇ ਬਾਰੇ ਸੁਣਿਆ ਤਾਂ ਉਸਨੇ ਉਸ ਨਾਲ ਯੁੱਧ ਕਰਨ ਲਈ ਕੂਚ ਕੀਤਾ । ਉਸਨੇ ਇਕ ਥਾਂ ਤੇ ਡੇਰਾ ਲਾਇਆ ਜਿਸਨੂੰ 'ਕੁਸ਼ਕ-ਏ-ਜ਼ਰ' ਅਰਥਾਤ ਸੁਨਹਿਰੀ-ਮਹੱਲ ਆਖਦੇ ਹਨ । ਏਥੇ ਉਹ ਸੈਨਿਕਾਂ ਲਈ ਜ਼ਰੂਰੀ ਸਮਾਨ ਇਕੱਠਾ ਕਰਨ ਲਈ ਅੱਠ ਦਿਨਾਂ ਤਕ ਠਹਿਰਿਆ ਰਿਹਾ ।

ਇਸੇ ਵਿਚਕਾਰ ਵਜ਼ੀਰ ਖ਼ਾਜਾ ਜਹਾਨ ਦੇ ਭਾਣਜੇ ਅਤੇ ਤਿੰਨ ਚਾਰ ਅਮੀਰਾਂ ਨੂੰ ਰਾਜਸੀ ਤੰਬੂ ਵਿਚ ਲਿਆਂਦਾ ਗਿਆ । ਇਹ ਹਥਕੜੀਆਂ ਅਤੇ ਬੇੜੀਆਂ ਵਿਚਕਾਰ ਜਕੜੇ ਹੋਏ ਸਨ ਅਤੇ ਉਨ੍ਹਾਂ ਦੇ ਹਥ ਉਨ੍ਹਾਂ ਦੇ ਗਲ ਨਾਲ ਬੰਨ੍ਹੇ ਹੋਏ ਸਨ । ਸੁਲਤਾਨ ਨੇ ਉੱਪਰ ਦੱਸੇ ਵਜ਼ੀਰ ਨੂੰ

ਪਹਿਲਾਂ ਹੀ ਘਲ ਦਿੱਤਾ ਸੀ। ਉਹ ਜ਼ਿਹਾਰ[1] (ਧਾਰ) ਨਗਰ ਵਿਚ ਪੁੱਜਿਆ। ਦੇਹਲੀ ਤੋਂ ਏਥੋਂ ਤੀਕ ਚੌਵੀ (24) ਦਿਨ ਦਾ ਰਸਤਾ ਹੈ। ਉਹ ਕੁਝ ਦਿਨਾਂ ਤਕ ਏਥੇ ਠਹਰਿਆ।

ਵਜ਼ੀਰ ਦਾ ਭਾਣਜਾ ਬਹਾਦੁਰ ਅਤੇ ਪੱਕੇ-ਇਰਾਦੇ ਦਾ ਆਦਮੀ ਸੀ। ਉਸਨੇ ਆਪਣੇ ਨਾਲ ਲਿਆਂਦੇ ਹੋਏ ਅਮੀਰਾਂ ਨਾਲ ਰਲਕੇ ਇਹ ਮਤਾ ਪਕਾਇਆ ਕਿ ਉਸਦੇ ਮਾਮਾ ਨੂੰ ਕਤਲ ਕਰ ਦਿੱਤਾ ਜਾਵੇ ਅਤੇ ਉਸਦੀ ਸਾਰੀ ਸੰਪਤੀ ਅਤੇ ਖ਼ਜ਼ਾਨੇ ਨੂੰ ਲੈ ਕੇ ਮਾਬਰ ਪ੍ਰਾਂਤ ਦੇ ਬਾਗ਼ੀ ਸ਼ਾਸਕ ਕੋਲ ਨੱਸ ਜਾਈਏ। ਉਨ੍ਹਾਂ ਨੇ ਨਿਸ਼ਚਾ ਕੀਤਾ ਕਿ ਜਦੋਂ ਵਜ਼ੀਰ ਜੁਮੇ ਦੀ ਨਮਾਜ਼ ਲਈ ਜਾ ਰਿਹਾ ਹੋਵੇ ਤਾਂ ਉਸਨੂੰ ਮਾਰ ਦਿੱਤਾ ਜਾਵੇ। ਪਰ ਉਨ੍ਹਾਂ ਦੇ ਇਕ ਵਿਸ਼ਵਾਸੀ ਆਦਮੀ ਮਲਿਕ ਨੁਸਰਤ ਹਾਜਿਬ ਨੇ ਵਜ਼ੀਰ ਨੂੰ ਸਾਰੀ ਗੱਲ ਦੱਸ ਦਿੱਤੀ। ਉਸਨੇ ਵਜ਼ੀਰ ਨੂੰ ਦੱਸਿਆ ਕਿ ਉਨ੍ਹਾਂ ਦੀ ਇਸ ਵਿਉਂਤ ਦਾ ਸਬੂਤ ਇਹ ਹੈ ਕਿ ਉਨ੍ਹਾਂ ਨੇ ਕਪੜਿਆਂ ਹੇਠ ਕਵਚ ਪਾਏ ਹੋਏ ਹਨ। ਵਜ਼ੀਰ ਨੇ ਉਨ੍ਹਾਂ ਨੂੰ ਸੱਦਾ ਘੱਲਿਆ। ਉਨ੍ਹਾਂ ਨੂੰ ਉੱਪਰ ਦੱਸੀ ਹਾਲਤ ਵਿਚ ਪਾਇਆ ਗਿਆ, ਉਸ ਨੇ ਉਨ੍ਹਾਂ ਨੂੰ ਸੁਲਤਾਨ ਕੋਲ ਘੱਲ ਦਿੱਤਾ। ਜਦੋਂ ਉਹ ਸੁਲਤਾਨ ਕੋਲ ਪੁੱਜੇ ਤਾਂ ਮੈਂ ਓਥੇ ਹਾਜ਼ਰ ਸੀ। ਮੈਂ ਉਨ੍ਹਾਂ ਵਿਚੋਂ ਇਕ ਨੂੰ ਵੇਖਿਆ ਉਸ ਦੀ ਦਾੜ੍ਹੀ ਸੀ, ਉਹ ਕੰਬ ਰਿਹਾ ਸੀ ਅਤੇ 'ਯਾਸੀਨ' ਜਪ ਕਰ ਰਿਹਾ ਸੀ। ਸੁਲਤਾਨ ਨੇ ਉਨ੍ਹਾਂ ਨੂੰ ਹਾਥੀਆਂ ਦੇ ਅੱਗੇ ਸੁਟਵਾ ਦਿੱਤਾ। ਇਨ੍ਹਾਂ ਹਾਥੀਆਂ ਨੂੰ ਆਦਮੀਆਂ ਦਾ ਬਧ ਕਰਨਾ ਸਿਖਾਇਆ ਗਿਆ ਸੀ। ਜਿੱਥੋਂ ਤਕ ਵਜ਼ੀਰ ਦੇ ਭਾਣਜੇ ਦਾ ਸਬੰਧ ਹੈ, ਉਸਨੂੰ ਉਸਦੇ ਚਾਚਾ ਦੇ ਕੋਲ ਘੱਲਣ ਦਾ ਹੁਕਮ ਦਿੱਤਾ ਤਾਂ ਜੋ ਉਹ ਉਸਦਾ ਬਧ ਕਰ ਦੇਵੇ। ਉਸਨੇ ਹੁਕਮ ਦੇ ਅਨੁਸਾਰ ਉਸਦਾ ਬਧ ਕਰ ਦਿੱਤਾ। ਇਸ ਦਾ ਵਰਣਨ ਅਸੀਂ ਅੱਗੇ ਕਰਾਂਗੇ।

ਮਨੁੱਖਾਂ ਦਾ ਬਧ ਕਰਨ ਵਾਲੇ ਹਾਥੀਆਂ ਦੇ ਦੰਦਾਂ ਤੇ ਲੋਹੇ ਦੇ ਖ਼ੋਲ ਚੜ੍ਹਾਏ ਜਾਂਦੇ ਹਨ ਜਿਨ੍ਹਾਂ ਦੇ ਸਿਰੇ ਬੜੇ ਤਿੱਖੇ ਹੁੰਦੇ ਹਨ ਅਤੇ ਹਲ ਦੀ ਫ਼ਾਲ ਨਾਲ ਮਿਲਦੇ-ਜੁਲਦੇ ਅਤੇ ਦੋ ਧਾਰੇ ਹੁੰਦੇ ਹਨ। ਮਹਾਵਤ ਹਾਥੀ ਤੇ ਸਵਾਰ ਹੁੰਦਾ ਹੈ। ਜਦੋਂ ਕਿਸੇ ਮਨੁੱਖ ਨੂੰ ਹਾਥੀ ਦੇ ਅੱਗੇ ਸੁੱਟਿਆ ਜਾਂਦਾ ਹੈ, ਉਹ ਉਸਨੂੰ ਆਪਣੀ ਸੁੰਡ ਵਿਚ ਵਲ੍ਹੇਟ ਕੇ ਹਵਾ ਵਿਚ ਉੱਚਾ ਸੁੱਟ ਦੇਂਦਾ ਹੈ ਅਤੇ ਡਿਗਦੇ ਹੋਏ ਨੂੰ ਆਪਣੇ ਦੰਦਾਂ ਤੇ ਰੋਕਦਾ ਹੈ। ਫਿਰ ਉਸਨੂੰ ਆਪਣੇ ਅੱਗੇ ਸੁੱਟ ਲੈਂਦਾ ਹੈ ਅਤੇ ਆਪਣਾ ਅਗਲਾ ਪੈਰ ਉਸਦੀ ਛਾਤੀ ਤੇ ਰੱਖ ਦੇਂਦਾ ਹੈ ਅਤੇ ਸੁਲਤਾਨ ਦੇ ਹੁਕਮ ਤੇ ਮਹਾਵਤ ਉਸਨੂੰ ਜਿਵੇਂ ਇਸ਼ਾਰਾ ਕਰਦਾ ਹੈ ਉਸੇ ਤਰ੍ਹਾਂ ਕਰਦਾ ਹੈ। ਜੇ ਸੁਲਤਾਨ ਦਾ ਹੁਕਮ ਮਨੁੱਖ ਦੇ ਟੋਟੇ-ਟੋਟੇ ਕਰ ਦੇਣ ਦਾ ਹੋਵੇ ਤਾਂ ਹਾਥੀ ਉਸਨੂੰ ਲੋਹੇ ਦੀਆਂ ਤਿੱਖੀਆਂ ਨੋਕਾਂ ਨਾਲ

---

1. ਜ਼ਿਹਾਰ (ਧਾਰ)—
ਭਾਰਤ ਦੇ ਪੱਛਮ ਵਿਚ ਸਥਿਤ, ਵਰਤਮਾਨ ਗੁਜਰਾਤ ਪ੍ਰਦੇਸ਼ ਦਾ ਇਕ ਪ੍ਰਸਿੱਧ ਨਗਰ।
–ਰਾਜਾ ਭੋਜ ਦੇ ਵੇਲੇ 'ਧਾਰ' ਨੂੰ ਮਾਲਵਾ ਅੰਦਰ ਵਿਸ਼ੇਸ਼ ਮਹੱਤਵ ਪਰਾਪਤ ਸੀ। ਮੁੰਜੇ ਵਾਕਪਤੀ–(974-95) ਸਿੰਧੂ ਰਾਜਾ (995 1010) ਅਤੇ ਭੋਜ (1010-53) ਦੇ ਸਮੇਂ 'ਧਾਰ' ਸਾਰੇ ਭਾਰਤ ਵਿਚ ਵਿਦਿਆ ਦਾ ਇਕ ਪ੍ਰਮੁੱਖ ਕੇਂਦਰ ਮੰਨਿਆ ਜਾਂਦਾ ਸੀ।
ਮੁਹੰਮਦ-ਬਿਨ ਤੁਗ਼ਲੁਕ 1344 ਈ० ਵਿਚ ਕਾਲ ਦੇ ਦਿਨਾਂ ਵਿਚ ਏਥੇ ਆਇਆ।

ਵੱਢ ਦੇਂਦਾ ਹੈ। ਜੇ ਹੁਕਮ ਇਹ ਹੋਵੇ ਜੁ ਮਨੁੱਖ ਨੂੰ ਪਿਆ ਰਹਿਣ ਦਿੱਤਾ ਜਾਵੇ ਤਾਂ ਹਾਥੀ ਉਸ ਨੂੰ ਛੱਡ ਦੇਂਦਾ ਹੈ ਅਤੇ ਉਪਰੰਤ ਉਸਦੀ ਖਲੜੀ ਉਤਰਵਾਈ ਜਾਂਦੀ ਹੈ। ਉੱਪਰ-ਦੱਸੇ ਅਮੀਰ ਇਸ ਤਰ੍ਹਾਂ ਦੀ ਮੌਤ ਦੇ ਸ਼ਿਕਾਰ ਹੋਏ। ਤਿਕਾਲਾਂ ਦੀ ਨਮਾਜ਼ ਦੇ ਮਗਰੋਂ ਜਦ ਮੈਂ ਸੁਲਤਾਨ ਦੇ ਮਹਲੋਂ ਨਿਕਲਿਆ ਤਾਂ ਮੈਂ ਵੇਖਿਆ ਕਿ ਕੁੱਤੇ ਉਨ੍ਹਾਂ ਦਾ ਮਾਸ ਖਾ ਰਹੇ ਹਨ। ਉਨ੍ਹਾਂ ਦੀਆਂ ਖਲੜੀਆਂ ਵਿਚ ਪਹਿਲਾਂ ਤੂੰਬੀ ਭਰ ਦਿੱਤਾ ਗਿਆ ਸੀ। ਪਰਮਾਤਮਾ ਇਸ ਹਾਲਤ ਤੋਂ ਬਚਾਏ।

ਜਦੋਂ ਸੁਲਤਾਨ ਨੇ ਪਹਿਲਾਂ ਦੱਸੀ ਯਾਤ੍ਰਾ ਦੀ ਤਿਆਰੀ ਕੀਤੀ ਤਾਂ ਉਸਨੇ ਮੈਨੂੰ ਰਾਜਧਾਨੀ ਵਿਚ ਹੀ ਰਹਿਣ ਦੀ ਆਗਿਆ ਦਿੱਤੀ। ਅਸੀਂ ਇਸਦਾ ਵਰਣਨ ਅੱਗੇ ਕਰਾਂਗੇ। ਯਾਤ੍ਰਾ ਕਰਦੇ ਹੋਏ ਉਹ ਦੌਲਤਾਬਾਦ ਪੁੱਜਿਆ। ਇਸ ਵਿਚਕਾਰ ਅਮੀਰ ਹਲਾਜੂਨ ਨੇ ਆਪਣੇ ਪ੍ਰਾਂਤ ਵਿਚ ਬਗ਼ਾਵਤ ਕਰ ਦਿੱਤੀ। ਸੈਨਿਕਾਂ ਦੀ ਭਰਤੀ ਅਤੇ ਸੈਨਾ ਇਕੱਠੀ ਕਰਨ ਲਈ ਵਜ਼ੀਰ ਖ਼ਾਜਾ ਵੀ ਰਾਜਧਾਨੀ ਵਿਚ ਠਹਿਰ ਗਿਆ।

## ਹਲਾਜੂਨ ਦੀ ਬਗ਼ਾਵਤ

ਜਦੋਂ ਸੁਲਤਾਨ ਦੌਲਤਾਬਾਦ ਪੁਜਿਆ ਅਤੇ ਰਾਜਧਾਨੀ ਤੋਂ ਬਹੁਤ ਦੂਰ ਹੋ ਗਿਆ ਤਾਂ ਅਮੀਰ ਹਲਾਜੂਨ ਨੇ ਅਲਅਹਵਾਰ[1] (ਲਾਹੌਰ) ਸ਼ਹਿਰ ਵਿਚ ਬਗ਼ਾਵਤ ਕਰ ਦਿੱਤੀ ਅਤੇ ਆਪਣੀ ਅਜ਼ਾਦੀ ਦਾ ਏਲਾਨ ਕਰ ਦਿੱਤਾ। ਇਸ ਬਾਰੇ ਅਮੀਰ ਕੁਲ ਚੰਦ[2] ਨੇ ਉਸਦਾ ਸਾਥ ਦਿੱਤਾ। ਇਸਨੂੰ ਉਸਨੇ ਆਪਣਾ ਵਜ਼ੀਰ ਬਣਾਇਆ। ਇਸ ਦੀ ਸੂਚਨਾ ਵਜ਼ੀਰ ਖ਼ਾਜਾ ਜਹਾਨ ਨੂੰ ਮਿਲੀ। ਉਹ ਉਸ ਸਮੇਂ ਦੇਹਲੀ ਵਿਚ ਸੀ। ਉਸਨੇ ਸੈਨਿਕ ਭਰਤੀ ਕੀਤੇ, ਸੈਨਾ ਇਕੱਠੀ ਕੀਤੀ, ਖ਼ੁਰਾਸਾਨੀਆਂ ਨੂੰ ਇਕੱਠਾ ਕੀਤਾ ਅਤੇ ਦੇਹਲੀ ਵਿਚ ਰਹਿਣ ਵਾਲੇ ਸਾਰੇ ਰਾਜ-ਅਧਿਕਾਰੀਆਂ ਦੇ ਅਤੇ ਮੇਰੇ ਵੀ ਸੇਵਕ ਲੈ ਲਏ, ਕਿਉਂ ਜੁ ਮੈਂ ਵੀ ਉਥੇ ਠਹਿਰਿਆ ਹੋਇਆ ਸੀ। ਸੁਲਤਾਨ ਨੇ ਵਜ਼ੀਰ ਦੀ ਮਦਦ ਲਈ ਦੋ ਮੁੱਖ ਅਮੀਰਾਂ ਨੂੰ ਨਾਲ ਘੱਲਿਆ। ਇਨ੍ਹਾਂ ਵਿਚੋਂ ਇਕ ਮਲਿਕ

---

1. **ਅਲਅਹਵਾਰ—**

ਸੰਨ 47 ਤੋਂ ਪਹਿਲਾਂ ਦੇ ਅਖੰਡ ਭਾਰਤ ਦੇ ਪੰਜਾਬ ਪਰਦੇਸ਼ ਅਤੇ ਵਰਤਮਾਨ ਪੱਛਮੀ ਪੰਜਾਬ (ਪਾਕਿਸਤਾਨ) ਦੀ ਰਾਜਧਾਨੀ ਜਿਹੜਾ ਇਕ ਬਹੁਤ ਪੁਰਾਣਾ ਨਗਰ ਹੈ। ਪ੍ਰਾਚੀਨ ਸਮੇਂ ਤੋਂ ਹੀ ਵਿਦਵਾਨਾਂ ਦਾ ਇਹ ਮਤ ਰਿਹਾ ਜੁ ਸ੍ਰੀ ਰਾਮ ਚੰਦਰ ਦੇ ਪੁਤਰ 'ਲਵ' ਨੇ ਇਹ ਨਗਰ ਵਸਾਇਆ ਸੀ। ਇਸ ਥਾਂ ਦੇ ਨੇੜੇ ਹੀ ਰਿਸ਼ੀ ਵਿਸ਼ਵਾਮਿੱਤਰ ਦਾ ਆਸ਼ਰਮ ਸੀ। ਲਵਪੁਰ ਦਾ ਬਦਲਿਆ ਹੋਇਆ ਨਾਂ ਲਹੌਰ ਹੈ। 'ਅਲ-ਅਹਵਾਰ' ਸ਼ਾਇਦ ਉਏ ਸ਼ਬਦ ਦਾ ਅਰਬੀ ਰੂਪ ਹੈ।

(ਵੇਖੋ ਸਫ਼ਾ...301)

2. **ਕੁਲ ਚੰਦ—**

ਉਸ ਵੇਲੇ ਦੇ ਲਾਹੌਰ ਦਾ ਸ਼ਾਸਨ-ਪਰਬੰਧਕ ਗੁਲਚੰਦ। ਅਰਬੀ ਵਿਚ 'ਗ' ਨੂੰ 'ਕ' ਦੇ ਰੂਪ ਵਿਚ ਲਿਖਿਆ ਜਾਂਦਾ ਹੈ। 'ਗੁਲ' (ਫੁਲ) ਸ਼ਬਦ ਭਾਰਤੀ ਨਹੀਂ ਹੈ। ਜਦ ਕਿ 'ਕੁਲਚੰਦ' ਸ਼ੁੱਧ ਭਾਰਤੀ ਸ਼ਬਦ ਹੈ, ਜਿਸ ਦਾ ਮਤਲਬ ਹੈ–'ਵੰਸ਼ ਦਾ ਚੰਦਰਮਾ'। ਇਸ ਲਈ ਸਾਡੇ ਵਿਚਾਰ-ਅਨੁਸਾਰ ਮੂਲ ਨਾਂ ਹੀ 'ਕੁਲਚੰਦ ਹੈ ਜਿਸਨੂੰ ਅਰਬੀ ਵਿਚ ਉਸੇ ਤਰ੍ਹਾਂ ਲਿਖ ਦਿੱਤਾ ਗਿਆ ਹੈ।

ਕ਼ੀਰਾਨ ਸਫ਼ਦਰ-ਅਰਥਾਤ ਸੈਨਾ ਦਾ ਮੋਹਰੀ ਸੀ ਤੇ ਦੂਜਾ ਮਲਿਕ ਤਿਮੂਰ ਸ਼ੁਰਬਦਾਰ[1] ਅਰਥਾਤ ਸਾਕੀ (ਪਾਣੀ ਆਦਿਕ ਪਿਲਾਉਣ ਵਾਲਾ) ਸੀ। ਹਲਾਜੂਨ ਨੇ ਆਪਣੀ ਸੈਨਾ ਦੇ ਨਾਲ ਕੂਚ ਕੀਤਾ ਅਤੇ ਵੱਡੀ ਨਦੀ ਦੇ ਕੰਢੇ ਤੇ ਯੁੱਧ ਹੋਇਆ। ਹਲਾਜੂਨ ਹਾਰ ਕੇ ਨੱਸ ਗਿਆ। ਉਸਦੇ ਬਹੁਤ ਸਾਰੇ ਸੈਨਿਕ ਨਦੀ ਵਿਚ ਡੁੱਬ ਗਏ। ਵਜ਼ੀਰ ਨੇ ਸ਼ਹਿਰ ਵਿਚ ਪ੍ਰਵੇਸ਼ ਕੀਤਾ। ਉਸਨੇ ਕੁਝ ਸ਼ਹਿਰੀਆਂ ਦੀਆਂ ਖਲੜੀਆਂ ਉਤਰਵਾਈਆਂ ਅਤੇ ਹੋਰ ਆਦਮੀਆਂ ਨੂੰ ਕਈ ਤਰੀਕਿਆਂ ਨਾਲ ਮਰਵਾਇਆ। ਮੌਤ ਦੀ ਸਜ਼ਾ ਦੀ ਦੇਖ-ਭਾਲ ਦਾ ਕੰਮ ਮੁਹੰਮਦ ਦਾ ਸੀ ਜਿਹੜਾ ਵਜ਼ੀਰ ਦੇ ਨਾਇਬ (ਸਹਾਇਕ) ਨਜੀਬ ਦਾ ਪੁੱਤਰ ਸੀ ਅਤੇ ਜਿਹੜਾ ਅਜ਼ਦਰ ਮਲਿਕ ਦੇ ਨਾਂ ਤੇ ਪ੍ਰਸਿੱਧ ਹੈ। ਉਹ ਸਗ-ਏ-ਸੁਲਤਾਨ[2] ਦੇ ਨਾਂ ਨਾਲ ਵੀ ਸੱਦਿਆ ਜਾਂਦਾ ਸੀ। ਹਿੰਦ ਵਾਸੀਆਂ ਦੇ ਅਨੁਸਾਰ 'ਸਗ' ਦਾ ਅਰਥਾਤ 'ਕੁੱਤਾ' ਹੈ। ਉਹ ਬੇਰਹਿਮ ਅਤਿਆਚਾਰੀ ਆਦਮੀ ਸੀ ਜਿਸ ਨੂੰ ਸੁਲਤਾਨ 'ਅਸਦ-ਉਲ-ਅਮਵਾਕ'[3] (ਬਜ਼ਾਰਾਂ ਦਾ ਸ਼ੇਰ) ਆਖਿਆ ਕਰਦਾ ਸੀ।

ਇਤਨਾ ਦੁਸ਼ਟ ਅਤੇ ਨਿਰਦਈ ਸੀ ਜ ਅਪਰਾਧੀਆਂ ਨੂੰ ਦੰਦਾਂ ਨਾਲ ਵੱਢਿਆ ਕਰਦਾ ਸੀ। ਵਜ਼ੀਰ ਨੇ ਤਿੰਨ ਸੌ ਦੇ ਲਗਭਗ ਬਾਗੀਆਂ ਦੀਆਂ ਇਸਤ੍ਰੀਆਂ ਨੂੰ ਕਾਲੀਵਰ (ਗਵਾਲੀਅਰ) ਦੇ ਵਿਚ ਘੱਲਿਆ ਜਿੱਥੇ ਉਨ੍ਹਾਂ ਨੂੰ ਕੈਦ ਕਰ ਲਿਆ ਗਿਆ ਅਤੇ ਮੈਂ ਉਨ੍ਹਾਂ ਵਿਚੋਂ ਕੁਝ ਇਸਤ੍ਰੀਆਂ ਨੂੰ ਉਥੇ ਵੇਖਿਆ। ਉਨ੍ਹਾਂ ਵਿਚੋਂ ਇਕ ਕਿਸੇ ਨਿਆਇ ਜਾਣੂ ਦੀ ਪਤਨੀ ਸੀ, ਜਿਹੜਾ ਉਸਨੂੰ ਮਿਲਣ ਲਈ ਜਾਇਆ ਕਰਦਾ ਸੀ ਅਤੇ ਬਾਦ ਵਿਚ ਜੇਲ੍ਹ ਅੰਦਰ ਉਸਨੇ ਇਕ ਬੱਚੇ ਨੂੰ ਜਨਮ ਦਿੱਤਾ।

## ਸੁਲਤਾਨ ਦੀ ਸੈਨਾ ਵਿਚ ਮਹਾਮਾਰੀ

ਮਾਬਰ ਪ੍ਰਾਂਤ ਵਿਚ ਸ਼ਰੀਫ਼ ਨਾਲ ਯੁੱਧ ਕਰਨ ਦੇ ਉਦੇਸ਼ ਨਾਲ, ਜਦੋਂ ਸੁਲਤਾਨ ਤੀਲਿੰਗ

1. ਸ਼ੁਰਬਦਾਰ—ਪੀਣ ਵਾਲੀ ਕੋਈ ਚੀਜ਼।
ਸ਼ੁਰਬ—ਕੋਈ ਪੀਣ ਵਾਲਾ ਪਦਾਰਥ।
ਸ਼ਰਬਤਦਾਰ—ਪਾਣੀ ਜਾਂ ਸ਼ਰਾਬ ਆਦਿਕ ਪਿਲਾਉਣ ਵਾਲਾ।
—Richardson

2. ਸਗ–ਏ–ਸੁਲਤਾਨ—
'ਸਗ' ਦਾ ਅਰਥ 'ਕੁੱਤਾ' ਹੈ। ਮੁਹੰਮਦ-ਬਿਨ-ਨਜੀਬ (ਅਜ਼ਦਰ ਮਲਿਕ) ਸੁਲਤਾਨ ਦੀ ਆਗਿਆ ਅਨੁਸਾਰ ਲੋਕਾਂ ਤੇ ਬੇਰਹਿਮੀ ਨਾਲ ਅਤਿਆਚਾਰ ਕਰਦਾ ਸੀ, ਏਥੋਂ ਤੀਕ ਜੁ ਆਪਣੇ ਦੰਦਾ ਨਾਲ ਵੱਢ ਖਾਉਂਦਾ ਸੀ। ਇਸ ਲਈ ਉਸਦਾ ਇਹ ਨਿੰਦਿਆ-ਭਰਿਆ ਨਾਂ 'ਸਗ-ਏ-ਸੁਲਤਾਨ (ਸ਼ਾਹੀ ਕੁੱਤਾ।) ਪੈ ਗਿਆ।

3. ਅਸਦ-ਉਲ-ਅਮਵਾਕ—
ਉੱਪਰ ਲਿਖੇ ਮੁਹੰਮਦ-ਬਿਨ-ਨਜੀਬ ਦਾ ਹੀ ਸੁਲਤਾਨ ਵਲੋਂ ਦਿੱਤਾ ਹੋਇਆ ਸਤਕਾਰ-ਸੂਚਕ ਨਾਂ ਜਿਸਦਾ ਅਰਥ ਹੈ–'ਬਜ਼ਾਰਾਂ ਦਾ ਸ਼ੇਰ'। ਉਸ ਨਿਰਦਈ ਵਿਅਕਤੀ ਦੇ ਬਾਹਰ ਨਿਕਲਦਿਆਂ ਹੀ ਲੋਕੀਂ ਡਰ ਕੇ ਨੱਸ ਖਲੋਂਦੇ ਸਨ, ਇਸ ਲਈ ਉਸਦਾ ਇਹ ਨਾਂ ਉਚਿਤ ਹੀ ਸੀ।

ਖਲੋਂਦਾ। ਇਹੋ ਕਾਰਨ ਸੀ, ਕਿ ਸੁਲਤਾਨ ਨੂੰ ਆਪਣੇ ਵਾਸਤੇ ਖੜੇ ਹੋਣ ਦੇ ਕਸ਼ਟ ਤੋਂ ਬਚਾਉਣ ਲਈ ਕੁਤਲੁਖ਼ਾਨ ਵੀ ਬਿਨਾਂ ਬੁਲਾਏ ਉਸਦੇ ਕੋਲ ਨਹੀਂ ਜਾਂਦਾ ਸੀ। ਕੁਤਲੁਖ਼ਾਨ ਬਹੁਤ ਵੱਡਾ ਦਾਨ-ਵੀਰ ਅਤੇ ਆਤਮ-ਤਿਆਗੀ ਆਦਮੀ ਸੀ ਅਤੇ ਗ਼ਰੀਬਾਂ ਤੇ ਲਚਾਰਾਂ ਦੀ ਬਾਹਲੀ ਸਹਾਇਤਾ ਕਰਦਾ ਸੀ।

## ਸ਼ਰੀਫ਼ ਇਬ੍ਰਾਹੀਮ ਦੀ ਬਗ਼ਾਵਤ ਅਤੇ ਉਸਦੀ ਮ੍ਰਿਤੂ

ਸ਼ਰੀਫ਼ ਇਬਰਾਹੀਮ ਜਿਹੜਾ ਬਹੁਤਾ ਕਰਕੇ ਖ਼ਰੀਤਾ ਦਾਰ[1] ਅਰਥਾਤ ਸੁਲਤਾਨ ਦੇ ਮਹਲ ਵਿਚ ਕਾਗ਼ਜ਼ ਕਲਮ ਰਖਣ ਵਾਲੇ ਦੇ ਰੂਪ ਵਿਚ ਪ੍ਰਸਿੱਧ ਸੀ, ਉਸ ਵੇਲੇ ਹਾਂਸੀ[2] ਅਤੇ ਸਰਸੁਤੀ ਪ੍ਰਾਂਤ[3] ਦਾ ਰਾਜਪਾਲ ਸੀ। ਜਦੋਂ ਸੁਲਤਾਨ ਨੇ ਮਾਬਰ ਪ੍ਰਾਂਤ ਵਲ ਕੂਚ ਕੀਤਾ ਜਿਥੇ ਸ਼ਰੀਫ਼ ਇਬਰਾਹੀਮ ਦੇ ਪਿਤਾ ਸ਼ਰੀਫ਼ ਅਹਸਨਸ਼ਾਹ ਨੇ ਬਗ਼ਾਵਤ ਕਰ ਦਿੱਤੀ ਸੀ। ਸੁਲਤਾਨ ਦੀ ਮ੍ਰਿਤੂ ਦੀ ਅਫ਼ਵਾਹ ਸੁਣ ਕੇ ਇਬ੍ਰਾਹੀਮ ਦੇ ਮਨ ਵਿਚ ਰਾਜਪਦ ਦੀ ਇਛਿਆ ਹੋਈ। ਉਹ ਵੀਰ, ਉਦਾਰ ਅਤੇ ਸੁਹਣਾ ਆਦਮੀ ਸੀ।

ਮੇਰਾ ਵਿਆਹ ਉਸਦੀ ਭੈਣ ਹੂਰ ਨਸਬ ਦੇ ਨਾਲ ਹੋਇਆ ਸੀ, ਜਿਹੜੀ ਇਕ ਧਾਰਮਕ ਇਸਤ੍ਰੀ ਸੀ। ਉਹ ਰਾਤ ਵੇਲੇ ਤੱਹਜੁਦ[4] ਪ੍ਰਾਰਥਨਾ ਕਰਦੀ ਸੀ ਅਤੇ ਸਰਬ-ਸ਼ਕਤੀਮਾਨ ਪਰਮਾਤਮਾ

---

1. ਖ਼ਰੀਤਾਦਾਰ—

'ਖ਼ਰੀਤਾ' ਦਾ ਅਰਥ ਹੈ—'ਸਰਕਾਰੀ ਕਾਗ਼ਜ਼ਾਤ' ਜਾਂ ਸਰਕਾਰੀ ਕਾਗ਼ਜ਼ਾਤ ਰੱਖਣ ਦਾ ਥੈਲਾ ਆਦਿਕ। ਇਸ ਤਰ੍ਹਾਂ ਦੀਆਂ ਵਸਤੂਆਂ ਦੇ ਪ੍ਰਬੰਧਕ ਨੂੰ ਤੁਗ਼ਲੁਕ-ਕਾਲ ਵਿਚ ਖ਼ਰੀਤਾਦਾਰ ਆਖਿਆ ਜਾਂਦਾ ਸੀ।

—ਖ਼ਰੀਤ (ਖ਼ਰੀਤਾ)—ਅਰਬੀ,

ਫ਼ਾਰਸੀ—ਇਕ ਛੋਟਾ ਥੈਲਾ, ਚਿੱਠੀਆਂ ਦੀ ਬੋਝੀ, ਡਾਕ ਚਿੱਠੀ ਆਦਿਕ।—Richardson

2. ਹਾਂਸੀ—

ਪੰਜਾਬ ਦੇ ਜ਼ਿਲਾ ਹਿਸਾਰ ਦੀ ਤਹਸੀਲ ਅਤੇ ਪ੍ਰਸਿੱਧ ਨਗਰ। ਇਹ ਉੱਤਰੀ ਭਾਰਤ ਦਾ ਇਕ ਬਹੁਤ ਪੁਰਾਣਾ ਨਗਰ ਹੈ।

Imp. Gazette XIII, p—245

3. ਸਰਸੁਤੀ ਪ੍ਰਾਂਤ—

ਵਰਤਮਾਨ ਹਿਸਾਰ ਜ਼ਿਲੇ ਦਾ ਦੱਖਣ-ਪੂਰਵ ਖੇਤਰ, ਉਸ ਵੇਲੇ ਸਰਸਵਤੀ ਖੇਤਰ ਅਖਵਾਉਂਦਾ ਸੀ। ਵਰਤਮਾਨ ਸਿਰਸਾ ਨਗਰ (ਜ਼ਿਲਾ ਹਿਸਾਰ), ਉਸਦਾ ਕੇਂਦਰ ਸੀ। ਇਤਿਹਾਸ-ਪਰਸਿੱਧ ਅਤੇ ਬਹੁਤ ਪਵਿੱਤਰ ਨਦੀ, 'ਸਰਸਵਤੀ' ਦੇ ਨਾਂ ਤੇ ਹੀ ਇਸ ਖੇਤਰ ਦਾ ਇਹ ਨਾਂ ਪਿਆ।

ਸਾਰਸਵਤ ਨਗਰ, ਸ਼ਾਇਦ ਸਿਰਸਾ, ਜਿਹੜਾ ਕੁਰੂਖੇਤਰ (ਪੰਜਾਬ) ਪਰਦੇਸ਼ ਵਿਚ ਸਰਸਵਤੀ ਦੇ ਕੰਢੇ ਤੇ ਹੈ।

Geographical Dictionary, p. 181

4. ਤੱਹਜੁਦ—

ਉਹ ਨਮਾਜ਼ ਜਿਹੜੀ ਰਾਤ ਦੇ ਅਖੀਰਲੇ ਪਹਿਰ ਵਿਚ ਸਵੇਰ ਤੋਂ ਪਹਿਲਾਂ ਪੜ੍ਹੀ ਜਾਂਦੀ ਹੈ। ਇਸਦਾ ਬਹੁਤ ਪੁੰਨ ਸਮਝਿਆ ਜਾਂਦਾ ਹੈ। ਕੁਰਾਨ ਵਿਚ ਵੀ ਇਸਦੇ ਮਹੱਤਵ ਦਾ ਉਲੇਖ ਕੀਤਾ ਗਿਆ ਹੈ।

—ਉਰਦੂ, ਏਨਸਾਈਕਲੋਪੀਡੀਆ ਪੰਨਾ 484.

ਤਹੱਜੁਦ—ਰਾਤ ਵੇਲੇ ਕੀਤੀ ਜਾਣ ਵਾਲੀ ਪਰਾਰਥਨਾ। —Richardson

ਦੇ ਨਾਂ ਦਾ ਜਪ ਕਰਦੀ ਸੀ। ਉਸ ਤੋਂ ਮੇਰੀ ਇਕ ਪੁਤ੍ਰੀ ਹੋਈ ਸੀ, ਪਰ ਮੈਂ ਨਹੀਂ ਜਾਣਦਾ, ਉਨ੍ਹਾਂ ਦੋਹਾਂ ਦਾ ਕੀ ਹੋਇਆ। ਉਹ ਪੜ੍ਹਨਾ ਜਾਣਦੀ ਸੀ ਪਰ ਲਿਖਣਾ ਨਹੀਂ ਜਾਣਦੀ ਸੀ।

ਜਦੋਂ ਇਬਰਾਹੀਮ ਨੇ ਬਗ਼ਾਵਤ ਦਾ ਨਿਸ਼ਚਾ ਕੀਤਾ, ਉਸ ਵੇਲੇ ਸਿੰਧ ਦਾ ਇਕ ਅਮੀਰ ਉਸਦੇ ਪ੍ਰਦੇਸ਼ ਵਿਚੋਂ ਹੋ ਕੇ ਨਿਕਲਿਆ। ਉਹ ਖ਼ਜ਼ਾਨਾ ਲੈ ਕੇ ਦੇਹਲੀ ਜਾ ਰਿਹਾ ਸੀ। ਇਬਰਾਹੀਮ ਨੇ ਉਸ ਨੂੰ ਆਖਿਆ—"ਰਸਤਾ ਖ਼ਤਰਨਾਕ ਅਤੇ ਡਾਕੂਆਂ ਨਾਲ ਭਰਿਆ ਹੋਇਆ ਹੈ। ਉਚਿਤ ਇਹ ਹੈ, ਰਸਤਾ ਠੀਕ ਹੋਣ ਤਕ ਤੂੰ ਮੇਰੇ ਕੋਲ ਠਹਿਰ। ਮੈਂ ਤੈਨੂੰ ਬਚਾਉ ਵਾਲੀ ਥਾਂ ਤੇ ਲੈ ਜਾ ਸ਼ਕਦਾ ਹਾਂ।" ਵਾਸਤਵ ਵਿਚ ਇਬਰਾਹੀਮ ਚਾਹੁੰਦਾ ਸੀ ਸੁਲਤਾਨ ਦੀ ਮੌਤ ਦਾ ਸਮਾਚਾਰ ਪੱਕਾ ਹੋ ਜਾਣ ਦੇ ਮਗਰੋਂ ਉਹ ਖ਼ਜ਼ਾਨੇ ਤੇ ਕਬਜ਼ਾ ਕਰ ਲਵੇ। ਪਰ ਜਦੋਂ ਇਹ ਗੱਲ ਪੱਕੀ ਹੋ ਗਈ ਕਿ ਸੁਲਤਾਨ ਜਿਉਂਦਾ ਹੈ ਤਾਂ ਉਸਨੇ ਅਮੀਰ ਨੂੰ ਜਾਣ ਦਿੱਤਾ। ਉਸ ਅਮੀਰ ਦਾ ਨਾਂ ਜ਼ਿਬਾ-ਉਲ-ਮੁਲਕ ਸੀ ਅਤੇ ਉਹ ਸ਼ਮਸ-ਉਲ-ਮੁਲਕ ਦਾ ਪੁੱਤਰ ਸੀ।

ਜਦੋਂ ਢਾਈ ਸਾਲਾਂ ਦੀ ਗ਼ੈਰ ਹਾਜ਼ਰੀ ਦੇ ਪਿੱਛੋਂ ਸੁਲਤਾਨ ਰਾਜਧਾਨੀ ਵਿਚ ਵਾਪਸ ਆਇਆ ਤਾਂ ਸ਼ਰੀਫ਼ ਇਬਰਾਹੀਮ ਉਸਨੂੰ ਮਿਲਣ ਲਈ ਆਇਆ। ਇਬਰਾਹੀਮ ਦੇ ਇਕ ਦਾਸ ਨੇ ਉਸਦੀ ਵਿਉਂਤ ਦਾ ਹਾਲ ਸੁਣਾਂਦੇ ਹੋਏ ਸੁਲਤਾਨ ਦੇ ਅੱਗੇ ਉਸ ਦਾ ਰਾਜ਼ ਖੋਲ੍ਹ ਦਿੱਤਾ। ਸੁਲਤਾਨ ਤਤਕਾਲ ਉਸਦਾ ਬਧ ਕਰ ਦੇਣਾ ਚਾਹੁੰਦਾ ਸੀ ਪਰ ਉਸ ਦੇ ਪ੍ਰਤੀ ਆਪਣੇ ਪਿਆਰ ਦੇ ਕਾਰਨ ਉਸਨੇ ਇਹ ਵਿਚਾਰ ਛੱਡ ਦਿੱਤਾ।

ਇਕ ਦਿਨ ਸੰਜੋਗ ਨਾਲ ਇਕ ਜ਼ਬਹ ਕੀਤਾ ਹੋਇਆ ਹਿਰਣੋਟਾ ਸੁਲਤਾਨ ਕੋਲ ਲਿਆਂਦਾ ਗਿਆ। ਸੁਲਤਾਨ ਨੇ ਉਸ ਨੂੰ ਜ਼ਬਹ ਹੁੰਦੇ ਹੋਏ ਵੇਖਿਆ ਅਤੇ ਅਲੋਚਨਾ ਕਰਦੇ ਹੋਏ ਆਖਿਆ "ਇਹ ਚੰਗੀ ਤਰ੍ਹਾਂ ਹਲਾਲ ਨਹੀਂ ਹੋਇਆ, ਇਸ ਨੂੰ ਸੁਟ ਦਿਓ।" ਇਬਰਾਹੀਮ ਨੇ ਉਸ ਹਿਰਣੋਟੇ ਨੂੰ ਵੇਖ ਕੇ ਆਖਿਆ—"ਇਸਨੂੰ ਉਚਿਤ ਢੰਗ ਨਾਲ ਹੀ ਹਲਾਲ ਕੀਤਾ ਗਿਆ ਹੈ। ਮੈਂ ਇਸਨੂੰ ਖਾ ਲਵਾਂਗਾ।" ਜਦੋਂ ਸੁਲਤਾਨ ਨੂੰ ਇਸ ਦੀ ਅਲੋਚਨਾ ਦਾ ਪਤਾ ਲੱਗਾ ਤਾਂ ਉਸਨੇ ਬੁਰਾ ਮੰਨਿਆ। ਉਸਨੇ ਇਸੇ ਬਹਾਨੇ ਉਸਨੂੰ ਕੈਦ ਕਰ ਲਿਆ। ਉਸਦੇ ਹੁਕਮ ਤੇ ਇਬਰਾਹੀਮ ਨੂੰ ਹਥਕੜੀਆਂ ਤੇ ਬੇੜੀਆਂ ਨਾਲ ਜਕੜ ਦਿੱਤਾ ਗਿਆ, ਉਸਦੇ ਹੱਥ ਉਸ ਦੇ ਗਲ ਨਾਲ ਬੰਨ੍ਹ ਦਿੱਤੇ ਗਏ ਅਤੇ ਉਸਨੂੰ ਉਸਦੇ ਵਿਰੁੱਧ ਲਾਏ ਗਏ ਇਸ ਦੋਸ਼ ਨੂੰ ਮੰਨਣ ਲਈ ਮਜਬੂਰ ਕੀਤਾ ਗਿਆ ਜੁ ਉਹ ਉਨ੍ਹਾਂ ਖ਼ਜ਼ਾਨਿਆਂ ਨੂੰ ਖੋਹਣਾ ਚਾਹੁੰਦਾ ਸੀ ਜਿਨ੍ਹਾਂ ਨੂੰ ਜ਼ਿਬਾ-ਉਲ-ਮੁਲਕ ਉਸਦੇ ਪ੍ਰਦੇਸ਼ ਵਿਚੋਂ ਲੈ ਕੇ ਆ ਰਿਹਾ ਸੀ। ਇਬਰਾਹੀਮ ਜਾਣ ਗਿਆ ਕਿ ਸੁਲਤਾਨ ਉਸ ਦੇ ਪਿਤਾ ਦੀ ਬਗ਼ਾਵਤ ਕਰਕੇ ਉਸਦਾ ਬਧ ਕਰਨਾ ਚਾਹੁੰਦਾ ਹੈ ਅਤੇ ਉਸਦੀ ਖਿਮਾ-ਪ੍ਰਾਰਥਨਾ ਨਿਸਫਲ ਹੋਵੇਗੀ। ਉਸਨੂੰ ਇਹ ਡਰ ਪੈ ਗਿਆ ਕਿ ਕਿਧਰੇ ਉਸਨੂੰ ਯਾਤਨਾਵਾਂ ਨਾ ਦਿੱਤੀਆਂ ਜਾਣ। ਇਸ ਹਾਲਤ ਵਿਚ ਉਸਨੇ ਮਰਨਾ ਹੀ ਚੰਗਾ ਸਮਝਿਆ ਅਤੇ ਪਹਿਲਾਂ ਦੱਸਿਆ ਦੋਸ਼ ਸਵੀਕਾਰ ਕਰ ਲਿਆ। ਫਲ ਸਰੂਪ ਸੁਲਤਾਨ ਦੇ ਹੁਕਮ ਦੇ ਅਨੁਸਾਰ ਉਸਦੇ ਦੋ ਟੋਟੇ ਕਰ ਦਿੱਤੇ ਗਏ ਉਸਦੀ ਲਾਸ਼ ਉੱਥੇ ਹੀ ਸੁੱਟ ਦਿੱਤੀ ਗਈ।

ਇਸ ਦੇਸ਼ ਵਿਚ ਇਹ ਰਿਵਾਜ ਹੈ ਕਿ ਜਦੋਂ ਸੁਲਤਾਨ ਕਿਸੇ ਦਾ ਬਧ ਕਰਵਾਉਂਦਾ ਹੈ

ਤਾਂ ਉਸਦੀ ਲਾਸ਼ ਤਿੰਨ ਦਿਨਾਂ ਤਕ ਬਧ ਵਾਲੀ ਥਾਂ ਤੇ ਹੀ ਪਈ ਰਹਿੰਦੀ ਹੈ। ਤਿੰਨ ਦਿਨਾਂ ਮਗਰੋਂ ਇਸੇ ਮੰਤਲਬ ਲਈ ਰਖੇ ਗਏ ਕਾਫ਼ਿਰਾਂ (ਹਿੰਦੂਆਂ) ਦੀ ਇਕ ਟੋਲੀ ਲਾਸ਼ ਨੂੰ ਚੱਕ ਕੇ ਸ਼ਹਿਰੋਂ ਬਾਹਰ ਇਕ ਖੱਡ ਵਿਚ ਸੁੱਟ ਦੇਂਦੀ ਹੈ। ਇਹ ਲੋਕੀ ਖੱਡ ਦੇ ਆਲੇ-ਦੁਆਲੇ ਹੀ ਰਹਿੰਦੇ ਹਨ ਤਾਂ ਜੋ ਮਰਨ ਵਾਲੇ ਦੇ ਸੰਬੰਧੀਆਂ ਨੂੰ ਲਾਸ਼ ਦੇ ਨੇੜੇ ਆਉਣ ਅਤੇ ਉਸਨੂੰ ਲੈ ਜਾਣ ਤੋਂ ਰੋਕ ਸਕਣ। ਕਦੀ-ਕਦੀ ਮਰਨ ਵਾਲੇ ਦਾ ਕੋਈ ਸੰਬੰਧੀ ਇਨ੍ਹਾਂ ਕਾਫ਼ਿਰਾਂ (ਹਿੰਦੂਆਂ) ਨੂੰ ਕੁਝ ਧਨ ਦੇ ਦੇਂਦਾ ਹੈ ਜਿਸ ਦੇ ਫਲ ਸਰੂਪ ਉਹ ਲਾਸ਼ ਤੋਂ ਪਾਸੇ ਹੋ ਜਾਂਦੇ ਹਨ ਅਤੇ ਉਹ ਉਸਨੂੰ ਲੈ ਜਾ ਕੇ ਦਬਾ ਦੇਂਦਾ ਹੈ। ਸਰੀਫ਼ ਇਬਰਾਹੀਮ ਦੀ ਲਾਸ਼ ਨਾਲ ਵੀ ਇਸੇ ਤਰ੍ਹਾਂ ਕੀਤਾ ਗਿਆ। ਪਰਮਾਤਮਾ ਉਸਤੇ ਦਇਆ ਕਰੇ।

## ਤਿਲਿੰਗ (ਤੈਲਿੰਗਾਨਾ) ਪ੍ਰਾਂਤ ਵਿਚ ਸੁਲਤਾਨ ਦੇ ਨਾਇਬ (ਪ੍ਰਤੀਨਿਧੀ) ਦੀ ਬਗ਼ਾਵਤ

ਜਦੋਂ ਸੁਲਤਾਨ ਤਿਲਿੰਗ (ਤੈਲੰਗਾਨਾ) ਤੋਂ ਮੁੜ ਰਿਹਾ ਸੀ, ਉਸਦੀ ਮੌਤ ਦੀਆਂ ਅਫ਼ਵਾਹਾਂ ਦੂਰ-ਦੂਰ ਤਕ ਫੈਲੀਆਂ ਅਤੇ ਤਾਜ-ਉਲ-ਮੁਲਕ ਨੁਸਰਤ ਖ਼ਾਨ ਦੇ ਕੰਨਾਂ ਵਿਚ ਵੀ ਪੁੱਜੀਆਂ। ਸੁਲਤਾਨ ਨੇ ਉਸਨੂੰ ਤੈਲੰਗਾਨਾ ਪ੍ਰਾਂਤ ਵਿਚ ਆਪਣਾ ਨਾਇਬ (ਪ੍ਰਤੀਨਿਧੀ) ਬਣਾਇਆ ਹੋਇਆ ਸੀ। ਤਾਜ-ਉਲ-ਮੁਲਕ ਨੁਸਰਤਖ਼ਾਨ ਸੁਲਤਾਨ ਦੇ ਪੁਰਾਣੇ ਕਿਰਪਾ-ਪਾਤਰਾਂ ਵਿਚੋਂ ਸੀ। ਸੁਲਤਾਨ ਦੀ ਮ੍ਰਿਤੂ ਦਾ ਸਮਾਚਾਰ ਸੁਣ ਕੇ ਉਸ ਨੇ ਸ਼ੋਕ ਮਨਾਇਆ ਅਤੇ ਰਾਜ ਤੇ ਆਪਣਾ ਅਧਿਕਾਰ ਦੱਸਿਆ। ਰਾਜਧਾਨੀ ਬਦਰਕੋਟ ਵਿਚ ਲੋਕਾਂ ਨੇ ਉਸਦੀ ਅਧੀਨਤਾ ਸਵੀਕਾਰ ਕਰ ਲਈ। ਜਦੋਂ ਸੁਲਤਾਨ ਨੇ ਇਹ ਸੁਣਿਆ, ਉਸਨੇ ਆਪਣੇ ਸ਼ਿਖਸ਼ਕ ਕੁਤਲੁਖ਼ਾਨ ਨੂੰ ਇਕ ਵਿਸ਼ਾਲ ਸੈਨਾ ਦਾ ਮੋਹਰੀ ਬਣਾਕੇ ਘੱਲਿਆ। ਉਸਨੇ ਘਮਸਾਨ ਦੀ ਜੰਗ ਦੇ ਮਗਰੋਂ, ਜਿਸ ਵਿਚ ਸੈਨਾ ਨੂੰ ਬਹੁਤ ਹਾਨੀ ਹੋਈ, ਉਸ ਤੇ ਘੇਰਾ ਪਾ ਲਿਆ। ਬਦਰਕੋਟ ਦੇ ਕਿਲੇ ਤੇ ਇਹ ਘੇਰਾ ਸਖ਼ਤ ਹੋਣ ਲਗਾ। ਇਹ ਇਕ ਬਿਖਮ ਕਿਲਾ ਸੀ। ਜਦੋਂ ਕੁਤਲੁਖ਼ਾਨ ਉਸ ਵਿਚ ਸੁਰੰਗ ਲਾਉਣ ਲੱਗਾ ਤਾਂ ਨੁਸਰਤਖ਼ਾਨ ਨੇ ਅਭੈਦਾਨ ਦੇ ਵਚਨ ਤੇ ਆਤਮ ਸਮਰਪਨ ਕਰ ਦਿੱਤਾ। ਕੁਤਲੁਖ਼ਾਨ ਨੇ ਉਸਨੂੰ ਪ੍ਰਾਣ ਦਾਨ ਦੇ ਕੇ ਸੁਲਤਾਨ ਕੋਲ ਘਲ ਦਿੱਤਾ ਅਤੇ ਸ਼ਹਿਰੀਆਂ ਤੇ ਫ਼ੌਜੀਆਂ ਨੂੰ ਵੀ ਖਿਮਾ ਦਾਨ ਦੇ ਦਿੱਤਾ।

## ਸੁਲਤਾਨ ਦਾ ਗੰਗਾ ਨਦੀ ਵਲ ਡੇਰਾ ਲੇ ਜਾਣਾ ਅਤੇ ਏਨ-ਉਲ-ਮੁਲਕ ਦੀ ਬਗ਼ਾਵਤ

ਜਦੋਂ ਦੇਸ਼ ਵਿਚ ਕਾਲ ਪੈ ਗਿਆ, ਸੁਲਤਾਨ ਆਪਣੀ ਸੈਨਾ ਸਮੇਤ ਗੰਗਾ ਨਦੀ ਵਲ ਆਪਣਾ ਡੇਰਾ ਲੈ ਗਿਆ। ਏਥੇ ਹਿੰਦੂ ਲੋਕੀਂ ਤੀਰਥ-ਯਾਤ੍ਰਾ ਕਰਨ ਲਈ ਜਾਂਦੇ ਹਨ। ਦੇਹਲੀ ਤੋਂ ਏਥੋਂ ਤਕ ਦਸ ਦਿਨਾਂ ਦਾ ਰਸਤਾ ਹੈ। ਸੁਲਤਾਨ ਨੇ ਸੈਨਿਕਾਂ ਨੂੰ ਆਪਣੇ ਟਿਕਾਣੇ ਬਣਾਉਣ ਦਾ ਹੁਕਮ ਦਿੱਤਾ। ਇਸਤੋਂ ਪਹਿਲਾਂ ਉਹ ਸੁੱਕੇ ਸਰਕੰਡਿਆਂ ਦੀਆਂ ਝੁਗੀਆਂ ਬਣਾ ਕੇ ਰਹਿੰਦੇ

ਸਨ। ਇਨ੍ਹਾਂ ਵਿਚ ਅਕਸਰ ਅੱਗ ਲਗ ਜਾਂਦੀ ਅਤੇ ਇਨ੍ਹਾਂ ਨੂੰ ਇੰਨੀ ਹਾਨੀ ਸਹਿਣੀ ਪੈਂਦੀ ਕਿ ਉਹ ਧਰਤੀ ਦੇ ਅੰਦਰ ਗੁਫ਼ਾਵਾਂ ਬਣਾਂਦੇ ਤੇ ਜਦ ਕਦੀ ਅੱਗ ਲਗ ਜਾਂਦੀ ਤਾਂ ਉਹ ਆਪਣਾ ਸਮਾਨ ਗੁਫ਼ਾਵਾਂ ਵਿਚ ਸੁਟਕੇ ਉਨ੍ਹਾਂ ਨੂੰ ਮਿੱਟੀ ਨਾਲ ਢੱਕ ਦੇਂਦੇ ।

ਇਨ੍ਹੀਂ ਦਿਨੀਂ ਮੈਂ ਸੁਲਤਾਨ ਦੇ ਡੇਰੇ ਵਿਚ ਪੁੱਜਿਆ, ਨਦੀ ਦੇ ਪੱਛਮੀ ਕੰਢੇ ਦੇ ਇਲਾਕੇ ਜਿੱਥੇ ਸੁਲਤਾਨ ਨੇ ਡੇਰਾ ਲਾਇਆ ਹੋਇਆ ਸੀ, ਬੁਰੀ ਤਰ੍ਹਾਂ ਕਾਲ ਦਾ ਸ਼ਿਕਾਰ ਹੋਦੇ ਹੋਦੇ ਸਨ, ਜਦੋਂ ਕਿ ਪੂਰਬੀ ਕੰਢੇ ਦੇ ਪ੍ਰਦੇਸ਼ ਖ਼ੁਸ਼ਹਾਲ ਸਨ। ਪੂਰਬੀ ਕੰਢੇ ਦੇ ਪ੍ਰਦੇਸ਼ਾਂ ਦਾ ਰਾਜਪਾਲ ਮਾਹੂਰ ਦਾ ਪੁੱਤਰ ਏਨ-ਉਲ-ਮੁਲਕ ਸੀ ਅਤੇ ਇਨ੍ਹਾਂ ਇਲਾਕਿਆਂ ਵਿਚ ਅਵੱਧ[1] ਜ਼ਫ਼ਰਾਬਾਦ[2], ਲਖਨਊ[3] ਅਤੇ ਹੋਰ ਪ੍ਰਦੇਸ਼ ਸ਼ਾਮਲ ਸਨ। ਅਮੀਰ ਏਨ-ਉਲ-ਮੁਲਕ ਪਸ਼ੂਆਂ ਦੇ ਚਾਰੇ ਵਾਸਤੇ ਹਰ-ਰੋਜ਼ ਪੰਜਾਹ ਹਜ਼ਾਰ ਮਣ ਕਣਕ, ਚਾਵਲ ਅਤੇ ਛੋਲੇ ਘੱਲਿਆ ਕਰਦਾ ਸੀ। ਫਿਰ ਸੁਲਤਾਨ ਨੇ ਹੁਕਮ ਦਿੱਤਾ ਕਿ ਹਾਥੀ, ਬਹੁਤ ਸਾਰੇ ਘੋੜੇ ਅਤੇ ਖ਼ੱਚਰਾਂ ਨੂੰ ਹਰੇ-ਭਰੇ ਪੂਰਬੀ ਖੇਤਰਾਂ ਵਲ ਲੈ ਜਾ ਕੇ ਉਥੇ ਹੀ ਚਰਾਇਆ ਜਾਵੇ ਅਤੇ ਉਸਦੀ ਦੇਖ ਭਾਲ ਦਾ ਕੰਮ ਉਸਨੇ ਏਨ-ਉਲ-ਮੁਲਕ ਦੇ ਹਵਾਲੇ ਕੀਤਾ।

ਏਨ-ਉਲ-ਮੁਲਕ ਦੇ ਚਾਰ ਭਾਈ ਸਨ ਜਿਨ੍ਹਾਂ ਦੇ ਨਾਂ ਸਨ—ਸ਼ਹਰ-ਉਲਾਹ, ਨਸਰ-ਉਲਾਹ ਫ਼ਜ਼ਲ-ਉਲਾਹ ਅਤੇ ਇਕ ਦਾ ਨਾਂ ਮੈਂ ਭੁਲ ਗਿਆ ਹਾਂ। ਉਨ੍ਹਾਂ ਨੇ ਆਪਣੇ ਭਾਈ ਏਨ-ਉਲ-ਮੁਲਕ ਦੇ ਨਾਲ ਮਿਲਕੇ ਸੁਲਤਾਨ ਦੇ ਹਾਥੀਆਂ ਅਤੇ ਉਸਦੇ ਹੋਰ ਪਸ਼ੂਆਂ ਤੇ ਕਬਜ਼ਾ ਕਰਨ ਦੀ ਵਿਉਂਤ ਬਣਾਈ ਅਤੇ ਸੁਲਤਾਨ ਦੇ ਵਿਰੁੱਧ ਬਗਾਵਤ ਕਰਨ ਲਈ ਏਨ-ਉਲ-ਮੁਲਕ ਦੇ ਪ੍ਰਤੀ ਆਗਿਆ-ਕਾਰੀ ਹੋਣ ਦੀ ਸੌਂਹ ਚੁਕੀ। ਰਾਤੋ-ਰਾਤ ਏਨ-ਉਲ-ਮੁਲਕ ਉਨ੍ਹਾਂ ਕੋਲ ਪੁੱਜਿਆ ਅਤੇ ਉਨ੍ਹਾਂ ਦੀ ਵਿਉਂਤ ਸਫ਼ਲ ਹੋ ਗਈ ।

---

1. **ਅਵੱਧ (ਅਯੋਧਿਆ)—**

ਇਹ ਸੂਰਜਵੰਸ਼ੀ ਰਾਜਾ ਦਸ਼ਰਥ ਦੇ ਰਾਜ ਕੋਸ਼ਲ ਦੀ ਰਾਜਧਾਨੀ ਸੀ।

2. **ਜ਼ਫ਼ਰਾਬਾਦ**—ਖੰਡਰਾਂਵਾਲਾ ਪਰਾਚੀਨ ਨਗਰ, ਜੋ ਉੱਤਰ ਪਰਦੇਸ਼ ਦੇ ਜੌਨਪੁਰ ਜ਼ਿਲੇ ਦੇ ਅੰਦਰ ਹੈ।

ਗੋਮਤੀ—ਨਦੀ ਦੇ ਤੱਟ ਤੇ ਜੌਨਪੁਰ ਤੋਂ 5 ਮੀਲ ਦੱਖਣ ਪੂਰਵ ਵਲ।

Imp. Gazette XXIV

ਸੰਨ 1321 ਵਿਚ ਗ਼ਿਆਸੁੱਦੀਨ ਤੁਗ਼ਲੁਕ ਨੇ ਆਪਣੇ ਪੁੱਤਰ ਜ਼ਫ਼ਰ ਨੂੰ ਇਸ ਨਗਰ ਤੇ ਚੜ੍ਹਾਈ ਕਰਨ ਲਈ ਆਖਿਆ। ਉਸ ਨੇ ਇਸ ਨਗਰ ਦੇ ਪਰਾਚੀਨ ਨਾਂ "ਮੈਨਚਾ" (?) ਦੀ ਥਾਂ ਤੇ ਇਸਦਾ ਨਾਂ ਜ਼ਫ਼ਰਾਬਾਦ ਰੱਖਿਆ।

Imp. gazette XXIV, p. 426

3. **ਲਖਨਊ—**

ਆਖਿਆ ਜਾਂਦਾ ਹੈ ਜੁ ਰਾਮ ਵਲੋਂ ਆਪਣੇ ਭਾਈ ਲਖਸ਼ਮਨ ਦੇ ਨਾਂ ਤੇ ਇਸ ਨਗਰ ਦਾ ਨਾਂ ਰੱਖਿਆ ਗਿਆ ਸੀ। ਕਿਸੇ ਵੀ ਲੇਖਕ ਨੇ ਇਸ ਦਾ ਉੱਲੇਖ ਨਹੀਂ ਕੀਤਾ।

**ਲਖਨਊ**—ਗੋਮਤੀ ਨਦੀ ਦੇ ਕੰਢੇ ਤੇ ਇਹ ਨਗਰ ਸ੍ਰੀ ਰਾਮ ਚੰਦਰ ਜੀ ਦੇ ਛੋਟੇ ਭ੍ਰਾਈ ਨੇ ਵਸਾਇਆ ਸੀ।

(ਵੇਖੋ Ency. of India III p. 507)

Geographical Dictionary, p. 244.

ਹਿੰਦ ਦੇ ਸੁਲਤਾਨ ਦਾ ਇਹ ਨਿਯਮ ਹੈ ਕਿ ਛੋਟੇ ਵੱਡੇ ਹਰ ਅਮੀਰ ਦੇ ਨਾਲ ਉਸਦਾ ਆਪਣਾ ਇਕ ਦਾਸ ਹੁੰਦਾ ਹੈ ਜੋ ਅਮੀਰ ਤੇ ਨਜ਼ਰ ਰੱਖਦਾ ਹੈ ਅਤੇ ਉਸ ਦੇ ਹਰ ਕਾਰ-ਵਿਹਾਰ ਦੇ ਬਾਰੇ ਸੁਲਤਾਨ ਨੂੰ ਦਸਦਾ ਰਹਿੰਦਾ ਹੈ। ਉਹ ਘਰਾਂ ਵਿਚ ਦਾਸੀਆਂ ਵੀ ਰਖਦਾ ਹੈ ਜੋ ਸੁਲਤਾਨ ਲਈ ਜਸੂਸਾਂ ਦਾ ਕੰਮ ਕਰਦੀਆਂ ਹਨ। ਉਹ ਭੰਗਣਾਂ ਨੂੰ ਵੀ ਰਖਦਾ ਹੈ ਕਿਉਂ ਜੋ ਉਹ ਬਿਨਾਂ ਪੁੱਛੇ ਘਰਾਂ ਵਿਚ ਆ-ਜਾ ਸਕਦੀਆਂ ਹਨ। ਇਹ ਭੰਗਣਾਂ ਇਸ ਸਮਾਚਾਰ ਦੀ ਸੂਚਨਾ ਜਸੂਸਾਂ ਦੇ ਮੋਹਰੀ ਨੂੰ ਪਹੁੰਚਾਂਦੀਆਂ ਹਨ। ਉਹ ਸੁਲਤਾਨ ਨੂੰ ਸੂਚਤ ਕਰਦਾ ਹੈ। ਆਖਦੇ ਹਨ ਕਿ ਇਕ ਅਮੀਰ ਆਪਣੀ ਪਤਨੀ ਨਾਲ ਸੁੱਤਾ ਹੋਇਆ ਸੀ, ਜਿਸ ਨਾਲ ਉਹ ਭੋਗ ਕਰਨਾ ਚਾਹੁੰਦਾ ਸੀ, ਉਸਨੇ ਸੁਲਤਾਨ ਦੇ ਸਿਰ ਦੀ ਸੌਂਹ ਦੇਂਦੇ ਹੋਏ ਇੰਜ ਨਾ ਕਰਨ ਦੀ ਬੇਨਤੀ ਕੀਤੀ, ਪਰ ਉਸਨੇ ਉਸਦੀ ਗੱਲ ਤੇ ਕੋਈ ਧਿਆਨ ਨਾ ਦਿੱਤਾ। ਸਵੇਰ ਵੇਲੇ ਸੁਲਤਾਨ ਨੇ ਉਸਨੂੰ ਸੱਦਾ ਘੱਲਿਆ ਅਤੇ ਉਸਨੂੰ ਇਸ ਬਾਰੇ ਦੱਸਿਆ। ਇਹ ਗਲ ਉਸਦੀ ਮੌਤ ਦਾ ਕਾਰਣ ਬਣੀ।

ਸੁਲਤਾਨ ਦੇ ਕੋਲ ਇਬਨ ਮਲਿਕ ਸ਼ਾਹ ਨਾਮੀ ਇਕ ਦਾਸ ਸੀ ਜੋ ਪਹਿਲਾਂ ਦੱਸੇ ਏਨ-ਉਲ-ਮੁਲਕ ਤੇ ਜਸੂਸੀ ਦਾ ਕੰਮ ਕਰਦਾ ਸੀ। ਇਸ ਜਸੂਸ ਨੇ ਏਨ-ਉਲ-ਮੁਲਕ ਦੇ ਨੱਸਣ ਅਤੇ ਉਸਦੇ ਨਦੀ ਪਾਰ ਕਰਨ ਦੀ ਸੂਚਨਾ ਸੁਲਤਾਨ ਨੂੰ ਪਹੁੰਚਾ ਦਿੱਤੀ, ਸੁਲਤਾਨ ਘਬਰਾ ਗਿਆ। ਉਸਨੇ ਸੋਚਿਆ ਕਿ ਉਸਦਾ ਅੰਤ ਨੇੜੇ ਆ ਗਿਆ ਹੈ ਕਿਉਂਜੋ ਉਸ ਦੇ ਘੋੜੇ, ਹਾਥੀ ਅਤੇ ਅਨਾਜ-ਸਭ ਕੁਝ ਏਨ-ਉਲ-ਮੁਲਕ ਕੋਲ ਸੀ ਅਤੇ ਉਸਦੀ ਰਾਜਸੀ ਸੈਨਾ ਖਿੰਡੀ ਹੋਈ ਸੀ। ਉਸਨੇ ਸੋਚਿਆ ਕਿ ਉਹ ਰਾਜਧਾਨੀ ਵਾਪਸ ਮੁੜ ਜਾਵੇ ਅਤੇ ਸੈਨਾ ਇਕੱਠੀ ਕਰਕੇ ਏਨ-ਉਲ-ਮੁਲਕ ਨਾਲ ਯੁੱਧ ਕਰਨ ਲਈ ਤਿਆਰੀ ਕਰੇ। ਇਸ ਬਾਰੇ ਉਸਨੇ ਰਾਜ ਦੇ ਪਰਮੁੱਖ ਸਰਦਾਰਾਂ ਦੇ ਨਾਲ ਸਲਾਹ ਕੀਤੀ। ਖ਼ੁਰਾਸਾਨ ਦੇ ਅਮੀਰ ਅਤੇ ਵਿਦੇਸ਼ੀ ਲੋਕ ਇਸ ਬਗਾਵਤ ਤੋਂ ਬਹੁਤ ਡਰੇ ਹੋਏ ਸਨ। ਕਿਉਂ ਜੋ ਏਨ-ਉਲ-ਮੁਲਕ ਹਿੰਦ ਵਾਸੀ ਸੀ ਅਤੇ ਹਿੰਦ ਦੇ ਲੋਕੀਂ ਵਿਦੇਸ਼ੀਆਂ ਨਾਲ ਨਫ਼ਰਤ ਕਰਦੇ ਸਨ ਕਿਉਂ ਜੋ ਸੁਲਤਾਨ ਉਨ੍ਹਾਂ ਤੇ ਬਾਹਲੀ ਕਿਰਪਾ ਕਰਦਾ ਸੀ। ਉਨ੍ਹਾਂ ਨੇ ਸੁਲਤਾਨ ਦੀ ਵਿਉਂਤ ਨੂੰ ਨਾ ਮੰਨਦੇ ਹੋਏ ਆਖਿਆ—"ਮਹਾਰਾਜ! ਜੇ ਤੁਸੀਂ ਰਾਜਧਾਨੀ ਮੁੜੋਗੇ ਤਾਂ ਬਾਗ਼ੀ ਨੂੰ ਇਸਦੀ ਸੂਚਨਾ ਮਿਲ ਜਾਵੇਗੀ ਤੇ ਉਸਦੀ ਤਿਆਰੀ ਹੋਰ ਪੱਕੀ ਹੋ ਜਾਵੇਗੀ। ਉਹ ਆਪਣੀਆਂ ਸੈਨਾਵਾਂ ਇਕੱਠੀਆਂ ਕਰ ਲਵੇਗਾ ਅਤੇ ਸਾਰੇ ਬਾਗ਼ੀ ਅਤੇ ਕ੍ਰਾਂਤੀਕਾਰੀ ਉਸ ਨਾਲ ਜਾ ਕੇ ਮਿਲ ਜਾਣਗੇ। ਇਸ ਲਈ ਉਚਿਤ ਇਹੋ ਹੈ ਕਿ ਤਾਕਤ ਇਕੱਠੀ ਕਰਨ ਤੋਂ ਪਹਿਲਾਂ ਹੀ ਉਸਨੂੰ ਕੁਚਲ ਦਿੱਤਾ ਜਾਵੇ"। ਪਹਿਲਾ ਆਦਮੀ, ਜਿਸਨੇ ਇਹ ਗਲ ਆਖੀ ਸੀ, ਨਾਸਿਰ-ਉਦ-ਦੀਨ ਮੁਤਹਰ ਸੀ ਅਤੇ ਸਾਰੇ ਅਮੀਰਾਂ ਨੇ ਉਸਦਾ ਸਾਥ ਦਿੱਤਾ।

ਸੁਲਤਾਨ ਨੇ ਉਨ੍ਹਾਂ ਦੀ ਸਲਾਹ ਮੰਨ ਲਈ। ਉਸੇ ਰਾਤ ਉਸਨੇ ਸਾਰੇ ਗੁਆਂਢੀ ਅਮੀਰਾਂ ਅਤੇ ਸੈਨਾਵਾਂ ਨੂੰ ਲਿਖਿਆ ਅਤੇ ਉਹ ਉਸੇ ਵੇਲੇ ਆ ਪੁੱਜੇ। ਤਦ ਉਸਨੇ ਇਕ ਅਨੋਖੀ ਚਾਲ ਖੇਡੀ। ਜੇ ਕੋਈ ਸੌ ਕੁ ਘੋੜ ਸਵਾਰ ਉਸਦੇ ਡੇਰੇ ਵਿਚ ਆਉਂਦੇ ਤਾਂ ਉਹ ਰਾਤੋ ਰਾਤ ਆਪਣੇ ਪਾਸ ਦੇ ਹਜ਼ਾਰਾਂ ਘੋੜ ਸਵਾਰਾਂ ਨੂੰ ਉਨ੍ਹਾਂ ਦੀ ਅਗਵਾਈ ਲਈ ਘੱਲ ਦੇਂਦਾ ਸੀ ਅਤੇ ਉਹ ਇਕੱਠੇ ਮਿਲ ਕੇ ਡੇਰੇ ਵਿਚ ਪੁੱਜਿਆ ਕਰਦੇ, ਜਿਵੇਂ ਉਹ ਸਾਰੇ ਹੀ ਉਸਦੀ ਮਦਦ ਲਈ ਆਏ ਹੋਣ।

ਸੁਲਤਾਨ ਨਦੀ ਦੇ ਕੰਢੇ-ਕੰਢੇ ਅਗੇ ਵਧਿਆ। ਉਹ ਚਾਹੁੰਦਾ ਸੀ ਕਿ ਕਨੌਜ[1] ਦਾ ਕਿਲਾ ਉਸਦੇ ਪਿੱਛੇ ਵਲ ਹੋਵੇ ਅਤੇ ਉਹ ਉਸ ਦੀ ਅਜਿਤ ਮਜ਼ਬੂਤੀ ਨੂੰ ਧਿਆਨ ਵਿਚ ਰੱਖਦੇ ਹੋਏ, ਜ਼ਰੂਰਤ ਵੇਲੇ ਉਸ ਵਿਚ ਕਿਲੇਬੰਦ ਹੋ ਸਕੇ। ਜਿਥੇ ਸੁਲਤਾਨ ਉਸ ਵੇਲੇ ਸੀ, ਉਥੋਂ ਕਨੌਜ ਤਕ ਤਿੰਨ ਦਿਨ ਦਾ ਰਸਤਾ ਸੀ । ਉਸ ਨੇ ਪਹਿਲੇ ਪੜਾਉ ਵਲ ਕੂਚ ਕੀਤਾ ਅਤੇ ਆਪਣੀ ਸੈਨਾ ਨੂੰ ਯੁੱਧ ਦੇ ਵਾਸਤੇ ਤਿਆਰ ਕੀਤਾ। ਜਦੋਂ ਉਹ ਡੇਰਾ ਲਾਉਣ ਵਾਲੇ ਸਨ ਤਾਂ ਉਨ੍ਹਾਂ ਨੂੰ ਇਕ ਕਤਾਰ ਵਿਚ ਖੜਾ ਕੀਤਾ ਗਿਆ । ਹਰ ਇਕ ਦੇ ਸਾਮ੍ਹਣੇ ਆਪਣੇ ਹਥਿਆਰ ਸਨ ਅਤੇ ਉਸਦੇ ਬਰਾਬਰ ਘੋੜਾ। ਹਰ ਇਕ ਕੋਲ ਇਕ ਛੋਟਾ ਤੰਬੂ ਸੀ, ਜਿਸ ਵਿਚ ਉਹ ਹੱਥ ਮੂੰਹ ਧੋਂਦਾ ਅਤੇ ਭੋਜਨ ਕਰਦਾ। ਇਹ ਸਭ ਕਰਨ ਦੇ ਮਗਰੋਂ ਉਹ ਆਪਣੇ ਮੋਰਚੇ ਤੇ ਚਲਾ ਜਾਂਦਾ। ਮੁੱਖ ਡੇਰਾ ਸੈਨਾ ਤੋਂ ਕੁਝ ਦੂਰੀ ਤੇ ਸੀ। ਇਨ੍ਹਾਂ ਤਿੰਨਾਂ ਦਿਨਾਂ ਦੀ ਮਿਆਦ ਅੰਦਰ ਸੁਲਤਾਨ ਨੇ ਨਾ ਤਾਂ ਤੰਬੂ ਵਿਚ ਪ੍ਰਵੇਸ਼ ਹੀ ਕੀਤਾ ਅਤੇ ਨਾ ਹੀ ਕਿਧਰੇ ਛਾਂ ਹੇਠ ਅਰਾਮ ਕੀਤਾ।

ਇਨ੍ਹੀਂ ਦਿਨੀਂ ਇਕ ਵਾਰੀ ਜਦ ਮੈਂ ਆਪਣੇ ਤੰਬੂ ਵਿਚ ਸੀ, ਮੇਰਾ ਨੌਕਰ ਜਿਸਦਾ ਨਾਂ ਸੁੰਬਲ ਸੀ, ਮੇਰੇ ਪਾਸ ਆਇਆ, ਉਸਨੇ ਮੈਨੂੰ ਛੇਤੀ ਕਰਨ ਲਈ ਆਖਿਆ। ਮੈਂ ਆਪਣੀਆਂ ਦਾਸੀਆਂ ਦੇ ਨਾਲ ਸੀ। ਜਦੋਂ ਮੈਂ ਬਾਹਰ ਆਇਆ ਤਾਂ ਨੌਕਰ ਨੇ ਮੈਨੂੰ ਦੱਸਿਆ ਕਿ ਸੁਲਤਾਨ ਨੇ ਹੁਣੇ-ਹੁਣੇ ਹੁਕਮ ਦਿੱਤਾ ਹੈ ਕਿ ਜਿਸ ਕਿਸੇ ਦੇ ਨਾਲ ਇਸਤਰੀਆਂ ਅਤੇ ਦਾਸੀਆਂ ਹੋਣ, ਉਸ ਦਾ ਬਧ ਕਰ ਦਿੱਤਾ ਜਾਵੇ। ਪਰ ਅਮੀਰਾਂ ਨੇ ਬਚ-ਬਚਾ ਕਰ ਦਿੱਤਾ ਅਤੇ ਸੁਲਤਾਨ ਨੇ ਫਿਰ ਹੁਕਮ ਦਿੱਤਾ ਕਿ ਉਸ ਤੋਂ ਮਗਰੋਂ ਕਿਸੇ ਇਸਤਰੀ ਨੂੰ ਵੀ ਡੇਰੇ ਵਿਚ ਨਾ ਰਹਿਣ ਦਿੱਤਾ ਜਾਵੇ ਅਤੇ ਸਭ ਇਸਤ੍ਰੀਆਂ ਨੂੰ ਤਿੰਨ ਮੀਲਾਂ ਦੀ ਦੂਰੀ ਤੇ ਕੰਪੀਲਾਂ ਨਾਮੀ ਕਿਲੇ ਵਿਚ ਲੈ ਜਾਇਆ ਜਾਵੇ। ਫਲ-ਸਰੂਪ ਡੇਰੇ ਵਿਚ ਕੋਈ ਇਸਤਰੀ ਨਾ ਰਹੀ ਅਤੇ ਨਾ ਹੀ ਸੁਲਤਾਨ ਵੀ।

ਉਹ ਰਾਤ ਅਸੀਂ ਲੜਾਈ ਦੀ ਤਿਆਰੀ ਵਿਚ ਗੁਜ਼ਾਰੀ ਅਤੇ ਦੂਜੇ ਦਿਨ ਸੁਲਤਾਨ ਨੇ ਆਪਣੀਆਂ ਸੈਨਾਵਾਂ ਨੂੰ ਟੁਕੜੀਆਂ ਵਿਚ ਵੰਡ ਦਿੱਤਾ ਅਤੇ ਹਰ ਇਕ ਟੁਕੜੀ ਨਾਲ ਕਵਚਧਾਰੀ ਹਾਥੀ ਸਨ ਜਿਨ੍ਹਾਂ ਦੇ ਹੌਦਿਆਂ ਵਿਚ ਸੈਨਿਕ ਬੈਠੇ ਹੋਏ ਸਨ। ਸੈਨਿਕਾਂ ਨੇ ਕਵਚ ਪਾ ਲਏ ਅਤੇ ਯੁੱਧ ਲਈ ਤਿਆਰ ਹੋ ਗਏ । ਦੂਜੀ ਰਾਤ ਵੀ ਉਨ੍ਹਾਂ ਨੇ ਤਿਆਰੀ ਵਿਚ ਗੁਜ਼ਾਰੀ। ਤੀਜੇ ਦਿਨ ਇਹ ਸਮਾਚਾਰ ਮਿਲਿਆ ਕਿ ਬਾਗ਼ੀ ਏਨ-ਉਲ-ਮੁਲਕ ਨੇ ਨਦੀ ਪਾਰ ਕਰ ਲਈ ਹੈ। ਇਸ ਤੇ ਸੁਲਤਾਨ ਨੂੰ ਡਰ ਹੋਇਆ ਕਿ ਏਨ-ਉਲ-ਮੁਲਕ ਨੇ ਬਾਕੀ ਅਮੀਰਾਂ ਨਾਲ, ਜਿਹੜੇ ਹੁਣ ਤਕ

---

1. ਕਨੌਜ—

ਕਾਨਿਅ-ਕੁਬਜ-ਕਾਲੀ ਨਦੀ ਦੇ ਕੰਢੇ ਤੇ ਗੰਗਾ ਦੇ ਸੰਗਮ ਤੋਂ ਛੇ ਮੀਲ ਉੱਪਰ ਵਲ ਉੱਤਰ-ਪ੍ਰਦੇਸ਼ ਦੇ ਫ਼ਰੁੱਖ਼ਾਬਾਦ ਜ਼ਿਲੇ ਦਾ ਇਕ ਪ੍ਰਾਚੀਨ ਨਗਰ, ਵਰਤਮਾਨ ਕਨੌਜ।

—Geographical Dictionary, p. 89

ਕਨੌਜ—ਉੱਤਰ ਪਰਦੇਸ਼ ਦਾ ਇਕ ਇਤਿਹਾਸਕ ਨਗਰ। ਤੁਗ਼ਲੁਕ ਵੰਸ਼ ਦੇ ਸ਼ਾਸਨ ਤੋਂ ਪਹਿਲਾਂ ਪ੍ਰਿਥਵੀ ਰਾਜ ਚੌਹਾਨ ਦਾ ਮਸੇਰਾ ਭਾਈ 'ਜੈ ਚੰਦ' ਰੋਥੌਂ ਦਾ ਆਖ਼ਰੀ ਹਿੰਦੂ ਰਾਜਾ ਸੀ । ਉਸਦੇ ਸਮੇਂ ਹੀ ਮੁਹੰਮਦ ਗ਼ੌਰੀ ਦੇ ਹੱਥੀਂ ਇਸ ਦੀ ਹਾਰ ਹੋਈ।

ਸੁਲਤਾਨ ਦੇ ਨਾਲ ਸਨ, ਚਿੱਠੀ-ਪੱਤਰੀ ਰਾਹੀਂ ਸਲਾਹ ਕਰਕੇ ਇਹ ਕਦਮ ਚੁਕਿਆ ਹੋਵੇਗਾ। ਇਸ ਲਈ ਉਸਨੇ ਆਪਣੇ ਦਰਬਾਰੀਆਂ ਵਿਚ ਉੱਤਮ ਨਸਲ ਦੇ ਘੋੜੇ ਵੰਡਣ ਦਾ ਹੁਕਮ ਦਿੱਤਾ ਅਤੇ ਕੁਝ ਘੋੜੇ ਮੇਰੇ ਕੋਲ ਵੀ ਘੱਲੇ ਜਿਨ੍ਹਾਂ ਵਿਚੋਂ ਭੂਰੇ ਰੰਗ ਦਾ ਇਕ ਘੋੜਾ ਮੈਂ ਆਪਣੇ ਇਕ ਸਾਥੀ ਨੂੰ ਦਿੱਤਾ ਜਿਸਦਾ ਨਾਂ ਅਮੀਰ-ਏ-ਅਮੀਰਾਨ-ਅਲ-ਕਿਰਮਾਨੀ ਸੀ ਅਤੇ ਜਿਹੜਾ ਇਕ ਸੂਰਬੀਰ ਆਦਮੀ ਸੀ। ਉਹ ਸਵਾਰ ਹੋਇਆ ਤਾਂ ਘੋੜਾ ਨੱਸ ਖਲੋਤਾ ਅਤੇ ਉਹ ਉਸਨੂੰ ਕਾਬੂ ਨਾ ਕਰ ਸਕਿਆ। ਘੋੜੇ ਨੇ ਉਸਨੂੰ ਆਪਣੀ ਪਿੱਠ ਤੋਂ ਹੇਠਾਂ ਸੁੱਟ ਦਿੱਤਾ, ਜਿਸ ਨਾਲ ਉਹ ਮਰ ਗਿਆ। ਪਰਮਾਤਮਾ ਉਸਤੇ ਦਇਆ ਕਰੇ।

ਉਸ ਦਿਨ ਸੁਲਤਾਨ ਅੱਗੇ ਵਧਦਾ ਰਿਹਾ ਤੇ ਤਿਕਾਲਾਂ ਵੇਲੇ ਕਨੌਜ ਜਾ ਪੁੱਜਿਆ। ਉਸ ਨੂੰ ਇਸ ਗੱਲ ਦਾ ਡਰ ਸੀ ਕਿ ਦੁਸ਼ਮਣ ਕਿਧਰੇ ਪਹਿਲਾਂ ਹੀ ਓਥੇ ਨਾ ਪੁੱਜ ਜਾਏ। ਉਹ ਰਾਤ ਉਸ ਨੇ ਖ਼ੁਦ ਆਪਣੀਆਂ ਸੈਨਾਵਾਂ ਦੇ ਪ੍ਰਬੰਧ ਵਿਚ ਗੁਜ਼ਾਰੀ ਅਤੇ ਉਹ ਸਾਡੀ ਦੇਖਭਾਲ ਵੀ ਕਰਦਾ ਰਿਹਾ। ਅਸੀਂ ਉਸਦੇ ਚਚੇਰੇ ਭਾਈ ਮਲਿਕ ਫ਼ੀਰੋਜ਼ ਦੇ ਨਾਲ ਸੈਨਾ ਦੇ ਅਗਲੇ ਹਿੱਸੇ ਵਿਚ ਸਾਂ। ਸਾਡੇ ਨਾਲ ਮੁਹੰਨਾ ਦਾ ਪੁੱਤਰ ਗੱਦਾ, ਸਯੱਦ ਨਾਸਿਰ-ਉਦ-ਦੀਨ ਮੁਤਹਰ ਅਤੇ ਖ਼ੁਰਾਸਾਨ ਦੇ ਅਮੀਰ ਸਨ। ਸੁਲਤਾਨ ਨੇ ਆਪਣੇ ਖ਼ਾਸ ਆਦਮੀਆਂ ਵਿਚ ਸਾਨੂੰ ਰੱਖਦਿਆਂ ਹੋਇਆਂ ਆਖਿਆ—'ਤੁਸੀਂ ਮੈਨੂੰ ਪਿਆਰੇ ਹੋ, ਉਚਿਤ ਨਹੀਂ ਕਿ ਤੁਸੀਂ ਮੈਨੂੰ ਛੱਡ ਦਿਓ।'

ਅਖ਼ੀਰ ਇਹ ਠੀਕ ਸਾਬਤ ਹੋਇਆ ਕਿਉਂ ਜੋ ਰਾਤ ਦੇ ਪਿਛਲੇ ਪਹਿਰ ਸੈਨਾ ਦੇ ਅਗਲੇ ਹਿੱਸੇ ਤੇ ਹਮਲਾ ਹੋ ਗਿਆ। ਸੈਨਾਵਾਂ ਵਿਚ ਭਾਰੀ ਸ਼ੋਰ ਮੱਚ ਗਿਆ। ਉਸ ਵੇਲੇ ਸੁਲਤਾਨ ਨੇ ਇਹ ਹੁਕਮ ਦਿੱਤਾ ਕਿ ਕੋਈ ਆਪਣੀ ਥਾਂ ਤੋਂ ਨਾ ਹਿਲੇ ਅਤੇ ਲੜਾਈ ਵਿਚ ਸਿਰਫ਼ ਤਲਵਾਰਾਂ ਹੀ ਵਰਤੀਆਂ ਜਾਣ। ਉਸਦੇ ਅਨੁਸਾਰ ਸੈਨਿਕਾਂ ਨੇ ਆਪਣੀਆਂ ਤਲਵਾਰਾਂ ਕਢ ਲਈਆਂ ਅਤੇ ਦੁਸ਼ਮਣ ਤੇ ਟੁੱਟ ਪਏ। ਘਮਸਾਨ ਦੀ ਜੰਗ ਹੋਈ। ਸੁਲਤਾਨ ਨੇ ਹੁਕਮ ਦਿੱਤਾ ਕਿ ਉਸ ਦੀਆਂ ਸੈਨਾਵਾਂ ਦੇ ਗੁਪਤ ਵਚਨ 'ਦੇਹਲੀ' ਅਤੇ 'ਗ਼ਜ਼ਨਾ' ਹੋਣਗੇ। ਇਸ ਲਈ ਜਦ ਕੋਈ ਘੋੜਸਵਾਰ ਮਿਲਦਾ ਤਾਂ ਉਸਨੂੰ ਦੇਹਲੀ ਸ਼ਬਦ ਆਖਕੇ ਸਦਿਆ ਜਾਂਦਾ ਅਤੇ ਜੇ ਉਹ ਜਵਾਬ ਵਿਚ 'ਗ਼ਜ਼ਨਾ' ਆਖਦਾ ਤਾਂ ਸਮਝ ਜਾਂਦਾ ਕਿ ਉਹ ਆਪਣਾ ਸਾਥੀ ਹੈ, ਨਹੀਂ ਤਾਂ ਉਸ ਨਾਲ ਲੜਾਈ ਹੁੰਦੀ।

ਬਾਗ਼ੀ ਨੇ ਸੁਲਤਾਨ ਦੇ ਮਹੱਲ ਤੇ ਹਮਲਾ ਕਰਨ ਦਾ ਨਿਸ਼ਚਾ ਕੀਤਾ ਪਰ ਉਸਨੂੰ ਰਾਹ ਦਿਖਾਉਣ ਵਾਲੇ ਨੇ ਉਸਨੂੰ ਧੋਖਾ ਦਿੱਤਾ ਅਤੇ ਉਹ ਵਜ਼ੀਰ ਦੇ ਮਹੱਲ ਵਿਚ ਜਾ ਪੁੱਜਿਆ। ਇਸੇ ਲਈ ਉਸਨੇ ਉਸਦਾ ਸਿਰ ਵਢ ਦਿੱਤਾ। ਵਜ਼ੀਰ ਦੀ ਸੈਨਾ ਵਿਚ ਈਰਾਨੀ[1], ਤੁਰਕ[2] ਅਤੇ

1. ਈਰਾਨੀ—

ਈਰਾਨ-ਨਿਵਾਸੀ। ਈਰਾਨ ਮੱਧ ਏਸ਼ੀਆ ਦਾ ਇਕ ਬਹੁਤ ਹੀ ਪੁਰਾਣਾ ਦੇਸ਼ ਹੈ। ਇਸ ਨੂੰ 'ਪਰਸ਼ੀਆ' ਵੀ ਆਖਿਆ ਜਾਂਦਾ ਹੈ। ਇਹ ਤੁਰਕਿਸਤਾਨ, ਈਰਾਕ, ਰੂਸ, ਅਤੇ ਅਰਬ ਸਾਗਰ ਦੇ ਵਿਚਕਾਰ ਸਥਿਤ ਹੈ।

Concise Oxfoxd Atlas.

2. ਤੁਰਕ—

ਇਕ ਪ੍ਰਸਿੱਧ ਮੁਸਲਮਾਨ ਜਾਤੀ। ਤੁਰਕਿਸਤਾਨ ਦੇ ਸਾਰੇ ਮੂਲ-ਵਾਸੀਆਂ ਨੂੰ ਵੀ ਤੁਰਕ ਆਖਦੇ ਹਨ। ਤੁਰਕਿਸਤਾਨ (ਟਰਕੀ) ਏਸ਼ੀਆ ਮਹਾਂਦੀਪ ਦੇ ਉੱਤਰ ਵੱਲ ਸਥਿਤ ਇਕ ਵਿਸ਼ਾਲ ਦੇਸ਼ ਹੈ।

ਵੇਖ–Concise Oxford Atlas

ਖ਼ੁਰਾਸਾਨੀ[1] ਸਨ ਜਿਨ੍ਹਾਂ ਨੇ ਹਿੰਦੂਆਂ ਦੇ ਦੁਸ਼ਮਣ ਹੋਣ ਦੇ ਕਾਰਣ ਘੋਰ ਜੰਗ ਲੜੀ। ਬਾਗ਼ੀ ਸੈਨਾ, ਜਿਸ ਦੀ ਗਿਣਤੀ ਕੋਈ ਪੰਜਾਹ ਕੁ ਹਜ਼ਾਰ ਸੀ ਸਵੇਰ ਹੁੰਦੇ ਹੁੰਦੇ ਨਸ ਖਲੋਤੀ। ਸੁਲਤਾਨ ਨੇ ਮਲਿਕ ਇਬਰਾਹੀਮ ਨੂੰ ਜੋ ਤੱਤਰੀ ਬਨਜੀ (ਭੰਗੀ) ਦੇ ਨਾਂ ਨਾਲ ਪ੍ਰਸਿੱਧ ਸੀ, ਸੰਸੀਲਾ ਦਾ ਪ੍ਰਬੰਧ ਸੌਂਪ ਰੱਖਿਆ ਸੀ। ਇਹ ਏਨ-ਉਲ-ਮੁਲਕ ਦੇ ਪ੍ਰਾਂਤ ਦਾ ਇਕ ਪਿੰਡ ਸੀ। ਮਲਿਕ ਇਬਰਾਹੀਮ ਏਨ-ਉਲ-ਮੁਲਕ ਦੀ ਬਗ਼ਾਵਤ ਵਿਚ ਸ਼ਾਮਲ ਹੋ ਗਿਆ, ਜਿਸਨੇ ਉਸਨੂੰ ਆਪਣਾ ਨਾਇਬ (ਸਹਾਇਕ) ਬਣਾਇਆ।

ਕੁਤਬ-ਉਲ-ਮੁਲਕ ਦਾ ਪੁੱਤਰ ਦਾਊਦ ਅਤੇ ਮਲਿਕ ਉਲ-ਤੁੱਜਾਰ ਦਾ ਪੁੱਤਰ ਸੁਲਤਾਨ ਦੇ ਘੋੜੇ ਅਤੇ ਹਾਥੀਆਂ ਦੇ ਪ੍ਰਬੰਧਕ ਸਨ। ਉਹ ਵੀ ਏਨ-ਉਲ-ਮੁਲਕ ਦੇ ਨਾਲ ਜਾ ਮਿਲੇ। ਉਸਨੇ ਦਾਊਦ ਨੂੰ ਆਪਣਾ ਦਰਬਾਨ ਬਣਾ ਦਿੱਤਾ। ਜਿਸ ਵੇਲੇ ਦੁਸ਼ਮਣਾਂ ਨੇ ਵਜ਼ੀਰ ਦੇ ਮਹੱਲ ਤੇ ਹਮਲਾ ਕੀਤਾ, ਉਸ ਵੇਲੇ ਦਾਊਦ ਖੁਲੇ-ਆਮ ਸੁਲਤਾਨ ਨੂੰ ਗੰਦੀਆਂ ਗਾਲ੍ਹਾਂ ਦੇ ਰਿਹਾ ਸੀ-ਸੁਲਤਾਨ ਨੇ ਇਹ ਸਭ ਸੁਣਿਆ ਅਤੇ ਉਸਦੀ ਅਵਾਜ਼ ਪਛਾਣ ਲਈ। ਹਾਰ ਦੇ ਪਿਛੋਂ ਏਨ-ਉਲ-ਮੁਲਕ ਨੇ ਇਬਰਾਹੀਮ ਤੱਤਰੀ ਨੂੰ ਆਖਿਆ—"ਮਲਿਕ ਇਬਰਾਹੀਮ ! ਤੇਰਾ ਕੀ ਵਿਚਾਰ ਹੈ ? ਬਹੁਤ ਸਾਰੀ ਸੈਨਾ ਨੱਸ ਗਈ ਹੈ, ਉਸਦੇ ਵਿਚੋਂ ਬਹੁਤ ਸਾਹਸੀ ਆਦਮੀ ਵੀ ਨੱਸ ਗਏ ਹਨ। ਕੀ ਸਾਨੂੰ ਆਪਣਾ ਬਚਾਉ ਨਹੀਂ ਕਰਨਾ ਚਾਹੀਦਾ ?" ਇਸ ਤੇ ਇਬਰਾਹੀਮ ਨੇ ਆਪਣੇ ਸਾਥੀਆਂ ਨੂੰ ਉਨ੍ਹਾਂ ਦੀ ਬੋਲੀ ਵਿਚ ਆਖਿਆ ਕਿ ਜਦੋਂ ਏਨ-ਉਲ-ਮੁਲਕ ਨੱਸਣ ਲੱਗਾ, ਤਾਂ ਮੈਂ ਉਸਦੇ ਵਾਲਾਂ ਨੂੰ ਫੜ ਲਵਾਂਗਾ ਅਤੇ ਜਦੋਂ ਮੈਂ ਇਸ ਤਰ੍ਹਾਂ ਕਰਾਂ ਤਾਂ ਤੁਸੀਂ ਉਸਦੇ ਘੋੜੇ ਨੂੰ ਮਾਰ ਦੇਣਾ। ਤਦ ਅਸੀਂ ਉਸਨੂੰ ਫੜ ਕੇ ਸੁਲਤਾਨ ਦੇ ਕੋਲ ਲੈ ਜਾਵਾਂਗੇ। ਇਸ ਉਮੀਦ ਨਾਲ ਕਿ ਹੋ ਸਕਦਾ ਹੈ ਕਿ ਸਾਡੀ ਇਸ ਸੇਵਾ ਤੋਂ ਸੁਲਤਾਨ ਦੇ ਵਿਰੁੱਧ ਬਗ਼ਾਵਤ ਕਰਨ ਦਾ ਸਾਡਾ ਅਪਰਾਧ ਬਖ਼ਸ਼ਿਆ ਜਾਵੇ।

ਉਸਦੇ ਅਨੁਸਾਰ ਜਦ ਏਨ-ਉਲ-ਮੁਲਕ ਨੇ ਨੱਸਣ ਦਾ ਵਿਚਾਰ ਕੀਤਾ ਤਾਂ ਇਬਰਾਹੀਮ ਨੇ ਉਸਨੂੰ ਆਖਿਆ—"ਹੇ ਸੁਲਤਾਨ ਅਲਾਉੱਦੀਨ ਤੂੰ ਕਿਥੇ ਜਾ ਰਿਹਾ ਹੈਂ" ? ਕਿਉਂ ਜੋ ਉਸਨੇ ਅਲਾਉਦੀਨ ਦੀ ਉਪਾਧੀ ਲਈ ਹੋਈ ਸੀ। ਇਬਰਾਹੀਮ ਨੇ ਉਸਨੂੰ ਕੇਸਾਂ ਤੋਂ ਫੜ ਲਿਆ ਅਤੇ ਉਸਦੇ ਸੇਵਕਾਂ ਨੇ ਉਸ ਦੇ ਘੋੜੇ ਨੂੰ ਮਾਰ ਸੁੱਟਿਆ। ਫਲ-ਸਰੂਪ ਏਨ-ਉਲ-ਮੁਲਕ ਧਰਤੀ ਤੇ ਡਿੱਗ ਪਿਆ। ਇਬਰਾਹੀਮ ਉਛਲ ਕੇ ਉਸਦੇ ਉੱਤੇ ਜਾ ਡਿੱਗਾ ਅਤੇ ਉਸਨੇ ਉਸਨੂੰ ਫੜ ਲਿਆ। ਜਿਵੇਂ ਹੀ ਵਜ਼ੀਰ ਦੇ ਸੇਵਕ ਉਸਨੂੰ ਫੜਨ ਲਈ ਅੱਗੇ ਵੱਧੇ। ਇਬਰਾਹੀਮ ਨੇ ਉਨ੍ਹਾਂ ਨੂੰ ਰੋਕਦੇ ਹੋਏ ਆਖਿਆ, "ਮੈਂ ਆਪ ਇਸਨੂੰ ਵਜ਼ੀਰ ਦੇ ਕੋਲ ਲੈ ਜਾਵਾਂਗਾ। ਇਸਨੂੰ ਨਹੀਂ ਛੱਡਾਂਗਾ ਭਾਵੇਂ ਮੈਨੂੰ ਲੜਾਈ ਕਰਕੇ ਜਾਨ ਵੀ ਕਿਉਂ ਨਾ ਦੇਣੀ ਪਵੇ"। ਇਸ ਲਈ ਉਨ੍ਹਾਂ ਨੇ ਉਸਨੂੰ ਛੱਡ ਦਿੱਤਾ ਅਤੇ ਇਬਰਾਹੀਮ ਏਨ-ਉਲ-ਮੁਲਕ ਨੂੰ ਵਜ਼ੀਰ ਦੇ ਕੋਲ ਲੈ ਗਿਆ।

---

1. ਖ਼ੁਰਾਸਾਨੀ—
ਖ਼ੁਰਾਸਾਨ ਦਾ ਨਿਵਾਸੀ। ਖ਼ੁਰਾਸਾਨ ਈਰਾਨ ਦਾ ਪ੍ਰਸਿੱਧ ਪ੍ਰਦੇਸ਼ ਹੈ।

ਸੁਲਤਾਨ ਦੇ ਨਾਲ ਸਨ, ਚਿੱਠੀ-ਪੱਤਰੀ ਰਾਹੀਂ ਸਲਾਹ ਕਰਕੇ ਇਹ ਕਦਮ ਚੁਕਿਆ ਹੋਵੇਗਾ। ਇਸ ਲਈ ਉਸਨੇ ਆਪਣੇ ਦਰਬਾਰੀਆਂ ਵਿਚ ਉੱਤਮ ਨਸਲ ਦੇ ਘੋੜੇ ਵੰਡਣ ਦਾ ਹੁਕਮ ਦਿੱਤਾ ਅਤੇ ਕੁਝ ਘੋੜੇ ਮੇਰੇ ਕੋਲ ਵੀ ਘੱਲੇ ਜਿਨ੍ਹਾਂ ਵਿਚੋਂ ਭੂਰੇ ਰੰਗ ਦਾ ਇਕ ਘੋੜਾ ਮੈਂ ਆਪਣੇ ਇਕ ਸਾਥੀ ਨੂੰ ਦਿੱਤਾ ਜਿਸਦਾ ਨਾਂ ਅਮੀਰ-ਏ-ਅਮੀਰਾਨ-ਅਲ-ਕਿਰਮਾਨੀ ਸੀ ਅਤੇ ਜਿਹੜਾ ਇਕ ਸੂਰ-ਬੀਰ ਆਦਮੀ ਸੀ। ਉਹ ਸਵਾਰ ਹੋਇਆ ਤਾਂ ਘੋੜਾ ਨੱਸ ਖਲੋਤਾ ਅਤੇ ਉਹ ਉਸਨੂੰ ਕਾਬੂ ਨਾ ਕਰ ਸਕਿਆ। ਘੋੜੇ ਨੇ ਉਸਨੂੰ ਆਪਣੀ ਪਿੱਠ ਤੋਂ ਹੇਠਾਂ ਸੁੱਟ ਦਿੱਤਾ, ਜਿਸ ਨਾਲ ਉਹ ਮਰ ਗਿਆ। ਪਰਮਾਤਮਾ ਉਸਤੇ ਦਇਆ ਕਰੇ।

ਉਸ ਦਿਨ ਸੁਲਤਾਨ ਅੱਗੇ ਵਧਦਾ ਰਿਹਾ ਤੇ ਤਿਕਾਲਾਂ ਵੇਲੇ ਕਨੌਜ ਜਾ ਪੁੱਜਿਆ। ਉਸ ਨੂੰ ਇਸ ਗੱਲ ਦਾ ਡਰ ਸੀ ਕਿ ਦੁਸ਼ਮਣ ਕਿਧਰੇ ਪਹਿਲਾਂ ਹੀ ਓਥੇ ਨਾ ਪੁੱਜ ਜਾਏ। ਉਹ ਰਾਤ ਉਸ ਨੇ ਖ਼ੁਦ ਆਪਣੀਆਂ ਸੈਨਾਵਾਂ ਦੇ ਪ੍ਰਬੰਧ ਵਿਚ ਗੁਜ਼ਾਰੀ ਅਤੇ ਉਹ ਸਾਡੀ ਦੇਖਭਾਲ ਵੀ ਕਰਦਾ ਰਿਹਾ। ਅਸੀਂ ਉਸਦੇ ਚਚੇਰੇ ਭਾਈ ਮਲਿਕ ਫ਼ੀਰੋਜ਼ ਦੇ ਨਾਲ ਸੈਨਾ ਦੇ ਅਗਲੇ ਹਿੱਸੇ ਵਿਚ ਸਾਂ। ਸਾਡੇ ਨਾਲ ਮੁਹੰਨਾ ਦਾ ਪੁੱਤਰ ਗੱਦਾ, ਸਯੱਦ ਨਾਸਿਰ-ਉਦ-ਦੀਨ ਮੁਤਹਰ ਅਤੇ ਖ਼ੁਰਾਸਾਨ ਦੇ ਅਮੀਰ ਸਨ। ਸੁਲਤਾਨ ਨੇ ਆਪਣੇ ਖ਼ਾਸ ਆਦਮੀਆਂ ਵਿਚ ਸਾਨੂੰ ਰੱਖਦਿਆਂ ਹੋਇਆਂ ਆਖਿਆ—'ਤੁਸੀਂ ਮੈਨੂੰ ਪਿਆਰੇ ਹੋ, ਉਚਿਤ ਨਹੀਂ ਕਿ ਤੁਸੀਂ ਮੈਨੂੰ ਛੱਡ ਦਿਓ।'

ਅਖ਼ੀਰ ਇਹ ਠੀਕ ਸਾਬਤ ਹੋਇਆ ਕਿਉਂ ਜੋ ਰਾਤ ਦੇ ਪਿਛਲੇ ਪਹਿਰ ਸੈਨਾ ਦੇ ਅਗਲੇ ਹਿੱਸੇ ਤੇ ਹਮਲਾ ਹੋ ਗਿਆ। ਸੈਨਾਵਾਂ ਵਿਚ ਭਾਰੀ ਸ਼ੋਰ ਮੱਚ ਗਿਆ। ਉਸ ਵੇਲੇ ਸੁਲਤਾਨ ਨੇ ਇਹ ਹੁਕਮ ਦਿੱਤਾ ਕਿ ਕੋਈ ਆਪਣੀ ਥਾਂ ਤੋਂ ਨਾ ਹਿਲੇ ਅਤੇ ਲੜਾਈ ਵਿਚ ਸਿਰਫ਼ ਤਲਵਾਰਾਂ ਹੀ ਵਰਤੀਆਂ ਜਾਣ। ਉਸਦੇ ਅਨੁਸਾਰ ਸੈਨਿਕਾਂ ਨੇ ਆਪਣੀਆਂ ਤਲਵਾਰਾਂ ਕਢ ਲਈਆਂ ਅਤੇ ਦੁਸ਼ਮਣ ਤੇ ਟੁੱਟ ਪਏ। ਘਮਸਾਨ ਦੀ ਜੰਗ ਹੋਈ। ਸੁਲਤਾਨ ਨੇ ਹੁਕਮ ਦਿੱਤਾ ਕਿ ਉਸ ਦੀਆਂ ਸੈਨਾਵਾਂ ਦੇ ਗੁਪਤ ਵਚਨ 'ਦੇਹਲੀ' ਅਤੇ 'ਗ਼ਜ਼ਨਾ' ਹੋਣਗੇ। ਇਸ ਲਈ ਜਦ ਕੋਈ ਘੋੜਸਵਾਰ ਮਿਲਦਾ ਤਾਂ ਉਸਨੂੰ ਦੇਹਲੀ ਸ਼ਬਦ ਆਖਕੇ ਸਦਿਆ ਜਾਂਦਾ ਅਤੇ ਜੇ ਉਹ ਜਵਾਬ ਵਿਚ 'ਗ਼ਜ਼ਨਾ' ਆਖਦਾ ਤਾਂ ਸਮਝ ਜਾਂਦਾ ਕਿ ਉਹ ਆਪਣਾ ਸਾਥੀ ਹੈ, ਨਹੀਂ ਤਾਂ ਉਸ ਨਾਲ ਲੜਾਈ ਹੁੰਦੀ।

ਬਾਗੀ ਨੇ ਸੁਲਤਾਨ ਦੇ ਮਹੱਲ ਤੇ ਹਮਲਾ ਕਰਨ ਦਾ ਨਿਸ਼ਚਾ ਕੀਤਾ ਪਰ ਉਸਨੂੰ ਰਾਹ ਦਿਖਾਉਣ ਵਾਲੇ ਨੇ ਉਸਨੂੰ ਧੋਖਾ ਦਿੱਤਾ ਅਤੇ ਉਹ ਵਜ਼ੀਰ ਦੇ ਮਹੱਲ ਵਿਚ ਜਾ ਪੁੱਜਿਆ। ਇਸੇ ਲਈ ਉਸਨੇ ਉਸਦਾ ਸਿਰ ਵਢ ਦਿੱਤਾ। ਵਜ਼ੀਰ ਦੀ ਸੈਨਾ ਵਿਚ ਈਰਾਨੀ[1], ਤੁਰਕ[2] ਅਤੇ

1. ਈਰਾਨੀ—

ਈਰਾਨ-ਨਿਵਾਸੀ। ਈਰਾਨ ਮੱਧ ਏਸ਼ੀਆ ਦਾ ਇਕ ਬਹੁਤ ਹੀ ਪੁਰਾਣਾ ਦੇਸ਼ ਹੈ। ਇਸ ਨੂੰ 'ਪਰਸ਼ੀਆ' ਵੀ ਆਖਿਆ ਜਾਂਦਾ ਹੈ। ਇਹ ਤੁਰਕਿਸਤਾਨ, ਈਰਾਕ, ਰੂਸ, ਅਤੇ ਅਰਬ ਸਾਗਰ ਦੇ ਵਿਚਕਾਰ ਸਥਿਤ ਹੈ।

Concise Oxfoxd Atlas.

2. ਤੁਰਕ—

ਇਕ ਪ੍ਰਸਿੱਧ ਮੁਸਲਮਾਨ ਜਾਤੀ। ਤੁਰਕਿਸਤਾਨ ਦੇ ਸਾਰੇ ਮੂਲ-ਵਾਸੀਆਂ ਨੂੰ ਵੀ ਤੁਰਕ ਆਖਦੇ ਹਨ। ਤੁਰਕਿਸਤਾਨ (ਟਰਕੀ) ਏਸ਼ੀਆ ਮਹਾਂਦੀਪ ਦੇ ਉੱਤਰ ਵੱਲ ਸਥਿਤ ਇਕ ਵਿਸ਼ਾਲ ਦੇਸ਼ ਹੈ।

ਵੇਖ–Concise Oxford Atlas

ਖ਼ੁਰਾਸਾਨੀ[1] ਸਨ ਜਿਨ੍ਹਾਂ ਨੇ ਹਿੰਦੂਆਂ ਦੇ ਦੁਸ਼ਮਣ ਹੋਣ ਦੇ ਕਾਰਣ ਘੋਰ ਜੰਗ ਲੜੀ। ਬਾਗ਼ੀ ਸੈਨਾ, ਜਿਸ ਦੀ ਗਿਣਤੀ ਕੋਈ ਪੰਜਾਹ ਕੁ ਹਜ਼ਾਰ ਸੀ ਸਵੇਰ ਹੁੰਦੇ ਹੁੰਦੇ ਨਸ ਖਲੋਤੀ। ਸੁਲਤਾਨ ਨੇ ਮਲਿਕ ਇਬਰਾਹੀਮ ਨੂੰ ਜੋ ਤੱਤਰੀ ਬਨਜੀ (ਭੌਂਗੀ) ਦੇ ਨਾਂ ਨਾਲ ਪ੍ਰਸਿੱਧ ਸੀ, ਸੰਸੀਲਾ ਦਾ ਪ੍ਰਬੰਧ ਸੌਂਪ ਰੱਖਿਆ ਸੀ। ਇਹ ਏਨ-ਉਲ-ਮੁਲਕ ਦੇ ਪ੍ਰਾਂਤ ਦਾ ਇਕ ਪਿੰਡ ਸੀ। ਮਲਿਕ ਇਬਰਾਹੀਮ ਏਨ-ਉਲ-ਮੁਲਕ ਦੀ ਬਗਾਵਤ ਵਿਚ ਸ਼ਾਮਲ ਹੋ ਗਿਆ, ਜਿਸਨੇ ਉਸਨੂੰ ਆਪਣਾ ਨਾਇਬ (ਸਹਾਇਕ) ਬਣਾਇਆ।

ਕੁਤਬ-ਉਲ-ਮੁਲਕ ਦਾ ਪੁੱਤਰ ਦਾਊਦ ਅਤੇ ਮਲਿਕ ਉਲ-ਤੁੱਜਾਰ ਦਾ ਪੁੱਤਰ ਸੁਲਤਾਨ ਦੇ ਘੋੜੇ ਅਤੇ ਹਾਥੀਆਂ ਦੇ ਪ੍ਰਬੰਧਕ ਸਨ। ਉਹ ਵੀ ਏਨ-ਉਲ-ਮੁਲਕ ਦੇ ਨਾਲ ਜਾ ਮਿਲੇ। ਉਸਨੇ ਦਾਊਦ ਨੂੰ ਆਪਣਾ ਦਰਬਾਨ ਬਣਾ ਦਿੱਤਾ। ਜਿਸ ਵੇਲੇ ਦੁਸ਼ਮਣਾਂ ਨੇ ਵਜ਼ੀਰ ਦੇ ਮਹੱਲ ਤੇ ਹਮਲਾ ਕੀਤਾ, ਉਸ ਵੇਲੇ ਦਾਊਦ ਖੁਲੇ-ਆਮ ਸੁਲਤਾਨ ਨੂੰ ਗੰਦੀਆਂ ਗਾਲ੍ਹਾਂ ਦੇ ਰਿਹਾ ਸੀ-ਸੁਲਤਾਨ ਨੇ ਇਹ ਸਭ ਸੁਣਿਆ ਅਤੇ ਉਸਦੀ ਅਵਾਜ਼ ਪਛਾਣ ਲਈ। ਹਾਰ ਦੇ ਪਿਛੋਂ ਏਨ-ਉਲ-ਮੁਲਕ ਨੇ ਇਬਰਾਹੀਮ ਤੱਤਰੀ ਨੂੰ ਆਖਿਆ—"ਮਲਿਕ ਇਬਰਾਹੀਮ! ਤੇਰਾ ਕੀ ਵਿਚਾਰ ਹੈ? ਬਹੁਤ ਸਾਰੀ ਸੈਨਾ ਨੱਸ ਗਈ ਹੈ, ਉਸਦੇ ਵਿਚੋਂ ਬਹੁਤ ਸਾਹਸੀ ਆਦਮੀ ਵੀ ਨੱਸ ਗਏ ਹਨ। ਕੀ ਸਾਨੂੰ ਆਪਣਾ ਬਚਾਉ ਨਹੀਂ ਕਰਨਾ ਚਾਹੀਦਾ?" ਇਸ ਤੇ ਇਬਰਾਹੀਮ ਨੇ ਆਪਣੇ ਸਾਥੀਆਂ ਨੂੰ ਉਨ੍ਹਾਂ ਦੀ ਬੋਲੀ ਵਿਚ ਆਖਿਆ ਕਿ ਜਦੋਂ ਏਨ-ਉਲ-ਮੁਲਕ ਨੱਸਣ ਲੱਗਾ, ਤਾਂ ਮੈਂ ਉਸਦੇ ਵਾਲਾਂ ਨੂੰ ਫੜ ਲਵਾਂਗਾ ਅਤੇ ਜਦੋਂ ਮੈਂ ਇਸ ਤਰ੍ਹਾਂ ਕਰਾਂ ਤਾਂ ਤੁਸੀਂ ਉਸਦੇ ਘੋੜੇ ਨੂੰ ਮਾਰ ਦੇਣਾ। ਤਦ ਅਸੀਂ ਉਸਨੂੰ ਫੜ ਕੇ ਸੁਲਤਾਨ ਦੇ ਕੋਲ ਲੈ ਜਾਵਾਂਗੇ। ਇਸ ਉਮੀਦ ਨਾਲ ਕਿ ਹੋ ਸਕਦਾ ਹੈ ਕਿ ਸਾਡੀ ਇਸ ਸੇਵਾ ਤੋਂ ਸੁਲਤਾਨ ਦੇ ਵਿਰੁੱਧ ਬਗਾਵਤ ਕਰਨ ਦਾ ਸਾਡਾ ਅਪਰਾਧ ਬਖ਼ਸ਼ਿਆ ਜਾਵੇ।

ਉਸਦੇ ਅਨੁਸਾਰ ਜਦ ਏਨ-ਉਲ-ਮੁਲਕ ਨੇ ਨੱਸਣ ਦਾ ਵਿਚਾਰ ਕੀਤਾ ਤਾਂ ਇਬਰਾਹੀਮ ਨੇ ਉਸਨੂੰ ਆਖਿਆ—"ਹੇ ਸੁਲਤਾਨ ਅਲਾਉੱਦੀਨ ਤੂੰ ਕਿਥੇ ਜਾ ਰਿਹਾ ਹੈਂ"? ਕਿਉਂ ਜੋ ਉਸਨੇ ਅਲਾਉਦੀਨ ਦੀ ਉਪਾਧੀ ਲਈ ਹੋਈ ਸੀ। ਇਬਰਾਹੀਮ ਨੇ ਉਸਨੂੰ ਕੇਸਾਂ ਤੋਂ ਫੜ ਲਿਆ ਅਤੇ ਉਸਦੇ ਸੇਵਕਾਂ ਨੇ ਉਸ ਦੇ ਘੋੜੇ ਨੂੰ ਮਾਰ ਸੁੱਟਿਆ। ਫਲ-ਸਰੂਪ ਏਨ-ਉਲ-ਮੁਲਕ ਧਰਤੀ ਤੇ ਡਿੱਗ ਪਿਆ। ਇਬਰਾਹੀਮ ਉਛਲ ਕੇ ਉਸਦੇ ਉੱਤੇ ਜਾ ਡਿੱਗਾ ਅਤੇ ਉਸਨੇ ਉਸਨੂੰ ਫੜ ਲਿਆ। ਜਿਵੇਂ ਹੀ ਵਜ਼ੀਰ ਦੇ ਸੇਵਕ ਉਸਨੂੰ ਫੜਨ ਲਈ ਅੱਗੇ ਵੱਧੇ। ਇਬਰਾਹੀਮ ਨੇ ਉਨ੍ਹਾਂ ਨੂੰ ਰੋਕਦੇ ਹੋਏ ਆਖਿਆ, "ਮੈਂ ਆਪ ਇਸਨੂੰ ਵਜ਼ੀਰ ਦੇ ਕੋਲ ਲੈ ਜਾਵਾਂਗਾ। ਇਸਨੂੰ ਨਹੀਂ ਛੱਡਾਂਗਾ ਭਾਵੇਂ ਮੈਨੂੰ ਲੜਾਈ ਕਰਕੇ ਜਾਨ ਵੀ ਕਿਉਂ ਨਾ ਦੇਣੀ ਪਵੇ"। ਇਸ ਲਈ ਉਨ੍ਹਾਂ ਨੇ ਉਸਨੂੰ ਛੱਡ ਦਿੱਤਾ ਅਤੇ ਇਬਰਾਹੀਮ ਏਨ-ਉਲ-ਮੁਲਕ ਨੂੰ ਵਜ਼ੀਰ ਦੇ ਕੋਲ ਲੈ ਗਿਆ।

---

1. ਖ਼ੁਰਾਸਾਨੀ—
ਖ਼ੁਰਾਸਾਨ ਦਾ ਨਿਵਾਸੀ। ਖ਼ੁਰਾਸਾਨ ਈਰਾਨ ਦਾ ਪ੍ਰਸਿੱਧ ਪ੍ਰਦੇਸ਼ ਹੈ।

ਸਵੇਰ ਵੇਲੇ ਮੈਂ ਵੇਖਿਆ ਕਿ ਹਾਥੀ ਅਤੇ ਝੰਡੇ ਸੁਲਤਾਨ ਕੋਲ ਲਿਆਂਦੇ ਗਏ। ਉਸ ਵੇਲੇ ਇਰਾਕ ਦੇ ਇਕ ਵਾਸੀ ਨੇ ਮੈਨੂੰ ਆਕੇ ਆਖਿਆ "ਏਨ-ਉਲ-ਮੁਲਕ ਨੂੰ ਕੈਦ ਕਰਕੇ ਵਜ਼ੀਰ ਕੋਲ ਪਹੁੰਚਾ ਦਿੱਤਾ ਗਿਆ ਹੈ"। ਮੈਂ ਉਸਦਾ ਭਰੋਸਾ ਨਹੀਂ ਕੀਤਾ ਪਰ ਛੇਤੀ ਹੀ ਮਲਿਕ ਤਮੂਰ ਸੁਰਬਦਾਰ ਮੇਰੇ ਕੋਲ ਆਇਆ ਅਤੇ ਮੇਰਾ ਹੱਥ ਫੜ ਕੇ ਕਹਿਣ ਲੱਗਾ-"ਵਧਾਈ ਹੋਵੇ, ਏਨ-ਉਲ-ਮੁਲਕ ਫੜਿਆ ਗਿਆ ਹੈ ਅਤੇ ਹੁਣ ਉਹ ਵਜ਼ੀਰ ਦੇ ਕੋਲ ਹੈ"। ਇਸ ਤੇ ਸੁਲਤਾਨ ਗੰਗਾ ਦੇ ਕੰਢੇ ਬਣੇ ਹੋਏ ਏਨ-ਉਲ-ਮਲਕ ਦੇ ਡੇਰੇ ਵਲ ਤੁਰਿਆ। ਅਸੀਂ ਉਸਦੇ ਨਾਲ ਸੀ। ਸੈਨਾ ਨੇ, ਡੇਰੇ ਵਿਚੋਂ ਜੁ ਕੁਝ ਮਿਲਿਆ, ਲੁੱਟ ਲਿਆ। ਏਨ-ਉਲ-ਮੁਲਕ ਦੇ ਬਹੁਤ ਸਾਰੇ ਸੈਨਿਕ ਨਦੀ ਵਿਚ ਡੁਬ ਕੇ ਮਰ ਗਏ। ਕੁਤਬ-ਉਲ-ਮੁਲਕ ਦਾ ਪੁੱਤਰ ਦਾਊਦ ਅਤੇ ਮਲਿਕ ਉਤ-ਤੁੱਜਾਰ ਦਾ ਪੁੱਤਰ ਹੋਰ ਸੈਨਿਕਾਂ ਸਮੇਤ ਫੜੇ ਗਏ ਅਤੇ ਖ਼ਜ਼ਾਨਾ, ਘੋੜੇ ਅਤੇ ਸਮਾਨ-ਸਭ ਕੁਝ ਲੁੱਟ ਲਿਆ ਗਿਆ।

ਸੁਲਤਾਨ ਨੇ ਘਾਟ ਦੇ ਨੇੜੇ ਡੇਰਾ ਲਾਇਆ। ਵਜ਼ੀਰ ਏਨ-ਉਲ-ਮੁਲਕ ਨੂੰ ਉਸਦੇ ਕੋਲ ਲੈ ਆਇਆ। ਉਸ ਨੂੰ ਲਗਪਗ ਨੰਗੀ ਹਾਲਤ ਵਿਚ ਇਕ ਬਲਦ ਦੇ ਉੱਤੇ ਬਿਠਾਇਆ ਗਿਆ ਸੀ। ਸਿਰਫ਼ ਕਪੜੇ ਦਾ ਇਕ ਟੁੱਕੜਾ ਰੱਸੀ ਦੇ ਨਾਲ ਉਸਦੇ ਲੱਕ ਨਾਲ ਬੱਧਾ ਹੋਇਆ ਸੀ ਤੇ ਇਕ ਸਿਰਾ ਉਸ ਦੀ ਗਰਦਨ ਵਿਚ ਲਿਪਟਿਆ ਹੋਇਆ ਸੀ। ਉਹ ਡੇਰੇ ਦੇ ਦਰਵਾਜ਼ੇ ਤੇ ਖਲੋ ਗਿਆ ਅਤੇ ਵਜ਼ੀਰ ਸੁਲਤਾਨ ਕੋਲ ਗਿਆ ਜਿਸਨੇ ਖ਼ੁਸ਼ ਹੋ ਕੇ ਉਸ ਨੂੰ ਪੀਣ ਲਈ ਕੁਝ ਦਿੱਤਾ। ਮਲਿਕਾਂ ਦੇ ਪੁੱਤਰ ਏਨ-ਉਲ-ਮੁਲਕ ਦੇ ਕੋਲ ਆਉਂਦੇ, ਉਸ ਨੂੰ ਗਾਲ੍ਹਾਂ ਕੱਢਦੇ ਅਤੇ ਉਸ ਦੇ ਮੂੰਹ ਤੇ ਥੁੱਕਦੇ ਅਤੇ ਉਸਦੇ ਸਾਥੀਆਂ ਨੂੰ ਕੁੱਟਦੇ ਸਨ। ਸੁਲਤਾਨ ਨੇ ਮਲਿਕ-ਉਲ-ਕਬੀਰ ਨੂੰ ਉਸ ਦੇ ਕੋਲ ਘੱਲਿਆ। ਮਲਿਕ ਉਲ-ਕਬੀਰ ਨੇ ਉਸ ਤੋਂ ਪੁੱਛਿਆ-"ਤੂੰ ਕੀ ਕੀਤਾ?" ਏਨ-ਉਲ-ਮੁਲਕ ਨੇ ਕੋਈ ਜਵਾਬ ਨਾ ਦਿੱਤਾ। ਸੁਲਤਾਨ ਨੇ ਆਗਿਆ ਦਿਤੀ ਕਿ ਉਸ ਨੂੰ ਗੰਦੇ ਕਪੜੇ ਪਾਏ ਜਾਣ, ਉਸ ਦੇ ਪੈਰਾਂ ਵਿਚ ਚਾਰ ਬੇੜੀਆਂ ਪਾ ਦਿੱਤੀਆਂ ਜਾਣ, ਉਸਦੇ ਹੱਥ ਗਲ ਨਾਲ ਬੰਨ੍ਹ ਦਿੱਤੇ ਜਾਣ ਅਤੇ ਇਸੇ ਹਾਲਤ ਵਿਚ ਉਸਨੂੰ ਵਜ਼ੀਰ ਦੇ ਹਵਾਲੇ ਕਰ ਦਿੱਤਾ ਜਾਵੇ।

ਏਨ-ਉਲ-ਮੁਲਕ ਦੇ ਭਾਈ ਨੱਸ ਗਏ ਅਤੇ ਨਦੀ ਨੂੰ ਪਾਰ ਕਰਕੇ ਅਵਧ ਨਗਰ ਵਿਚ ਜਾ ਪੁਜੇ। ਉਨ੍ਹਾਂ ਨੇ ਆਪਣੇ ਨਾਲ ਆਪਣੀਆਂ ਇਸਤ੍ਰੀਆਂ-ਬੱਚਿਆਂ ਅਤੇ ਜਿੰਨਾ ਧਨ ਲੈ ਜਾ ਸਕਦੇ ਸਨ, ਲੈ ਲਿਆ। ਉਨ੍ਹਾਂ ਨੇ ਆਪਣੇ ਭਾਈ ਏਨ-ਉਲ-ਮੁਲਕ ਦੀ ਪਤਨੀ ਨੂੰ ਆਖਿਆ-"ਸਾਡੇ ਨਾਲ ਚਲਕੇ ਆਪਣਾ ਅਤੇ ਆਪਣੇ ਬੱਚਿਆਂ ਦਾ ਬਚਾਉ ਕਰ।" ਉਸਨੇ ਜਵਾਬ ਦਿੱਤਾ-"ਕਾਫ਼ਿਰ (ਹਿੰਦੂ) ਪਤਨੀਆਂ ਆਪਣੇ ਪਤੀ ਦੇ ਨਾਲ ਸੜ ਮਰਦੀਆਂ ਹਨ। ਮੈਂ ਵੀ ਕਿਉਂ ਨਾ ਉਸੇ ਤਰ੍ਹਾਂ ਕਰਾਂ? ਜੇ ਮੇਰਾ ਪਤੀ ਮਰੇਗਾ ਤਾਂ ਮੈਂ ਵੀ ਮਰਾਂਗੀ ਅਤੇ ਉਹ ਜ਼ਿੰਦਾ ਰਹੇਗਾ ਤਾਂ ਮੈਂ ਵੀ ਜ਼ਿੰਦਾ ਰਹਾਂਗੀ"। ਇਸ ਤੇ ਉਹ ਉਸ ਨੂੰ ਛੱਡ ਗਏ। ਇਹ ਗੱਲ ਸੁਲਤਾਨ ਤਕ ਪੁੱਜੀ ਅਤੇ ਅਖ਼ੀਰ ਉਸਦੇ ਵਾਸਤੇ ਚੰਗੀ ਸਾਬਤ ਹੋਈ। ਸੁਲਤਾਨ ਦਾ ਮਨ ਉਸਦੇ ਪ੍ਰਤੀ ਦਇਆ ਨਾਲ ਭਰ ਗਿਆ।

ਸੁਹੇਲ ਨਾਮੀ ਇਕ ਨੌਜਵਾਨ ਨੇ ਏਨ-ਉਲ-ਮੁਲਕ ਦੇ ਭਾਈ ਨਸਰ-ਉਲਾਹ ਨੂੰ ਫੜ ਲਿਆ ਅਤੇ ਉਸਦਾ ਬੱਧ ਕਰਕੇ, ਉਸ ਦਾ ਸਿਰ ਸੁਲਤਾਨ ਕੋਲ ਲੈ ਗਿਆ। ਉਸਦੇ ਨਾਲ ਹੀ ਉਹ

ਏਨ-ਉਲ-ਮੁਲਕ ਦੀ ਮਾਂ, ਭੈਣ ਅਤੇ ਪਤਨੀ ਨੂੰ ਵੀ ਲੈ ਗਿਆ। ਉਹ ਵਜ਼ੀਰ ਦੇ ਹਵਾਲੇ ਕਰ ਦਿੱਤੀਆਂ ਗਈਆਂ ਅਤੇ ਉਨ੍ਹਾਂ ਨੂੰ ਏਨ-ਉਲ-ਮਲਕ ਦੇ ਨੇੜੇ ਵਾਲੇ ਤੰਬੂ ਵਿਚ ਰਖਿਆ ਗਿਆ। ਏਨ-ਉਲ-ਮੁਲਕ ਉਨ੍ਹਾਂ ਦੇ ਕੋਲ ਆਉਂਦਾ-ਜਾਂਦਾ ਉਨ੍ਹਾਂ ਕੋਲ ਰਹਿੰਦਾ, ਫਿਰ ਆਪਣੀ ਜੇਲ੍ਹ ਵਿਚ ਵਾਪਸ ਚਲਾ ਜਾਂਦਾ।

ਜਿੱਤ ਵਾਲੇ ਦਿਨ ਤ੍ਰਿਕਾਲਾਂ ਵੇਲੇ ਸੁਲਤਾਨ ਨੇ ਏਨ-ਉਲ-ਮੁਲਕ ਦੇ ਨੀਵੀਂ ਜਾਤ ਵਾਲੇ ਸੇਵਕਾਂ ਨੂੰ ਛੱਡ ਦੇਣ ਦਾ ਹੁਕਮ ਦਿੱਤਾ। ਉਨ੍ਹਾਂ ਵਿਚ ਨਿਕੰਮੇ, ਕਮੀਨੇ ਅਤੇ ਨੀਵੇਂ ਦਰਜੇ ਦੇ ਲੋਕੀ ਸਨ ਜਿਹੜੇ ਏਨ-ਉਲ-ਮੁਲਕ ਦੇ ਨਾਲ ਹੀ ਫੜ ਲਏ ਗਏ ਸਨ। ਉਪਰ-ਦੱਸੇ ਮਲਿਕ ਇਬ੍ਰਾਹੀਮ ਬੰਜੀ (ਭੰਗੀ) ਨੂੰ ਵੀ ਸੁਲਤਾਨ ਕੋਲ ਲੈ ਜਾਇਆ ਗਿਆ ਅਤੇ ਸੈਨਾਪਤੀ ਮਲਿਕ ਨਬਾ ਨੇ ਆਖਿਆ-"ਮਹਾਰਾਜ ! ਇਸਦਾ ਬਧ ਕਰ ਦਿੱਤਾ ਜਾਵੇ, ਇਹ ਵੀ ਬਾਗ਼ੀਆਂ ਵਿਚੋਂ ਇਕ ਹੈ"। ਵੀਜ਼ਰ ਨੇ ਆਖਿਆ-"ਉਸ ਨੇ ਬਾਗ਼ੀ ਨੂੰ ਫੜਾ ਕੇ ਪਹਿਲਾਂ ਹੀ ਖਿਮਾ ਪ੍ਰਾਪਤ ਕਰ ਲਈ ਹੈ"। ਸੁਲਤਾਨ ਨੇ ਉਸ ਨੂੰ ਖਿਮਾ ਕਰਕੇ ਆਪਣੇ ਪਿੰਡ ਜਾਣ ਦੀ ਇਜਾਜ਼ਤ ਦੇ ਦਿੱਤੀ।

ਸ਼ਾਮ ਤੋਂ ਪਿਛੋਂ ਸੁਲਤਾਨ ਲਕੜੀ ਦੇ ਬੁਰਜ ਵਿਚ ਬੈਠਾ। ਬਾਗ਼ੀ ਦੇ ਪ੍ਰਮੁੱਖ ਸਾਥੀਆਂ ਵਿਚੋਂ ਬਾਠ (੬੨) ਆਦਮੀਆਂ ਨੂੰ ਲਿਆਂਦਾ ਗਿਆ। ਉਪਰੰਤ ਹਾਥੀ ਲਿਆਂਦੇ ਗਏ ਅਤੇ ਬਾਗ਼ੀਆਂ ਨੂੰ ਉਨ੍ਹਾਂ ਦੇ ਅੱਗੇ ਸੁੱਟ ਦਿੱਤਾ ਗਿਆ। ਹਾਥੀ ਆਪਣੇ ਦੰਦਾਂ ਨਾਲ ਲੱਗੇ ਹੋਏ ਫਾਲਾਂ ਨਾਲ ਉਨ੍ਹਾਂ ਦੇ ਟੋਟੇ-ਟੋਟੇ ਕਰਨ ਲੱਗੇ। ਕੁਝ ਨੂੰ ਉਹ ਹਵਾ ਵਿਚ ਉਛਾਲ-ਉਛਾਲ ਕੇ ਮਾਰ ਸੁਟਦੇ। ਉਸ ਵੇਲੇ ਤੂਤੀਆਂ, ਨਗਾੜੇ ਅਤੇ ਢੋਲ ਵਜਾਏ ਗਏ। ਏਨ-ਉਲ-ਮੁਲਕ ਆਪਣੇ ਸਾਥੀਆਂ ਦੇ ਇਸ ਹਤਿਆ-ਕਾਂਡ ਨੂੰ ਵੇਖਦਾ ਰਿਹਾ, ਉਨ੍ਹਾਂ ਦੇ ਵੱਢੇ ਹੋਏ ਅੰਗ ਉਸਦੇ ਉੱਤੇ ਸੁੱਟੇ ਜਾ ਰਹੇ ਸਨ। ਉਪਰੰਤ ਉਸ ਨੂੰ ਫਿਰ ਜੇਲ੍ਹ ਵਿਚ ਲੈ ਜਾਇਆ ਗਿਆ।

ਲੋਕਾਂ ਦੀ ਗਿਣਤੀ ਵਧੀਕ ਅਤੇ ਬੇੜੀਆਂ ਘੱਟ ਹੋਣ ਦੇ ਕਾਰਨ ਸੁਲਤਾਨ ਕਈ ਦਿਨਾਂ ਤਕ ਘਾਟ ਦੇ ਨੇੜੇ ਰੁਕਿਆ ਰਿਹਾ। ਉਸਨੇ ਆਪਣਾ ਸਮਾਨ ਅਤੇ ਖ਼ਜ਼ਾਨਾ ਹਾਥੀਆਂ ਰਾਹੀਂ ਘੱਲ ਦਿੱਤੇ ਅਤੇ ਉਸਨੇ ਦਰਬਾਰੀਆਂ ਵਿਚ ਵੀ ਹਾਥੀ ਵੰਡ ਦਿੱਤੇ ਜਿਸ ਤੋਂ ਕਿ ਉਹ ਆਪਣੀ ਸੰਪਤੀ ਲੈ ਜਾ ਸਕਣ। ਉਸਨੇ ਇਕ ਹਾਥੀ ਮੇਰੇ ਕੋਲ ਵੀ ਘੱਲਿਆ ਜਿਸ ਰਾਹੀਂ ਮੈਂ ਆਪਣਾ ਸਮਾਨ ਢੋਇਆ।

ਤਦ ਸੁਲਤਾਨ ਬਹਿਰਾਇਚ[1] ਸ਼ਹਿਰ ਤਕ ਸਾਡੇ ਨਾਲ ਗਿਆ। ਇਹ ਸਰਵ (ਸਰਜੂ) ਨਦੀ ਦੇ ਕੰਢੇ ਤੇ ਵੱਸਿਆ ਇਕ ਸੁੰਦਰ ਨਗਰ ਹੈ। ਸਰਵ (ਸਰਜੂ)[2] ਇਕ ਵਿਸ਼ਾਲ ਅਤੇ ਤੇਜ਼

1. **ਬਹਿਰਾਇਚ—**

ਉੱਤਰ–ਪ੍ਰਦੇਸ਼ ਦੀ ਪੂਰਵ-ਉੱਤਰੀ ਸਰਹੱਦ ਤੇ ਸਥਿਤ, ਉਸਦਾ ਇਕ ਜ਼ਿਲਾ, ਜਿਹੜਾ ਨੇਪਾਲ ਦੀ ਹੱਦ ਨਾਲ ਲਗਿਆ ਹੋਇਆ ਹੈ ਅਤੇ ਉੱਤਰ ਪ੍ਰਦੇਸ਼ ਦੇ ਖੇਰੀ ਲਖੀਮਪੁਰ, ਗੋਂਡਾ, ਬਾਰਾਬੰਕੀ ਅਤੇ ਸੀਤਾਪੁਰ ਜ਼ਿਲਿਆਂ ਨਾਲ ਘਿਰਿਆ ਹੋਇਆ ਹੈ। ਇਹ ਪ੍ਰਾਚੀਨ ਅਵੱਧ ਪਰਦੇਸ਼ ਦਾ ਇਕ ਅੰਗ ਸੀ।

2. **ਸਰਜੂ—**

ਭਾਰਤ ਦੀ ਇਕ ਬਹੁਤ ਪੁਰਾਣੀ ਅਤੇ ਪਰਸਿੱਧ ਨਦੀ ਜਿਹੜੀ ਉੱਤਰ ਪਰਦੇਸ਼ ਦੇ ਅਵੱਧ ਪਰਦੇਸ਼ ਵਿਚ

(ਬਾਕੀ ਵੇਖੋ ਪੰਨਾ 216)

ਨਦੀ ਹੈ। ਸੁਲਤਾਨ ਨੇ ਸੱਜਣ, ਬਹਾਦੁਰ ਸ਼ੇਖ਼ ਸਾਲਾਰ, ਜਿਸਨੇ ਉਥੋਂ ਦਾ ਬਹੁਤਾ ਹਿੱਸਾ ਜਿੱਤਿਆ ਸੀ, ਦੀ ਕਬਰ ਤੇ ਸ਼ਰਧਾਂਜਲੀ ਭੇਟ ਕਰਨ ਲਈ, ਉਸ ਨਦੀ ਨੂੰ ਪਾਰ ਕੀਤਾ। ਉਸਦੇ ਬਾਰੇ ਚਮਤਕਾਰ ਭਰੀਆਂ ਕਥਾਵਾਂ ਆਖੀਆਂ ਜਾਂਦੀਆਂ ਹਨ ਅਤੇ ਕੁਝ ਲੜਾਈਆਂ ਉਸਦੇ ਨਾਂ ਨਾਲ ਸੰਬੰਧਤ ਹਨ।

ਲੋਕੀ ਨਦੀ ਪਾਰ ਕਰਨ ਲਈ ਟੁੱਟ ਪਏ ਅਤੇ ਭੀੜ ਏਥੋਂ ਤੀਕ ਵਧ ਗਈ ਕਿ ਇਕ ਵੱਡੀ ਕਿਸ਼ਤੀ ਜਿਸ ਵਿਚ ਤਿੰਨ ਸੌ ਯਾਤ੍ਰੀ ਸਨ, ਡੁੱਬ ਗਈ ਅਤੇ ਅਮੀਰ ਗੱਦਾ ਦੇ ਸਾਥੀ ਇਕ ਅਰਬ ਤੋਂ ਛੁੱਟ ਹੋਰ ਕੋਈ ਨਾ ਬਚਿਆ। ਅਸੀਂ ਇਕ ਛੋਟੀ ਕਿਸ਼ਤੀ ਵਿਚ ਸਾਂ ਤੇ ਪਰਮਾਤਮਾ ਨੇ ਸਾਨੂੰ ਬਚਾ ਲਿਆ। ਜਿਹੜਾ ਅਰਬ ਡੁੱਬਣ ਤੋਂ ਬਚ ਗਿਆ, ਉਸ ਦਾ ਨਾਂ ਸਾਲਿਮ ਸੀ ਅਤੇ ਇਹ ਇਕ ਹੈਰਾਨੀ ਵਾਲੀ ਘਟਨਾ ਸੀ। ਉਹ ਸਾਡੇ ਨਾਲ ਕਿਸ਼ਤੀ ਤੇ ਚੜ੍ਹਕੇ ਜਾਣਾ ਚਾਹੁੰਦਾ ਸੀ, ਅਤੇ ਉਹ ਉਸ ਕਿਸ਼ਤੀ ਤੇ ਸਵਾਰ ਹੋਇਆ ਜਿਹੜੀ ਡੁੱਬ ਗਈ ਪਰ ਉਹ ਡੁੱਬਣ ਤੋਂ ਬਚ ਗਿਆ, ਜਦ ਕਿ ਲੋਕਾਂ ਦਾ ਅੰਦਾਜ਼ਾ ਸੀ ਕਿ ਉਹ ਸਾਡੇ ਨਾਲ ਹੈ। ਸਾਡੇ ਸਾਥੀਆਂ ਅਤੇ ਬਾਕੀ ਲੋਕਾਂ ਵਿਚ ਸ਼ੋਰ ਮਚ ਗਿਆ। ਉਨ੍ਹਾਂ ਨੇ ਸੋਚਿਆ ਕਿ ਅਸੀਂ ਡੁੱਬ ਗਏ ਹਾਂ। ਉਪਰੰਤ ਸਾਨੂੰ ਵੇਖ ਕੇ ਉਨ੍ਹਾਂ ਨੇ ਸਾਹ ਲਿਆ ਤੇ ਖ਼ੁਸ਼ੀ ਪ੍ਰਗਟ ਕੀਤੀ।

ਅਸੀਂ ਗੁੰਬਦ ਦੇ ਹੇਠਾਂ ਬਣੀ ਹੋਈ, ਉੱਪਰ ਦੱਸੇ ਧਰਮਾਤਮਾ ਦੀ ਕਬਰ ਦੇ ਦਰਸ਼ਨ ਕੀਤੇ। ਬਾਹਲੀ ਭੀੜ ਦੇ ਕਾਰਣ ਅਸੀਂ ਅੰਦਰ ਨਾ ਜਾ ਸਕੇ। ਇਸ ਯਾਤ੍ਰਾ ਵਿਚ ਅਸੀਂ ਬਾਂਸਾ ਦੇ ਇਕ ਜੰਗਲ ਵਿਚ ਪ੍ਰਵੇਸ਼ ਕੀਤਾ। ਜਿੱਥੇ ਇਕ ਗੈਂਡਾ ਸਾਡੇ ਤੇ ਝਪਟਿਆ। ਉਸਨੂੰ ਮਾਰ ਦਿੱਤਾ ਗਿਆ ਅਤੇ ਲੋਕੀ ਉਸਦਾ ਸਿਰ ਸਾਡੇ ਕੋਲ ਲੈ ਆਏ। ਗੈਂਡਾ ਹਾਥੀ ਤੋਂ ਛੋਟਾ ਹੁੰਦਾ ਹੈ ਪਰ ਇਸਦਾ ਸਿਰ ਹਾਥੀ ਦੇ ਸਿਰ ਤੋਂ ਕਈ ਗੁਣਾ ਵੱਡਾ ਹੁੰਦਾ ਹੈ। ਇਸ ਦਾ ਵਰਣਨ ਅਸੀਂ ਪਹਿਲਾਂ ਹੀ ਕਰ ਚੁੱਕੇ ਹਾਂ।

## ਸੁਲਤਾਨ ਦਾ ਆਪਣੀ ਰਾਜਧਾਨੀ ਨੂੰ ਮੁੜ ਆਉਣਾ ਅਤੇ ਬੋਲੇ ਅਲੀ ਸ਼ਾਹ ਦੀ ਬਗ਼ਾਵਤ

ਜਦ ਸੁਲਤਾਨ ਏਨ-ਉਲ-ਮੁਲਕ ਨੂੰ ਜਿੱਤ ਚੁਕਿਆ, ਜਿਵੇਂ ਕਿ ਅਸੀਂ ਦੱਸਿਆ ਹੈ, ਤਾਂ ਢਾਈ ਸਾਲ ਦੀ ਗ਼ੈਰ-ਹਾਜ਼ਰੀ ਦੇ ਪਿਛੋਂ ਰਾਜਧਾਨੀ ਵਿਚ ਆਇਆ। ਉਸਨੇ ਏਨ-ਉਲ-ਮੁਲਕ ਨੂੰ ਅਤੇ ਨੁਸਰਤ ਖ਼ਾਨ ਨੂੰ, ਜਿਸਨੇ ਤਿਲਿੰਗ (ਤੈਲੰਗਾਨਾ) ਵਿਚ ਬਗ਼ਾਵਤ ਕਰ ਦਿੱਤੀ ਸੀ, ਖਿਮਾ ਕਰ ਦਿੱਤਾ ਅਤੇ ਉਨ੍ਹਾਂ ਦੋਹਾਂ ਨੂੰ ਸੁਲਤਾਨ ਦੇ ਬਾਗ਼ਾਂ ਦੀ ਰਖਵਾਲੀ ਲਈ ਲਾ ਦਿੱਤਾ ਗਿਆ। ਉਸਨੇ ਉਨ੍ਹਾਂ ਨੂੰ ਖ਼ਿਲਅਤ ਅਤੇ ਘੋੜੇ ਪ੍ਰਦਾਨ ਕੀਤੇ ਅਤੇ ਆਟੇ ਤੇ ਮਾਸ ਦਾ ਰੋਜ਼ਾਨਾ ਭੱਤਾ ਨੀਅਤ ਕਰ ਦਿੱਤਾ ਗਿਆ।

---

ਵਹਿੰਦੀ ਹੈ। ਇਹ ਨੇਪਾਲ ਤੋਂ ਉੱਤਰ ਪਰਦੇਸ਼ ਵਿਚ ਦਾਖਲ ਹੋ ਕੇ, ਬਹਿਰਾਇਚ, ਸੀਤਾਪੁਰ, ਗੋਂਡਾ, ਬਸਤੀ, ਅਤੇ ਬਲਿਯਾ ਆਦਿਕ ਜ਼ਿਲਿਆਂ ਵਿਚੋਂ ਹੁੰਦੀ ਹੋਈ ਬਿਹਾਰ ਪਰਦੇਸ਼ ਅੰਦਰ ਚਲੀ ਜਾਂਦੀ ਹੈ।

ਇਸ ਤੋਂ ਉਪਰੰਤ ਸਮਾਚਾਰ ਮਿਲਿਆ ਕਿ ਕੁਤਲੁਖ਼ਾਨ ਦੇ ਇਕ ਸਾਥੀ ਅਲੀ ਸ਼ਾਹ 'ਕਰ' ਨੇ ਸੁਲਤਾਨ ਦੇ ਵਿਰੁੱਧ ਬਗਾਵਤ ਕਰ ਦਿੱਤੀ ਹੈ। 'ਕਰ[1]' ਸ਼ਬਦ ਦਾ ਅਰਥ ਹੈ ਬੋਲਾ। ਉਹ ਇਕ ਬੀਰ, ਸੁੰਦਰ ਅਤੇ ਗੁਣਵਾਨ ਆਦਮੀ ਸੀ। ਉਸ ਨੇ ਬਦਰ ਕੋਟ ਤੇ ਅਧਿਕਾਰ ਕਰ ਲਿਆ ਅਤੇ ਉਸਨੂੰ ਆਪਣੇ ਰਾਜ ਦੀ ਰਾਜਧਾਨੀ ਬਣਾਇਆ। ਉਸ ਦੇ ਵਿਰੁੱਧ ਸੈਨਾ ਘੱਲੀ ਗਈ ਅਤੇ ਸੁਲਤਾਨ ਨੇ ਆਪਣੇ ਸ਼ਿਖਸ਼ਕ ਨੂੰ ਹੁਕਮ ਦਿੱਤਾ ਕਿ ਉਹ ਉਸਦੇ ਨਾਲ ਯੁੱਧ ਕਰਨ ਲਈ ਚਾਲੇ ਪਾਏ। ਸ਼ਿਖਸ਼ਕ ਨੇ ਸੈਨਾ ਦੇ ਪ੍ਰਬੰਧਕ ਦੇ ਰੂਪ ਵਚ ਇਕ ਵਿਸ਼ਾਲ ਸੈਨਾ ਦੇ ਨਾਲ ਕੂਚ ਕੀਤਾ ਅਤੇ ਬੱਦਰ ਕੋਟ ਦੇ ਕਿਲੇ ਵਿਚ ਬੋਲੇ ਅਲੀ ਸ਼ਾਹ ਨੂੰ ਘੇਰ ਲਿਆ। ਉਸਨੇ ਕਿਲੇ ਦੇ ਬੁਰਜਾਂ ਵਿਚ ਸੁਰੰਗ ਲਗਵਾਈ।

ਜਦੋਂ ਅਲੀ ਸ਼ਾਹ ਲਈ ਹਾਲਤ ਕਾਬੂ ਤੋਂ ਬਾਹਰ ਹੋ ਗਈ ਤਾਂ ਉਸਨੇ ਸੰਧੀ ਲਈ ਪ੍ਰਾਰਥਨਾ ਕੀਤੀ। ਕੁਤਲੁਖ਼ਾਨ ਨੇ ਉਸਦੀ ਸੰਧੀ ਦੀ ਪ੍ਰਾਰਥਨਾ ਪਰਵਾਨ ਕਰ ਲਈ ਅਤੇ ਉਸਨੂੰ ਹਥਕੜੀਆਂ ਅਤੇ ਬੇੜੀਆਂ ਵਿਚ ਜਕੜ ਕੇ ਸੁਲਤਾਨ ਕੋਲ ਘੱਲ ਦਿੱਤਾ। ਸੁਲਤਾਨ ਨੇ ਉਸਨੂੰ ਖਿਮਾ ਕਰ ਦਿੱਤਾ ਅਤੇ ਉਸਨੂੰ ਖ਼ੁਰਾਸਾਨ ਦੀ ਸੀਮਾ ਤੇ ਵਸੇ ਹੋਏ ਗ਼ਜ਼ਨੀ ਵਲ ਦੇਸ਼ ਨਿਕਾਲਾ ਦੇ ਦਿੱਤਾ। ਏਥੇ ਉਹ ਕੁਝ ਚਿਰ ਤਕ ਰਿਹਾ। ਮਗਰੋਂ ਉਸਦੀ ਆਪਣੇ ਦੇਸ਼ ਨੂੰ ਵਾਪਸ ਜਾਣ ਦੀ ਇਛਿਆ ਨੇ ਜ਼ੋਰ ਫੜਿਆ। ਉਸ ਨੇ ਵਾਪਸ ਮੁੜਨ ਦਾ ਨਿਸ਼ਚਾ ਕਰ ਲਿਆ ਕਿਉਂਜੋ ਪਰਮਾਤਮਾ ਨੇ ਉਸ ਦੀ ਮੌਤ ਉਥੇ ਹੀ ਲਿਖੀ ਸੀ। ਉਹ ਸਿੰਧ ਪ੍ਰਦੇਸ਼ ਵਿਚ ਫੜਿਆ ਗਿਆ ਅਤੇ ਸੁਲਤਾਨ ਦੇ ਅੱਗੇ ਪੇਸ਼ ਕੀਤਾ ਗਿਆ ਜਿਸਨੇ ਉਸਨੂੰ ਆਖਿਆ—"ਤੂੰ ਫਿਰ ਸ਼ਰਾਰਤ ਕਰਨ ਲਈ ਆ ਗਿਆ ਏਂ।" ਉਸਦੇ ਹੁਕਮ ਤੇ ਉਸ ਦਾ ਸਿਰ ਵੱਢ ਦਿੱਤਾ ਗਿਆ।

## ਅਮੀਰ ਬਖ਼ਤ ਦਾ ਨੱਸਣਾ ਅਤੇ ਫੜਿਆ ਜਾਣਾ

ਸੁਲਤਾਨ ਅਮੀਰ ਬਖ਼ਤ ਨਾਲ ਨਰਾਜ਼ ਸੀ। ਉਸਦੀ ਉਪਾਧੀ ਸ਼ਰਫ਼-ਉਲ-ਮੁਲਕ[2] ਸੀ। ਉਹ ਉਨ੍ਹਾਂ ਆਦਮੀਆਂ ਵਿਚੋਂ ਸੀ ਜਿਹੜੇ ਸਾਡੇ ਨਾਲ ਸੁਲਤਾਨ ਦੇ ਦਰਬਾਰ ਵਿਚ ਆਏ ਸਨ। ਸੁਲਤਾਨ ਨੇ ਚਾਲ੍ਹੀ ਹਜ਼ਾਰੀ[3] ਤੋਂ ਉਸਦੀ ਪਦਵੀ ਘਟਾ ਕੇ ਇਕ ਹਜ਼ਾਰੀ[3] ਕਰ ਦਿੱਤੀ ਅਤੇ ਉਸਨੂੰ

---

1. ਕਰ—

'ਕਰ' ਅਰਥਾਤ ਬਹਿਰਾ (ਡੋਰਾ) ਗੁਜਰਾਤ ਵਿਚ ਸਥਿੱਤ ਬਦਰਕੋਟ ਦਾ ਰਾਜ ਪਰਬੰਧਕ ਅਲੀਸ਼ਾਹ ਉੱਚਾ ਸੁਣਦਾ ਸੀ। ਉਂਜ ਸੁੰਦਰਤਾ ਅਤੇ ਵੀਰਤਾ ਲਈ ਉਹ ਪਰਸਿੱਧ ਸੀ ਅਤੇ ਡੋਰਾ ਹੋਣ ਦੇ ਕਾਰਨ ਹੀ ਆਮ ਜਨਤਾ ਅੰਦਰ ਉਸ ਦਾ ਨਾਂ ਅਲੀਸ਼ਾਹ 'ਕਰ' ਰੂਪ ਵਿਚ ਪਰਚੱਲਤ ਹੋ ਗਿਆ।

2. ਸ਼ਰਫ਼-ਉਲ-ਮੁਲਕ—

'ਸ਼ਰਫ਼' ਦਾ ਅਰਥ 'ਸੱਜਨਤਾ', ਕੁਲੀਨਤਾ ਜਾਂ ਸ਼ਰੇਠਤਾ ਹੈ।

ਅਮੀਰ ਬਖ਼ਤ ਨੂੰ ਇਹ ਉਪਾਧੀ (ਖ਼ੁਰਾਸਾਨ ਵਿਚ) ਉਸਦੀ ਮਸ਼ਹੂਰੀ ਕਾਰਨ ਦਿੱਤੀ ਗਈ ਸੀ।

3. ਚਾਲ੍ਹੀ-ਹਜ਼ਾਰੀ, ਇਕ ਹਜ਼ਾਰੀ—

ਮੱਧ ਕਾਲੀਨ ਭਾਰਤ ਅੰਦਰ ਰਾਜ-ਅਧਿਕਾਰੀਆਂ, ਦਰਬਾਰੀਆਂ, ਜਾਗੀਰਦਾਰਾਂ ਜਾਂ ਰਾਜ-ਦਰਬਾਰ

(ਬਾਕੀ ਦੇਖੋ ਪੰਨਾ 218 ਤੇ)

ਦੇਹਲੀ ਵਿਚ ਵਜ਼ੀਰ ਦੇ ਅਧੀਨ ਕੰਮ ਕਰਨ ਲਈ ਘੱਲ ਦਿੱਤਾ ।

ਇਸੇ ਵਿਚਕਾਰ ਅਬਦੁੱਲਾਹ ਹਰਬੀ ਤੇਲਿੰਗ (ਤੈਲੰਗਾਨਾ) ਵਿਚ ਪਲੇਗ ਦੇ ਕਾਰਨ ਮਰ ਗਿਆ । ਉਸਦੀ ਸੰਪਤੀ ਦੇਹਲੀ ਵਿਚ ਉਸਦੇ ਸਾਥੀਆਂ ਕੋਲ ਸੀ । ਉਨ੍ਹਾਂ ਨੇ ਅਮੀਰ ਬਖ਼ਤ ਨਾਲ ਮਿਲ ਕੇ ਨੱਸਣ ਦੀ ਵਿਉਂਤ ਬਣਾਈ । ਜਦ ਵਜ਼ੀਰ ਨੇ ਸੁਲਤਾਨ ਨੂੰ ਮਿਲਣ ਲਈ ਦੇਹਲੀ ਤੋਂ ਕੂਚ ਕੀਤਾ ਤਾਂ ਉਹ ਅਮੀਰ ਬਖ਼ਤ ਨਾਲ ਨੱਸ ਭੱਜੇ ਅਤੇ ਉਸਦੇ ਸਾਥੀ ਸੱਤ ਦਿਨਾਂ ਦੇ ਅੰਦਰ ਸਿੰਧ ਪੁਜ ਗਏ, ਭਾਵੇਂ ਆਮ ਹਾਲਤ ਵਿਚ ਦੇਹਲੀ ਤੋਂ ਸਿੰਧ ਪੱਜਣ ਤਕ ਚਾਲੀਹ ਦਿਨ ਲਗਦੇ ਹਨ । ਉਨ੍ਹਾਂ ਦੇ ਕੋਲ ਕੋਤਲ[1] ਘੋੜੇ ਸਨ । ਉਨ੍ਹਾਂ ਨੇ ਸਿੰਧ ਨਦੀ ਨੂੰ ਤੈਰ ਕੇ ਪਾਰ ਕਰਨ ਦਾ ਨਿਸ਼ਚਾ ਕੀਤਾ । ਅਮੀਰ ਬਖ਼ਤ, ਉਸਦੇ ਪੁੱਤਰ ਅਤੇ ਉਸਦੇ ਆਦਮੀਆਂ ਨੇ, ਜਿਹੜੇ ਚੰਗੀ ਤਰ੍ਹਾਂ ਤੈਰਨਾ ਨਹੀਂ ਜਾਣਦੇ ਸਨ, ਸਰਕੰਡਿਆਂ ਨਾਲ ਬਣੇ ਹੋਏ ਇਕ ਤਰ੍ਹਾਂ ਦੇ ਬੇੜੇ ਰਾਹੀਂ ਨਦੀ ਨੂੰ ਪਾਰ ਕਰਨਾ ਸੀ । ਇਸ ਮਤਲਬ ਲਈ ਉਨ੍ਹਾਂ ਨੇ ਪਹਿਲਾਂ ਹੀ ਰੇਸ਼ਮ ਦੀਆਂ ਰੱਸੀਆਂ ਬਣਾ ਲਈਆਂ ਸਨ ।

ਜਦ ਉਹ ਨਦੀ ਤੇ ਪੁੱਜੇ ਤਾਂ ਇਸਨੂੰ ਤੈਰ ਕੇ ਪਾਰ ਕਰਨ ਤੋਂ ਡਰ ਗਏ । ਇਸ ਲਈ ਉਨ੍ਹਾਂ ਨੇ ਆਪਣੇ ਦੋ ਆਦਮੀਆਂ ਨੂੰ ਉੱਚ ਨਗਰ[2] ਦੇ ਸ਼ਾਸਕ ਜਲਾਲੁੱਦੀਨ ਦੇ ਕੋਲ ਘੱਲਿਆ ।

---

ਵਿਚ ਸਨਮਾਨ ਪਰਾਪਤ ਕਰਨੇ ਵਾਲੇ ਖ਼ਾਸ ਵਿਅਕਤੀਆਂ ਦੀ ਮਹਾਨਤਾ, ਉਨ੍ਹਾਂ ਦੀ ਸੈਨਿਕ ਸ਼ਕਤੀ ਦੇ ਅਧਾਰ ਤੇ ਮਿੱਥੀ ਜਾਂਦੀ ਸੀ । ਇਸ ਸੈਨਿਕ ਸ਼ਕਤੀ ਦਾ ਅਨੁਮਾਨ ਅਕਸਰ ਘੋੜਸਵਾਰ ਸੈਨਾ ਤੋਂ ਲਾਇਆ ਜਾਂਦਾ ਸੀ । ਕਈ ਵਾਰੀ ਸ਼ਾਸਕ ਵਲੋਂ ਹੀ ਇਨ੍ਹਾਂ ਲੋਕਾਂ ਨੂੰ ਇਕ ਨੀਅਤ ਸੰਖਿਆ ਤਕ ਘੋੜਸਵਾਰ ਸੈਨਾ ਰੱਖਣ ਦੀ ਆਗਿਆ ਹੁੰਦੀ ਸੀ । ਲੋੜ ਪੈਣ ਤੇ ਇਨ੍ਹਾਂ ਲੋਕਾਂ ਦੀਆਂ ਸੈਨਾਵਾਂ ਕਿਸੇ ਖ਼ਾਸ ਥਾਂ ਤੇ ਇਕੱਠੀਆਂ ਕਰ ਲਈਆਂ ਜਾਂਦੀਆਂ ਸਨ । ਇਸ ਤਰ੍ਹਾਂ ਸੈਨਾ ਦਾ ਖ਼ਰਚ ਕੇਂਦਰੀ ਸ਼ਾਸਨ ਤੇ ਹੀ ਨਾ ਪੈ ਕੇ ਵੱਖ-ਵੱਖ ਪਰਦੇਸ਼ਾਂ ਤੇ ਵੰਡਿਆ ਜਾਂਦਾ ਸੀ । ਚਾਲੀਹ ਹਜ਼ਾਰ ਘੋੜੇ ਰੱਖਣ ਵਾਲੇ ਨੂੰ ਚਾਲੀਹ ਹਜ਼ਾਰੀ, ਇਸੇ ਤਰ੍ਹਾਂ ਘੋੜਿਆਂ ਦੀ ਸੰਖਿਆ ਅਨੁਸਾਰ ਤੀਹ, ਵੀਹ, ਪੰਜ ਜਾਂ 'ਇਕ ਹਜ਼ਾਰੀ' ਦੀ ਉਪਾਧੀ ਦਿੱਤੀ ਜਾਂਦੀ ਸੀ ।

ਹਿੰਦੀ ਦੇ ਵੀਰ-ਕਵੀ 'ਭੂਸ਼ਣ' ਨੇ ਇਨ੍ਹਾਂ ਹਜ਼ਾਰੀਆਂ ਦੀ ਸੰਖਿਆ ਅਨੁਸਾਰ, ਔਰੰਗਜ਼ੇਬ ਦੇ ਦਰਬਾਰ ਵਿਚ ਉੱਚਾ ਜਾਂ ਨੀਵਾਂ ਸਥਾਨ ਹੋਣ ਦਾ ਉਲੇਖ ਕੀਤਾ ਹੈ ।

"ਸਬਨ ਕੇ ਊਪਰ ਹੀ ਠਾਢੋ ਰਹਿਬੇ ਕੇ ਜੋਗ,
ਤਾਹੀ ਖਰੋ ਕਿਯੋ ਪੰਚ ਹਜਾਰਿਨ ਕੇ ਨਿਥਰੇ ।"
—ਪੁਰਾਤਨ-ਕਾਵਿ-ਲਹਰੀ ।

1. ਕੋਤਲ—

ਕੋਤਲ ਸ਼ਬਦ ਦਾ ਸ਼ੁੱਧ ਰੂਪ 'ਕਤਲਾ' ਹੈ ਜਿਸਦਾ ਅਰਥ ਹੈ—ਖ਼ਾਸ ਸਵਾਰੀ ਲਈ ਵਰਤਿਆ ਜਾਣ ਵਾਲਾ ਘੋੜਾ । ਉਰਦੂ ਵਿਚ ਇਹ ਸ਼ਬਦ ਕੋਤਲ ਦੇ ਰੂਪ ਵਿਚ ਪ੍ਰਚਲਿਤ ਹੋ ਗਿਆ ਹੈ ।

—Urdu Hindi Dictionary.

ਕੋਤਲ: (1) ਸਜਿਆ-ਸਜਾਇਆ ਘੋੜਾ, ਜਿਸ ਤੇ ਕੋਈ ਸਵਾਰ ਨਾ ਹੋਵੇ । ਜਲੂਸੀ ਘੋੜਾ ।
(2) ਰਾਜੇ ਦੀ ਸਵਾਰੀ ਦਾ ਘੋੜਾ । —ਹਿੰਦੀ-ਸ਼ਬਦ-ਸਾਗਰ

2. ਉੱਚ ਨਗਰ—

ਸਿੰਧ ਦਾ (ਵਰਤਮਾਨ ਪਾਕਿਸਤਾਨ ਦੇ ਦੱਖਣ ਵਲ) ਇਕ ਨਗਰ । ਇਬਨ ਬਤੂਤਾ ਏਥੋਂ ਹੋ ਕੇ ਮੁਲਤਾਨ ਅਤੇ ਫਿਰ ਦਿਹਲੀ ਪੁੱਜਿਆ ਸੀ । (ਵੇਖੋ ਸਫ਼ਾ... 82 )

ਉਨ੍ਹਾਂ ਨੇ ਆਖਿਆ-''ਕੁਝ ਵਪਾਰੀ ਨਦੀ ਪਾਰ ਕਰਨਾ ਚਾਹੁੰਦੇ ਹਨ ਅਤੇ ਇਹ ਕਾਠੀ ਉਪਹਾਰ ਦੇ ਰੂਪ ਵਿਚ ਇਸ ਆਸ ਤੇ ਘੱਲੀ ਹੈ ਕਿ ਤੁਸੀਂ ਕਿਰਪਾ ਕਰਕੇ ਉਨ੍ਹਾਂ ਨੂੰ ਨਦੀ ਪਾਰ ਕਰਨ ਦੀ ਇਜਾਜ਼ਤ ਦਿਓਗੇ।''

ਵਪਾਰੀਆਂ ਵਲੋਂ ਉਪਹਾਰ ਵਿਚ ਇਹੋ ਜਿਹੀ ਕਾਠੀ ਦੇਣ ਤੇ ਅਮੀਰ ਨੂੰ ਸ਼ਕ ਹੋ ਗਿਆ ਅਤੇ ਉਸਨੇ ਉਨ੍ਹਾਂ ਦੋਹਾਂ ਨੂੰ ਕੈਦ ਕਰਨ ਦਾ ਹੁਕਮ ਦਿੱਤਾ। ਉਨ੍ਹਾਂ ਵਿਚੋਂ ਇਕ ਨੱਸ ਕੇ ਸ਼ਰਫ਼-ਉਲ-ਮੁਲਕ ਅਤੇ ਉਸਦੇ ਸਾਥੀਆਂ ਕੋਲ ਜਾ ਪੁੱਜਾ। ਉਹ ਥਕ ਕੇ ਸੌਂ ਰਹੇ ਸਨ, ਕਿਉਂਜੁ ਕਈ ਰਾਤਾਂ ਤੋਂ ਉਹ ਸੌਂ ਨਹੀਂ ਸਕੇ ਸਨ। ਉਸਨੇ ਉਨ੍ਹਾਂ ਨੂੰ ਸੂਚਨਾ ਦੇ ਦਿੱਤੀ। ਇਸ ਲਈ ਉਹ ਡਰ ਕੇ ਆਪਣੇ ਘੋੜਿਆਂ ਤੇ ਸਵਾਰ ਹੋ ਕੇ ਨੱਸ ਗਏ।

ਜਲਾਲੁੱਦੀਨ ਨੇ ਕੈਦੀ ਆਦਮੀ ਨੂੰ ਕੁੱਟਣ ਦਾ ਹੁਕਮ ਦਿੱਤਾ। ਉਸਨੇ ਸ਼ਰਫ਼-ਉਲ-ਮੁਲਕ ਨਾਲ ਸੰਬੰਧਿਤ ਸਾਰੀਆਂ ਗੱਲਾਂ ਮੰਨ ਲਈਆਂ। ਜਲਾਲੁੱਦੀਨ ਨੇ ਆਪਣੇ ਸਹਾਇਕ ਨੂੰ ਹੁਕਮ ਦਿੱਤਾ ਜੁ ਉਹ ਕੁਝ ਸੈਨਾ ਲੈਕੇ ਸ਼ਰਫ਼-ਉਲ-ਮੁਲਕ ਅਤੇ ਉਸ ਦੇ ਸਾਥੀਆਂ ਨਾਲ ਲੜਨ ਲਈ ਜਾਵੇ। ਜਦ ਉਹ ਉਥੇ ਪੁਜਿਆ ਤਾਂ ਉਸ ਨੂੰ ਪਤਾ ਲੱਗਾ ਕਿ ਉਹ ਨੱਸ ਗਏ ਹਨ। ਇਸ ਲਈ ਉਹ ਉਨ੍ਹਾਂ ਦਾ ਪਿੱਛਾ ਕਰਦਾ ਹੋਇਆ ਉਨ੍ਹਾਂ ਤਕ ਜਾ ਪੁਜਿਆ। ਸੈਨਾ ਨੇ ਤੀਰ ਛੱਡਣੇ ਸ਼ੁਰੂ ਕਰ ਦਿੱਤੇ। ਸ਼ਰਫ਼-ਉਲ-ਮੁਲਕ ਦੇ ਪੁੱਤਰ ਤਾਹਿਰ ਨੇ ਇਕ ਤੀਰ ਜਲਾਲੁੱਦੀਨ ਦੇ ਨਾਇਬ ਤੇ ਚਲਾਇਆ ਜਿਹੜਾ ਉਸਦੀ ਬਾਂਹ ਤੇ ਜਾ ਲੱਗਾ। ਪਰ ਉਹ ਹਾਰ ਗਏ ਅਤੇ ਜਲਾਲੁੱਦੀਨ ਦੇ ਸਾਹਮਣੇ ਲਿਆਏ ਗਏ। ਇਨ੍ਹਾਂ ਦੇ ਪੈਰਾਂ ਵਿਚ ਬੇੜੀਆਂ ਸਨ ਅਤੇ ਹਥ ਗਲ ਨਾਲ ਬੰਨ੍ਹੇ ਹੋਏ ਸਨ। ਉਸ ਨੇ ਉਨ੍ਹਾ ਦੇ ਬਾਰੇ ਵਜ਼ੀਰ ਨੂੰ ਲਿਖਿਆ। ਵਜ਼ੀਰ ਨੇ ਉਨ੍ਹਾਂ ਨੂੰ ਰਾਜਧਾਨੀ ਘੱਲ ਦਿੱਤਾ ਜਿੱਥੇ ਉਨ੍ਹਾ ਨੂੰ ਜੇਲ੍ਹ ਵਿਚ ਪਾ ਦਿੱਤਾ ਗਿਆ। ਤਾਹਿਰ ਜੇਲ੍ਹ ਵਿਚ ਮਰ ਗਿਆ ਅਤੇ ਸੁਲਤਾਨ ਨੇ ਹੁਕਮ ਦਿੱਤਾ ਕਿ ਸ਼ਰਫ਼-ਉਲ-ਮੁਲਕ ਨੂੰ ਹਰ-ਰੋਜ਼ ਸੌ ਚਾਬਕ ਮਾਰੇ ਜਾਣ। ਬਹੁਤ ਚਿਰ ਤਕ ਉਸ ਦੀ ਇਹੋ ਹਾਲਤ ਰਹੀ, ਉਪਰੰਤ ਸੁਲਤਾਨ ਨੇ ਉਸਨੂੰ ਖਿਮਾ ਕਰਕੇ ਉਸਨੂੰ ਨਜਲਾ ਦੇ ਸ਼ਾਸਕ ਅਮੀਰ ਨਿਜ਼ਾਮੁੱਦੀਨ ਦੇ ਨਾਲ ਚੰਦੇਰੀ[1] ਪ੍ਰਾਂਤ ਵਿਚ ਘੱਲ ਦਿੱਤਾ।

ਉਸਦੀ ਗ਼ਰੀਬੀ ਇਸ ਹਦ ਤਕ ਪੁਜ ਗਈ ਸੀ ਕਿ ਉਸ ਦੇ ਕੋਲ ਸਵਾਰੀ ਲਈ ਘੋੜਾ ਵੀ ਨਹੀਂ ਸੀ ਅਤੇ ਉਸਨੂੰ ਬਲਦ ਤੇ ਸਵਾਰ ਹੋਣਾ ਪੈਂਦਾ ਸੀ, ਉਹ ਬਹੁਤ ਚਿਰ ਤਕ ਇਸੇ ਹਾਲਤ ਵਿਚ ਰਿਹਾ।

ਉਪਰੰਤ ਅਮੀਰ ਨਿਜ਼ਾਮੁੱਦੀਨ, ਸ਼ਰਫ਼-ਉਲ-ਮੁਲਕ ਦੇ ਨਾਲ ਸੁਲਤਾਨ ਦੇ ਕੋਲ ਗਿਆ।

---

1. ਚੰਦੇਰੀ—

ਇਕ ਇਤਿਹਾਸਕ ਨਗਰ, ਜਿਹੜਾ ਅੰਗਰੇਜ਼ੀ ਰਾਜ ਤੋਂ ਪਹਿਲਾਂ ਸੁਤੰਤਰ ਰਿਆਸਤ ਸੀ ਅਤੇ ਉਸ ਤੋਂ ਪਹਿਲਾਂ ਕਦੀ ਗਵਾਲੀਅਰ ਅਤੇ ਕਦੀ ਦਿੱਲੀ ਆਗਰਾ ਦੇ ਕੇਂਦਰੀ-ਸ਼ਾਸਨ ਦਾ ਅੰਗ ਰਹੀ। ਅਜ ਕਲ ਇਹ ਮੱਧ ਪਰਦੇਸ਼ ਅੰਦਰ ਹੈ। (ਵੇਖੋ ਸਫ਼ਾ 130)

ਸੁਲਤਾਨ ਨੇ ਸ਼ਰਫ-ਉਲ-ਮੁਲਕ ਨੂੰ ਚਾਸ਼ਨੀਗੀਰ[1]–ਸੁਲਤਾਨ ਦੇ ਅੱਗੇ ਮਾਂਸ ਦੀਆਂ ਬੋਟੀਆਂ ਕੱਟਣ ਵਾਲਾ ਅਤੇ ਉਸ ਦੇ ਨਾਲ ਰੋਟੀ ਖਾਣ ਵਾਲਾ ਅਧਿਕਾਰੀ ਬਣਾ ਦਿੱਤਾ। ਕੁਝ ਚਿਰ ਮਗਰੋਂ ਸੁਲਤਾਨ ਨੇ ਉਸ ਤੇ ਹੋਰ ਵੀ ਕਿਰਪਾ ਕੀਤੀ ਅਤੇ ਇਸ ਹੱਦ ਤਕ ਉਸਦਾ ਮਾਣ ਵਧਾਇਆ ਕਿ ਜਦ ਉਹ ਬੀਮਾਰ ਹੋਇਆ ਤਾਂ ਸੁਲਤਾਨ ਆਪ ਉਸ ਨੂੰ ਵੇਖਣ ਲਈ ਗਿਆ ਅਤੇ ਉਸਨੂੰ ਸੋਨੇ ਵਿਚ ਤੁਲਵਾਕੇ, ਉਹ ਸੋਨਾ ਉਸ ਨੂੰ ਦੇ ਦਿੱਤਾ। ਇਹ ਕਹਾਣੀ ਅਸੀਂ ਪਹਿਲੀ ਯਾਤ੍ਰਾ ਵਿਚ ਦੱਸ ਚੁਕੇ ਹਾਂ। ਉਪਰੰਤ ਸੁਲਤਾਨ ਨੇ ਆਪਣੀ ਭੈਣ ਦਾ ਵਿਆਹ ਉਸ ਨਾਲ ਕਰ ਦਿੱਤਾ ਅਤੇ ਉਸ ਨੂੰ ਚੰਦੇਰੀ ਪ੍ਰਾਂਤ ਪ੍ਰਦਾਨ ਕਰ ਦਿੱਤਾ ਜਿਥੇ ਉਹ ਪਹਿਲਾਂ ਅਮੀਰ ਨਿਜ਼ਾਮੁੱਦੀਨ ਦੀ ਸੇਵਾ ਵਿਚ ਬਲਦ ਤੇ ਸਵਾਰ ਹੋਇਆ ਕਰਦਾ ਸੀ। ਪਰਮਾਤਮਾ ਦੀ ਮਹਿੰਮਾ ਅਪਾਰ ਹੈ, ਜਿਹੜਾ ਮਨੁੱਖਾਂ ਦੇ ਦਿਲ ਅਤੇ ਹਾਲਤ ਬਦਲ ਦੇਂਦਾ ਹੈ

## ਸਿਧ ਪ੍ਰਦੇਸ਼ ਵਿਚ ਸ਼ਾਹ ਅਫ਼ਗਾਨ ਦੀ ਬਗ਼ਾਵਤ

ਸ਼ਾਹ ਅਫ਼ਗਾਨ ਨੇ ਸਿੰਧ ਦੇ ਨਗਰ ਮੁਲਤਾਨ ਦੇ ਹਿੱਸੇ ਵਿਚ ਸੁਲਤਾਨ ਦੇ ਵਿਰੁਧ ਬਗ਼ਾਵਤ ਕਰ ਦਿੱਤੀ। ਉਸਨੇ ਮੁਲਤਾਨ ਦੇ ਰਾਜਪਾਲ ਬਿਹਜ਼ਾਦ ਦਾ ਬਧ ਕਰਕੇ ਆਪਣੇ ਸੁਤੰਤਰ ਸ਼ਾਸਕ ਹੋਣ ਦਾ ਐਲਾਨ ਕਰ ਦਿੱਤਾ। ਸੁਲਤਾਨ ਨੇ ਉਸ ਨਾਲ ਜੰਗ ਕਰਨ ਦੀ ਤਿਆਰੀ ਕੀਤੀ ਪਰ ਸ਼ਾਹ ਅਫ਼ਗਾਨ ਇਹ ਸੋਚ ਕੇ ਕਿ ਉਹ ਸੁਲਤਾਨ ਨਾਲ ਟਾਕਰਾ ਕਰਨ ਵਿਚ ਅਸਮਰਥ ਹੈ, ਨੱਸ ਗਿਆ ਅਤੇ ਅਫ਼ਗਾਨ ਲੋਕਾਂ ਨਾਲ ਜਾ ਰਲਿਆ ਜਿਹੜੇ ਉਚੇ ਤੇ ਗਰਮ ਪਹਾੜਾਂ ਵਿਚ ਰਹਿੰਦੇ ਸਨ। ਸੁਲਤਾਨ ਉਸਦੇ ਕੰਮਾਂ ਤੇ ਗ਼ੁੱਸੇ ਹੋ ਗਿਆ ਅਤੇ ਉਸਨੇ ਆਪਣੇ ਅਧਿਕਾਰੀਆਂ ਨੂੰ ਹੁਕਮ ਦਿੰਦੇ ਹੋਏ ਲਿਖਿਆ ਕਿ ਰਾਜ ਵਿਚ ਜਿਹੜਾ ਵੀ ਅਫ਼ਗਾਨ ਮਿਲੇ, ਉਸ ਨੂੰ ਕੈਦ ਕਰ ਲਿਆ ਜਾਵੇ। ਨਿਆਇਕਰਤਾ ਜਲਾਲ ਦੀ ਬਗ਼ਾਵਤ ਦਾ ਇਹੋ ਕਾਰਨ ਸੀ।

## ਨਿਆਇ-ਕਰਤਾ ਜਲਾਲ ਦੀ ਬਗ਼ਾਵਤ

ਨਿਆਇਕਰਤਾ ਜਲਾਲ ਅਤੇ ਅਫ਼ਗਾਨਾਂ ਦਾ ਇਕ ਝੁੰਡ ਕਿਨਬਾਇਆ (ਖੰਭਾਇਤ) ਅਤੇ ਬਿਲੋਚਰਾ[2] (ਭੜੋਚ ਜਾਂ ਬੜੋਦਾ) ਨਗਰ ਦੇ ਨੇੜੇ ਦੇ ਇਲਾਕੇ ਵਿਚ ਰਹਿੰਦਾ ਸੀ। ਜਦ ਸੁਲਤਾਨ

1. ਚਾਸ਼ਨੀਗੀਰ—

ਫ਼ਾਰਸੀ ਭਾਸ਼ਾ ਦਾ ਸ਼ਬਦ, ਜਿਹੜਾ 'ਰਸੋਈਏ' ਦਾ ਸਮਾਨ-ਅਰਥਕ ਹੈ।

—Urdu Hindi Dictionary.

ਪਰਮੁਖ ਰਸੋਈਆ ਅਜ ਕਲ ਵੱਡੇ ਵੱਡੇ ਹੋਟਲਾਂ ਅੰਦਰ ਇਕ ਅਧਿਕਾਰੀ ਵਰਗਾ ਹੁੰਦਾ ਹੈ। ਮੁਸਲਮਾਨ-ਸ਼ਾਸਨ ਕਾਲ ਵਿਚ ਵੀ ਇਸਦੀ ਵਿਸ਼ੇਸ਼ ਪਦਵੀ ਹੁੰਦੀ ਸੀ।

—ਕਿਸੇ ਬਾਦਸ਼ਾਹ ਲਈ ਤਿਆਰ ਕੀਤੇ ਗਏ ਭੋਜਨ ਨੂੰ ਚੱਖਣ ਵਾਲਾ। ਭਾਰਤ ਵਿਚ ਇਸਦੇ ਵਾਸਤੇ 'ਬਕਰਵਲ' ਸ਼ਬਦ ਆਮ ਤੌਰ ਤੇ ਵਰਤਿਆ ਜਾਂਦਾ ਹੈ।

ਵੇਖੋ–Dictionary persian, Arabic, English by Francis—Johnson.

2. ਬਿਲੋਚਰਾ—

ਭੜੋਚ ਜਾਂ ਬੜੋਦਾ ਦਾ ਨਾਂ। ਇਹ ਥਾਂ ਵਰਤਮਾਨ ਗੁਜਰਾਤ ਪਰਦੇਸ਼ ਦੇ ਧੁਰ-ਪੂਰਵ ਵਿਚ ਇਕ ਜ਼ਿਲਾ (ਬਾਕੀ ਦੇਖੋ ਪੰਨਾ 221 ਤੇ)

ਨੇ ਅਫ਼ਗਾਨਾਂ ਨੂੰ ਕੈਦ ਕਰਨ ਲਈ ਆਪਣੇ ਅਧਿਕਾਰੀਆਂ ਨੂੰ ਲਿਖਿਆ ਤਾਂ ਉਸ ਨੇ ਜੁਜ਼ਰਾਤ (ਗੁਜਰਾਤ) ਅਤੇ ਨਹਿਰਵਾਲਾ[1] ਪ੍ਰਾਂਤ ਵਿਚ ਵਜ਼ੀਰ ਦੇ ਸਹਾਇਕ ਮਲਿਕ ਮੁਕਬਿਲ ਨੂੰ ਵੀ ਲਿਖਿਆ ਕਿ ਉਹ ਨਿਆਇਕਰਤਾ ਜਲਾਲ ਅਤੇ ਉਸਦੇ ਸਾਥੀਆਂ ਨੂੰ ਕੈਦ ਕਰਨ ਦਾ ਉਪਾਉ ਕਰੇ। ਬਿਲੋਜ਼ਰਾ ਪ੍ਰਦੇਸ਼ ਦਾ ਸ਼ਾਸਨ-ਭਾਰ ਮਲਿਕ-ਉਲ-ਹੁਕਮਾ ਤੇ ਸੀ, ਜਿਸਦਾ ਵਿਆਹ ਸੁਲਤਾਨ ਦੀ ਮਤ੍ਰੇਈ ਮਾਂ ਦੀ ਪੁਤਰੀ ਨਾਲ ਹੋਇਆ ਸੀ ਜਿਹੜੀ ਉਸ ਦੇ ਪਿਤਾ ਤੁਗਲੁਕ ਦੀ ਪਤਨੀ ਸੀ। ਤੁਗਲੁਕ ਤੋਂ ਉਸਦੀ ਇਕ ਹੋਰ ਪੁਤਰੀ ਵੀ ਸੀ ਜਿਸ ਦਾ ਵਿਆਹ ਅਮੀਰ ਗੱਦਾ ਨਾਲ ਹੋਇਆ ਸੀ।

ਉਸ ਵੇਲੇ ਮਲਿਕ-ਉਲ-ਹੁਕਮਾ ਮੁਕਬਿਲ ਦੇ ਨਾਲ ਸੀ ਕਿਉਂਜੁ ਉਸ ਦਾ ਪ੍ਰਦੇਸ਼ ਮੁਕਬਿਲ ਦੀ ਦੇਖ-ਰੇਖ ਹੇਠ ਸੀ। ਜਦ ਉਹ ਜੁਜ਼ਰਾਤ (ਗੁਜਰਾਤ) ਪ੍ਰਾਂਤ ਵਿਚ ਪੁੱਜੇ ਤਾਂ ਮੁਕਬਿਲ ਨੇ ਮਲਿਕ-ਉਲ ਹੁਕਮਾ ਨੂੰ ਨਿਆਇਕਰਤਾ ਜਲਾਲ ਅਤੇ ਉਸਦੇ ਸਾਥੀਆਂ ਨੂੰ ਲਿਆਉਣ ਦਾ ਹੁਕਮ ਦਿੱਤਾ। ਜਦ ਮਲਿਕ-ਉਲ-ਹੁਕਮਾ ਆਪਣੇ ਰਾਜ ਵਿਚ ਪੁਜਿਆ, ਤਾਂ ਉਸ ਨੇ ਉਨ੍ਹਾਂ ਨੂੰ ਛੁਪੇ ਢੰਗ ਨਾਲ ਸਾਵਧਾਨ ਕਰ ਦਿੱਤਾ ਕਿਉਂ ਜੁ ਉਹ ਉਸ ਦੇ ਵਤਨੀ ਸਨ। ਉਸ ਨੇ ਆਖਿਆ—"ਵਾਸਤਵ ਵਿਚ ਮੁਕਬਿਲ ਨੇ ਤੁਹਾਨੂੰ ਕੈਦ ਕਰਨ ਲਈ ਬੁਲਾਇਆ ਹੈ, ਉਸ ਕੋਲ ਬਿਨਾਂ ਹਥਿਆਰਾਂ ਦੇ ਨਾ ਜਾਣਾ।"

ਉਸਦੇ ਅਨੁਸਾਰ ਉਨ੍ਹਾਂ ਵਿਚੋਂ ਲਗਭਗ ਤਿੰਨ ਸੌ ਅਫ਼ਗਾਨ ਕਵਚ ਪਾ ਕੇ, ਸਵਾਰ ਹੋ ਕੇ ਮੁਕਬਿਲ ਕੋਲ ਪੁੱਜੇ ਅਤੇ ਉਨ੍ਹਾਂ ਨੇ ਆਖਿਆ—"ਅਸੀਂ ਸਾਰੇ ਇਕੱਠੇ ਹੀ ਪ੍ਰਵੇਸ਼ ਕਰਾਂਗੇ।" ਮੁਕਬਿਲ ਨੂੰ ਵਿਸ਼ਵਾਸ ਹੋ ਗਿਆ ਕਿ ਉਨ੍ਹਾਂ ਨੂੰ ਫੜਨਾ ਸੰਭਵ ਨਹੀਂ ਹੋਵੇਗਾ ਕਿਉਂ ਜੋ ਉਹ ਇਕ ਦਲ ਦੇ ਰੂਪ ਵਿਚ ਸਨ। ਉਹ ਉਨ੍ਹਾਂ ਤੋਂ ਡਰ ਗਿਆ ਅਤੇ ਉਸਨੇ ਉਨ੍ਹਾਂ ਨੂੰ ਵਾਪਸ ਜਾਣ ਦਾ ਹੁਕਮ ਦੇਂਦੇ ਹੋਏ ਐਲਾਨ ਕੀਤਾ ਕਿ ਉਹ ਪੂਰੀ ਤਰ੍ਹਾਂ ਰਾਖਵੇਂ ਹਨ। ਪਰ ਉਨ੍ਹਾਂ ਨੇ ਉਸਦੇ ਵਿਰੁੱਧ ਬਗਾਵਤ ਕਰ ਦਿੱਤੀ ਅਤੇ ਕਿਨਬਾਇਆ ਨਗਰ ਵਿਚ ਦਾਖ਼ਲ ਹੋ ਗਏ ਜਿੱਥੇ ਉਨ੍ਹਾਂ ਨੇ ਸੁਲਤਾਨ ਦੇ ਖ਼ਜ਼ਾਨੇ ਅਤੇ ਜਨਤਾ ਤੇ ਇਬਨ-ਉਲ-ਕੌਲਮੀ ਵਪਾਰੀ ਦੀ ਸੰਪਤੀ ਲੁਟ ਲਈ। ਇਬਨ-ਉਲ-ਕੌਲਮੀ ਨੇ ਸਿਕੰਦਰੀਆ[2] ਵਿਚ ਇਕ ਸੁੰਦਰ ਵਿਦਿਆਲਾ ਬਣਵਾਇਆ ਸੀ, ਜਿਸਦਾ ਵਰਣਨ ਅੱਗੇ ਕੀਤਾ ਜਾਵੇਗਾ।

ਮਲਿਕ ਮੁਕਬਿਲ ਉਨ੍ਹਾਂ ਨਾਲ ਲੜਾਈ ਕਰਨ ਲਈ ਆਇਆ ਪਰ ਉਨ੍ਹਾਂ ਨੇ ਉਸਨੂੰ ਬੁਰੀ

---

ਨਗਰ ਹੈ। ਸੰਨ 1947 ਤੋਂ ਪਹਿਲਾਂ ਇਹ ਇਕ ਵੱਖਰੀ ਰਿਆਸਤ ਸੀ।

—Concise Oxford Atlas p. 958.

1. ਨਹਿਰਵਾਲਾ—

ਗੁਜਰਾਤ ਦਾ ਇਕ ਪਰਾਚੀਨ ਪਰਦੇਸ਼, ਜਿਹੜਾ ਉਨ੍ਹੀਂ ਦਿਨੀਂ ਸੁਤੰਤਰ ਰਾਜ ਸੀ।

(ਵੇਖੋ ਪਾਟਨ (ਨਹਿਰ ਵਾਲਾ) ਸਫ਼ਾ 158)

2. ਸਿਕੰਦਰੀਆ—

ਮਿਸਰ (ਸੰਯੁਕਤ ਅਰਬ ਗਣਰਾਜ) ਦੀ ਅੰਤਰ ਰਾਸ਼ਟਰੀ ਬੰਦਰਗਾਹ ਅਤੇ ਇਕ ਇਤਿਹਾਸਕ ਨਗਰ।

(ਵੇਖੋ ਸਫ਼ਾ 73)

ਤਰ੍ਹਾਂ ਹਰਾ ਦਿੱਤਾ । ਉਪਰੰਤ ਮਲਿਕ ਅਜ਼ੀਜ਼ ਖ਼ੰਮਾਰ[1] ਅਤੇ ਮਲਿਕ ਜਹਾਨ ਬੰਬਲ, ਸੱਤ ਹਜ਼ਾਰ ਘੋੜਸਵਾਰਾਂ ਨੂੰ ਲੈ ਕੇ ਉਨ੍ਹਾਂ ਨਾਲ ਲੜਨ ਆਏ ਪਰ ਉਹ ਵੀ ਹਾਰ ਗਏ । ਇਹ ਸੂਚਨਾ ਪਾ ਕੇ ਸ਼ਰਾਰਤੀ ਅਤੇ ਬਾਗ਼ੀ ਲੋਕੀ ਉਨ੍ਹਾਂ ਦੇ ਨਾਲ ਆ ਰਲੇ ਅਤੇ ਨਿਆਇ-ਕਰਤਾ ਜਲਾਲ ਨੇ ਆਪ ਰਾਜਾ ਹੋਣ ਦੀ ਘੋਸ਼ਣਾ ਕਰ ਦਿੱਤੀ ਅਤੇ ਉਸਦੇ ਸਾਥੀਆਂ ਨੇ ਉਸਦੀ ਅਧੀਨਤਾ ਸਵੀਕਾਰ ਕਰ ਲਈ । ਸੁਲਤਾਨ ਨੇ ਉਸਦੇ ਵਿਰੁੱਧ ਸੈਨਾ ਘੱਲੀ ਪਰ ਨਿਆਇਕਰਤਾ ਜਲਾਲ ਨੇ ਉਸਨੂੰ ਹਰਾ ਦਿੱਤਾ । ਦੌਲਤਾਬਾਦ ਵਿਚ ਅਫ਼ਗਾਨ ਨਾਂ ਦਾ ਇਕ ਦਲ ਰਹਿੰਦਾ ਸੀ, ਉਨ੍ਹਾਂ ਨੇ ਵੀ ਬਗਾਵਤ ਦਾ ਝੰਡਾ ਚੁਕ ਲਿਆ ।

## ਮਲਿਕ ਮੱਲ ਦੇ ਪੁੱਤਰ ਦੀ ਬਗ਼ਾਵਤ

ਮਲਿਕ ਮੱਲ ਦਾ ਪੁੱਤਰ ਅਫ਼ਗਾਨਾਂ ਦੇ ਇਕ ਦਲ ਨਾਲ ਦੌਲਤਾਬਾਦ ਵਿਚ ਰਹਿੰਦਾ ਸੀ । ਸੁਲਤਾਨ ਨੇ ਉਨ੍ਹਾਂ ਨੂੰ ਫੜਨ ਲਈ ਨਿਜ਼ਾਮੁੱਦੀਨ ਨੂੰ ਹੁਕਮ ਘੱਲਿਆ । ਇਹ ਉਥੇ ਉਸਦਾ ਨਾਇਬ (ਸਹਾਇਕ) ਅਤੇ ਉਸਦੇ ਸ਼ਿਖਸ਼ਕ ਕੁਤਲੁ ਖ਼ਾਨ ਦਾ ਭਾਈ ਸੀ ਅਤੇ ਉਸਨੇ ਉਸਦੇ ਕੋਲ ਬਹੁਤ ਸਾਰੀਆਂ ਬੇੜੀਆਂ, ਹਥ-ਕੜੀਆਂ ਅਤੇ ਸਰਦੀਆਂ ਵਿਚ ਪਾਣ ਵਾਲੇ ਕਪੜੇ ਘੱਲੇ ।

ਹਿੰਦ ਦੇ ਸੁਲਤਾਨ ਦਾ ਇਹ ਨਿਯਮ ਹੈ ਕਿ ਉਹ ਹਰ ਇਕ ਸ਼ਹਿਰ ਦੇ ਸ਼ਾਸਕ ਅਤੇ ਆਪਣੇ ਸੈਨਾ-ਪ੍ਰਬੰਧਕਾਂ ਨੂੰ ਸਾਲ ਵਿਚ ਦੋ ਵਾਰੀ ਕਪੜੇ ਘਲਦਾ ਹੈ । ਇਕ ਵਾਰੀ ਸਰਦੀਆਂ ਵਿਚ ਅਤੇ ਦੂਜੀ ਵਾਰੀ ਗਰਮੀਆਂ ਵਿਚ । ਜਿਵੇਂ ਹੀ ਕਪੜੇ ਆਉਂਦੇ ਹਨ, ਸ਼ਾਸਕ ਸੈਨਾ ਸਹਿਤ ਸਵਾਗਤ ਕਰਨ ਲਈ ਬਾਹਰ ਜਾਂਦੇ ਹਨ ਅਤੇ ਜਿਸ ਪਲ ਉਹ ਕਪੜੇ ਲਿਆਉਣ ਵਾਲਿਆਂ ਦੇ ਕੋਲ ਪੁੱਜਦੇ ਹਨ ਤਾਂ ਆਪਣੇ ਘੋੜਿਆਂ ਤੋਂ ਉਤਰ ਜਾਂਦੇ ਹਨ । ਹਰ ਆਦਮੀ ਆਪਣਾ-ਆਪਣਾ ਕਪੜਾ ਲੈ ਲੈਂਦਾ ਹੈ ਅਤੇ ਉਸਨੂੰ ਆਪਣੇ ਮੋਢੇ ਤੇ ਰੱਖ ਕੇ ਸੁਲਤਾਨ ਦੀ ਸਿਮਤ ਵਲ ਮੂੰਹ ਕਰਕੇ ਨਿਮਸ਼ਕਾਰ ਕਰਦਾ ਹੈ ।

ਸੁਲਤਾਨ ਨੇ ਨਿਜ਼ਾਮੁੱਦੀਨ ਨੂੰ ਲਿਖਿਆ—"ਜਦੋਂ ਅਫ਼ਗ਼ਾਨ ਬਾਹਰ ਆਉਣ ਅਤੇ ਆਪਣੇ ਕਪੜੇ ਲੈਣ ਵਾਸਤੇ ਘੋੜਿਆਂ ਤੋਂ ਲਹਿ ਜਾਣ ਤਾਂ ਉਸ ਵੇਲੇ ਉਨ੍ਹਾਂ ਨੂੰ ਕੈਦ ਕਰ ਲਵੋ ।" ਪਰ ਕਪੜੇ ਲੈ ਜਾਣ ਵਾਲੇ ਇਕ ਘੋੜਸਵਾਰ ਨੇ ਅਫ਼ਗਾਨਾਂ ਨੂੰ, ਉਨ੍ਹਾਂ ਦੇ ਵਿਰੁੱਧ ਬਣਾਈ ਗਈ ਸਾਰੀ ਵਿਉਂਤ ਦੀ ਸੂਚਨਾ ਦੇ ਦਿੱਤੀ । ਨਿਜ਼ਾਮੁੱਦੀਨ ਵਿਉਂਤ ਬਣਾਉਣ ਵਾਲਿਆਂ ਵਿਚੋਂ ਸੀ । ਉਸ ਦੀ ਸਾਰੀ ਚਾਲ ਉਲਟੀ ਪੈ ਗਈ । ਉਹ ਅਫ਼ਗਾਨਾਂ ਨਾਲ ਘੋੜੇ ਤੇ ਸਵਾਰ ਹੋਇਆ ਅਤੇ ਉਹ ਕਪੜਿਆਂ ਤੀਕ ਪੁੱਜਣ ਤਕ ਚਲਦੇ ਰਹੇ । ਜਿਵੇਂ ਹੀ ਨਿਜ਼ਾਮੁੱਦੀਨ ਘੋੜੇ ਤੋਂ ਲੱਥਾ, ਉਹ (ਅਫ਼ਗ਼ਾਨ) ਉਸ ਤੇ ਟੁੱਟ ਪਏ ਅਤੇ ਉਨ੍ਹਾਂ ਨੇ ਉਸਦੇ ਬਹੁਤ ਸਾਰੇ ਸਾਥੀਆਂ ਦਾ ਬਧ ਕਰਕੇ, ਉਸਨੂੰ ਕੈਦ ਕਰ ਲਿਆ । ਤਦ ਉਨ੍ਹਾਂ ਨੇ ਨਗਰ ਵਿਚ ਜਾ ਕੇ ਖ਼ਜ਼ਾਨੇ ਲੁੱਟ ਲਏ ਅਤੇ ਮਲਿਕ

1. **ਖ਼ੰਮਾਰ—**
**ਸ਼ਰਾਬੀ, ਪਿਯੱਕੜ ।** —Richardson

ਮੱਲ ਦੇ ਪੁੱਤਰ ਨਾਸਿਰੁੱਦੀਨ ਨੂੰ ਆਪਣਾ ਸਰਦਾਰ ਬਣਾ ਲਿਆ। ਹੋਰ ਬਾਗ਼ੀ ਲੋਕ ਵੀ ਉਸ ਨਾਲ ਰਲ ਗਏ। ਇਸ ਤਰ੍ਹਾਂ ਉਨ੍ਹਾਂ ਦੀ ਸ਼ਕਤੀ ਵਧ ਗਈ।

## ਆਪ ਸੁਲਤਾਨ ਦਾ ਕਿਨਬਾਇਆ ਤੇ ਹਮਲਾ ਕਰਨ ਲਈ ਜਾਣਾ

ਕਿਨਬਾਇਆ ਅਤੇ ਦੌਲਤਾਬਾਦ ਵਿਚ ਅਫ਼ਗਾਨਾਂ ਨੇ ਜੁ ਕੁਝ ਕੀਤਾ ਸੀ, ਉਸ ਦੀ ਸੂਚਨਾ ਜਦ ਸੁਲਤਾਨ ਨੂੰ ਮਿਲੀ ਤਾਂ ਉਸ ਨੇ ਆਪ ਕੂਚ ਕੀਤਾ। ਉਸ ਨੇ ਪਹਿਲਾਂ ਕਿਨਬਾਇਆ ਵਿਚ ਅਤੇ ਮਗਰੋਂ ਦੌਲਤਾਬਾਦ ਵਿਚ ਫ਼ੌਜੀ ਕਾਰਵਾਈ ਕਰਨ ਦਾ ਨਿਸ਼ਚਾ ਕੀਤਾ। ਉਸ ਨੇ ਆਪਣੇ ਭਣਵਈਏ ਆਜ਼ਮ ਮਲਿਕ ਬਾਈਜ਼ੀਦੀ ਨੂੰ ਚਾਰ ਹਜ਼ਾਰ ਸੈਨਿਕਾਂ ਦਾ ਮੋਹਰੀ ਬਣਾ ਕੇ ਸੈਨਾ ਦਾ ਆਗੂ ਬਣਾ ਕੇ ਘੱਲਿਆ। ਨਿਆਇ-ਕਰਤਾ ਜਲਾਲ ਦੀ ਸੈਨਾ ਨੇ ਉਸ ਨਾਲ ਟਾਕਰਾ ਕੀਤਾ ਅਤੇ ਉਸਨੂੰ ਹਰਾ ਕੇ, ਬਿਲੋਜ਼ਰਾ ਵਿਚ, ਜਿੱਥੇ ਉਨ੍ਹਾਂ ਦੀ ਉਸ ਨਾਲ ਲੜਾਈ ਹੋਈ ਸੀ, ਉਸਨੂੰ ਘੇਰ ਲਿਆ।

ਨਿਆਇ-ਕਰਤਾ ਜਲਾਲ ਦੀ ਸੈਨਾ ਵਿਚ ਜਲੂਲ ਨਾਮੀ ਇਕ ਸਰਦਾਰ ਸੀ। ਉਹ ਬਹੁਤ ਸੂਰਬੀਰ ਆਦਮੀ ਸੀ। ਉਹ ਸੈਨਿਕਾਂ ਤੇ ਹਮਲਾ ਕਰਨ ਅਤੇ ਉਨ੍ਹਾਂ ਨੂੰ ਮਾਰਨ ਵਿਚ ਕਦੇ ਪਿੱਛੇ ਨਹੀਂ ਰਹਿੰਦਾ ਸੀ। ਉਹ ਉਨ੍ਹਾਂ ਨੂੰ ਯੁੱਧ ਲਈ ਵੰਗਾਰਦਾ ਅਤੇ ਕੋਈ ਵੀ ਉਸ ਦੀ ਵੰਗਾਰ ਨੂੰ ਪਰਵਾਨ ਨਹੀਂ ਕਰਦਾ ਸੀ। ਇਕ ਦਿਨ ਉਹ ਘੋੜੇ ਤੇ ਸਵਾਰ ਹੋਕੇ ਹਮਲਾ ਕਰ ਰਿਹਾ ਸੀ ਕਿ ਉਸਦਾ ਘੋੜਾ ਖੱਡ ਵਿਚ ਡਿਗ ਪਿਆ ਅਤੇ ਡਿਗਦਿਆਂ ਹੀ ਕਿਸੇ ਨੇ ਉਸ ਨੂੰ ਮਾਰ ਸੁੱਟਿਆ। ਉਸ ਦੇ ਸਰੀਰ ਤੇ ਦੋ ਕਵਚ ਸਨ। ਉਸਦਾ ਸਿਰ ਸੁਲਤਾਨ ਕੋਲ ਘੱਲਿਆ ਗਿਆ ਅਤੇ ਉਸ ਦੇ ਸਰੀਰ ਵਿਚ ਕਿੱਲ ਗੱਡ ਕੇ ਬਿਲੋਜ਼ਰਾ ਦੀਆਂ ਦੀਵਾਰਾਂ ਤੇ ਲਟਕਾ ਦਿੱਤਾ ਗਿਆ। ਉਸ ਦੇ ਹੱਥ-ਪੈਰ ਪ੍ਰਦੇਸ਼ਾਂ ਨੂੰ ਘੱਲ ਦਿੱਤੇ ਗਏ। ਤਦ ਸੁਲਤਾਨ ਆਪਣੀ ਸੈਨਾਂ ਸਹਿਤ ਉਥੇ ਪੁੱਜਿਆ ਪਰ ਨਿਆਇ ਕਰਤਾ ਜਲਾਲ ਉਸਦੇ ਨਾਲ ਲੜਨ ਵਿਚ ਆਪਣੇ-ਆਪ ਨੂੰ ਅਸਮਰਥ ਸਮਝ ਕੇ ਆਪਣੇ ਸਾਥੀਆਂ ਸਮੇਤ ਨੱਸ ਗਿਆ। ਉਹ ਆਪਣੇ ਪਿਛੇ ਆਪਣਾ ਸਾਮਾਨ ਅਤੇ ਬੱਚੇ ਛੱਡ ਗਏ। ਉਨ੍ਹਾਂ ਸਭਨਾਂ ਨੂੰ ਕੈਦ ਕਰ ਲਿਆ ਗਿਆ। ਤਦ ਸੁਲਤਾਨ ਦੀ ਸੈਨਾ ਨੇ ਸ਼ਹਿਰ ਵਿਚ ਪ੍ਰਵੇਸ਼ ਕੀਤਾ ਅਤੇ ਸੁਲਤਾਨ ਉਥੇ ਕੁਝ ਦਿਨ ਟਿਕਿਆ। ਉਪਰੰਤ ਉਸ ਨੇ ਆਪਣੇ ਪਿੱਛੇ ਆਪਣੇ ਭਣਵਈਏ ਸ਼ਰਫ਼-ਉਲ-ਮੁਲਕ ਅਮੀਰ ਬਖ਼ਤ ਨੂੰ, ਜਿਸਦਾ ਵਰਣਨ ਅਸੀਂ ਪਹਿਲਾਂ ਕਰ ਚੁੱਕੇ ਹਾਂ, ਉਥੇ ਛੱਡ ਕੇ ਉਥੋਂ ਕੂਚ ਕੀਤਾ। ਅਸੀਂ ਉਸਦੇ ਨੱਸਣ ਦੀ, ਸਿੰਧ ਵਿਚ ਕੈਦ ਹੋਣ ਦੀ, ਫਿਰ ਉਸ ਦੇ ਕਾਰਾਵਾਸ ਦੀ ਅਤੇ ਪਿੱਛੋਂ ਨੰਬਰਵਾਰ ਉਸਦੇ ਤਿਰਸਕਾਰ ਅਤੇ ਸਨਮਾਨ ਦੀ ਕਹਾਣੀ ਦੱਸ ਚੁੱਕੇ ਹਾਂ। ਤਦ ਸੁਲਤਾਨ ਨੇ ਉਸਨੂੰ ਜਲਾਲੁੱਦੀਨ ਦੇ ਸਾਥੀਆਂ ਦੀ ਭਾਲ ਦੀ ਆਗਿਆ ਦਿੱਤੀ ਅਤੇ ਉਸ ਦੇ ਕੋਲ ਕੁਝ ਨਿਆਂ-ਜਾਣੂ ਵੀ ਰੱਖੇ ਤਾਂ ਜੁ ਉਹ ਉਹਨਾਂ ਦੀ ਸਲਾਹ ਲੈ ਕੇ ਕੰਮ ਕਰ ਸਕੇ। ਅਖ਼ੀਰ ਇਸ ਘਟਨਾ ਦਾ ਅੰਤ ਸ਼ੇਖ਼ ਅਲੀ-ਉਲ-ਹੈਦਰੀ ਦੀ ਹੱਤਿਆ ਵਿਚ ਹੋਇਆ ਜਿਸਦਾ ਵਰਣਨ ਪਹਿਲਾਂ ਕੀਤਾ ਜਾ ਚੁੱਕਾ ਹੈ।

ਨਿਆਇ-ਕਰਤਾ ਜਲਾਲ ਨੱਸ ਕੇ ਦੌਲਤਾਬਾਦ ਵਿਚ ਮਲਿਕ ਮੱਲ ਦੇ ਪੁੱਤਰ ਨਾਸਿਰੁੱਦੀਨ ਨਾਲ ਜਾ ਮਿਲਿਆ ਅਤੇ ਉਸ ਦੇ ਦਲ ਵਿਚ ਸ਼ਾਮਲ ਹੋ ਗਿਆ। ਸੁਲਤਾਨ ਨੇ ਆਪ ਉਸ ਤੇ

ਚੜ੍ਹਾਈ ਕੀਤੀ। ਉਹ ਗਿਣਤੀ ਵਿਚ ਲਗ ਭਗ ਚਾਲ੍ਹੀ ਹਜ਼ਾਰ ਸਨ ਜਿਨ੍ਹਾਂ ਵਿਚ ਅਫ਼ਗਾਨ, ਤੁਰਕ, ਹਿੰਦੂ ਅਤੇ ਦਾਸ ਸ਼ਾਮਲ ਸਨ। ਉਨ੍ਹਾਂ ਨੇ ਸੌਂਹ ਚੁੱਕੀ ਕਿ ਉਹ ਨੱਸਣਗੇ ਨਹੀਂ ਅਤੇ ਯੁੱਧ ਵਾਸਤੇ ਆਏ ਹੋਏ ਸੁਲਤਾਨ ਨਾਲ ਲੜਨਗੇ।

ਸੁਲਤਾਨ ਨੇ ਪਹਿਲਾਂ ਆਪਣੇ ਰਾਜਸੀ ਨਿਸ਼ਾਨ-ਸ਼ਾਹੀ ਛੱਤਰ ਨੂੰ ਧਾਰਨ ਨਾ ਕੀਤਾ। ਪਰ ਜਦ ਘਮਸਾਨ ਦੀ ਜੰਗ ਹੋਣ ਲੱਗੀ ਤਾਂ ਸ਼ਾਹੀ ਛੱਤਰ ਨੂੰ ਉੱਤੇ ਚੁੱਕਿਆ ਗਿਆ। ਜਦੋਂ ਬਾਗ਼ੀਆਂ ਨੇ ਅਚਨਚੇਤ ਹੀ ਸ਼ਾਹੀ ਛੱਤਰ ਨੂੰ ਵੇਖਿਆ ਤਾਂ ਉਹ ਡਰਕੇ ਘਬਰਾ ਗਏ ਅਤੇ ਉਨ੍ਹਾਂ ਵਿਚ ਬੁਰੀ ਤਰ੍ਹਾਂ ਨੱਸ-ਭਜ ਮਚ ਗਈ। ਮਲਿਕ ਮੱਲ ਦੇ ਪੁੱਤਰ ਅਤੇ ਨਿਆਇ-ਕਰਤਾ ਜਲਾਲ ਨੇ ਆਪਣੇ ਲਗ ਭਗ ਚਾਰ ਸੌ ਸਾਥੀਆਂ ਦੇ ਨਾਲ ਦੁਵੇਕੀਰ (ਦੇਵਗਿਰੀ)[1] ਦੇ ਕਿਲੇ ਵਿਚ ਸ਼ਰਨ ਲਈ ਜਿਸਦਾ ਵਰਣਨ ਅਸੀਂ ਅੱਗੇ ਕਰਾਂਗੇ। ਇਹ ਦੁਨੀਆ ਦੇ ਅਜਿਤ ਕਿਲਿਆਂ ਵਿਚੋਂ ਇਕ ਹੈ। ਸੁਲਤਾਨ ਨੇ ਦੌਲਤਾਬਾਦ ਵਿਚ ਡੇਰੇ ਲਾਏ। ਦਵੇਕੀਰ (ਦੇਵਗਿਰੀ) ਏਥੋਂ ਦਾ ਹੀ ਇਕ ਕਿਲਾ ਹੈ। ਉਸਨੇ ਉਨ੍ਹਾਂ ਨੂੰ ਆਗਿਆ ਦਿੱਤੀ ਕਿ ਉਹ ਜੇ ਚਾਹੁਣ ਤਾਂ ਆਤਮ ਸਮਰਪਨ ਕਰ ਸਕਦੇ ਹਨ, ਪਰ ਉਨ੍ਹਾਂ ਨੇ ਆਖਿਆ ਕਿ ਜਦੋਂ ਤਕ ਉਨ੍ਹਾਂ ਨੂੰ ਜਾਨ ਦੇ ਬਚਾਉ ਦਾ ਵਚਨ ਨਾ ਦਿੱਤਾ ਜਾਏ, ਉਹ ਆਤਮ-ਸਮਰਪਨ ਨਹੀਂ ਕਰਨਗੇ। ਸੁਲਤਾਨ ਨੇ ਉਨ੍ਹਾਂ ਨੂੰ ਖਿਮਾ ਕਰਨਾ ਨਾ ਮੰਨਿਆ ਪਰ ਉਸਨੇ ਲਾਪਰਵਾਹੀ ਨਾਲ ਉਨ੍ਹਾਂ ਨੂੰ ਭੋਜਨ ਪ੍ਰਦਾਨ ਕੀਤਾ ਅਤੇ ਉਹ ਬਹੁਤ ਚਿਰ ਤਕ ਉਥੇ ਹੀ ਰਿਹਾ। ਮੈਨੂੰ ਉਸ ਦੇ ਬਾਰੇ ਇਹੋ ਜਾਣਕਾਰੀ ਹੈ।

## ਮੁਕਬਿਲ ਅਤੇ ਇਬਨ-ਉਲ-ਕੌਲਮੀ ਵਿਚ ਯੁੱਧ

ਇਹ ਯੁੱਧ ਨਿਆਇ-ਕਰਤਾ ਜਲਾਲ ਦੀ ਲੜਾਈ ਅਤੇ ਬਗ਼ਾਵਤ ਤੋਂ ਪਹਿਲਾਂ ਹੋਇਆ। ਤਾਜ-ਉਦ-ਦੀਨ ਇਬਨ-ਉਲ-ਕੌਲਮੀ ਪਰਮੁੱਖ ਕਰਮਚਾਰੀਆਂ ਵਿਚੋਂ ਸੀ, ਜਿਹੜਾ ਤੁਰਕਾਂ ਦੇ ਦੇਸ਼ ਤੋਂ ਉੱਤਮ ਉਪਹਾਰਾਂ, ਦਾਸਾਂ, ਊਠਾਂ, ਮਾਲ, ਹਥਿਆਰਾਂ ਅਤੇ ਕਪੜਿਆਂ ਸਮੇਤ ਸੁਲਤਾਨ ਨਾਲ ਭੇਂਟ ਕਰਨ ਲਈ ਆਇਆ ਸੀ। ਸੁਲਤਾਨ ਉਸਦੇ ਵਿਹਾਰ ਤੇ ਬਾਹਲਾ ਪ੍ਰਸੰਨ ਹੋਇਆ ਅਤੇ ਉਸਨੇ ਉਸਨੂੰ ਬਾਰ੍ਹਾਂ ਲੱਖ ਟੰਕੇ ਦਿੱਤੇ। ਆਖਦੇ ਹਨ ਕਿ ਉਸਦੇ ਉਪਹਾਰਾਂ ਦਾ ਮੁੱਲ ਇਕ ਲੱਖ ਤੋਂ ਵੱਧ ਨਹੀਂ ਸੀ। ਸੁਲਤਾਨ ਨੇ ਉਸਨੂੰ ਕਿਨਬਾਇਆ ਨਗਰ ਦਾ ਮਲਿਕ ਬਣਾ ਦਿੱਤਾ। ਇਹ ਨਗਰ ਵਜ਼ੀਰ ਦੇ ਸਹਾਇਕ ਮਲਿਕ ਮੁਕਬਿਲ ਦੀ ਦੇਖ ਭਾਲ ਵਿਚ ਸੀ।

ਕਿਨਬਾਇਆ ਨਗਰ ਵਿਚ ਪੁੱਜ ਕੇ ਤਾਜ-ਉਦ-ਦੀਨ ਇਬਨ-ਉਲ-ਕੌਲਮੀ ਨੇ ਮਾਲਾਬਾਰ[2]

---

1. ਦੁਵੇਕੀਰ (ਦੇਵਗਿਰੀ)—

(ਵੇਖੋ ਸਫ਼ਾ........121)

2. ਮਾਲਾਬਾਰ—

ਮਾਲਾਬਾਰ ਦਾ ਆਰੰਭਕ ਇਤਿਹਾਸ ਟਰਾਵਨਕੋਰ ਤੋਂ ਭਿੰਨ ਨਹੀਂ ਹੈ। ਏਥੋਂ ਦੇ ਨਿਵਾਸੀ ਬੋਲੀ, ਰੀਤ-ਰਿਵਾਜ, ਜਲਵਾਯੂ ਆਦਿਕ ਸਭ-ਕੁਝ-ਕੇਰਲ ਵਰਗਾ ਹੀ ਹੈ। ਬਹੁਤ ਪਰਾਚੀਨ ਸਮੇਂ ਤੋਂ ਮੱਧ-ਏਸ਼ੀਆ ਦੇ ਲੋਕੀਂ ਏਥੇ ਆਉਂਦੇ ਸਨ। ਉਸ ਦੇ ਮਗਰੋਂ, ਈਰਾਨੀ, ਮਿਸਰੀ, ਰੋਮਨ ਅਤੇ ਅਰਬੀ ਆਦਿਕ ਲੋਕੀਂ ਵੀ

(ਬਾਕੀ ਦੇਖੋ ਪੰਨਾ 225 ਤੇ)

ਪ੍ਰਾਂਤ, ਲਕਾ ਦ੍ਵੀਪ[1] ਅਤੇ ਹੋਰ ਥਾਂਵਾਂ ਵਲ ਜਹਾਜ਼ ਘੱਲੇ ਅਤੇ ਉਸਦੇ ਕੋਲ ਭੇਟਾਂ ਅਤੇ ਉਪਹਾਰਾਂ ਦੇ ਇੰਨੇ ਜਹਾਜ਼ ਆਏ ਕਿ ਉਸ ਦੀ ਪਦਵੀ ਵਿਚ ਬਹੁਤ ਵਾਧਾ ਹੋਇਆ। ਉਸ ਨੇ ਹੁਣ ਤੀਕ ਆਪਣੀਆਂ ਜਗੀਰਾਂ ਦਾ ਕਰ ਰਾਜਧਾਨੀ ਵਿਚ ਨਹੀਂ ਘਲਿਆ ਸੀ। ਇਸ ਲਈ ਮਲਿਕ ਮੁਕਬਿਲ ਨੇ ਉਸਨੂੰ ਆਗਿਆ ਦੇਂਦੇ ਹੋਏ ਲਿਖਿਆ ਕਿ ਉਹ ਰਿਵਾਜ ਦੇ ਅਨੁਸਾਰ ਕਰ ਅਤੇ ਉਪਹਾਰਾਂ ਸਮੇਤ ਆਪਣੇ ਪ੍ਰਾਂਤਾਂ ਤੋਂ ਇਕੱਠਾ ਕੀਤਾ ਹੋਇਆ ਲਗਾਨ ਘੱਲੇ। ਇਬਨ-ਉਲ-ਕੋਲਮੀ ਨੇ ਕੁਝ ਵੀ ਘੱਲਣ ਤੋਂ ਨਾਂਹ ਕਰ ਦਿੱਤੀ ਅਤੇ ਆਖਿਆ—"ਮੈਂ ਇਨ੍ਹਾਂ ਨੂੰ ਜਾਂ ਆਪ ਲੈ ਜਾਵਾਂਗਾ ਜਾਂ ਆਪਣੇ ਸੇਵਕਾਂ ਦੇ ਹੱਥੀਂ ਘੱਲਾਂਗਾ। ਮੇਰੇ ਤੇ ਕਾਬੂ ਪਾਉਣ ਦਾ ਹੱਕ ਨਾ ਤਾਂ ਵਜ਼ੀਰ ਦੇ ਸਹਾਇਕ ਨੂੰ ਹੈ, ਨਾ ਹੀ ਖ਼ੁਦ ਵਜ਼ੀਰ ਨੂੰ"। ਉਸਨੂੰ ਸੁਲਤਾਨ ਵਲੋਂ ਮਿਲੇ ਸਨਮਾਨ ਅਤੇ ਉਪਹਾਰਾਂ ਦੇ ਕਾਰਨ ਬਹੁਤ ਹੰਕਾਰ ਹੋ ਗਿਆ ਸੀ। ਮੁਕਬਿਲ ਨੇ ਇਨ੍ਹਾਂ ਬਾਰੇ ਵਜ਼ੀਰ ਨੂੰ ਲਿਖਿਆ ਜਿਸਨੇ ਚਿੱਠੀ ਦੇ ਪਿਛਲੇ ਪਾਸੇ ਲਿਖਿਆ—"ਜੇ ਤੂੰ ਸਾਡੀ ਜਗੀਰ ਤੇ ਸ਼ਾਸਨ ਕਰਨ ਦੇ ਯੋਗ ਨਹੀਂ ਤਾਂ ਉਸ ਨੂੰ ਛੱਡ ਕੇ ਸਾਡੇ ਕੋਲ ਵਾਪਸ ਮੁੜ ਆ।" ਇਹ ਮਿਲਿਆ ਤਾਂ ਉਸਨੇ ਆਪਣੀ ਸੈਨਾ ਅਤੇ ਦਾਸਾਂ ਨੂੰ ਯੁੱਧ ਲਈ ਤਿਆਰ ਕੀਤਾ ਅਤੇ ਕਿਨਬਾਇਆ ਦੀਆਂ ਹੱਦਾਂ ਤੇ ਇਬਨ-ਉਲ-ਕੋਲਮੀ ਨਾਲ ਜਾ ਟਾਕਰਾ ਕੀਤਾ। ਇਬਨ-ਉਲ-ਕੋਲਮੀ ਨੱਸ ਖਲੋਤਾ। ਦੋਵਾਂ ਪਾਸਿਆਂ ਦੇ ਬਹੁਤ ਸਾਰੇ ਸੈਨਿਕ ਮਾਰੇ ਗਏ।

ਇਬਨ-ਉਲ-ਕੋਲਮੀ ਇਕ ਮਲਾਹ ਦੇ ਘਰ ਜਾ ਲੁਕਿਆ ਜਿਹੜਾ ਪਰਮੁਖ ਵਪਾਰੀਆਂ ਵਿਚੋਂ ਸੀ। ਮੁਕਬਿਲ ਨੇ ਨਗਰ ਵਿਚ ਪ੍ਰਵੇਸ਼ ਕੀਤਾ ਅਤੇ ਇਬਨ-ਉਲ-ਕੋਲਮੀ ਦੇ ਸੈਨਾਪਤੀਆਂ ਦੇ ਸਿਰ ਵੱਢ ਦਿੱਤੇ। ਉਸਨੇ ਇਸ ਸ਼ਰਤ ਤੇ ਇਬਨ-ਉਲ-ਕੋਲਮੀ ਨੂੰ ਅਭੈਦਾਨ ਦਾ ਵਚਨ ਦਿੱਤਾ ਕਿ ਉਹ ਸੁਲਤਾਨ ਨੂੰ ਦਿੱਤੇ ਜਾਣ ਵਾਲੇ ਖ਼ਜ਼ਾਨੇ, ਉਪਹਾਰਾਂ ਤੇ ਨਗਰ ਦੇ ਲਗਾਨ ਨੂੰ ਛੱਡ ਕੇ ਸਿਰਫ਼ ਆਪਣਾ ਸਮਾਨ ਲੈ ਲਵੇ। ਮੁਕਬਿਲ ਨੇ ਆਪਣੇ ਸੇਵਕਾਂ ਰਾਹੀਂ ਸਾਰੀ ਰਕਮ ਸੁਲਤਾਨ ਨੂੰ ਘੱਲ ਦਿੱਤੀ ਅਤੇ ਇਬਨ-ਉਲ-ਕੋਲਮੀ ਦੀ ਸ਼ਿਕਾਇਤ ਵੀ ਲਿਖ ਘੱਲੀ। ਇਬਨ-ਉਲ-ਕੋਲਮੀ ਨੇ ਵੀ ਮੁਕਬਿਲ ਦੀ ਸ਼ਿਕਾਇਤ ਲਿਖ ਘੱਲੀ। ਸੁਲਤਾਨ ਨੇ ਉਨ੍ਹਾਂ ਦੇ ਝਗੜੇ ਦਾ ਨਿਬੇੜਾ ਕਰਨ ਲਈ

---

ਆਉਂਦੇ ਰਹੇ। ਵਾਸਕੋਡੀਗਾਮਾ ਸੰਨ 1489 ਈਸਵੀ ਵਿਚ ਏਥੇ ਆਇਆ।

Imp. Gazette XVI1, p. 56

—ਭਾਰਤ ਦੇ ਦੱਖਣ-ਪੱਛਮ ਵਲ, ਅਰਬ ਸਾਗਰ ਦੇ ਕੰਢੇ ਤੇ ਸਥਿਤ ਦਵੀਪ ਸਮੂਹ, ਜਿਹੜਾ ਦੋਗਾ ਦੀ ਸਮੁੰਦਰੀ ਹਦ ਤੋਂ ਲੈ ਕੇ ਕਾਲੀਕਟ ਬੰਦਰਗਾਹ ਤਕ ਫੈਲਿਆ ਹੋਇਆ ਹੈ। ਸੰਸਕ੍ਰਿਤੀ ਅਤੇ ਵਪਾਰ ਤੋਂ ਛੁਟ ਇਤਿਹਾਸਕ ਅਤੇ ਰਾਜਨੀਤਕ ਰੂਪ ਵਿਚ ਵੀ ਇਸ ਦਵੀਪ-ਸਮੂਹ ਦਾ ਵਿਸ਼ੇਸ਼ ਮਹੱਤਵ ਰਿਹਾ ਹੈ। ਅਜ ਵੀ ਇਹ ਸਾਡੇ ਸਮੁੰਦਰੀ-ਮਾਰਗ ਦਾ ਇਕ ਪਰਮੁਖ ਭਾਗ ਹੈ।

1. ਲਕਾ ਦ੍ਵੀਪ—

ਭਾਰਤ ਦੇ ਦੱਖਣ-ਪੱਛਮ ਵਲ, ਅਰਬ ਸਾਗਰ ਵਿਚ ਸਥਿਤ ਇਕ ਛੋਟਾ ਜਿਹਾ ਦੀਪ, ਜਿਸ ਤੋਂ ਅਗੇ ਦਖਣ ਵਲ ਮਾਲਦਵੀਪ ਵਿਚੋਂ ਹੋ ਕੇ ਹਿੰਦ ਮਹਾ ਸਾਗਰ ਅੰਦਰ ਪਰਵੇਸ਼ ਕੀਤਾ ਜਾ ਸਕਦਾ ਹੈ ਅਤੇ ਉਥੋਂ ਹੀ ਸ੍ਰੀ ਲੰਕਾ (ਸੀਲੋਨ) ਜਾਣ ਦਾ ਰਸਤਾ ਵੀ ਹੈ।

—Concise Oxford Atlas

ਮਲਿਕ-ਉਲ-ਹੁਕਮਾ[1] ਨੂੰ ਘਲਿਆ। ਇਨ੍ਹਾਂ ਘਟਨਾਵਾਂ ਦੇ ਤਤਕਾਲ ਮਗਰੋਂ ਹੀ ਨਿਆਇ-ਕਰਤਾ ਜਲਾਲ-ਉਦ-ਦੀਨ ਨੇ ਬਗ਼ਾਵਤ ਕੀਤੀ। ਇਬਨ-ਉਲ-ਕੌਲਮੀ ਦਾ ਸਮਾਨ ਲੁੱਟ ਲਿਆ ਗਿਆ ਅਤੇ ਉਹ ਆਪਣੇ ਕੁਝ ਦਾਸਾਂ-ਸਮੇਤ ਨੱਸ ਕੇ ਸੁਲਤਾਨ ਦੇ ਕੋਲ ਜਾ ਪੁਜਿਆ।

## ਹਿੰਦ ਦੇਸ਼ ਵਿਚ ਕਾਲ

ਜਦੋਂ ਸੁਲਤਾਨ ਨੇ ਮਾਬਰ ਪ੍ਰਾਂਤ ਤੇ ਚੜ੍ਹਾਈ ਕੀਤੀ ਤਾਂ ਰਾਜਧਾਨੀ ਅੰਦਰ ਉਸ ਦੀ ਗ਼ੈਰ-ਹਾਜ਼ਰੀ ਦੇ ਸਮੇਂ ਕਾਲ ਪੈ ਗਿਆ। ਕਾਲ ਨੇ ਇੰਨਾ ਭਿਅੰਕਰ ਰੂਪ ਧਾਰਨ ਕਰ ਲਿਆ ਕਿ ਇਕ ਮਣ ਕਣਕ ਦਾ ਮੁਲ ਸੱਠ ਦਿਰਹਮ ਤਕ ਜਾ ਪੁਜਿਆ ਅਤੇ ਥੋੜੇ ਹੀ ਚਿਰ ਵਿਚ ਕੀਮਤਾਂ ਹੋਰ ਵਧ ਗਈਆਂ, ਹਾਲਤ ਖ਼ਤਰਨਾਕ ਹੋਣ ਲਗੀ। ਮੁਸੀਬਤ ਹੋਰ ਵਧਦੀ ਗਈ। ਇਕ ਵਾਰੀ ਜਦੋਂ ਮੈਂ ਵਜ਼ੀਰ ਨੂੰ ਮਿਲਣ ਦੇ ਵਾਸਤੇ ਜਾ ਰਿਹਾ ਸਾਂ ਤਾਂ ਮੈਂ ਤਿੰਨ ਇਸਤ੍ਰੀਆਂ ਨੂੰ ਵੇਖਿਆ—ਉਹ ਕਈ ਮਹੀਨਿਆਂ ਦੇ ਮਰੇ ਹੋਏ ਘੋੜੇ ਦੀ ਖਲੜੀ ਨੂੰ ਵੱਢ-ਵੱਢ ਕੇ ਖਾ ਰਹੀਆਂ ਸਨ। ਖਲੜੀ ਵੀ ਪਕਾਈ ਅਤੇ ਬਜ਼ਾਰ ਅੰਦਰ ਵੇਚੀ ਜਾਂਦੀ ਸੀ। ਜਦੋਂ ਗਾਵਾਂ-ਬਲਦਾਂ ਦਾ ਬਧ ਕੀਤਾ ਜਾਂਦਾ ਤਾਂ ਲੋਕੀ ਉਨ੍ਹਾਂ ਦੀ ਰਤ ਲੈ ਕੇ ਪੀ ਲੈਂਦੇ ਸਨ।

ਖ਼ੁਰਾਸਾਨ ਦੇ ਕੁਝ ਵਿਦਿਆਰਥੀਆਂ ਨੇ ਮੈਨੂੰ ਦੱਸਿਆ ਕਿ ਜਦੋਂ ਉਹ ਹਾਂਸੀ ਅਤੇ ਸਰਸੁਤੀ ਦੇ ਵਿਚਕਾਰ ਅਕਰੋਹਾ[2] (ਅਗਰੋਹਾ) ਨਾਮੀ ਨਗਰ ਵਿਚ ਗਏ ਤਾਂ ਉਨ੍ਹਾਂ ਨੇ ਉਸਨੂੰ ਬਿਲਕੁਲ ਉਜਾੜ ਵੇਖਿਆ। ਉਹ ਰਾਤ ਗੁਜ਼ਾਰਨ ਲਈ ਇਕ ਘਰ ਵਿਚ ਗਏ। ਜਿਵੇਂ ਹੀ ਉਨ੍ਹਾਂ ਨੇ ਇਕ ਕੋਠੇ ਅੰਦਰ ਪੈਰ ਰਖਿਆ, ਉਨ੍ਹਾਂ ਨੇ ਉਸ ਵਿਚ ਇਕ ਆਦਮੀ ਨੂੰ ਵੇਖਿਆ ਜਿਸਨੇ ਅੱਗ ਬਾਲੀ ਹੋਈ ਸੀ ਅਤੇ ਆਪਣੇ ਹੱਥ ਵਿਚ ਇਕ ਆਦਮੀ ਦੀ ਟੰਗ ਫੜੀ ਹੋਈ ਸੀ। ਉਹ ਉਸਨੂੰ ਅੱਗ ਵਿਚ ਭੁੰਨ-ਭੁੰਨ ਕੇ ਖਾ ਰਿਹਾ ਸੀ। ਪਰਮਾਤਮਾ ਸਾਨੂੰ ਬਚਾਏ।

ਜਦੋਂ ਹਾਲਤ ਕਾਬੂ ਤੋਂ ਬਾਹਰ ਹੋ ਗਈ ਤਾਂ ਸੁਲਤਾਨ ਨੇ ਦੇਹਲੀ ਦੇ ਸਾਰੇ ਲੋਕਾਂ ਨੂੰ ਛੇ-ਛੇ ਮਹੀਨੇ ਦੀ ਰਸਦ ਵੰਡਣ ਦੀ ਆਗਿਆ ਦਿੱਤੀ। ਉਸਦੇ ਅਨੁਸਾਰ ਨਿਆਇ-ਕਰਤਾ, ਸਚਿਵ ਅਤੇ ਅਮੀਰ ਗਲੀਆਂ-ਮੁਹੱਲਿਆਂ ਅੰਦਰ ਜਾਂਦੇ ਸਨ। ਉਹ ਸ਼ਹਿਰੀਆਂ ਦੀ ਗਿਣਤੀ ਕਰਦੇ ਸਨ ਅਤੇ ਪੱਛਮ (ਮੋਰੱਕੋ) ਦੇ ਡੇਢ ਰਤਲ ਰੋਜ਼ਾਨਾ ਦੇ ਹਿਸਾਬ ਨਾਲ ਹਰ-ਇਕ ਨੂੰ ਛੇ-ਛੇ ਮਹੀਨੇ ਦੀ ਰਸਦ ਦੇਂਦੇ ਸਨ। ਇਨ੍ਹੀਂ ਦਿਨੀਂ ਮੈਂ ਵੀ ਸੁਲਤਾਨ ਕੁਤਬੁੱਦੀਨ ਦੀ ਕਬਰ ਤੇ ਭੋਜਨ ਬਣਵਾਕੇ ਲੋਕਾਂ ਨੂੰ ਖੁਆਇਆ ਕਰਦਾ ਸਾਂ। ਜਿਸ ਦਾ ਵਰਣਨ ਅੱਗੇ ਕੀਤਾ ਜਾਵੇਗਾ। ਇਸ ਤਰ੍ਹਾਂ ਲੋਕਾਂ ਦਾ ਬਚਾਉ ਹੋਇਆ। ਪਰਮਾਤਮਾ ਸਾਨੂੰ ਸਾਡੀਆਂ ਸ਼ੁਭ ਕਾਮਨਾਵਾਂ ਦਾ ਬਦਲਾ ਦੇਵੇ।

---

1. ਮਲਿਕ-ਉਲ-ਹੁਕਮਾ—
ਇਸ ਦਾ ਅਰਥ ਹੈ—'ਦਾਰਸ਼ਨਕ ਸ਼ਿਰੋਮਣੀ' ਇਹ ਸੁਲਤਾਨ ਮੁਹੰਮਦ ਤੁਗ਼ਲੁਕ ਦੇ ਭਣਵੇਯੇ ਦੀ ਉਪਾਧੀ ਸੀ।

2. ਅਕਰੋਹਾ (ਅਗਰੋਹਾ)—
ਵਰਤਮਾਨ ਜ਼ਿਲਾ ਹਿਸਾਰ (ਪੰਜਾਬ) ਵਿਚ ਹਾਂਸੀ ਦੇ ਨੇੜੇ ਸਥਿਤ ਇਕ ਕਸਬਾ, ਜਿਹੜਾ ਹਿਸਾਰ ਨਗਰ ਤੋਂ ਲਗਭਗ ਤੇਰ੍ਹਾਂ ਮੀਲ ਦੂਰ ਹੈ।

ਮੈਂ ਸੁਲਤਾਨ ਦੇ ਇਤਿਹਾਸ ਅਤੇ ਉਸਦੇ ਸ਼ਾਸਨ ਕਾਲ ਵਿਚ ਵਾਪਰਣ ਵਾਲੀਆਂ ਘਟਨਾਵਾਂ ਦਾ ਚੰਗਾ-ਭਲਾ ਵਰਣਨ ਕਰ ਚੁੱਕਾ ਹਾਂ। ਹੁਣ ਮੈਂ ਉਨ੍ਹਾਂ ਗੱਲਾਂ ਦਾ ਵੇਰਵਾ ਦੇਣ ਲੱਗਾ ਹਾਂ ਜਿਨ੍ਹਾਂ ਦਾ ਸੰਬੰਧ ਖ਼ਾਸ ਤੌਰ ਤੇ ਮੇਰੇ ਨਾਲ ਹੈ। ਪਹਿਲਾਂ ਮੈਂ ਸੁਲਤਾਨ ਦੀ ਰਾਜਧਾਨੀ ਵਿਚ ਆਪਣੇ ਆਉਣ ਅਤੇ ਉਸਦੀ ਨੌਕਰੀ ਛੱਡਣ ਤਕ ਆਪਣੇ ਭਾਗਾਂ ਦੇ ਉਲਟ-ਫੇਰ ਦਾ ਵਰਣਨ ਕਰਾਂਗਾ। ਪਿੱਛੋਂ ਮੈਂ ਸੁਲਤਾਨ ਵੱਲੋਂ ਰਾਜਦੂਤ ਦੇ ਪਦ ਤੇ ਚੀਨ ਵਲ ਜਾਣ ਅਤੇ ਚੀਨ ਤੋਂ ਆਪਣੇ ਦੇਸ਼ ਵਿਚ ਮੁੜ ਆਉਣ ਦਾ, ਪਰਮਾਤਮਾ ਦੀ ਇੱਛਿਆ ਹੋਈ, ਤਾਂ ਸਾਰਾ ਵਰਣਨ ਕਰਾਂਗਾ।

## ਦੇਹਲੀ ਪੁੱਜ ਕੇ ਸੁਲਤਾਨ ਦੇ ਮਹਲ ਵਿਚ ਸਾਡਾ ਆਉਣਾ ਅਤੇ ਸੁਲਤਾਨ ਦੀ ਗ਼ੈਰ-ਹਾਜ਼ਰੀ

ਜਦੋਂ ਅਸੀਂ ਰਾਜਧਾਨੀ ਦੇਹਲੀ ਵਿਚ ਪੁੱਜੇ, ਅਸੀਂ ਸੁਲਤਾਨ ਦੇ ਮਹਲ ਵਿਚ ਗਏ। ਅਸੀਂ ਸਿਲਸਿਲੇ ਵਾਰ ਪਹਿਲੇ, ਦੂਜੇ ਅਤੇ ਤੀਜੇ ਦਰਵਾਜ਼ੇ ਤੋਂ ਪ੍ਰਵੇਸ਼ ਕੀਤਾ। ਹਰ ਦਰਵਾਜ਼ੇ ਤੇ ਸਾਨੂੰ ਚੋਬਦਾਰ ਮਿਲੇ ਜਿਨ੍ਹਾਂ ਦਾ ਵਰਣਨ ਪਹਿਲਾਂ ਹੋ ਚੁਕਿਆ ਹੈ। ਜਦੋਂ ਅਸੀਂ ਚੋਬਦਾਰਾਂ ਕੋਲ ਗਏ ਤਾਂ ਉਨ੍ਹਾਂ ਦਾ ਸਰਦਾਰ ਸਾਨੂੰ ਇਕ ਵਿਸ਼ਾਲ ਸਭਾ ਭਵਨ ਅੰਦਰ ਲੈ ਗਿਆ, ਜਿੱਥੇ ਵਜ਼ੀਰ ਖ਼ਾਜਾ ਸਾਡੀ ਰਾਹ ਵੇਖ ਰਿਹਾ ਸੀ। ਸਾਡੇ ਵਿਚੋਂ ਸਭ ਤੋਂ ਪਹਿਲਾਂ ਪ੍ਰਵੇਸ਼ ਕਰਨ ਵਾਲਿਆਂ ਵਿਚੋਂ ਜ਼ਿਆ-ਉਦ-ਦੀਨ ਖ਼ੁਦਾਵੰਦਜ਼ਾਦਾ ਸੀ। ਉਸਦੇ ਪਿੱਛੇ ਉਸਦਾ ਭਾਈ ਕਿਵਾਮ-ਉਦ-ਦੀਨ ਸੀ। ਉਨ੍ਹਾਂ ਦੇ ਪਿੱਛੇ ਉਨ੍ਹਾਂ ਦਾ ਭਾਈ ਇਮਾਦ-ਉਦ-ਦੀਨ ਸੀ। ਉਸਦੇ ਪਿੱਛੇ ਮੈਂ ਤੇ ਮੇਰੇ ਪਿੱਛੇ ਉਨ੍ਹਾਂ ਦਾ ਭਾਈ ਬੁਰਹਾਨ-ਉਦ-ਦੀਨ ਅਤੇ ਉਸਦੇ ਪਿੱਛੇ ਨੰਬਰਵਾਰ ਸਮਰਕੰਦ ਦਾ ਅਮੀਰ ਮੁਬਾਰਕ ਤੁਰਕ ਅਰੂਨ ਬੁਗਾ, ਫਿਰ ਮਲਿਕਜ਼ਾਦਾ-ਖ਼ੁਦਾਵੰਦਜ਼ਾਦੇ ਦਾ ਭਾਣਜਾ ਅਤੇ ਬਦਰ-ਉਦ-ਦੀਨ ਫਸੱਲ[1] ਸੀ।

ਜਦੋਂ ਅਸੀਂ ਤੀਜੇ ਦਵਾਰ ਵਿਚ ਦਾਖ਼ਲ ਹੋਏ, ਅਸੀਂ ਇਕ ਵਿਸ਼ਾਲ ਸਭਾ-ਭਵਨ ਵਿਚ ਗਏ ਜਿਹੜਾ "ਹਜ਼ਾਰ ਸੁਤੂਨ"[2] (ਉਸਤੂਨ) ਅਰਥਾਤ ਇਕ ਹਜ਼ਾਰ ਖੰਭਿਆਂ ਵਾਲਾ ਅਖਾਉਂਦਾ ਹੈ। ਇਸ ਵਿਚ ਸੁਲਤਾਨ ਆਮ-ਦਰਬਾਰ ਲਗਾਇਆ ਕਰਦਾ ਸੀ। ਇਥੇ ਵਜ਼ੀਰ ਨੇ ਇਸ ਤਰ੍ਹਾਂ ਨਿਉਂ ਕੇ ਨਿਮਸ਼ਕਾਰ ਕੀਤਾ ਕਿ ਉਸਦਾ ਸਿਰ ਧਰਤੀ ਨਾਲ ਜਾ ਲੱਗਾ। ਅਸੀਂ ਵੀ ਨਿਮਸ਼ਕਾਰ ਕੀਤਾ। ਸਾਡੇ ਸਿਰ ਗੋਡਿਆਂ ਨੂੰ ਅਤੇ ਸਾਡੀਆਂ ਉਂਗਲਾਂ ਧਰਤੀ ਨੂੰ ਛੂਹ ਰਹੀਆਂ ਸਨ। ਅਸੀਂ ਸਭਨਾਂ ਨੇ ਸੁਲਤਾਨ ਦੇ ਸਿੰਘਾਸਨ ਵਲ ਨਿਮਸ਼ਕਾਰ ਕੀਤਾ। ਸਾਡੇ ਨਾਲ ਦੇ ਬਾਕੀ ਲੋਕਾਂ ਨੇ ਵੀ ਨਿਮਸ਼ਕਾਰ ਕੀਤਾ। ਜਦੋਂ ਅਸੀਂ ਨਿਮਸ਼ਕਾਰ ਕਰ ਚੁਕੇ, ਚੋਬਦਾਰਾਂ ਨੇ ਉੱਚੀ ਅਵਾਜ਼ ਵਿਚ ਬਿਸਮਿੱਲਾਹ ਆਖਿਆ ਅਤੇ ਅਸੀਂ ਬਾਹਰ ਆ ਗਏ।

1. **ਫ਼ਸੱਲ —**
ਆਪਣਾ ਮਤਲਬ ਪੂਰਾ ਕਰਨ ਲਈ ਲੋਕਾਂ ਦੀ ਸ਼ਲਾਘਾ ਕਰਨ ਵਾਲਾ।

2. **ਹਜ਼ਾਰ ਸੁਤੂਨ—**
(ਵੇਖੋ ਹਜ਼ਾਰ ਅਸਤੂਨ ਸਫ਼ਾ...142...)

## ਸੁਲਤਾਨ ਦੀ ਮਾਂ ਦੇ ਮਹਲ ਵਿਚ ਸਾਡਾ ਆਉਣਾ ਅਤੇ ਉਸਦੀਆਂ ਚੰਗਿਆਈਆਂ

ਸੁਲਤਾਨ ਦੀ ਮਾਂ ਮਖ਼ਦੂਮ-ਏ-ਜਹਾਂ[1] ਬਹੁਤ ਉਘੀਆਂ ਇਸਤ੍ਰੀਆਂ ਵਿਚੋਂ ਇਕ ਹੈ। ਉਹ ਬਹੁਤ ਦਾਨਸ਼ੀਲ ਹੈ ਅਤੇ ਉਸਨੇ ਬਹੁਤ ਸਾਰੇ ਆਸ਼੍ਰਮ ਬਣਵਾਏ ਹਨ ਜਿਨ੍ਹਾਂ ਅੰਦਰ ਉਸਨੇ ਯਾਤਰੂਆਂ ਦੇ ਭੋਜਨ ਦਾ ਪ੍ਰਬੰਧ ਕੀਤਾ ਹੈ ਪਰ ਉਸ ਦੀਆਂ ਅੱਖਾਂ ਦੀ ਜੋਤ ਬੁਝ ਚੁਕੀ ਹੈ। ਇਹ ਇਸ ਤਰ੍ਹਾਂ ਹੋਇਆ ਕਿ ਜਦ ਉਸਦਾ ਪੁੱਤਰ ਸਿੰਘਾਸਨ ਤੇ ਬੈਠਿਆ ਤਾਂ ਸਾਰੀਆਂ ਇਸਤ੍ਰੀਆਂ, ਮਲਿਕਾਂ ਅਤੇ ਅਮੀਰਾਂ ਦੀਆਂ ਪੁਤ੍ਰੀਆਂ ਆਪਣੇ ਸਭ ਤੋਂ ਵਧੀਆ ਕਪੜਿਆਂ ਵਿਚ ਸਜ ਕੇ ਉਸ ਦਾ ਸਵਾਗਤ ਕਰਨ ਲਈ ਆਈਆਂ। ਉਹ ਇਕ ਹੀਰਿਆਂ ਨਾਲ ਜੜੇ ਹੋਏ ਸੋਨੇ ਦੇ ਸਿੰਘਾਸਨ ਤੇ ਬੈਠੀ ਹੋਈ ਸੀ। ਸਭ ਨੇ ਉਸ ਦੇ ਅੱਗੇ ਸਿਰ ਨਿਵਾਕੇ ਨਿਮਸ਼ਕਾਰ ਕੀਤਾ। ਤਦ ਅਚਨਚੇਤ ਉਸਦੀ ਅੱਖਾਂ ਦੀ ਜੋਤ ਜਾਂਦੀ ਰਹੀ। ਕਈ ਤਰ੍ਹਾਂ ਨਾਲ ਉਸਦਾ ਇਲਾਜ ਕੀਤਾ ਗਿਆ ਪਰ ਕੋਈ ਲਾਭ ਨ ਹੋਇਆ। ਉਸਦਾ ਪੁੱਤਰ ਉਸਦਾ ਬਹੁਤ ਆਦਰ ਕਰਦਾ ਹੈ ਜਿਸ ਦਾ ਇਕ ਉਦਾਹਰਣ ਇਹ ਹੈ ਜੁ ਇਕ ਵਾਰੀ ਉਸਦੀ ਮਾਂ ਨੇ ਉਸਦੇ ਨਾਲ ਯਾਤ੍ਰਾ ਕੀਤੀ ਪਰ ਉਹ ਉਸ ਤੋਂ ਕੁਝ ਪਹਿਲਾਂ ਹੀ ਮੁੜ ਆਇਆ। ਜਦੋਂ ਉਹ ਆਈ, ਉਹ ਉਸਦਾ ਸੁਆਗਤ ਕਰਨ ਗਿਆ ਅਤੇ ਆਪਣੇ ਘੋੜੇ ਤੋਂ ਉਤਰ ਗਿਆ। ਉਹ ਪਾਲਕੀ ਵਿਚ ਸਵਾਰ ਸੀ। ਸੁਲਤਾਨ ਨੇ ਉਸਦੇ ਪੈਰ ਚੁੰਮੇ। ਸਭ ਲੋਕੀ ਇਹ ਦ੍ਰਿਸ਼ ਵੇਖ ਰਹੇ ਸਨ।

ਹੁਣ ਅਸੀਂ ਆਪਣੇ ਪਹਿਲੇ ਵਿਸ਼ੇ ਵਲ ਆਉਂਦੇ ਹਾਂ। ਜਦੋਂ ਅਸੀਂ ਸੁਲਤਾਨ ਦੇ ਮਹਲ ਤੋਂ ਤੁਰੇ ਤਾਂ ਵਜ਼ੀਰ ਬਾਬ-ਉਸ-ਸਰਫ਼[2] ਤਕ, ਜਿਸਨੂੰ ਬਾਬ-ਉਲ-ਹਰਮ[3] (ਰਨੀਵਾਸ-ਦਵਾਰ) ਆਖਦੇ ਹਨ, ਸਾਡੇ ਨਾਲ ਆਇਆ। ਇਹ ਮਖ਼ਦੂਮ ਜਹਾਂ ਦਾ ਮਹਲ ਹੈ। ਦਰਵਾਜ਼ੇ ਦੇ ਨੇੜੇ ਪੁਜਕੇ ਅਸੀਂ ਆਪਣੇ ਘੋੜਿਆਂ ਤੋਂ ਉਤਰ ਗਏ। ਸਾਡੇ ਵਿਚੋਂ ਹਰ ਇਕ ਆਪਣੀ ਹਸਤੀ ਦੇ ਅਨੁਸਾਰ ਭੇਟਾ ਲਿਆਇਆ ਸੀ। ਬੁਰਹਾਨ ਦਾ ਪੁੱਤਰ ਮੁੱਖ ਨਿਆਇ ਕਰਤਾ ਕਮਾਲ-ਉਦ-ਦੀਨ ਸਾਡੇ ਨਾਲ ਦਾਖ਼ਲ ਹੋਇਆ, ਤਦ ਵਜ਼ੀਰ ਅਤੇ ਨਿਆਂਇ ਕਰਤਾ ਨੇ ਮਖ਼ਦੂਮਾ-ਏ-ਜਹਾਨ ਦੇ

---

1. ਮਖ਼ਦੂਮਾ-ਏ-ਜਹਾਂ—

'ਮਖ਼ਦੂਮਾ' ਦਾ ਅਰਥ ਹੈ-ਸਵਾਮਿਣੀ, ਪਰਤਿਸ਼ਠਿਤ, ਜਾਂ ਮਾਨਯੋਗ ਇਸਤਰੀ ਅਤੇ 'ਜਹਾਂ' ਦਾ ਅਰਥ ਹੈ ਸੰਸਾਰ।
—Urdu-Hindi-Dictionary

ਸੁਲਤਾਨ ਦੀ ਸਭ ਦੇ ਮਾਨ ਯੋਗ ਮਾਂ ਨੂੰ ਸੰਸਾਰ ਲਈ ਪੂਜਨੀਯ' ਜਾਂ ਸੰਸਾਰ ਦੀ ਸਵਾਮਿਨ' ਦੀ ਉਪਾਧੀ ਨਾਲ ਬੁਲਾਇਆ ਜਾਂਦਾ ਸੀ।

2. ਬਾਬ-ਉਸ-ਸਰਫ਼—

ਅਰਬੀ ਵਿਚ 'ਬਾਬ' ਦਾ ਅਰਥ ਦਰਵਾਜ਼ਾ ਹੈ ਅਤੇ 'ਸਰਫ਼' ਦਾ ਅਰਥ ਮੁੜਨਾ ਜਾਂ ਪਰਿਵਰਤਨ ਹੈ।

3. ਬਾਬ-ਉਲ-ਹਰਮ—

ਅਰਬੀ ਵਿਚ 'ਹਰਮ' ਦਾ ਅਰਥ ਪਵਿਤਰ ਸਥਾਨ ਮੱਕਾ ਤੋਂ ਛੁਟ 'ਰਨਵਾਸ' ਵੀ ਹੈ।
—ਵੋ0 ਸਟੀਂਗਾਸ

ਦਰਵਾਜ਼ੇ ਤੇ ਨਿਮਸ਼ਕਾਰ ਕੀਤਾ। ਅਸੀਂ ਵੀ ਇਸੇ ਤਰ੍ਹਾਂ ਕੀਤਾ। ਦਵਾਰ-ਸਚਿਵ ਨੇ ਸਾਡੇ ਉਪਹਾਰਾਂ ਦੀ ਸੂਚੀ ਬਣਾ ਲਈ। ਤਦ ਉਥੇ ਬਾਲ ਸੇਵਕਾਂ ਦੀ ਇਕ ਟੋਲੀ ਆਈ ਅਤੇ ਉਨ੍ਹਾਂ ਦੇ ਸਰਦਾਰ ਨੇ ਵਜ਼ੀਰ ਦੇ ਕੋਲ ਆ ਕੇ ਉਸ ਦੇ ਕੰਨਾਂ ਵਿਚ ਕੁਝ ਆਖਿਆ। ਇਸ ਤੇ ਉਹ ਮਹਲ ਵਿਚ ਮੁੜ ਗਏ। ਫਿਰ ਵਜ਼ੀਰ ਦੇ ਕੋਲ ਆਏ ਅਤੇ ਫਿਰ ਮਹਲ ਵਲ ਮੁੜ ਗਏ। ਇੰਨੀ ਦੇਰ ਤਕ ਅਸੀਂ ਖਲੋਤੇ ਰਹੇ। ਪਰ ਪਿੱਛੋਂ ਸਾਨੂੰ ਨਾਲ ਦੇ ਇਕ ਦਲਾਨ ਵਿਚ ਬਹਿ ਜਾਣ ਲਈ ਆਖਿਆ ਗਿਆ।

ਉਪਰੰਤ ਭੋਜਨ ਲਿਆਂਦਾ ਗਿਆ। ਸੋਨੇ ਦੇ ਘੜੇ, ਜਿਨ੍ਹਾਂ ਨੂੰ, ਸੁਬੂ ਆਖਦੇ ਹਨ, ਲਿਆਂਦੇ ਗਏ। ਇਹ ਹਾਂਡੀ ਵਰਗੇ ਬਣੇ ਹੁੰਦੇ ਹਨ ਅਤੇ ਇਨ੍ਹਾਂ ਦੀਆਂ ਸੋਨੇ ਦੀਆਂ ਘੜਵੰਜੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ "ਸੁਬੁਕ"[1] ਆਖਦੇ ਹਨ। ਤਦ ਪਿਆਲੇ, ਥਾਲੀਆਂ ਅਤੇ ਲੋਟੇ ਲਿਆਂਦੇ ਗਏ। ਇਹ ਸਾਰੇ ਸੋਨੇ ਦੇ ਬਣੇ ਹੋਏ ਸਨ। ਭੋਜਨ ਦੇ ਵਾਸਤੇ ਦੋ ਦਸਤਰਖ਼ਾਨ ਵਿਛਾਏ ਗਏ। ਹਰ ਦਸਤਰਖ਼ਾਨ ਤੇ ਆਉਣ ਵਾਲਿਆਂ ਦੀਆਂ ਦੋ ਕਤਾਰਾਂ ਸਨ ਅਤੇ ਹਰ ਕਤਾਰ ਦੇ ਸਿਰੇ ਤੇ ਇਕ ਮੁੱਖ ਪਰਾਹੁਣਾ ਬੈਠਾ ਹੋਇਆ ਸੀ। ਜਦੋਂ ਅਸੀਂ ਭੋਜਨ ਲਈ ਅੱਗੇ ਗਏ, ਦਰਬਾਨਾਂ ਤੇ ਚੋਬਦਾਰਾਂ ਨੇ ਨਿਉਂ ਕੇ ਨਿਮਸ਼ਕਾਰ ਕੀਤਾ ਅਤੇ ਅਸੀਂ ਵੀ ਨਿਉਂ ਕੇ ਨਿਮਸ਼ਕਾਰ ਕੀਤਾ। ਤਦ "ਸ਼ਰਬਤ"[2] ਲਿਆਂਦਾ ਗਿਆ, ਜਿਸਨੂੰ ਅਸੀਂ ਪੀਤਾ ਅਤੇ ਦਰਬਾਨਾਂ ਨੇ 'ਬਿਸਮਿੱਲਾਹ' ਆਖਿਆ। ਫਿਰ ਅਸੀਂ ਭੋਜਨ ਕੀਤਾ ਅਤੇ ਮਗਰੋਂ ਨੰਬਰਵਾਰ ਜੌਂ ਦੀ ਸ਼ਰਾਬ ਤੇ ਪਾਨ ਲਿਆਏ ਗਏ। ਦਰਬਾਨਾਂ ਨੇ ਫਿਰ ਇਕ ਵਾਰੀ ਬਿਸਮਿੱਲਾਹ ਆਖਿਆ। ਉਸ ਵੇਲੇ ਅਸਾਂ ਸਾਰਿਆਂ ਨੇ ਨਿਮਸ਼ਕਾਰ ਕੀਤਾ। ਤਦ ਸਾਨੂੰ ਇਕ ਥਾਂ ਤੇ ਲੈ ਜਾਇਆ ਗਿਆ ਅਤੇ ਸਾਨੂੰ ਸੁਨਹਿਰੀ ਕਢਾਈ ਵਾਲੇ ਰੇਸ਼ਮੀ ਕਪੜੇ ਦਿੱਤੇ ਗਏ। ਫਿਰ ਸਾਨੂੰ ਰਾਜ ਭਵਨ ਦੇ ਦਰਵਾਜ਼ੇ ਤਕ ਲੈ ਜਾਇਆ ਗਿਆ ਜਿੱਥੇ ਅਸੀਂ ਨਿਉਂ ਕੇ ਨਿਮਸ਼ਕਾਰ ਕੀਤਾ। ਦਰਬਾਨਾਂ ਨੇ ਬਿਸਮਿੱਲਾਹ ਆਖਿਆ। ਵਜ਼ੀਰ ਖਲੋ ਗਿਆ ਤੇ ਅਸੀਂ ਵੀ ਉਸਦੇ ਕੋਲ ਖਲੋਤੇ ਰਹੇ। ਤਦ ਮਹਲ ਦੇ ਅੰਦਰੋਂ ਇਕ ਸੰਦੂਕ ਲਿਆਂਦਾ ਗਿਆ ਜਿਸ ਵਿਚੋਂ ਬਿਨਾਂ ਸਿਲੇ ਰੇਸ਼ਮੀ ਅਤੇ ਕਤਾਨ (ਅਲਸੀ) ਦੀਆਂ ਤਾਰਾਂ ਨਾਲ ਬਣੇ ਹੋਏ ਕਪੜੇ ਸਨ। ਸਾਡੇ ਵਿਚੋਂ ਹਰ-ਇਕ ਨੇ ਇਸ ਵਿਚੋਂ ਆਪਣਾ ਹਿੱਸਾ ਪ੍ਰਾਪਤ ਕੀਤਾ। ਇਸ ਦੇ ਉਪਰੰਤ ਸੋਨੇ ਦਾ ਇਕ ਵੱਡਾ ਥਾਲ ਲਿਆਂਦਾ ਗਿਆ। ਇਸ ਵਿਚ ਸੁੱਕੇ ਮੇਵੇ ਸਨ। ਇੰਞ ਹੀ ਇਕ ਥਾਲ ਵਿਚ ਗੁਲਾਬ ਸਨ ਅਤੇ ਇਕ ਹੋਰ ਵਿਚ ਪਾਨ।

ਇਹ ਰਿਵਾਜ ਹੈ ਕਿ ਜਿਸ ਆਦਮੀ ਦੇ ਵਾਸਤੇ ਮਹਲੋਂ ਇਹ ਚੀਜ਼ਾਂ ਲਿਆਈਆਂ ਜਾਂਦੀਆਂ ਹਨ, ਉਹ ਥਾਲ ਨੂੰ ਇਕ ਹੱਥ ਵਿਚ ਚੁੱਕ ਕੇ ਆਪਣੇ ਮੋਢਿਆਂ ਤੇ ਰਖਦਾ ਹੈ ਅਤੇ

---

1. **ਸੁਬੁਕ—**
ਘੜਵੰਜੀ।
2. **ਸ਼ਰਬਤ—**
ਮਿੱਠਾ ਅਤੇ ਠੰਡਾ ਪੀਣ ਦਾ ਪਦਾਰਥ। ਸ਼ੱਕਰ ਪਾ ਕੇ ਮਿੱਠਾ ਬਣਾਇਆ ਹੋਇਆ ਪਾਣੀ। ਸੰਸਕ੍ਰਿਤ ਸ਼ਰਕਰੋਦਕ।

ਦੂਜੇ ਹੱਥ ਨਾਲ ਧਰਤੀ ਵਲ ਨਿਉਂ ਕੇ ਨਿਮਸ਼ਕਾਰ ਕਰਦਾ ਹੈ। ਵਜ਼ੀਰ ਨੇ ਆਪ ਥਾਲ ਚੁੱਕ ਕੇ ਮੈਨੂੰ ਸਮਝਾਇਆ ਕਿ ਮੈਨੂੰ ਕਿਸ ਤਰ੍ਹਾਂ ਵਿਹਾਰ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਉਸ ਨੇ ਸੱਜਨਤਾ, ਮੇਹਮਾਨ-ਨਿਵਾਜ਼ੀ ਅਤੇ ਸਿਆਣਪ ਦੇ ਵਿਚਾਰ ਨਾਲ ਕੀਤਾ। ਪਰਮਾਤਮਾ ਉਸ ਦਾ ਭਲਾ ਕਰੇ। ਮੈਂ ਉਸੇ ਦੀ ਨਕਲ ਕੀਤੀ। ਫਿਰ ਅਸੀਂ ਉਸ ਮਹਲ ਵਲ ਗਏ ਜਿਹੜਾ ਬਾਲਮ[1] (ਪਾਲਮ) ਦਰਵਾਜ਼ੇ ਦੇ ਨੇੜੇ ਦੇਹਲੀ ਨਗਰ ਵਿਚ ਸਾਡੇ ਲਈ ਰਖਿਆ ਗਿਆ ਸੀ। ਸਾਡੇ ਵਾਸਤੇ ਰਸਦ ਵੀ ਘੱਲੀ ਗਈ।

## ਦਾਵਤ ਦਾ ਵਰਣਨ

ਜਦ ਮੈਂ ਆਪਣੇ ਲਈ ਤਿਆਰ ਕੀਤੇ ਗਏ ਮਹਲ ਵਿਚ ਪੁੱਜਿਆ, ਤਾਂ ਮੈਨੂੰ ਉਸ ਵਿਚ ਸਾਰੀਆਂ ਜ਼ਰੂਰੀ ਚੀਜ਼ਾਂ ਮਿਲੀਆਂ ਜਿਵੇਂ ਬਿਸਤਰਾ, ਦਰੀਆਂ, ਚਟਾਈਆਂ, ਬਰਤਨ ਅਤੇ ਚਾਰਪਾਈ ਆਦਿਕ। ਹਿੰਦ ਵਿਚ ਚਾਰਪਾਈਆਂ ਵੀ ਹਲਕੀਆਂ ਹੁੰਦੀਆਂ ਹਨ। ਇਤਨੀਆਂ ਕਿ ਇਕ ਚਾਰਪਾਈ ਨੂੰ ਇਕੱਲਾ ਬੰਦਾ ਚੁੱਕ ਸਕਦਾ ਹੈ। ਹਰ ਇਕ ਆਦਮੀ ਯਾਤ੍ਰਾ ਵਿਚ ਆਪਣੀ ਚਾਰਪਾਈ ਆਪਣੇ ਨਾਲ ਰਖਦਾ ਹੈ ਅਤੇ ਉਸਦਾ ਸੇਵਕ ਉਸਨੂੰ ਆਪਣੇ ਸਿਰ ਤੇ ਚੁਕ ਕੇ ਲੈ ਜਾਂਦਾ ਹੈ। ਚਾਰਪਾਈ ਦੇ ਚਾਰ ਸੁੰਡ ਵਰਗੇ ਪਾਵੇ ਹੁੰਦੇ ਹਨ, ਜਿਨ੍ਹਾਂ ਵਿਚ ਚਾਰ ਡੰਡੇ ਲੱਗੇ ਹੁੰਦੇ ਹਨ ਅਤੇ ਉਨ੍ਹਾਂ ਦੇ ਵਿਚਕਾਰ ਰੇਸ਼ਮ ਜਾਂ ਸੂਤਰ ਦਾ ਜਾਲ ਜਿਹਾ ਉਣਿਆ ਹੁੰਦਾ ਹੈ। ਜਦੋਂ ਆਦਮੀ ਉਸ ਤੇ ਸੌਂਦਾ ਹੈ ਤਾਂ ਉਸਨੂੰ ਲਚਕਦਾਰ ਬਣਾਉਣ ਦੀ ਲੋੜ ਨਹੀਂ ਹੁੰਦੀ ਕਿਉਂ ਜੁ ਉਸ ਵਿਚ ਪਹਿਲਾਂ ਹੀ ਬਾਹਲੀ ਲਚਕ ਹੁੰਦੀ ਹੈ। ਫਿਰ ਉਹ ਚਾਰ ਪਾਈ ਦੇ ਨਾਲ ਦੋ ਗੱਦੇ, ਦੋ ਸਿਰਹਾਣੇ ਅਤੇ ਇਕ ਰਜ਼ਾਈ ਲੈ ਆਏ। ਇਹ ਸਾਰੇ ਰੇਸ਼ਮ ਦੇ ਬਣੇ ਹੋਏ ਸਨ। ਏਥੇ ਇਹ ਰਿਵਾਜ ਹੈ ਕਿ ਗੱਦਿਆਂ ਅਤੇ ਰਜ਼ਾਈ ਤੇ ਕਤਾਨ ਜਾਂ ਸੂਤਰ ਦੀ ਸਫ਼ੇਦ ਚੱਦਰ ਦਾ ਉਛਾੜ ਚੜ੍ਹਾਇਆ ਜਾਂਦਾ ਹੈ। ਜਦੋਂ ਉਛਾੜ ਮੈਲੇ ਹੋ ਜਾਂਦੇ ਹਨ ਤਾਂ ਉਨ੍ਹਾਂ ਨੂੰ ਧੋ ਲਿਆ ਜਾਂਦਾ ਹੈ। ਇਸ ਤਰ੍ਹਾਂ ਗੱਦਿਆਂ ਅਤੇ ਰਜ਼ਾਈ ਆਦਿਕ ਦਾ ਬਚਾਉ ਰਹਿੰਦਾ ਹੈ।

ਉਸ ਰਾਤੀਂ ਦੋ ਆਦਮੀ ਆਏ, ਇਕ ਸੀ ਚੱਕੀ ਵਾਲਾ ਜਿਸਨੂੰ ਉਹ ਖ਼ੱਰਾਸ[2] ਆਖਦੇ ਹਨ ਅਤੇ ਦੂਜਾ ਮਾਂਸ ਵਾਲਾ ਜਿਸ ਨੂੰ 'ਕੱਸਾਬ'[3] ਆਖਿਆ ਜਾਂਦਾ ਹੈ। ਸਾਨੂੰ ਹਰ-ਇਕ ਤੋਂ ਆਟੇ ਅਤੇ ਮਾਂਸ ਦੀ ਨੀਅਤ ਖ਼ੁਰਾਕ ਲੈ ਲੈਣ ਲਈ ਆਖਿਆ ਗਿਆ। ਮੈਨੂੰ ਹੁਣ ਯਾਦ ਨਹੀਂ

---

1. ਬਾਲਮ (ਪਾਲਮ)—
(ਵੇਖੋ ਸਫ਼ਾ...101)

2. ਖ਼ੱਰਾਸ—
ਆਟਾ ਪੀਹਣ ਲਈ ਵੱਡੀ ਚੱਕੀ, ਜਿਸਨੂੰ ਬਲਦ ਜਾਂ ਊਠ ਚਲਾਉਂਦੇ ਹਨ।
—ਫ਼ੀਰੋਜ਼-ਉਲ-ਲੁਗ਼ਾਤ ਉਰਦੂ

3. ਕੱਸਾਬ—
ਮਾਂਸ ਵੇਚਣ ਵਾਲਾ। ਪਸ਼ੂਬਧ ਕਰਨ ਵਾਲਾ, ਜਾਂ ਕਸਾਈ, ਬੁਚੜ।
—Urdu Hindi Dictionary

ਕਿ ਖ਼ੁਰਾਕ ਕਿੰਨੀ ਕੁ ਸੀ। ਆਟਾ ਅਤੇ ਮਾਸ ਬਰਾਬਰ ਤੋਲ ਵਿਚ ਦੇਣ ਦਾ ਰਿਵਾਜ ਹੈ। ਇਹ ਸੁਲਤਾਨ ਦੀ ਮਾਂ ਵੱਲੋਂ ਦਿੱਤੀ ਗਈ ਰੋਟੀ ਦਾ ਵਰਣਨ ਹੈ। ਕੁਝ ਦਿਨ ਮਗਰੋਂ ਸੁਲਤਾਨ ਨੇ ਵੀ ਸਾਨੂੰ ਦਾਵਤ ਦਿੱਤੀ ਜਿਸ ਦਾ ਵਰਣਨ ਛੇਤੀ ਹੀ ਕੀਤਾ ਜਾਵੇਗਾ।

ਦੂਜੇ ਦਿਨ ਅਸੀਂ ਸਵਾਰ ਹੋ ਕੇ ਸੁਲਤਾਨ ਦੇ ਮਹੱਲ ਅੰਦਰ ਗਏ ਅਤੇ ਵਜ਼ੀਰ ਨੂੰ ਨਿਮਸ਼ਕਾਰ ਕੀਤਾ। ਵਜ਼ੀਰ ਨੇ ਮੈਨੂੰ ਰੁਪਿਆਂ ਦੇ ਥੈਲੇ ਦਿੱਤੇ, ਹਰ ਇਕ ਵਿਚ ਇਕ-ਇਕ ਹਜ਼ਾਰ ਦੀਨਾਰ-ਦਿਰਹਮ (ਟੰਕੇ) ਸਨ। ਉਸਨੇ ਦੱਸਿਆ "ਇਹ ਸਰਸ਼ਸਤੀ ਹੈ ਅਰਥਾਤ ਤੁਹਾਡੀ 'ਸਿਰ ਧੁਆਂਈ' ਦੇ ਵਾਸਤੇ ਹੈ।" ਤਦ ਉਸਨੇ ਬਰੀਕ ਸੂਤਰ ਦੀ ਇਕ ਖ਼ਿਲਅਤ ਦਿੱਤੀ ਅਤੇ ਮੇਰੇ ਸਾਥੀਆਂ, ਸੇਵਕਾਂ ਅਤੇ ਬਾਲ ਸੇਵਕਾਂ ਦੀ ਇਕ ਸੂਚੀ ਬਣਾਈ ਗਈ। ਇਨ੍ਹਾਂ ਨੂੰ ਚਾਰ ਦਰ-ਜਿਆਂ ਵਿਚ ਵੰਡਿਆ ਗਿਆ। ਪਹਿਲੇ ਦਰਜੇ ਦੇ ਹਰ ਆਦਮੀ ਨੂੰ ਦੋ-ਦੋ ਸੌ ਦੀਨਾਰ, ਦੂਜੇ ਦਰਜੇ ਦੇ ਹਰ ਆਦਮੀ ਨੂੰ ਡੇਢ-ਡੇਢ ਸੌ ਦੀਨਾਰ, ਤੀਜੇ ਦਰਜੇ ਦੇ ਹਰ ਆਦਮੀ ਨੂੰ ਸੌ-ਸੌ ਦੀਨਾਰ ਅਤੇ ਚੌਥੇ ਦਰਜੇ ਦੇ ਹਰ ਆਦਮੀ ਨੂੰ ਪੰਝਤਰ-ਪੰਝਤਰ ਦੀਨਾਰ ਦਿੱਤੇ ਗਏ। ਉਨ੍ਹਾਂ ਸਾਰਿਆਂ ਦੀ ਗਿਣਤੀ ਲਗਭਗ ਚਾਲ੍ਹੀ ਸੀ ਅਤੇ ਉਨ੍ਹਾਂ ਨੂੰ ਦਿੱਤੀ ਗਈ ਕੁਲ ਰਕਮ ਚਾਰ ਹਜ਼ਾਰ ਦੀਨਾਰ ਤੋਂ ਕੁਝ ਵੱਧ ਸੀ। ਉਪਰੰਤ ਸੁਲਤਾਨ ਵਲੋਂ ਦਿੱਤੀ ਜਾਣ ਵਾਲੀ ਰਸਦ ਮਿੱਥੀ ਗਈ ਅਰਥਾਤ ਇਕ ਹਜ਼ਾਰ ਹਿੰਦੀ ਰਤਲ ਆਟਾ ਜਿਸ ਵਿਚੋਂ ਇਕ ਤੀਜਾ ਹਿੱਸਾ ਮਹੀਨ ਆਟਾ (ਮੈਦਾ) ਅਤੇ ਦੋ ਤਿਹਾਈ ਹਿੱਸਾ ਬਿਨਾਂ ਛਣਿਆ ਆਟਾ ਸੀ, ਇਕ ਹਜ਼ਾਰ ਰਤਲ ਮਾਂਸ ਸੀ ਅਤੇ ਖੰਡ, ਘਿਉ ਸ਼ਹਿਦ ਅਤੇ ਪਾਨ-ਸੁਪਾਰੀ ਦੇ ਕਈ ਰਤਲ ਆਏ। ਇਨ੍ਹਾਂ ਦਾ ਵਜ਼ਨ ਮੈਨੂੰ ਇਸ ਵੇਲੇ ਯਾਦ ਨਹੀਂ ਹੈ। ਇਕ ਹਜ਼ਾਰ ਪਾਨ ਵੀ ਲਿਆਂਦੇ ਗਏ। ਹਿੰਦੀ ਰਤਲ ਪੱਛਮ (ਮਰਾਕੋ) ਦੇ ਵੀਹ ਰਤਲ ਅਤੇ ਮਿਸਰ ਦੇ ਪੰਜੀ ਰਤਲਾਂ ਦੇ ਬਰਾਬਰ ਹੁੰਦਾ ਹੈ। ਖ਼ੁਦਾਵੰਦਜ਼ਾਦਾ ਦੇ ਭੋਜਨ ਵਿਚ ਚਾਰ ਹਜ਼ਾਰ ਰਤਲ ਆਟਾ, ਅਤੇ ਓਨਾ ਹੀ ਮਾਂਸ ਤੇ ਹੋਰ ਚੀਜ਼ਾਂ ਸ਼ਾਮਲ ਸਨ ਜਿਨ੍ਹਾਂ ਦਾ ਵਰਣਨ ਅਸੀਂ ਉਪਰ ਕੀਤਾ ਹੈ।

## ਮੇਰੀ ਪੁਤਰੀ ਦੀ ਮ੍ਰਿਤੂ ਅਤੇ ਉਸਦਾ ਕਿਰਿਆ-ਕਰਮ

ਏਥੇ ਆਉਣ ਦੇ ਡੇਢ ਮਹੀਨੇ ਮਗਰੋਂ ਮੇਰੀ ਪੁਤਰੀ ਦੀ ਮ੍ਰਿਤੂ ਹੋ ਗਈ। ਇਹ ਇਕ ਸਾਲ ਤੋਂ ਵੀ ਛੋਟੀ ਸੀ। ਉਸਦੀ ਮ੍ਰਿਤੂ ਦਾ ਸਮਾਚਾਰ ਵਜ਼ੀਰ ਨੂੰ ਮਿਲਿਆ। ਉਸਨੇ ਆਗਿਆ ਦਿੱਤੀ ਕਿ ਉਸਨੂੰ ਉਸ ਆਸ਼ਰਮ ਵਿਚ ਦਫ਼ਨਾਇਆ ਜਾਵੇ ਜਿਸਨੂੰ ਉਸਨੇ ਸਾਡੇ ਵਾਸਤੇ ਸ਼ੇਖ਼ ਇਬਰਾਹੀਮ ਕਨਵੀ ਦੇ ਮਕਬਰੇ ਦੇ ਕੋਲ ਬਾਲਮ (ਪਾਲਮ) ਦਰਵਾਜ਼ੇ ਦੇ ਬਾਹਰ ਬਣਵਾਇਆ ਸੀ। ਵਜ਼ੀਰ ਨੇ ਇਸ ਦੇ ਬਾਰੇ ਸੁਲਤਾਨ ਨੂੰ ਲਿਖਿਆ। ਉਸਦਾ ਜੁਵਾਬ ਦੂਜੇ ਦਿਨ ਸ਼ਾਮ ਵੇਲੇ ਮਿਲ ਗਿਆ। ਭਾਵੇਂ ਸੁਲਤਾਨ ਦੀ ਸ਼ਿਕਾਰਗਾਹ ਅਤੇ ਰਾਜਧਾਨੀ ਦੇ ਵਿਚਕਾਰ ਦਸ ਦਿਨ ਦਾ ਰਸਤਾ ਹੈ।

ਏਥੇ ਇਹ ਰਿਵਾਜ ਹੈ ਕਿ ਦਫ਼ਨਾਉਣ ਦੇ ਤੀਜੇ ਦਿਨ ਸਵੇਰੇ ਲੋਕੀਂ ਮਰਨ ਵਾਲੇ ਦੀ ਕਬਰ ਤੇ ਜਾਂਦੇ ਹਨ। ਕਬਰ ਦੇ ਚਾਰ ਪਾਸੇ ਦਰੀਆਂ ਅਤੇ ਰੇਸ਼ਮੀ ਕਪੜੇ ਵਿਛਾਏ ਜਾਂਦੇ ਹਨ। ਕਬਰ ਫੁੱਲਾਂ ਨਾਲ ਢੱਕ ਦਿੱਤੀ ਜਾਂਦੀ ਹੈ। ਸਾਲ ਦੀ ਹਰ ਰੁੱਤ ਵਿਚ ਫੁੱਲ ਮਿਲ ਜਾਂਦੇ ਹਨ ਜਿਵੇਂ

ਚਮੇਲੀ[1] ਗੁਲਸ਼ੱਬੂ[2] ਜਿਸਦਾ ਰੰਗ ਪੀਲਾ ਹੁੰਦਾ ਹੈ, ਰਾਇਬੇਲ[3] ਜਿਹੜੀ ਸਫ਼ੇਦ ਹੁੰਦੀ ਹੈ ਅਤੇ ਨਸਰੀਨ[4] ਜਿਹੜੀ ਸਫ਼ੇਦ ਅਤੇ ਪੀਲੀ ਦੋ ਤਰ੍ਹਾਂ ਦੀ ਹੁੰਦੀ ਹੈ। ਸੰਤਰੇ ਅਤੇ ਨਿੰਬੂ ਦੀਆਂ ਫਲਾਂ ਵਾਲੀਆਂ ਟਹਿਣੀਆਂ ਕਬਰ ਤੇ ਰੱਖੀਆਂ ਜਾਂਦੀਆਂ ਹਨ। ਜੇ ਟਹਿਣੀਆਂ ਤੇ ਫਲ ਨਾ ਹੋਣ ਤਾਂ ਧਾਗਿਆਂ ਨਾਲ ਕੁਝ ਫਲ ਉਨ੍ਹਾਂ ਨਾਲ ਲਾ ਲਏ ਜਾਂਦੇ ਹਨ। ਤਦ ਕਬਰ ਤੇ ਸੁੱਕੇ ਮੇਵੇ ਅਤੇ ਨਾਰੀਅਲ ਰੱਖੇ ਜਾਂਦੇ ਹਨ। ਉਪਰੰਤ ਲੋਕੀਂ ਇਕੱਠੇ ਹੋ ਕੇ ਕੁਰਾਨ-ਸ਼ਰੀਫ਼ ਦੀਆਂ ਆਪਣੀਆਂ ਆਪਣੀਆਂ ਪ੍ਰਤੀਆਂ ਲੈ ਕੇ ਪਾਠ ਕਰਦੇ ਹਨ। ਪਾਠ ਮੁਕਣ ਤੇ ਗੁਲਾਬ ਦਾ ਸ਼ਰਬਤ ਲਿਆਇਆ ਜਾਂਦਾ ਹੈ। ਲੋਕੀਂ ਪੀਂਦੇ ਹਨ। ਉਪਰੰਤ ਉਨ੍ਹਾਂ ਤੇ ਗੁਲਾਬ-ਜਲ ਛਿੜਕਿਆ ਜਾਂਦਾ ਹੈ। ਉਨ੍ਹਾਂ ਨੂੰ ਪਾਨ ਦਿੱਤੇ ਜਾਂਦੇ ਹਨ ਅਤੇ ਫਿਰ ਉਹ ਮੁੜ ਜਾਂਦੇ ਹਨ।

ਪੁਤ੍ਰੀ ਦੇ ਦਫ਼ਨਾਉਣ ਤੋਂ ਤਿੰਨ ਦਿਨ ਮਗਰੋਂ ਮੈਂ ਰਿਵਾਜ ਦੇ ਅਨੁਸਾਰ ਬਾਹਰ ਨਿਕਲਿਆ। ਮੈਂ ਹਸਤੀ ਦੇ ਅਨੁਸਾਰ ਜ਼ਰੂਰੀ ਪਰਬੰਧ ਕੀਤਾ ਸੀ, ਪਰ ਮੈਨੂੰ ਪਤਾ ਲਗਾ ਕਿ ਵਜ਼ੀਰ ਨੇ ਪਹਿਲਾਂ ਸਾਰਾ ਪ੍ਰਬੰਧ ਕਰ ਰੱਖਿਆ ਸੀ। ਉਸਦੀ ਆਗਿਆ ਅਨੁਸਾਰ ਕਬਰ ਤੇ ਇਕ ਤੰਬੂ ਗੱਡਿਆ ਗਿਆ ਸੀ। ਓਥੇ ਸ਼ਮਸੁੱਦੀਨ ਅਲ ਵੰਸ਼ਜੀ ਦਰਬਾਨ ਜਿਸ ਨੇ ਸਿੰਧ ਵਿਚ ਸਾਡਾ ਸਵਾਗਤ ਕੀਤਾ ਸੀ ਅਤੇ ਨਿਆਇ-ਕਰਤਾ ਨਿਜ਼ਾਮ-ਉਦ-ਦੀਨ ਕਰਵਾਨੀ ਵਰਗੇ ਆਦਮੀ ਅਤੇ ਨਗਰ ਦੇ ਮਸ਼ਹੂਰ ਆਦਮੀ ਹਾਜ਼ਰ ਸਨ। ਜਦ ਮੈਂ ਪੁਜਿਆ ਤਾਂ ਉੱਪਰ-ਦੱਸੇ ਆਦਮੀ ਆਪਣੀ ਆਪਣੀ ਥਾਂ ਤੇ ਬੈਠੇ ਹੋਏ ਸਨ ਅਤੇ ਦਰਬਾਨ ਉਨ੍ਹਾਂ ਦੇ ਵਿਚਕਾਰ ਬੈਠਾ ਸੀ। ਉਹ ਸਾਰੇ ਕੁਰਾਨ ਦਾ ਪਾਠ ਕਰ ਰਹੇ ਸਨ। ਮੈਂ ਵੀ ਆਪਣੇ ਸਾਥੀਆਂ ਸਮੇਤ ਕਬਰ ਦੇ ਨੇੜੇ ਬਹਿ ਗਿਆ। ਜਦ ਉਨ੍ਹਾਂ ਨੇ ਕੁਰਾਨ ਦਾ ਪਾਠ ਖ਼ਤਮ ਕੀਤਾ ਤਾਂ ਕੁਰਾਨ ਦੇ ਕੁਝ ਉਘੇ ਪਾਠੀਆਂ ਨੇ ਬਹੁਤ ਮਿੱਠੀ ਅਵਾਜ਼ ਵਿਚ ਇਸਦਾ ਪਾਠ ਕੀਤਾ। ਇਸਦੇ ਪੂਰਾ ਹੋ ਜਾਣ ਤੇ, ਨਿਆਇ-ਕਰਤਾ ਖਲੋ ਗਿਆ

---

1. **ਚਮੇਲੀ (ਚੰਬੇਲੀ)—**

(ਸੰਸਕ੍ਰਿਤ ਚੰਪਕ ਵੇਲੀ) ਭਾਵੇਂ ਵੈਦਿਕ ਗਰੰਥ ਨਿਘੰਟੂ ਵਿਚ ਚੰਬੇਲੀ ਸ਼ਬਦ ਆਇਆ ਹੈ, ਪਰ ਉਹ ਸੰਸਕ੍ਰਿਤ ਨਹੀਂ ਜਾਪਦਾ।

....ਚਮੇਲੀ ਦੋ ਤਰ੍ਹਾਂ ਦੀ ਹੁੰਦੀ ਹੈ। ਇਕ ਸਧਾਰਨ ਚਮੇਲੀ, ਜਿਸ ਵਿਚ ਸਫ਼ੇਦ ਰੰਗ ਦੇ ਫੁਲ ਲਗਦੇ ਹਨ, ਅਤੇ ਦੂਜੀ ਜ਼ਰਦ ਚਮੇਲੀ, ਜਿਸ ਵਿਚ ਪੀਲੇ ਰੰਗ ਦੇ ਫੁਲ ਲਗਦੇ ਹਨ।

—ਹਿੰਦੀ ਸ਼ਬਦ-ਸਾਗਰ

2. **ਗੁਲ ਸ਼ੱਬੂ**

ਇਕ ਫੁਲ ਜਿਹੜਾ ਰਾਤ ਵੇਲੇ ਖਿਲਦਾ ਅਤੇ ਮਹਿਕਦਾ ਹੈ।

—Urdu Hindi Dictionary

3. **ਰਾਇਬੇਲ—**

ਇਕ ਤਰ੍ਹਾਂ ਦੀ ਬੇਲ, ਜਿਸ ਵਿਚ ਬਹੁਤ ਹੀ ਸੁਹਣੇ ਅਤੇ ਸੁਗੰਧਤ ਦੋਹਰੇ ਫੁਲ ਲਗਦੇ ਹਨ।

—ਹਿੰਦੀ-ਸ਼ਬਦ-ਸਾਗਰ।

4. **ਨਸਰੀਨ—** ਜੰਗਲੀ ਗੁਲਾਬ

—ਨਰਗਸ —Richardson

ਅਤੇ ਉਸਨੇ ਮਿਰਤਕ ਪੁਤਰੀ ਬਾਰੇ ਇਕ ਸੋਗ-ਦਾ ਗੀਤ ਪੜ੍ਹਿਆ ਅਤੇ ਸੁਲਤਾਨ ਦੀ ਪ੍ਰਸੰਸਾ ਕੀਤੀ । ਜਿਵੇਂ ਹੀ ਸੁਲਤਾਨ ਦਾ ਨਾਂ ਲਿਆ ਗਿਆ, ਸਭ ਨੇ ਖਲੋ ਕੇ ਅਤੇ ਨਿਉਂ ਕੇ ਨਿਮਸ਼ਕਾਰ ਕੀਤਾ । ਉਪਰੰਤ ਉਹ ਬਹਿ ਗਏ ਅਤੇ ਨਿਆਇਕਰਤਾ ਨੇ ਪਰਮਾਤਮਾ ਦੀ ਦਇਆ ਲਈ ਅਰਦਾਸ ਕੀਤੀ । ਇਸ ਦੇ ਪਿਛੋਂ ਦਰਬਾਨ ਅਤੇ ਉਸਦੇ ਕਰਮਚਾਰੀ-ਗੁਲਾਬ-ਜਲ-ਦੀਆਂ ਸ਼ੀਸ਼ੀਆਂ ਲਿਆਏ ਅਤੇ ਉਨ੍ਹਾਂ ਨੇ ਸ਼ਭ ਤੇ ਗੁਲਾਬ ਜਲ ਛਿੜਕਿਆ । ਫਿਰ ਉਨ੍ਹਾਂ ਨੇ ਪਿਆਲਿਆਂ ਵਿਚ ਮਿਸਰੀ ਦਾ ਸ਼ਰਬਤ ਸਭ ਨੂੰ ਦਿੱਤਾ । ਉਪਰੰਤ ਸਭ ਨੂੰ ਪਾਨ ਵੰਡੇ ਗਏ ।

ਇਸ ਤੋਂ ਉਪਰੰਤ ਮੈਨੂੰ ਤੇ ਮੇਰੇ ਸਾਥੀਆਂ ਨੂੰ ਯਾਰ੍ਹਾਂ ਵੱਡਮੁੱਲੇ ਕਪੜੇ ਪਰਦਾਨ ਕੀਤੇ ਗਏ । ਫਿਰ ਦਰਬਾਨ ਘੋੜੇ ਤੇ ਸਵਾਰ ਹੋਇਆ ਤੇ ਅਸੀਂ ਵੀ ਘੋੜਿਆਂ ਤੇ ਸਵਾਰ ਹੋ ਕੇ ਉਸਦੇ ਨਾਲ ਸੁਲਤਾਨ ਦੇ ਮਹਿਲ ਵਲ ਗਏ, ਜਿਥੇ ਅਸੀਂ ਰਿਵਾਜ ਦੇ ਅਨੁਸਾਰ ਸਿੰਘਾਸਨ ਦੀ ਸਿਮਤ ਵਲ ਨ੍ਰਿਮਸ਼ਕਾਰ ਕੀਤਾ । ਫਿਰ ਮੈਂ ਆਪਣੇ ਘਰ ਮੁੜ ਆਇਆ । ਪਰ ਅਜੇ ਪੁਜਿਆ ਹੀ ਸਾਂ ਕਿ ਮਖ਼ਦੂਮਾ-ਏ-ਜਹਾਂ ਦੇ ਮਹਿਲ ਤੋਂ ਭੋਜਨ ਆ ਗਿਆ । ਭੋਜਨ ਇਤਨਾ ਵਧੇਰੇ ਸੀ ਕਿ ਉਸ ਨਾਲ ਮੇਰਾ ਘਰ ਤੇ ਮੇਰੇ ਸਾਥੀਆਂ ਦੇ ਘਰ ਭਰ ਗਏ । ਸਭ ਨੇ ਉਹ ਭੋਜਨ ਕੀਤਾ ਅਤੇ ਗ਼ਰੀਬਾਂ ਨੂੰ ਵੀ ਦਿੱਤਾ ਗਿਆ । ਫਿਰ ਵੀ ਕਈ ਦਿਨਾਂ ਤਕ ਬਹੁਤ ਸਾਰੀਆਂ ਰੋਟੀਆਂ ਮਠਿਆਈਆਂ ਅਤੇ ਮਿਸ਼ਰੀ ਪਈ ਰਹੀ । ਇਹ ਸਭ ਕੁਝ ਸੁਲਤਾਨ ਦੀ ਆਗਿਆ ਤੇ ਹੋਇਆ ਸੀ ।

ਕੁਝ ਦਿਨ ਮਗਰੋਂ ਕੁਝ ਬਾਲ-ਸੇਵਕ ਮਖ਼ਦੂਮਾ-ਏ-ਜਹਾਂ ਦੇ ਘਰ ਤੋਂ ਇਕ ਡੋਲਾ ਲੈ ਆਏ । ਇਹ ਇਕ ਪਾਲਕੀ ਹੁੰਦੀ ਹੈ, ਜਿਸ ਵਿਚ ਇਸਤਰੀਆਂ ਨੂੰ ਲਿਆਇਆ ਤੇ ਲੈ ਜਾਇਆ ਜਾਂਦਾ ਹੈ । ਇਨ੍ਹਾਂ ਦੀ ਵਰਤੋਂ ਕਦੀ-ਕਦੀ ਪੁਰਖਾਂ ਲਈ ਹੁੰਦੀ ਹੈ । ਉਹ ਪਲੰਗ ਨਾਲ ਮਿਲਦੀ ਜੁਲਦੀ ਹੈ । ਇਸ ਦਾ ਉਪਰਲਾ ਹਿੱਸਾ ਸੂਤੀ ਜਾਂ ਰੇਸ਼ਮੀ ਰੱਸੀਆਂ ਨਾਲ ਬੁਣਿਆ ਜਾਂਦਾ ਹੈ ਅਤੇ ਉਸਦੇ ਉੱਪਰ ਉਹੋ ਜਿਹਾ ਹੀ ਡੰਡਾ ਹੁੰਦਾ ਹੈ ਜਿਵੇਂ ਸਾਡੇ ਦੇਸ਼ ਵਿਚ ਛਤਰਾਂ ਤੇ ਹੁੰਦਾ ਹੈ ਅਤੇ ਏਥੋਂ ਦੇ ਬਾਂਸਾਂ ਨੂੰ ਮੋੜ ਕੇ ਬਣਾਇਆ ਜਾਂਦਾ ਹੈ । ਇਸਨੂੰ ਅੱਠ ਕਹਾਰ ਵਾਰੀ-ਵਾਰੀ ਚੁਕਦੇ ਹਨ । ਚਾਰ ਅਰਾਮ ਕਰਦੇ ਹਨ ਅਤੇ ਚਾਰ ਚੁਕਦੇ ਹਨ । ਡੋਲੇ ਭਾਰਤ ਵਿਚ ਉਸੇ ਰੂਪ ਵਿਚ ਪ੍ਰਚਲਿਤ ਹਨ ਜਿਵੇਂ ਮਿਸਰ ਵਿਚ ਗੱਧੇ ਅਤੇ ਬਹੁਤ ਸਾਰੇ ਆਦਮੀ ਡੋਲੇ ਨੂੰ ਆਪਣੀ ਸਵਾਰੀ ਦੇ ਰੂਪ ਵਿਚ ਵਰਤਦੇ ਹਨ । ਜਿਨ੍ਹਾਂ ਦੇ ਦਾਸ ਨਹੀਂ ਹੁੰਦੇ, ਉਹ ਇਸ ਕੰਮ ਲਈ ਕੁਝ ਆਦਮੀਆਂ ਨੂੰ ਮਜ਼ਦੂਰੀ ਤੇ ਰੱਖਦੇ ਹਨ । ਉਹ ਕਾਫ਼ੀ ਗਿਣਤੀ ਵਿਚ ਸ਼ਹਿਰ ਦੇ ਬਜ਼ਾਰਾਂ, ਸ਼ਾਹੀ ਮਹੱਲ ਦੇ ਸਾਮ੍ਹਣੇ ਅਤੇ ਲੋਕਾਂ ਦੇ ਦਰਵਾਜ਼ੇ ਤੇ ਰੋਜ਼ਗਾਰ ਦੀ ਭਾਲ ਵਿਚ ਮਿਲ ਜਾਂਦੇ ਹਨ । ਇਸਤਰੀਆਂ ਵਾਸਤੇ ਵਰਤੇ ਜਾਂਣ ਵਾਲੇ ਡੋਲਿਆਂ ਦੇ ਚਾਰੇ ਪਾਸੇ ਰੇਸ਼ਮੀ ਪਰਦੇ ਲਟਕਾਏ ਜਾਂਦੇ ਹਨ ।

ਉੱਪਰ-ਦੱਸਿਆ ਡੋਲਾ ਵੀ, ਜਿਸਨੂੰ ਬਾਲ ਸੇਵਕ ਸੁਲਤਾਨ ਦੀ ਮਾਤਾ ਦੇ ਘਰ ਤੋਂ ਲਿਆਏ ਸਨ, ਇਸ ਤਰ੍ਹਾਂ ਹੀ ਸੀ । ਉਹ ਮੇਰੀ ਦਾਸੀ ਅਰਥਾਤ ਮੇਰੀ ਪੁਤਰੀ ਦੀ ਮਾਂ ਨੂੰ ਉਸ ਡੋਲੇ ਵਿਚ ਲੈ ਗਏ ਅਤੇ ਮੈਂ ਉਸ ਦੇ ਨਾਲ ਇਕ ਤੁਰਕੀ ਦਾਸੀ ਨੂੰ ਭੇਟਾ ਦੇ ਰੂਪ ਵਿਚ ਸੁਲਤਾਨ ਦੀ ਮਾਂ ਕੋਲ ਘੱਲਿਆ । ਮੇਰੀ ਦਾਸੀ–ਮੇਰੀ ਪੁਤਰੀ ਦੀ ਮਾਂ-ਨੇ ਰਾਤ ਉਥੇ ਗੁਜ਼ਾਰੀ ਅਤੇ ਦੂਜੇ ਦਿਨ ਉਹ ਮੁੜ ਆਈ । ਉਸਨੂੰ ਇਕ ਹਜ਼ਾਰ ਦਿਰਹਮ (ਟੰਕਿਆਂ) ਦੀ ਰਕਮ ਪ੍ਰਦਾਨ ਕੀਤੀ ਗਈ । ਇਸ ਦੇ ਨਾਲ ਹੀ ਹੀਰਿਆਂ ਨਾਲ ਜੜੇ ਸੋਨੇ ਦੇ ਕੰਗਣ, ਇਕ ਹੀਰਿਆਂ

ਨਾਲ ਜੜ੍ਹਿਆ ਸੋਨੇ ਦਾ ਹਾਰ, ਕਤਾਨ ਦੀ ਸੁਨਹਿਰੀ ਕਢਾਈ ਵਾਲੀ ਕਮੀਜ਼ ਅਤੇ ਸੁਨਹਿਰੀ ਕਢਾਈ ਵਾਲੇ ਰੇਸ਼ਮੀ ਕਪੜੇ ਅਤੇ ਇਸ ਤੋਂ ਛੁਟ ਬਹੁਤ ਸਾਰੇ ਹੋਰ ਕਪੜੇ ਵੀ ਦਿੱਤੇ ਗਏ। ਜਦ ਉਹ ਇਹ ਸਾਰੀਆਂ ਚੀਜ਼ਾਂ ਲੈ ਆਈ, ਮੈਂ ਉਨ੍ਹਾਂ ਨੂੰ ਆਪਣੇ ਸਾਥੀਆਂ ਅਤੇ ਉਨ੍ਹਾਂ ਵਪਾਰੀਆਂ ਦੇ ਵਿਚਕਾਰ ਵੰਡ ਦਿੱਤਾ ਜਿਨ੍ਹਾਂ ਕੋਲੋਂ ਆਪਣੇ ਸਨਮਾਨ ਦੇ ਬਚਾਉ ਲਈ ਮੈਂ ਉਧਾਰ ਲਿਆ ਸੀ ਕਿਉਂ ਜੁ ਜਸੂਸ ਮੇਰੇ ਬਾਰੇ ਸਾਰੀਆਂ ਸੂਚਨਾਵਾਂ ਸੁਲਤਾਨ ਨੂੰ ਲਿਖਦੇ ਰਹਿੰਦੇ ਸਨ।

## ਰਾਜਧਾਨੀ ਤੋਂ ਸੁਲਤਾਨ ਦੀ ਗ਼ੈਰਹਾਜ਼ਰੀ ਵੇਲੇ ਮੇਰੇ ਤੇ ਸੁਲਤਾਨ ਅਤੇ ਵਜ਼ੀਰ ਦੀ ਕਿਰਪਾ

ਦੇਹਲੀ ਵਿਚ ਮੇਰੇ ਵਾਸ ਦੇ ਵੇਲੇ ਸੁਲਤਾਨ ਨੇ ਮੈਨੂੰ ਕੁਝ ਪਿੰਡ ਦੇਣ ਦੀ ਆਗਿਆ ਪ੍ਰਦਾਨ ਕੀਤੀ ਜਿਨ੍ਹਾਂ ਦਾ ਸਲਾਨਾ ਲਗਾਨ ਪੰਜ ਹਜ਼ਾਰ ਦੀਨਾਰ ਹੁੰਦਾ ਸੀ। ਵਜ਼ੀਰ ਅਤੇ ਰਾਜ ਦੇ ਅਧਿਕਾਰੀਆਂ ਨੇ ਉਹ ਪਿੰਡ ਮੇਰੇ ਵਾਸਤੇ ਨੀਅਤ ਕਰ ਦਿੱਤੇ ਅਤੇ ਮੈਂ ਉਨ੍ਹਾਂ ਵਲ ਤੁਰ ਪਿਆ। ਇਕ ਪਿੰਡ ਦਾ ਨਾਂ ਬਦਲੀ (ਬਾਦਲੀ)[1] ਅਤੇ ਦੂਜੇ ਦਾ ਬਸਹੀ[2] ਸੀ ਅਤੇ ਬਲਰਹ[3] ਨਾਮੀ ਪਿੰਡ ਦਾ ਅੱਧਾ ਹਿੱਸਾ ਸੀ। ਇਹ ਪਿੰਡ ਹਿੰਦਪਤ[4] (ਇੰਦਰ ਪ੍ਰਸਥ) ਦੀ 'ਸਦੀ'[5] ਵਿਚ ਦੇਹਲੀ ਤੋਂ ਸੋਲ੍ਹਾਂ ਕਰੋਹ ਅਰਥਾਤ ਮੀਲਾਂ ਦੀ ਦੂਰੀ ਤੇ ਸਨ।

---

1. ਬਦਲੀ (ਬਾਦਲੀ)—

ਦਿੱਲੀ ਰਾਜ ਦਾ ਇਕ ਇਤਿਹਾਸਕ ਪਿੰਡ ਜਿਹੜਾ ਪਰਮੁੱਖ ਦਿੱਲੀ ਨਗਰ ਤੋਂ ਸਤ ਮੀਲ ਦੂਰ ਉੱਤਰ-ਪੱਛਮ ਵਲ ਜਰਨੈਲੀ ਸੜਕ ਦੇ ਨਾਲ ਲੱਗਦਾ ਹੈ। ਇਹ ਦਿੱਲੀ ਕਰਨਾਲ-ਰੇਲ ਮਾਰਗ ਤੋਂ ਦਿੱਲੀ ਤੋਂ ਤੀਜਾ ਸਟੇਸ਼ਨ ਹੈ। ਅਜ ਕਲ੍ਹ ਇਹ ਦਿੱਲੀ ਦੇ ਕੰਝਵਾਲਾ ਵਿਕਾਸ ਖੰਡ ਵਿਚ ਹੈ।

2. ਬਸਹੀ—

ਦਿੱਲੀ ਪਰਦੇਸ਼ ਦੇ ਉੱਤਰ-ਪੂਰਵ ਵਿਚ ਇਕ ਪਿੰਡ।

3. ਬਲਰਹ—

ਦਿੱਲੀ ਪਰਦੇਸ਼ ਦੇ ਉੱਤਰ-ਪੂਰਵ ਵਲ ਸਥਿਤ ਇਕ ਪੁਰਾਣਾ ਪਿੰਡ ਜਿਸਨੂੰ ਅਜਕਲ 'ਬਰਾੜੀ' ਆਖਦੇ ਹਨ। ਅਜ ਕਲ ਇਹ ਦਿੱਲੀ ਦੇ ਅਲੀਪੁਰ ਵਿਕਾਸ-ਖੰਡ ਵਿਚ ਹੈ ਅਤੇ ਬਾਦਲੀ ਤੋਂ ਪੰਜ-ਛੇ ਮੀਲ ਦੂਰ ਹੈ।

4. ਹਿੰਦਪਤ—

'ਇੰਦ੍ਰ ਪਰਸਥ' ਸ਼ਬਦ ਦਾ ਬਦਲਿਆ ਹੋਇਆ ਰੂਪ। ਦਿੱਲੀ ਦੇ ਦੱਖਣ-ਪੱਛਮ ਵਲ ਮਥੁਰਾ-ਸੜਕ ਦਰਵਾਜ਼ੇ ਤੋਂ ਤੁਗ਼ਲੁਕਾਬਾਦ (ਬਦਰਪੁਰ) ਤਕ ਵਿਸ਼ਾਲ ਇਲਾਕਾ ਹੁਣ ਤੀਕ ਇੰਦਰ ਪਰਸਥ ਦੇ ਨਾਂ ਨਾਲ ਪਰਸਿੱਧ ਰਿਹਾ ਹੈ। ਹੁਣ ਨਵੀਆਂ ਯੋਜਨਾਵਾਂ ਅੰਦਰ ਇਸਦਾ ਰੂਪ ਘੁਲ ਮਿਲਕੇ ਸਮਾਪਤ ਹੁੰਦਾ ਜਾ ਰਿਹਾ ਹੈ ਅਤੇ ਕੁਝ ਸੰਸਥਾਵਾਂ ਜਾਂ ਯਾਦਗਾਰਾਂ ਦੇ ਰੂਪ ਵਿਚ ਹੀ ਇਸਦਾ ਨਾਂ ਬਾਕੀ ਹੈ।

ਤੁਗ਼ਲੁਕ ਕਾਲ ਵਿਚ ਦਿੱਲੀ ਦੇ ਦੱਖਣ-ਪੱਛਮੀ-ਖੇਤਰ ਦੇ ਸੌ ਪਿੰਡਾਂ ਦੀ ਸਦੀ ਹਿੰਦਪੱਤ (ਇੰਦਰ ਪਰਸਥ) ਦੇ ਨਾਂ ਤੋਂ ਪ੍ਰਚਲਿਤ ਸੀ।

5. ਸਦੀ—

ਸੌ ਪਿੰਡਾਂ ਦਾ ਸਮੂਹ।

ਇਸ ਦੇਸ਼ ਵਿਚ ਸਦੀ ਸੌ ਪਿੰਡਾਂ ਦੇ ਸਮੂਹ ਨੂੰ ਆਖਦੇ ਹਨ ਅਤੇ ਨਗਰ ਦੇ ਅਧੀਨ ਜਗੀਰਾਂ ਨੂੰ ਸਦੀਆਂ ਵਿਚ ਵੰਡਿਆ ਜਾਂਦਾ ਹੈ। ਹਰ-ਇਕ ਸਦੀ ਇਕ ਜੋਤਰੀ[1] (ਚੌਧਰੀ) ਦੇ ਅਧੀਨ ਹੁੰਦੀ ਹੈ। ਚੌਧਰੀ[2] ਉਸ ਥਾਂ ਦੇ ਕਾਫ਼ਿਰਾਂ (ਹਿੰਦੂਆਂ) ਦਾ ਸਰਦਾਰ ਹੁੰਦਾ ਹੈ ਅਤੇ ਇਕ ਮੁਤਸੱਰਿਫ਼[3] ਅਰਥਾਤ ਕਰ ਉਗਰਾਹੁਣ ਵਾਲਾ ਅਧਿਕਾਰੀ ਹੁੰਦਾ ਹੈ। ਉਸ ਵੇਲੇ ਦੇਹਲੀ ਵਿਚ ਕੁਝ ਕਾਫ਼ਿਰ (ਹਿੰਦੂ) ਕੈਦੀ ਇਸਤ੍ਰੀਆਂ ਲਿਆਂਦੀਆਂ ਗਈਆਂ ਜਿਨ੍ਹਾਂ ਵਿਚੋਂ ਦਸ ਨੂੰ ਵਜ਼ੀਰ ਨੇ ਮੇਰੇ ਕੋਲ ਘਲਿਆ। ਉਨ੍ਹਾਂ ਵਿਚੋਂ ਇਕ ਮੈਂ ਉਸ ਆਦਮੀ ਨੂੰ ਦਿੱਤੀ ਜਿਹੜਾ ਉਨ੍ਹਾਂ ਨੂੰ ਮੇਰੇ ਕੋਲ ਲੈ ਆਇਆ ਸੀ ਪਰ ਉਹ ਰਾਜ਼ੀ ਨਾ ਹੋਇਆ। ਮੇਰੇ ਸਾਥੀਆਂ ਨੇ ਤਿੰਨ ਛੋਟੀਆਂ ਕੁੜੀਆਂ ਨੂੰ ਰਖ ਲਿਆ। ਮੈਂ ਨਹੀਂ ਜਾਣਦਾ-ਬਾਕੀਆਂ ਦਾ ਕੀ ਹੋਇਆ—

ਇਸ ਦੇਸ਼ ਵਿਚ ਜਿਹੜੀਆਂ ਇਸਤ੍ਰੀਆਂ ਲੁਟ ਵਿਚ ਆਂਦੀਆਂ ਹਨ, ਉਹ ਸਸਤੀਆਂ ਹੁੰਦੀਆਂ ਹਨ ਕਿਉਂਜੁ ਉਹ ਗੰਦੀਆਂ ਅਤੇ ਨਗਰ ਦੇ ਸਭਿਆਚਾਰ ਤੋਂ ਅਨਜਾਣ ਹੁੰਦੀਆਂ ਹਨ। ਸਿਖੀਆਂ ਸਿਖਾਈਆਂ ਲੌਂਡੀਆਂ ਵੀ ਸਸਤੇ ਮੁੱਲ ਤੇ ਮਿਲ ਜਾਂਦੀਆਂ ਹਨ। ਇਸ ਲਈ ਕਿਸੇ ਨੂੰ ਕੈਦੀ ਇਸਤ੍ਰੀਆਂ ਮਲ ਲੈਣ ਦੀ ਲੋੜ ਨਹੀਂ ਪੈਂਦੀ।

ਹਿੰਦ ਵਿਚ ਕਾਫ਼ਿਰ (ਹਿੰਦੂ) ਮੁਸਲਮਾਨਾਂ ਦੇ ਨਾਲ ਲਗਦੇ ਹੋਏ ਇਲਾਕਿਆਂ ਅਤੇ ਥਾਂਵਾਂ ਵਿਚ ਰਹਿੰਦੇ ਹਨ। ਮੁਸਲਮਾਨਾਂ ਦਾ ਉਨ੍ਹਾਂ ਤੇ ਅਧਿਕਾਰ ਹੈ ਪਰ ਕਾਫ਼ਿਰ (ਹਿੰਦੂ) ਆਪਣੇ-ਆਪ ਨੂੰ ਦੁਰਗਮ ਪਹਾੜਾਂ, ਨੀਵੀਆਂ ਉਚੀਆਂ ਥਾਂਵਾਂ ਅਤੇ ਬਾਂਸਾਂ ਦੇ ਜੰਗਲਾਂ ਵਿਚ ਬਚਾ ਕੇ ਰਹਿੰਦੇ ਹਨ। ਏਥੋਂ ਦੇ ਬਾਂਸ ਖੋਖਲੇ ਨਹੀਂ ਹੁੰਦੇ ਅਤੇ ਬਹੁਤ ਲੰਬੇ ਹੁੰਦੇ ਹਨ। ਇਹ ਆਪੋ ਵਿਚ ਇਤਨੇ ਜੁੜੇ ਹੁੰਦੇ ਹਨ ਕਿ ਅੱਗ ਦਾ ਵੀ ਉਨ੍ਹਾਂ ਤੇ ਕੁਝ ਅਸਰ ਨਹੀਂ ਹੁੰਦਾ ਅਤੇ ਬਹੁਤ ਮਜ਼ਬੂਤ ਹੁੰਦੇ ਹਨ। ਕਾਫ਼ਿਰ ਲੋਕੀ ਇਨ੍ਹਾਂ ਹੀ ਜੰਗਲਾਂ ਵਿਚ ਰਹਿੰਦੇ ਹਨ ਜਿਹੜੇ ਉਨ੍ਹਾਂ ਲਈ ਕਿਲੇ ਦੀਆਂ ਦੀਵਾਰਾਂ ਵਰਗੇ ਹੁੰਦੇ ਹਨ। ਉਨ੍ਹਾਂ ਦੇ ਅੰਦਰ ਪਾਣੀ ਵੀ ਹੁੰਦਾ ਹੈ। ਪਾਣੀ ਵਰਖਾ ਦਾ ਹੁੰਦਾ ਹੈ ਜਿਹੜਾ

---

1. ਜੋਤਰੀ—

'ਚੌਧਰੀ' ਦਾ ਬਦਲਿਆ ਰੂਪ। ਸੌ ਪਿੰਡਾਂ ਦੇ ਸਮੂਹ 'ਸਦੀ' ਦੇ ਮੁਖੀਆ ਦੀ ਉਪਾਧੀ, ਜਿਹੜੀ ਹੁਣ ਵੀ ਭਾਰਤ ਅਤੇ ਪਾਕਿਸਤਾਨ ਵਿਚ ਸਮਾਨ ਰੂਪਾਂ ਨਾਲ ਆਪਣੇ ਪਰਾਚੀਨ ਅਰਥ ਵਿਚ ਹੀ ਵਿੱਦਮਾਨ ਹੈ। ਫ਼ਰਕ ਸਿਰਫ਼ ਇਹ ਹੈ ਜੁ ਅਜੋਕਲ ਦਾ 'ਚੌਧਰੀ' (ਮੁਖੀਆ) ਸੌ ਪਿੰਡ ਦਾ ਪਰਧਾਨ ਨਾ ਹੋ ਕੇ ਕਿਸੇ ਵੀ ਇਲਾਕੇ, ਜਾਤੀ, ਵਰਗ ਆਦਿਕ ਦਾ ਨੇਤਾ ਹੋ ਸਕਦਾ ਹੈ। ਹਿੰਦੂਆਂ ਅਤੇ ਮੁਸਲਮਾਨਾਂ ਅੰਦਰ 'ਚੌਧਰੀ' ਨਾਂ ਦੀ ਇਕ ਜਾਤੀ ਵੀ ਮਿਲਦੀ ਹੈ। ਇਸ ਸ਼ਬਦ ਦੀ ਵਰਤੋਂ ਕੇਵਲ ਸਨਮਾਨ ਦੇ ਰੂਪ ਵਿਚ ਵੀ ਕੀਤੀ ਜਾਂਦੀ ਹੈ।

2. ਚੌਧਰੀ—

(ਚਤੁਰ–ਤਕਿਯਾ, ਮਸਨਦ+ਧਰ=ਧਰਨਵਾਲਾ।)

ਕਿਸੇ ਜਾਤੀ, ਸਮਾਜ ਜਾਂ ਮੰਡਲੀ ਦਾ ਮੁਖੀਆ, ਜਿਸ ਦੇ ਫ਼ੈਸਲੇ ਨੂੰ ਉਸਦੀ ਜਾਤੀ ਸਮਾਜ ਜਾਂ ਮੰਡਲੀ ਦੇ ਲੋਕੀਂ ਮੰਨਦੇ ਹਨ......।

3. ਮੁਤਸੱਰਿਫ਼—

ਅਧਿਕਾਰ ਜਮਾਉਣ ਵਾਲਾ।

—Urdu-Hindi-Dictionary

ਉਥੇ ਇਕੱਠਾ ਹੋ ਜਾਂਦਾ ਹੈ। ਇਸ ਲਈ ਬਿਨਾਂ ਤਾਕਤਵਰ ਸੈਨਾਵਾਂ ਦੇ ਜਿਹੜੀਆਂ ਉਨ੍ਹਾਂ ਜੰਗਲਾਂ ਵਿਚ ਜਾਕੇ ਖ਼ਾਸ ਤੌਰ ਤੇ ਤਿਆਰ ਕੀਤੀਆਂ ਗਈਆਂ ਮਸ਼ੀਨਾਂ ਨਾਲ ਬਾਂਸਾਂ ਨੂੰ ਕੱਟਣ, ਉਨ੍ਹਾਂ ਨੂੰ ਹਰਾਇਆ ਨਹੀਂ ਜਾ ਸਕਦਾ।

## ਈਦ, ਜਿਸਨੂੰ ਮੈਂ ਸੁਲਤਾਨ ਦੀ ਗ਼ੈਰ-ਹਾਜ਼ਰੀ ਵਿਚ ਵੇਖਿਆ

ਈਦ-ਉਲ-ਫ਼ਿਤਰ[1] ਆਈ। ਸੁਲਤਾਨ ਅਜੇ ਰਾਜਧਾਨੀ ਵਿਚ ਵਾਪਸ ਨਹੀਂ ਆਇਆ ਸੀ। ਈਦ ਵਾਲੇ ਦਿਨ ਖ਼ਤੀਬ[2] (ਉਪਦੇਸ਼ਕ) ਇਕ ਹਾਥੀ ਤੇ ਸਵਾਰ ਹੋਇਆ, ਜਿਸਦੀ ਪਿੱਠ ਤੇ ਸਿੰਘਾਸਨ ਵਰਗੀ ਇਕ ਚੌਕੀ ਰੱਖੀ ਹੋਈ ਸੀ। ਉਸ ਦੀਆਂ ਚਾਰੇ ਚੁੰਘਾਂ ਤੇ ਚਾਰ ਝੰਡੇ ਲਗੇ ਹੋਏ ਸਨ। ਖ਼ਤੀਬ (ਉਪਦੇਸ਼ਕ) ਨੇ ਕਾਲੇ ਕਪੜੇ ਪਾਏ ਹੋਏ ਸਨ। ਉਸਦੇ ਅੱਗੇ-ਅੱਗੇ ਮੁਅੱਜ਼ਿਨ[3] (ਬਾਂਗ ਦੇਣ ਵਾਲੇ) ਹਾਥੀਆਂ ਤੇ ਸਵਾਰ ਹੋ ਕੇ ਅੱਲਾ-ਹੂ-ਅਕਬਰ" ਆਖਦੇ ਸਨ। ਸ਼ਹਿਰ ਦੇ ਨਿਆਇਕਰਤਾ ਅਤੇ ਨਿਆਇ ਜਾਣੂ ਘੋੜਿਆਂ ਤੇ ਸਵਾਰ ਸਨ ਅਤੇ ਉਨ੍ਹਾਂ ਵਿਚੋਂ ਹਰ ਇਕ ਕੋਲ ਦਾਨ ਦੀ ਰਕਮ ਸੀ ਜਿਹੜੀ ਉਹ ਈਦਗਾਹ ਤਕ ਜਾਣ ਵੇਲੇ ਰਸਤੇ ਵਿਚ ਵੰਡਦੇ ਜਾਂਦੇ ਸਨ। ਈਦਗਾਹ ਤੇ ਇਕ ਸੂਤੀ ਮੰਡਵਾ ਤਾਣਿਆ ਗਿਆ ਸੀ ਅਤੇ ਧਰਤੀ ਤੇ ਦਰੀਆਂ ਵਿਛੀਆਂ ਸਨ। ਪਰਮਾਤਮਾ ਦਾ ਨਾਂ ਲੈਂਦੇ ਹੋਏ ਲੋਕੀ ਇਕੱਠੇ ਹੋਏ। ਤਦ ਉਪਦੇਸ਼ਕ ਨੇ ਨਮਾਜ਼ ਪੜ੍ਹਾਈ ਅਤੇ ਉਪਦੇਸ਼ ਕੀਤਾ। ਉਪਰੰਤ ਸਭ ਲੋਕੀ ਆਪਣੇ-ਆਪਣੇ ਘਰਾਂ ਨੂੰ ਤੁਰ ਗਏ ਅਤੇ ਅਸੀਂ ਸੁਲਤਾਨ ਦੇ ਮਹਿਲ ਵਲ ਵਾਪਸ ਆ ਗਏ। ਉਥੇ ਭੋਜਨ ਪਰੋਸਿਆ ਗਿਆ ਅਤੇ ਮਲਿਕ, ਅਮੀਰ ਅਤੇ ਅੱਇਜ਼ਾ ਅਰਥਾਤ ਬਿਦੇਸ਼ੀ ਇਸ ਵਿਚ ਸ਼ਾਮਲ ਹੋਏ। ਉਨ੍ਹਾਂ ਨੇ ਭੋਜਨ ਕੀਤਾ ਅਤੇ ਫਿਰ ਤੁਰ ਗਏ।

## ਸੁਲਤਾਨ ਦਾ ਰਾਜਧਾਨੀ ਵਿਚ ਆਨਾ ਅਤੇ ਉਸ ਨਾਲ ਸਾਡੀ ਪਹਿਲੀ ਭੇਂਟ

ਸ਼ੱਵਾਲ[4] ਦੀ ਚੌਥੀ ਮਿਤੀ ਨੂੰ ਸੁਲਤਾਨ ਤਲਬਤ[5] (ਤਲਪਤ) ਨਾਮੀ ਮਹਿਲ ਵਿਚ

---

1. ਈਦ-ਉਲ-ਫ਼ਿਤਰ—

"ਫ਼ਿਤਰ" ਦਾ ਅਰਥ ਰੋਜ਼ਾ ਖੁਲਵਾਉਣਾ ਜਾਂ ਰੋਜ਼ਾ ਖੁਲਵਾਉਣ ਵਾਲਾ ਹੈ ਅਤੇ 'ਈਦ' ਦਾ ਅਰਥ 'ਖ਼ੁਸ਼ੀ' ਹੈ।

ਉਹ ਈਦ, ਜਿਹੜੀ ਰਮਜ਼ਾਨ ਮਹੀਨੇ ਦੇ ਰੋਜ਼ੇ (ਉਪਵਾਸ) ਪੂਰੇ ਹੋਣ ਤੇ ਸ਼ੱਵਾਲ (ਇਸਲਾਮੀ ਮਹੀਨਾ) ਦੀ ਪਹਿਲੀ ਤਿਥੀ ਨੂੰ ਮਨਾਈ ਜਾਂਦੀ ਹੈ। —Urdu Hindi Dictionary

2. ਖ਼ਤੀਬ—

(ਵੇਖੋ ਸਫ਼ਾ 75 ਅਤੇ 144)

3. ਮੁਅੱਜ਼ਿਨ—ਬਾਂਗ ਦੇਣ ਵਾਲਾ

4. ਸ਼ੱਵਾਲ } ਵੇਖੋ ਸਫ਼ਾ 237 ਤੇ)
5. ਤਲਬਤ }

ਉਤਰਿਆ, ਜਿਹੜਾ ਰਾਜਧਾਨੀ ਤੋਂ ਸਤ ਮੀਲ ਦੀ ਦੂਰੀ ਤੇ ਸੀ। ਵਜ਼ੀਰ ਨੇ ਸਾਨੂੰ ਉਸ ਦਾ ਸਵਾਗਤ ਕਰਨ ਦੀ ਆਗਿਆ ਦਿੱਤੀ। ਉਪਰੰਤ ਅਸੀਂ ਬਾਹਰ ਗਏ। ਹਰ-ਇਕ ਕੋਲ ਆਪਣਾ ਉਪਹਾਰ ਸੀ, ਜਿਨ੍ਹਾਂ ਵਿਚ ਘੋੜੇ, ਉੱਠ, ਖ਼ੁਰਾਸਾਨੀ ਫਲ, ਮਿਸ੍ਰੀ, ਤਲਵਾਰਾਂ, ਦਾਸ ਅਤੇ ਤੁਰਕਿਸਤਾਨ ਤੋਂ ਲਿਆਈਆਂ ਗਈਆਂ ਭੇਡਾਂ ਸਨ। ਅਸੀਂ ਮਹਿਲ ਦੇ ਦਰਵਾਜ਼ੇ ਤੇ ਪੁੱਜੇ ਜਿੱਥੇ ਸਭ ਆਉਣ ਵਾਲੇ ਇਕੱਠੇ ਹੋਏ ਸਨ। ਆਪਣੇ-ਆਪਣੇ ਪਦ ਦੇ ਅਨੁਸਾਰ ਉਹ ਸੁਲਤਾਨ ਦੇ ਅੱਗੇ ਪੇਸ਼ ਹੋਏ ਅਤੇ ਉਨ੍ਹਾਂ ਨੂੰ ਕਤਾਨ ਦੇ ਸੁਨਹਿਰੀ ਕਢਾਈ ਵਾਲੇ ਕਪੜੇ ਦੇ ਕੇ ਸਨਮਾਨਤ ਕੀਤਾ ਗਿਆ।

ਜਦੋਂ ਮੇਰੀ ਵਾਰੀ ਆਈ, ਮੈਂ ਅੰਦਰ ਗਿਆ। ਮੈਂ ਸੁਲਤਾਨ ਨੂੰ ਕੁਰਸੀ ਤੇ ਬੈਠੇ ਵੇਖਿਆ। ਮੈਂ ਪਹਿਲਾਂ ਅੰਦਾਜ਼ਾ ਲਾਇਆ ਕਿ ਉਹ ਕੋਈ ਦਰਬਾਨ ਹੈ, ਪਰ ਮੈਂ ਉਸਦੇ ਨਾਲ ਮਲਿਕ-ਉਨ-ਨੁਦਮਾ[1] ਨਾਸਿਰ-ਉਦ-ਦੀਨ ਕਾਫ਼ੀ ਹਰਵੀ, ਜਿਸ ਨਾਲ ਮੈਂ ਸੁਲਤਾਨ ਦੀ ਗ਼ੈਰ-ਹਾਜ਼ਰੀ ਵਿਚ ਜਾਣੂ ਹੋ ਗਿਆ ਸੀ, ਵੇਖਿਆ ਤਾਂ ਮੈਂ ਉਸਨੂੰ ਪਛਾਣ ਲਿਆ। ਦਰਬਾਨ ਨੇ ਤੇ ਮੈਂ ਵੀ ਨਿਉਂ ਕੇ ਨਿਮਸ਼ਕਾਰ ਕੀਤਾ। ਤਦ ਸੁਲਤਾਨ ਦਾ ਚਚੇਰਾ ਭਾਈ ਫ਼ੀਰੋਜ਼, ਜਿਹੜਾ ਮੁੱਖ ਦਰਬਾਨ ਸੀ, ਮੇਰੇ ਸੁਵਾਗਤ ਲਈ ਅੱਗੇ ਆਇਆ ਅਤੇ ਮੈਨੂੰ ਨਿਮਸ਼ਕਾਰ ਕਰਨ ਲਈ ਦੂਜੀ ਵਾਰ ਸਿਰ ਨਿਵਾਇਆ। ਤਦ ਮਲਿਕ-ਉਨ-ਨੁਦਮਾ ਨੇ ਮੈਨੂੰ ਸੁਣਾਂਦੇ ਹੋਏ "ਬਿਸਮਿੱਲਾਹ, ਮੌਲਾਨਾ ਬਦਰ-ਉਦ-ਦੀਨ" ਆਖਿਆ। ਉਹ ਹਿੰਦ ਵਿਚ ਮੈਨੂੰ ਬਦਰ-ਉਦ-ਦੀਨ ਆਖਿਆ ਕਰਦੇ ਸਨ। ਭਾਰਤ ਵਿਚ ਸਾਰੇ ਪੜ੍ਹੇ-ਲਿਖੇ ਆਦਮੀਆਂ ਨੂੰ "ਮੌਲਾਨਾ" ਆਖਦੇ ਹਨ। ਮੈਂ ਸੁਲਤਾਨ ਦੇ ਨੇੜੇ ਗਿਆ। ਤਦ ਉਸ ਨੇ ਮੇਰਾ ਹੱਥ ਫੜਕੇ ਮੇਰੇ ਨਾਲ ਹੱਥ ਮਿਲਾਇਆ। ਉਸ ਨੇ ਮੇਰਾ ਹੱਥ ਫੜੀ ਰਖਿਆ ਅਤੇ ਮਿੱਠੇ ਸ਼ਬਦਾਂ ਵਿਚ ਮੇਰੇ ਨਾਲ ਗੱਲ ਕੀਤੀ। ਉਸਨੇ ਮੈਨੂੰ ਫ਼ਾਰਸੀ ਵਿਚ ਆਖਿਆ—"ਸਾਡੇ ਤੇ ਰੱਬ ਦੀ ਮਿਹਰ ਹੋਈ ਹੈ। ਤੇਰਾ ਆਣਾ ਸੁਖ ਹੋਵੇ। ਭਰੋਸਾ ਰਖੋ ਮੈਂ ਤੇਰੇ ਤੇ ਬਹੁਤ ਦਿਆਲ ਹੋਵਾਂਗਾ ਤੇ ਤੈਨੂੰ ਅਜਿਹੀਆਂ ਆਲੀਸ਼ਾਨ ਚੀਜ਼ਾਂ ਪ੍ਰਦਾਨ ਕਰਾਂਗਾ ਜਿਨ੍ਹਾਂ ਬਾਰੇ ਤੇਰੇ ਦੇਸ਼ਵਾਸੀ ਸੁਣ ਕੇ ਤੇਰੇ ਕੋਲ ਆਉਣਗੇ"। ਤਦ ਉਸਨੇ ਮੈਥੋਂ ਮੇਰੇ ਦੇਸ਼ ਦੇ ਬਾਰੇ ਪੁੱਛਿਆ। ਮੈਂ ਜਵਾਬ ਦਿੱਤਾ—"ਪੱਛਮ ਦੇਸ਼"। ਸੁਲਤਾਨ ਨੇ ਪੁੱਛਿਆ—"ਅਬਦੁਲ ਮੋਮਿਨ[4] ਦੇ ਦੇਸ਼ ਤੋਂ" ਮੈਂ ਜਵਾਬ ਦਿੱਤਾ—'ਹਾਂ' ਅਤੇ

---

ਸ਼ੱਵਾਲ—

ਇਸਲਾਮੀ ਸਾਲ ਦਾ ਦੱਸਵਾਂ ਮਹੀਨਾ।

ਤਲਬਤ (ਤਲਪਤ)—

ਦਿੱਲੀ ਦੇ ਦੱਖਣ ਵਲ, ਪੁਰਾਣੇ ਇੰਦਰ ਪਰਸਥ ਖੇਤਰ (ਵੇਖੋ ਹਿੰਦਪਤ ਸਫ਼ਾ 234) ਦੇ ਅੰਦਰ ਸਥਿਤ ਇਕ ਕਸਬਾ ਜਿਸਦਾ ਪਰਾਚੀਨ ਸਮੇਂ ਤੋਂ ਹੀ ਯੁੱਧ-ਸਬੰਧੀ ਮਹੱਤਵ ਹੈ। ਅਜ ਕਲ ਏਥੇ ਬਹੁਤ ਵਿਸ਼ਾਲ ਹਵਾਈ ਅੱਡਾ ਹੈ।

1. ਮਲਿਕ-ਉਨ-ਨੁਦਮਾ—

ਇਹ ਇਕ ਉਪਾਧੀ ਹੈ, ਜਿਸਦਾ ਅਰਥ ਹੈ-ਸੁਲਤਾਨ ਦੇ ਸਾਥੀਆਂ ਦਾ ਸਰਦਾਰ।

2. ਅਬਦੁਲ ਮੋਮਿਨ—

ਸੰਨ 1130 ਈਸਵੀ ਤੋਂ 1163 ਈਸਵੀ ਤਕ ਮੋਰੱਕੋ ਅੰਦਰ ਅਲਮੋਹਦੀ ਅੰਦੋਲਨ ਦਾ ਸੰਚਾਲਕ ਅਤੇ ਪਹਿਲਾ ਬਾਦਸ਼ਾਹ ਸੀ। Ency. of Islam, I, p. 78-80

ਜਦੋਂ ਵੀ ਕੋਈ ਸ਼ੁਭ ਸ਼ਬਦ ਮੈਨੂੰ ਆਖਦਾ-ਮੈ ਉਸਦਾ ਹੱਥ ਚੁੰਮ ਲੈਂਦਾ। ਏਥੋਂ ਤਕ ਕਿ ਮੈਂ ਸੁਤ ਵਾਰੀ ਉਸਦਾ ਹੱਥ ਚੁੰਮਿਆ। ਤਦ ਉਸਨੇ ਮੈਨੂੰ ਖ਼ਿਲਅਤ ਪ੍ਰਦਾਨ ਕੀਤੀ ਤੇ ਮੈਂ ਵਾਪਸ ਆ ਗਿਆ ।

ਸਾਰੇ ਪਰਾਹੁਣੇ ਇਕੱਠੇ ਹੋਏ ਅਤੇ ਉਨ੍ਹਾਂ ਦੇ ਵਾਸਤੇ ਦਸਤਰਖ਼ਾਨ ਵਿਛਾਏ ਗਏ। ਸਭ ਤੋਂ ਅੱਗੇ ਖ਼ੁਾਰਜ਼ਮ[1] ਨਿਵਾਸੀ ਮੁਖ ਨਿਆਇ ਕਰਤਾ ਸਦਰ-ਏ-ਜਹਾਂ ਨਾਸਿਰ-ਉਦ-ਦੀਨ, ਜਿਹੜਾ ਮੁੱਖ ਨਿਆਇ ਜਾਣੂਆਂ ਵਿਚੋਂ ਸੀ, ਅਤੇ ਸਾਮਰਾਜ ਦਾ ਮੁਖ ਨਿਆਇ ਕਰਤਾ ਗ਼ਜ਼ਨੀ-ਵਾਸੀ ਸਦਰ-ਏ-ਜਹਾਂ ਕਮਾਲ-ਉਦ-ਦੀਨ ਸਾਮਰਾਜ ਦਾ ਇਮਾਦ-ਉਲ-ਮੁਲਕ (ਸੈਨਾ ਦੀ ਜਾਂਚ ਕਰਨ ਵਾਲਾ) ਅਤੇ ਮਲਿਕ ਜਲਾਲ-ਉਦ-ਦੀਨ ਕਾਜ਼ੀ, ਦਰਬਾਨਾਂ ਅਤੇ ਅਮੀਰਾਂ ਦਾ ਦਲ ਖਲੋਤਾ ਸੀ। ਭੋਜਨ ਤੇ ਤਿਰਮਿਜ਼[2] ਦਾ ਨਿਆਇ ਕਰਤਾ, ਖ਼ੁਦਾਵੰਦਜ਼ਾਦਾ ਕਿਵਾਮ-ਉਦ-ਦੀਨ ਦਾ ਚਚੇਰਾ ਭਾਈ ਖ਼ੁਦਾਵੰਦਜ਼ਾਦਾ ਗ਼ਿਆਸਉੱਦੀਨ ਵੀ ਸੀ। ਉਹ ਸਾਡੇ ਨਾਲ ਆਇਆ ਸੀ। ਸੁਲਤਾਨ ਉਸ ਦਾ ਬਾਹਲਾ ਸਨਮਾਨ ਕਰਦਾ ਸੀ ਅਤੇ ਉਸਨੂੰ 'ਭਾਈ' ਆਖਕੇ ਬੁਲਾਂਦਾ ਸੀ। ਹੋਰ ਆਉਣ ਵਾਲੇ ਜਿਨ੍ਹਾਂ ਨੂੰ ਇਸ ਮੌਕੇ ਤੇ ਖ਼ਿਲਅਤਾਂ ਦਿੱਤੀਆਂ ਗਈਆਂ, ਓਹ ਖ਼ੁਦਾਵੰਦ ਜ਼ਾਦਾ ਕਿਵਾਮ-ਉਦ-ਦੀਨ, ਉਸਦੇ ਭਾਈ ਜ਼ਿਆ-ਉਦ-ਦੀਨ, ਇਮਾਦ-ਉਦ-ਦੀਨ, ਬੁਰਹਾਨ-ਉਦ-ਦੀਨ, ਉਸਦਾ ਭਾਣਜਾ ਸੱਯਦ ਤਾਜ-ਉਦ-ਦੀਨ ਦਾ ਪੁੱਤਰ ਅਮੀਰ ਬਖ਼ਤ, ਜਿਸਦਾ ਦਾਦਾ ਵਜੀਹ-ਉਦ-ਦੀਨ ਖ਼ੁਰਾਸਾਨ ਦਾ ਵਜ਼ੀਰ ਸੀ, ਤਬ੍ਰੀਜ਼ ਦਾ ਅਮੀਰ ਹਿਬਤ ਉਲਾਹ ਬਿਨ ਫ਼ਲਕੀ, ਜਿਸਦਾ ਪਿਤਾ ਇਰਾਕ ਵਿਚ ਸਹਕਾਰੀ ਵਜ਼ੀਰ ਸੀ ਅਤੇ ਜਿਸਨੇ ਤਬ੍ਰੀਜ਼ ਵਿਚ ਇਕ ਪਾਠਸ਼ਾਲਾ ਬਣਾਈ ਸੀ ਜਿਸਨੂੰ ਫ਼ਲਕੀਆ ਆਖਦੇ ਸਨ ਅਤੇ ਮਲਿਕ ਕਿਰਾਈ ਜਿਹੜਾ ਬਹਰਾਮ ਜੋਰ[3] (ਗੋਰ) ਜ਼ੋਬੀਨ (ਚੋਬੀਨ)

---

1. ਖ਼ੁਾਰਜ਼ਮ—

ਰੂਸ ਦੇ ਦੱਖਣ ਵਿਚ, ਤੁਰਕ ਬਹੁਸੰਖਿਆ ਵਾਲੇ ਪਰਦੇਸ਼ ਦਾ ਇਕ ਪਰਾਚੀਨ ਇਤਿਹਾਸਕ ਸਥਾਨ ਜਿਹੜਾ ਅਫ਼ਗ਼ਾਨਿਸਤਾਨ ਅਤੇ ਚੀਨ ਦੇ ਨੇੜੇ ਹੈ। --Concise Oxford Atlas

ਆਖਿਆ ਜਾਂਦਾ ਹੈ ਕੁ ਪਰਾਚੀਨ ਈਰਾਨ ਦੇ ਸਮਰਾਟ ਕੁਰੁਸ਼ (cyrus) ਨੇ ਏਥੋਂ ਦੀ ਸੈਨਾ ਨੂੰ ਬਿਨਾਂ ਕਿਸੇ ਹਾਨੀ ਦੇ ਹਰਾ ਦਿੱਤਾ ਅਤੇ ਆਖਿਆ-ਖ਼ੁਾਰ-ਰਿਜ਼ਮ (ਖ਼ੁਾਰ-ਮਾਮੂਲੀ, ਰਿਜ਼ਮ-ਲੜਾਈ) ਅਰਥਾਤ ਇਕ ਸਹੌਜ ਜਿੱਤ। ਇਸ ਪਰਦੇਸ਼ ਦਾ ਇਹ ਨਾਂ ਇਸੇ ਕਾਰਨ ਪਿਆ।

—ਵੇਖੋ –Richardson

2. ਤਿਰਮਿਜ਼—

(ਵੇਖੋ ਸਫ਼ਾ 85)

3. ਬਹਰਾਮ ਜੋਰ—

ਈਰਾਨ ਦੇ ਸਾਸਾਨੀ ਵੰਸ਼ ਦਾ ਬਾਦਸ਼ਾਹ ਬਹਰਾਮ ਗੋਰ। ਸ਼ਾਇਦ ਇਹ ਨਾਂ ਏਥੇ ਹਜ਼ਰਤ ਮੁਹੰਮਦ ਦੇ ਸਮਕਾਲੀ ਖ਼ੁਸਰੋ ਪਰਵੇਜ਼ ਦੇ ਸਮੇਂ ਦੇ 'ਬਹਰਾਮ' ਚੋਬੀਨ ਲਈ ਵਰਤਿਆ ਗਿਆ ਹੈ।

ਦਾ ਬੰਸਜ ਅਤੇ ਕਿਸਰਾ[1] ਦਾ ਸਾਥੀ ਅਤੇ ਬਦਖ਼ਸ਼ਾਨ[2] ਪਰਬਤ ਦਾ ਨਿਵਾਸੀ ਸੀ ਜਿੱਥੋਂ ਮੋਤੀ-ਜਿਨ੍ਹਾਂ ਨੂੰ ਬਲਖ਼ਸ ਅਤੇ ਲਾਜਵਰਦ[3] (ਲਾਜਵਰਧ) ਆਖਦੇ ਹਨ, ਮਿਲਦੇ ਹਨ, ਸਮਰਕੰਦ[4] ਵਾਸੀ ਅਮੀਰ ਮੁਬਾਰਕ ਸ਼ਾਹ, ਬੁਖ਼ਾਰਾ[5] ਦਾ ਆਰੂਨ ਬੁਗ਼ਾ, ਤਿਰਮਿਜ਼ ਮਲਿਕਜ਼ਾਦਾ ਅਤੇ ਵਪਾਰੀ ਸ਼ਿਹਾਬੁੱਦੀਨ ਕਾਜ਼ਿਹੂਨੀ, ਜਿਹੜਾ ਤਬ੍ਰੀਜ਼ ਤੋਂ ਸੁਲਤਾਨ ਦੇ ਵਾਸਤੇ ਭੇਟਾਂ ਲਿਆਇਆ ਸੀ ਅਤੇ ਜਿਸਨੂੰ ਰਸਤੇ ਵਿਚ ਲੁੱਟ ਲਿਆ ਗਿਆ ਸੀ।

## ਰਾਜਧਾਨੀ ਵਿਚ ਸੁਲਤਾਨ ਦਾ ਪ੍ਰਵੇਸ਼ ਅਤੇ ਸਾਨੂੰ ਉਸ ਵੱਲੋਂ ਪ੍ਰਦਾਨ ਕੀਤੇ ਗਏ ਘੋੜੇ

ਸੁਲਤਾਨ ਨੂੰ ਮਿਲਣ ਦੇ ਦੂਜੇ ਦਿਨ ਸਾਡੇ ਵਿੱਚੋਂ ਹਰ-ਇਕ ਨੂੰ ਰਾਜਸੀ ਘੋੜਸਾਲ ਵਿਚੋਂ ਇਕ-ਇਕ ਘੋੜਾ ਦਿੱਤਾ ਗਿਆ ਜਿਹੜਾ ਸਜੀ ਹੋਈ ਕਾਠੀ ਅਤੇ ਲਗਾਮ ਸਮੇਤ ਸੀ। ਰਾਜਧਾਨੀ ਵਿੱਚ ਪ੍ਰਵੇਸ਼ ਕਰਨ ਲਈ ਸੁਲਤਾਨ ਘੋੜੇ ਤੇ ਸਵਾਰ ਹੋਇਆ ਅਤੇ ਅਸੀਂ ਉਸਦੇ ਆਗੂ ਸੈਨਾ-ਦਲ ਦੇ ਰੂਪ ਵਿਚ ਸਵਾਰ ਹੋਕੇ ਸਦਰ-ਏ-ਜਹਾਂ ਦੇ ਨਾਲ ਤੁਰੇ। ਸੁਲਤਾਨ ਦੇ ਅੱਗੇ-ਅੱਗੇ ਚਲਣ ਵਾਲੇ ਹਾਥੀ ਸਜਾਏ ਗਏ ਸਨ। ਉਨ੍ਹਾਂ ਤੇ ਝੰਡੇ ਅਤੇ ਸੋਲ੍ਹਾਂ ਛੱਤਰ ਲਗੇ ਹੋਏ ਸਨ। ਉਨ੍ਹਾਂ ਵਿਚੋਂ ਕੁਝ ਤੇ ਸੋਨੇ ਦੀ ਕਢਾਈ ਕੀਤੀ ਗਈ ਸੀ ਅਤੇ ਕੁਝ ਹੀਰਿਆਂ ਨਾਲ ਜੜੇ ਹੋਏ ਸਨ। ਇਕ ਛੱਤਰ ਸੁਲਤਾਨ ਦੇ ਸਿਰ ਤੇ ਝੂਲ ਰਿਹਾ ਸੀ ਅਤੇ ਉਸ ਦੇ ਅੱਗੇ "ਗ਼ਾਸ਼ੀਆ"[6] ਲੈ ਜਾਇਆ

---

1. ਕਿਸਰਾ—
ਈਰਾਨ ਦਾ ਸਾਸਾਨੀ ਸਮਰਾਟ ਨੌਸ਼ੀਰਵਾਨ। Dictionary of Islam

2. ਬਦਖ਼ਸ਼ਾਨ—
ਅਫ਼ਗ਼ਾਨਿਸਤਾਨ ਦੀ ਉੱਤਰ-ਪੂਰਵੀ ਹੱਦ ਤੇ ਇਕ ਪ੍ਰਾਂਤ। ਹਿਯੂਨ-ਸਾਂਗ ਨੇ ਸੰਨ 630 ਅਤੇ 644 ਈਸਵੀ ਵਿਚ ਬਦਖ਼ਸ਼ਾਨ ਦੀ ਯਾਤਰਾ ਕੀਤੀ ਸੀ। ਸੰਨ 1262-1263 ਵਿਚ ਮਾਰਕੋਪੋਲੋ ਕੁਝ ਚਿਰ ਲਈ ਏਥੇ ਰਿਹਾ ਸੀ। Ency. Britt. II. p. 973

3. ਲਾਜਵਰਦ—
ਇਕ ਤਰ੍ਹਾਂ ਦਾ ਪਰਸਿੱਧ ਕੀਮਤੀ ਪੱਥਰ, ਜਿਸਨੂੰ ਸੰਸਕ੍ਰਿਤ ਵਿਚ 'ਰਾਜਵਰਤਕ' ਆਖਿਆ ਜਾਂਦਾ ਹੈ। ਇਹ ਗ਼ੰਗਾਲੀ ਰੰਗ ਦਾ ਹੁੰਦਾ ਹੈ। ਅਤੇ ਇਸ ਦੇ ਉੱਪਰ ਸੁਨਹਿਰੀ ਰੰਗ ਦੇ ਛਿੱਟੇ ਹੁੰਦੇ ਹਨ।
–ਹਿੰਦੀ ਸ਼ਬਦ-ਸਾਗਰ

4. ਸਮਰਕੰਦ—
ਵਰਤਮਾਨ ਰੂਸ ਦੀ ਦੱਖਣੀ ਹੱਦ ਤੇ ਵਸਿਆ ਪ੍ਰਦੇਸ਼। ਪਰਾਚੀਨ ਕਾਲ ਵਿਚ ਇਹ ਸੁਤੰਤਰ ਤੁਰਕ ਰਾਜ ਸੀ ਅਤੇ ਅੰਤਰ ਰਾਸ਼ਟਰੀ ਵਪਾਰਕ ਕੇਂਦਰ ਸੀ।

5. ਬੁਖ਼ਾਰਾ—
(ਵੇਖੋ ਸਫ਼ਾ 115)

6. ਗ਼ਾਸ਼ੀਆ—
ਇਸ ਸ਼ਬਦ ਦਾ ਅਰਥ ਹੈ 'ਉਹ ਕਪੜਾ ਜਿਹੜਾ ਘੋੜੇ ਦੀ ਜ਼ੀਨ ਤੇ ਪਾਇਆ ਜਾਂਦਾ ਹੈ। Urdu-Hindi Dictionary
–ਗ਼ਾਸ਼ੀਆ ਦਾ ਸਮਾਨ ਅਰਥਕ 'ਜ਼ੀਨ ਪੋਸ਼' ਵੀ ਹੈ।

ਜਾ ਰਿਹਾ ਸੀ ਜਿਹੜਾ ਕਾਠ ਦਾ, ਵਡਮੁੱਲੇ ਹੀਰਿਆਂ ਅਤੇ ਸੋਨੇ ਨਾਲ ਜੜਿਆ ਹੋਇਆ ਪਰਦਾ ਹੁੰਦਾ ਹੈ। ਕੁਝ ਹਾਥੀਆਂ ਤੇ ਛੋਟੀਆਂ ਛੋਟੀਆਂ ਮੰਜਨੀਕਾਂ (ਅਸਤਰ-ਖੇਪਕ) ਲੱਦੀਆਂ ਸਨ। ਜਦ ਸੁਲਤਾਨ ਸ਼ਹਿਰ ਦੇ ਨੇੜੇ ਪੁਜਿਆ, ਇਨ੍ਹਾਂ ਮੰਜਨੀਕਾਂ ਰਾਹੀਂ ਦੀਨਾਰ ਅਤੇ ਦਿਰਹਮ ਸੁੱਟੇ ਗਏ। ਸੁਲਤਾਨ ਦੇ ਅੱਗੇ-ਅੱਗੇ ਚਲਣ ਵਾਲੇ ਅਤੇ ਉਸ ਵੇਲੇ ਹੋਰ ਹਾਜ਼ਰ ਲੋਕੀ ਉਨ੍ਹਾਂ ਨੂੰ ਚੁਕੀ ਜਾ ਰਹੇ ਸਨ। ਸੁਲਤਾਨ ਦੇ ਮਹਲ ਵਿਚ ਪ੍ਰਵੇਸ਼ ਕਰਨ ਤਕ ਇਹੋ ਸਿਲਸਿਲਾ ਚਲਦਾ ਰਿਹਾ। ਹਜ਼ਾਰਾਂ ਲੋਕੀਂ ਉਸਦੇ ਅੱਗੇ-ਅੱਗੇ ਜਾ ਰਹੇ ਸਨ। ਲਕੜੀ ਦੇ ਗੁੰਬਦ ਬਣਾਏ ਗਏ ਸਨ ਜਿਨ੍ਹਾਂ ਨੂੰ ਰੇਸ਼ਮੀ ਕਪੜਿਆਂ ਨਾਲ ਸਜਾਇਆ ਗਿਆ ਸੀ ਅਤੇ ਇਨ੍ਹਾਂ ਵਿਚ ਗਾਇਕਾਵਾਂ ਬੈਠੀਆਂ ਸਨ, ਜਿਨ੍ਹਾਂ ਦਾ ਵਰਣਨ ਅਸੀਂ ਪਹਿਲਾਂ ਕਰ ਚੁਕੇ ਹਾਂ।

## ਸੁਲਤਾਨ ਦੇ ਰਾਜ ਦਰਬਾਰ ਵਿਚ ਸਾਡਾ ਪ੍ਰਵੇਸ਼, ਉਸ ਦੀ ਦਇਆ ਅਤੇ ਉਸ ਵਲੋਂ ਸਾਨੂੰ ਪ੍ਰਦਾਨ ਕੀਤੀਆਂ ਗਈਆਂ ਪਦਵੀਆਂ

ਸੁਲਤਾਨ ਦੇ ਦੇਹਲੀ ਆਉਣ ਦੇ ਦੂਜੇ ਦਿਨ ਸ਼ੁਕਰਵਾਰ ਨੂੰ ਅਸੀਂ ਸਭਾ-ਭਵਨ ਦੇ ਦਰਵਾਜ਼ੇ ਤੇ ਪੁੱਜੇ ਅਤੇ ਤੀਜੇ ਦਰਵਾਜ਼ੇ ਦੇ ਦਲਾਨ ਵਿਚ ਬਹਿ ਗਏ। ਅਜੇ ਤਕ ਸਾਨੂੰ ਅੰਦਰ ਜਾਣ ਦੀ ਇਜਾਜ਼ਤ ਨਹੀਂ ਮਿਲੀ ਸੀ। ਸ਼ਮਸੁੱਦੀਨ-ਫੁਸ਼ੰਜੀ ਦਰਬਾਨ ਬਾਹਰ ਆਇਆ ਅਤੇ ਉਸਨੇ ਲੇਖਕਾਂ ਨੂੰ ਹੁਕਮ ਦਿੱਤਾ ਕਿ ਉਹ ਸਾਡੇ ਨਾਂ ਲਿਖ ਲੈਣ ਅਤੇ ਸਾਡੇ ਕੁਝ ਸਾਥੀਆਂ ਨੂੰ ਅੰਦਰ ਜਾਣ ਦੇਣ। ਮੈਨੂੰ ਆਪਣੇ ਨਾਲ ਅੱਠ ਆਦਮੀਆਂ ਨੂੰ ਲੈ ਜਾਣ ਦੀ ਇਜਾਜ਼ਤ ਮਿਲੀ। ਮੈਂ ਉਨ੍ਹਾਂ ਨਾਲ ਅੰਦਰ ਪ੍ਰਵੇਸ਼ ਕੀਤਾ। ਤਦ ਪਦਾਧਿਕਾਰੀ ਧਨ ਦੀਆਂ ਥੈਲੀਆਂ ਅਤੇ ਤਰਾਜ਼ੂ ਲੈ ਕੇ ਆਏ। ਉਪਰੰਤ ਮੁੱਖ ਨਿਆਇ ਕਰਤਾ ਅਤੇ ਲੇਖਕ ਬੈਠੇ ਅਤੇ ਉਨ੍ਹਾਂ ਨੇ ਦਰਵਾਜ਼ੇ ਤੇ ਖਲੋਤੇ ਬਿਦੇਸ਼ੀਆਂ ਨੂੰ ਸਦਵਾਇਆ। ਥੈਲੀਆਂ ਵਿਚੋਂ ਹਰ-ਇਕ ਆਦਮੀ ਦਾ ਹਿੱਸਾ ਨੀਅਤ ਕੀਤਾ ਗਿਆ ਸੀ। ਮੈਨੂੰ ਆਪਣੇ ਹਿੱਸੇ ਦੇ ਪੰਜ ਹਜ਼ਾਰ ਦੀਨਾਰ ਮਿਲੇ ਅਤੇ ਉਹ ਰਕਮ ਜਿਹੜੀ ਸੁਲਤਾਨ ਦੀ ਮਾਂ ਨੇ ਆਪਣੇ ਪੁੱਤਰ ਦੇ ਆਉਣ ਦੇ ਮੌਕੇ ਤੇ ਦਾਨ ਦੇ ਰੂਪ ਵਿਚ ਵੰਡੀ ਸੀ, ਇਕ ਲਖ ਦੀਨਾਰ ਸੀ। ਤਦ, ਉਸ ਦਿਨ ਅਸੀਂ ਉਥੋਂ ਤੁਰ ਆਏ।

ਉਪਰੰਤ ਸੁਲਤਾਨ ਸਾਨੂੰ ਆਪਣੇ ਨਾਲ ਭੋਜਨ ਕਰਨ ਲਈ ਸਦਵਾਇਆ ਕਰਦਾ, ਸਾਡਾ ਹਾਲ-ਚਾਲ ਪੁੱਛਦਾ ਅਤੇ ਸਾਡੇ ਨਾਲ ਬੜੀ ਨਿਮਰਤਾ ਨਾਲ ਬੋਲਦਾ ਸੀ। ਇਕ ਦਿਨ ਉਸਨੇ ਸਾਨੂੰ ਆਖਿਆ—"ਤੁਸੀਂ ਏਥੇ ਆਕੇ ਸਾਨੂੰ ਬਹੁਤ ਸਨਮਾਨ ਦਿੱਤਾ ਹੈ ਅਤੇ ਅਸੀਂ ਤੁਹਾਨੂੰ ਇਸਦਾ ਉਚਿਤ ਬਦਲਾ ਨਹੀਂ ਦੇ ਸਕਦੇ। ਤੁਹਾਡੇ ਵਿਚੋਂ ਜਿਹੜੇ ਬੁੱਢੇ ਹਨ ਉਹ ਮੇਰੇ ਲਈ ਪਿਤਾ ਦੇ ਸਮਾਨ ਹਨ, ਜਿਹੜੇ ਵਡੇਰੇ ਹਨ ਉਹ ਮੇਰੇ ਭਰਾਵਾਂ ਵਰਗੇ ਅਤੇ ਜਿਹੜੇ ਛੋਟੇ ਹਨ, ਉਹ ਮੇਰੀ ਸੰਤਾਨ ਦੇ ਬਰਾਬਰ ਹਨ। ਮੇਰੇ ਸਾਰੇ ਸਾਮਰਾਜ ਵਿਚ ਇਸ ਰਾਜਧਾਨੀ ਤੋਂ ਵੱਡਾ ਕੋਈ ਨਗਰ ਨਹੀਂ ਹੈ ਅਤੇ ਇਹ ਮੈਂ ਤੁਹਾਨੂੰ ਪ੍ਰਦਾਨ ਕਰਦਾ ਹਾਂ।" ਇਸ ਤੇ ਅਸੀਂ ਉਸਦਾ ਧੰਨਵਾਦ ਕੀਤਾ ਅਤੇ ਉਸਨੂੰ ਅਸੀਸ ਦਿੱਤੀ। ਇਸਦੇ ਮਗਰੋਂ ਸੁਲਤਾਨ ਨੇ ਸਾਡੇ ਵੇਤਨ ਬਾਰੇ ਆਗਿਆ ਦਿੱਤੀ। ਮੇਰਾ ਵੇਤਨ ਬਾਰ੍ਹਾਂ ਹਜ਼ਾਰ ਦੀਨਾਰ ਸਲਾਨਾ ਨੀਅਤ ਕੀਤਾ ਗਿਆ। ਸੁਲਤਾਨ ਨੇ ਮੈਨੂੰ ਤਿੰਨ

ਪਿੰਡ ਪਹਿਲਾਂ ਹੀ ਪ੍ਰਦਾਨ ਕੀਤੇ ਹੋਏ ਸਨ, ਉਨ੍ਹਾਂ ਤੋਂ ਛੁੱਟ ਮੈਨੂੰ ਦੋ ਹੋਰ ਪਿੰਡ ਜੌਂਜ਼ਾ[1] ਅਤੇ ਮਲਿਕਬੂਰ[2] (ਮਲਿਕ ਪੁਰ) ਪ੍ਰਦਾਨ ਕੀਤੇ।

ਇਕ ਦਿਨ ਸੁਲਤਾਨ ਨੇ ਖ਼ੁਦਾਵੰਦ-ਜ਼ਾਦਾ ਗ਼ਿਆਸ-ਉਦ-ਦੀਨ ਅਤੇ ਸਿੰਧ ਦੇ ਰਾਜਪਾਲ ਕੁਤ-ਉਲ-ਮੁਲਕ ਨੂੰ ਸਾਡੇ ਕੋਲ ਘਲਿਆ। ਉਨ੍ਹਾਂ ਨੇ ਸਾਨੂੰ ਆਖਿਆ "ਸੁਲਤਾਨ ਨੇ ਤੁਹਾਡੇ ਲਈ ਆਖਿਆ ਹੈ ਕਿ ਤੁਹਾਡੇ ਵਿਚੋਂ ਜੋ ਵੀ ਆਦਮੀ ਵਜ਼ੀਰ, ਲੇਖਕ, ਸ਼ਾਸਕ, ਨਿਆਇ-ਕਰਤਾ, ਅਧਿਆਪਕ ਜਾਂ ਸ਼ੇਖ਼[3] (ਖ਼ਾਨਕਾਹ ਦੇ ਪ੍ਰਬੰਧਕ) ਦਾ ਪਦ ਸੰਭਾਲਣ ਦੇ ਜੋਗ ਹੋਣ, ਮੈਂ ਉਸਨੂੰ ਓਹੀ ਪ੍ਰਦਾਨ ਕਰਾਂਗਾ।" ਸਭ ਚੁਪ ਰਹੇ ਕਿਉਂਜੁ ਪੈਸੇ ਮਿਲ ਜਾਣ ਤੇ ਸਭ ਆਪਣੇ ਦੇਸ਼ ਨੂੰ ਮੁੜ ਜਾਣਾ ਚਾਹੁੰਦੇ ਸਨ, ਪਰ ਸੱਯਦ ਤਾਜ-ਉਦ-ਦੀਨ ਦਾ ਪੁੱਤਰ ਅਮੀਰ ਬਖ਼ਤ–ਜਿਸਦਾ ਵਰਣਨ ਪਹਿਲਾਂ ਕੀਤਾ ਜਾ ਚੁੱਕਾ ਹੈ–ਬੋਲਿਆ "ਮੰਤਰੀ ਦਾ ਕੰਮ ਮੈਨੂੰ ਵਰਾਸਤ ਵਿਚ ਮਿਲਿਆ ਹੈ ਪਰ ਲੇਖਕ ਦਾ ਪਦ ਮੇਰਾ ਪੇਸ਼ਾ ਹੈ। ਇਸ ਤੋਂ ਛੁੱਟ ਮੈਂ ਹੋਰ ਕੋਈ ਕੰਮ ਨਹੀਂ ਜਾਣਦਾ"। ਤਦ ਫ਼ਲੱਕੀ ਦੇ ਪੁੱਤਰ ਹਿਬਤ-ਉਲਾਹ ਨੇ ਵੀ ਅਜਿਹਾ ਹੀ ਜਵਾਬ ਦਿੱਤਾ। ਖ਼ੁਦਾਵੰਦ ਜ਼ਾਦਾ ਨੇ ਮੈਥੋਂ ਅਰਬੀ ਬੋਲੀ ਵਿਚ ਪੁੱਛਿਆ–"ਮੇਰੇ ਸਵਾਮੀ (ਸੱਯਦ), ਤੂੰ ਕੀ ਆਖਦਾ ਹੈਂ ?"

ਏਥੇ ਅਰਬ ਲੋਕਾਂ ਨੂੰ ਸੱਯਦ ਆਖਕੇ ਸਦਿਆ ਜਾਂਦਾ ਹੈ ਅਤੇ ਅਰਬ ਲੋਕਾਂ ਦੇ ਪ੍ਰਤੀ ਸਨਮਾਨ ਦੇ ਕਾਰਨ ਸੁਲਤਾਨ ਵੀ ਉਨ੍ਹਾਂ ਨੂੰ ਇਸੇ ਨਾਂ ਨਾਲ ਬੁਲਾਉਂਦਾ ਹੈ। ਮੈਂ ਖ਼ੁਦਾਵੰਦ ਜ਼ਾਦਾ ਨੂੰ ਆਖਿਆ–" ਵਜ਼ਾਰਤ ਅਤੇ ਲੇਖਕ ਦੇ ਕੰਮ ਮੇਰੇ ਪੇਸ਼ੇ ਨਹੀਂ ਹਨ ਪਰ ਜਿੱਥੋਂ ਤਕ ਨਿਆਇ ਕਰਤਾ ਅਤੇ ਸ਼ੇਖ਼ (ਖ਼ਾਨਕਾਹ ਦੇ ਪ੍ਰਬੰਧਕ) ਦੇ ਪਦ ਦਾ ਸੰਬੰਧ ਹੈ, ਉਹ ਮੇਰਾ ਅਤੇ ਮੇਰੇ ਵੱਡਿਆਂ ਦਾ ਪੇਸ਼ਾ ਹੈ। ਜਿੱਥੋਂ ਤਕ ਸ਼ਾਸਕ ਦੇ ਪਦ ਦਾ ਸੰਬੰਧ ਹੈ, ਤੁਸੀਂ ਜਾਣਦੇ ਹੋ ਕਿ ਅਰਬ ਦੇਸ਼ਾਂ ਤੋਂ ਛੁੱਟ ਹੋਰ ਦੇਸ਼ਾਂ ਨੇ ਕੇਵਲ ਅਰਬਾਂ ਦੀ ਤਲਵਾਰ ਦੇ ਕਾਰਨ ਹੀ ਇਸਲਾਮ ਪਰਵਾਨ ਕੀਤਾ ਹੈ। "ਜਦੋਂ ਸੁਲਤਾਨ ਨੇ ਇਹ ਸੁਣਿਆ, ਉਹ ਮੇਰੀ ਗੱਲ ਤੋਂ ਬਹੁਤ ਪ੍ਰਭਾਵਤ ਹੋਇਆ, ਉਸ ਵੇਲੇ ਉਹ ਰਾਤ ਦੇ ਭੋਜਨ ਲਈ 'ਹਜ਼ਾਰ ਸਤੂਨ' ਵਿਚ ਬੈਠਿਆ ਹੋਇਆ ਸੀ। ਉਸਨੇ ਸਾਨੂੰ ਸਦਿਆ ਅਤੇ ਅਸੀਂ ਉਸਦੇ ਨਾਲ ਭੋਜਨ ਕੀਤਾ। ਉਪਰੰਤ ਅਸੀਂ 'ਹਜ਼ਾਰ ਸਤੂਨ' ਤੋਂ ਬਾਹਰ ਆਏ।

---

1. ਜੌਜ਼ਾ—
ਸ਼ੁੱਧ ਸ਼ਬਦ ਜੋਗਾ ਦਾ ਅਰਬੀ ਰੂਪ। ਮੁੱਖ ਦਿੱਲੀ ਦੇ ਉੱਤਰ-ਪੂਰਵ ਵੱਲ ਵਸਿਆ ਹੋਇਆ ਇਕ ਪ੍ਰਾਚੀਨ ਪਿੰਡ।

2. ਮਲਿਕ ਬੂਰ—
ਸ਼ੁੱਧ ਰੂਪ 'ਮਲਕਪੁਰ'। ਇਸ ਨਾਂ ਦਾ ਇਕ ਪਿੰਡ ਦਿਲੀ ਦੇ ਉੱਤਰ-ਪੂਰਵ ਵਲ ਸਥਿਤ ਹੈ।
–ਇਕ 'ਮਲਿਕਪੁਰ' ਕੁਤਬ ਮੀਨਾਰ ਤੋਂ ਤਿੰਨ ਮੀਲ ਦੀ ਦੂਰੀ ਤੇ ਵੀ ਹੈ।

3. ਸ਼ੇਖ਼—
(ਸ਼ੇਖ਼) ਧਰਮਗੁਰੂ, ਵਡੇਰੀ ਉਮਰ ਵਾਲਾ, ਸਨਮਾਨ ਯੋਗ ਵਿਅਕਤੀ ਆਦਿਕ।
(Urdu Hindi Dictionary)

ਤਦ ਆਪਣੇ ਸਾਥੀਆਂ ਨੂੰ ਓਥੇ ਹੀ ਛੱਡ ਕੇ ਮੈਂ ਆ ਗਿਆ ਕਿਉਂ ਜੁ ਇਕ ਫੋੜੇ ਦੇ ਕਾਰਨ ਮੈਂ ਬਹਿ ਨਹੀਂ ਸਕਦਾ ਸੀ ਪਰ ਸੁਲਤਾਨ ਨੇ ਸਾਨੂੰ ਫਿਰ ਸੱਦਾ ਘੱਲਿਆ। ਮੇਰੇ ਸਾਥੀ ਉਸਦੇ ਸਾਮ੍ਹਣੇ ਹਾਜ਼ਰ ਹੋਏ। ਉਨ੍ਹਾਂ ਨੇ ਮੇਰੇ ਵੱਲੋਂ ਖਿਮਾ ਮੰਗੀ।

ਮੈਂ ਅਸਰ (ਤਕਾਲਾਂ) ਦੀ ਨਮਾਜ਼ ਦੇ ਪਿੱਛੋਂ ਮਹਿਲ ਵਿਚ ਆਇਆ ਅਤੇ ਮੈਂ ਸ਼ਾਮ ਤੇ ਰਾਤ ਦੀ ਨਮਾਜ਼ ਸਭਾ-ਭਵਨ ਵਿਚ ਪੜ੍ਹੀ।

ਦਰਬਾਨ ਬਾਹਰ ਆਇਆ ਅਤੇ ਉਸਨੇ ਸਾਨੂੰ ਸਦਵਾਇਆ। ਖ਼ੁਦਾਵੰਦ ਜ਼ਾਦਾ ਜ਼ਿਆ-ਉਦ-ਦੀਨ ਜਿਹੜਾ ਉਪਰ ਦੱਸੇ ਭਰਾਵਾਂ ਵਿਚ ਸਭ ਤੋਂ ਵੱਡਾ ਸੀ ਅੰਦਰ ਦਾਖ਼ਲ ਹੋਇਆ ਅਤੇ ਸੁਲਤਾਨ ਨੇ ਉਸਨੂੰ ਨਿਆਇ-ਅਧਿਕਾਰੀ ਬਣਾ ਦਿੱਤਾ। ਇਹ ਪਦ ਪ੍ਰਧਾਨ ਅਮੀਰਾਂ ਵਿਚੋਂ ਹੀ ਕਿਸੇ ਨੂੰ ਦਿੱਤਾ ਜਾਂਦਾ ਹੈ ਜਿਸਦਾ ਕੰਮ ਨਿਆਇ ਕਰਤਾ ਦੀ ਅਦਾਲਤ ਵਿਚ ਬਹਿਣਾ ਅਤੇ ਉਸਦੇ ਸਾਮ੍ਹਣੇ ਉਸ ਅਮੀਰ ਜਾਂ ਮੁੱਖ ਸ਼ਾਸਕ ਨੂੰ ਸਦਵਾਣਾ ਹੁੰਦਾ ਹੈ ਜਿਸਤੇ ਮੁਕਦਮਾ ਚਲਾਇਆ ਗਿਆ ਹੈ। ਸੁਲਤਾਨ ਨੇ ਉਸ ਪਦ ਵਾਸਤੇ ਉਸ ਦਾ ਵੇਤਨ ਪੰਜਾਹ ਹਜ਼ਾਰ ਦੀਨਾਰ ਸਲਾਨਾ ਨੀਅਤ ਕੀਤਾ। ਉਸਨੇ ਉਸਨੂੰ ਜਗੀਰ ਵੀ ਦਿੱਤੀ ਜਿਸਦਾ ਲਗਾਨ ਇਸ ਰਕਮ ਦੇ ਬਰਾਬਰ ਹੁੰਦਾ ਸੀ। ਉਸਨੇ ਉਸਨੂੰ ਪੰਜਾਹ ਹਜ਼ਾਰ ਦੀ ਰਕਮ ਨਕਦ ਦੇਣ ਦਾ ਹੁਕਮ ਦਿੱਤਾ। ਇਸ ਤੋਂ ਛੁੱਟ ਉਸਨੇ ਉਸਨੂੰ ਸੁਨਹਿਰੀ ਕਢਾਈ ਵਾਲੀ ਪੁਸ਼ਾਕ ਵੀ ਪ੍ਰਦਾਨ ਕੀਤੀ ਜਿਸਦਾ ਨਾਂ ਸੀ ਸੂਰਤ-ਏ-ਸ਼ੇਰ[1] ਅਰਥਾਤ ਸ਼ੇਰ ਦੀ ਸ਼ਕਲ ਜਿਹੜੀ ਉਸ ਦੇ ਅਗਲੇ ਅਤੇ ਪਿਛਲੇ ਪਾਸੇ ਬਣੀ ਹੁੰਦੀ ਹੈ ਅਤੇ ਕਪੜੇ ਦੇ ਅੰਦਰਲੇ ਹਿੱਸੇ ਵਿਚ ਇਕ ਪਰਦਾ ਸੀ ਦੇਂਦੇ ਹਨ ਜਿਸਤੇ ਸੋਨੇ ਦੀ ਉਹ ਮਾਤ੍ਰਾ ਜਿਹੜੀ ਉਸ ਵਿਚ ਵਰਤੀ ਗਈ ਹੁੰਦੀ ਹੈ, ਲਿਖੀ ਹੁੰਦੀ ਹੈ। ਇਸ ਤੋਂ ਛੁੱਟ ਸੁਲਤਾਨ ਨੇ ਉਸਨੂੰ ਇਕ ਵਧੀਆ ਘੋੜਾ ਪ੍ਰਦਾਨ ਕੀਤਾ।

ਇਸ ਦੇਸ਼ ਵਿਚ ਘੋੜੇ ਚਾਰ ਸ੍ਰੇਣੀਆਂ ਵਿਚ ਵੰਡੇ ਜਾਂਦੇ ਹਨ ਅਤੇ ਇਸ ਦੇਸ਼ ਦੀਆਂ ਕਾਠੀਆਂ ਮਿਸਰ ਦੀਆਂ ਕਾਠੀਆਂ ਨਾਲ ਮਿਲਦੀਆਂ-ਜੁਲਦੀਆਂ ਹਨ। ਉਨ੍ਹਾਂ ਦਾ ਕਾਫ਼ੀ ਹਿੱਸਾ ਚਾਂਦੀ ਨਾਲ ਮੜ੍ਹਿਆ ਹੁੰਦਾ ਹੈ ਜਿਸਤੇ ਸੋਨੇ ਦਾ ਪਾਣੀ ਚੜ੍ਹਾਇਆ ਜਾਂਦਾ ਹੈ।

ਤਦ ਅਮੀਰ ਬਖ਼ਤ ਅੰਦਰ ਗਿਆ। ਸੁਲਤਾਨ ਨੇ ਉਸਨੂੰ ਵਜ਼ੀਰ ਦੇ ਕੋਲ ਆਸਨ ਲੈਣ ਅਤੇ ਵਖ-ਵਖ ਵਿਭਾਗਾਂ ਦੇ ਹਿਸਾਬ-ਕਿਤਾਬ ਦੀ ਪੜਤਾਲ ਦਾ ਹੁਕਮ ਦਿੱਤਾ। ਉਸਦਾ ਵੇਤਨ ਚਾਲ੍ਹੀ ਹਜ਼ਾਰ ਦੀਨਾਰ ਸਲਾਨਾ ਨੀਅਤ ਕੀਤਾ ਗਿਆ ਅਤੇ ਉਸ ਨੂੰ ਇਤਨੀ ਹੀ ਆਮਦਨੀ ਵਾਲੀਆਂ ਜਗੀਰਾਂ ਪ੍ਰਦਾਨ ਕੀਤੀਆਂ ਗਈਆਂ। ਉਸਨੇ ਉਸ ਨੂੰ ਚਾਲ੍ਹੀ ਹਜ਼ਾਰ ਦੀਨਾਰ ਨਕਦ ਦਿੱਤੇ ਅਤੇ ਉਸਨੂੰ ਇਕ ਸਜਿਆ ਹੋਇਆ ਘੋੜਾ ਵੀ ਦਿੱਤਾ ਅਤੇ ਪਹਿਲੇ ਆਦਮੀ ਵਰਗੀ ਪੁਸ਼ਾਕ ਉਸਨੂੰ ਵੀ ਪਵਾਈ ਅਤੇ ਉਸਨੂੰ ਸ਼ਰਫ਼-ਉਲ-ਮੁਲਕ ਦੀ ਉਪਾਧੀ ਪ੍ਰਦਾਨ ਕੀਤੀ।

ਤਦ ਫ਼ਲਕੀ ਦਾ ਪੁੱਤਰ ਹਿਬਤ-ਉਲਾਹ ਅੰਦਰ ਗਿਆ ਜਿਸ ਨੂੰ ਰਸੂਲਦਾਰ[2] ਅਰਥਾਤ

---

1. ਸੂਰਤ-ਏ-ਸ਼ੇਰ—
ਕਪੜਿਆਂ ਤੇ ਬਣੀ ਸ਼ੇਰ ਦੀ ਸ਼ਕਲ।

2. ਰਸੂਲਦਾਰ—
'ਰਸੂਲ' ਸ਼ਬਦ ਦਾ ਅਰਥ—'ਦੂਤ, ਸੰਦੇਸ਼ਵਾਹਕ, ਈਸ਼ਵਰਦੂਤ' ਹੈ।

ਦੂਤਾਂ ਦੇ ਕੰਮ ਸਬੰਧੀ ਲੇਖਕ ਬਣਾਇਆ ਗਿਆ। ਉਸਦਾ ਵੇਤਨ ਚੌਵੀ ਹਜ਼ਾਰ ਦੀਨਾਰ ਸਲਾਨਾ ਨੀਅਤ ਕੀਤਾ ਗਿਆ ਅਤੇ ਉਸਨੂੰ ਉਤਨੀ ਹੀ ਆਮਦਨੀ ਵਾਲੀ ਜਗੀਰ ਵੀ ਪ੍ਰਦਾਨ ਕੀਤੀ ਗਈ। ਉਸਨੂੰ ਚੌਵੀ ਹਜ਼ਾਰ ਦੀਨਾਰ ਨਕਦ ਦਿੱਤੇ ਗਏ ਅਤੇ ਇਕ ਸਜਿਆ ਹੋਇਆ ਘੋੜਾ ਅਤੇ ਖ਼ਿਲਅਤ ਦਿੱਤੀ ਗਈ। ਫਿਰ ਉਸਨੂੰ ਬਹਾ-ਉਲ-ਮੁਲਕ ਦੀ ਉਪਾਧੀ ਪ੍ਰਦਾਨ ਕੀਤੀ ਗਈ। ਫਿਰ ਮੈਂ ਅੰਦਰ ਗਿਆ। ਮੈਂ ਵੇਖਿਆ ਕਿ ਸੁਲਤਾਨ ਮਹਿਲ ਦੀ ਛਤ ਤੇ ਸਿੰਘਾਸਨ ਦਾ ਸਹਾਰਾ ਲੈਕੇ ਬੈਠਾ ਸੀ। ਵਜ਼ੀਰ ਖ਼ਾਜਾ ਜਹਾਨ ਉਸਦੇ ਸਾਮ੍ਹਣੇ ਸੀ। ਮਲਿਕ-ਉਲ-ਕਬੀਰ ਉਸਦੇ ਸਾਮ੍ਹਣੇ ਖਲੋਤਾ ਸੀ। ਜਦੋਂ ਕਿ ਮੈਂ ਸੁਲਤਾਨ ਨੂੰ ਨਿਮਸਕਾਰ ਕੀਤਾ, ਮਲਿਕ-ਉਲ-ਕਬੀਰ ਨੇ ਮੈਨੂੰ ਆਖਿਆ-"ਸਿਰ ਨਿਵਾਓ ਕਿਉਂ ਜੁ ਸੁਲਤਾਨ ਨੇ ਤੈਨੂੰ ਰਾਜਧਾਨੀ ਦੇਹਲੀ ਦਾ ਨਿਆਇਕਰਤਾ ਬਣਾਇਆ ਹੈ। ਵੇਤਨ ਬਾਰ੍ਹਾਂ ਹਜ਼ਾਰ ਸਲਾਨਾ ਨੀਅਤ ਕੀਤਾ ਗਿਆ ਹੈ। ਉਸਨੇ ਤੈਨੂੰ ਇਤਨੀ ਹੀ ਆਮਦਨ ਵਾਲੀ ਜਗੀਰ ਵੀ ਪ੍ਰਦਾਨ ਕੀਤੀ ਹੈ ਅਤੇ ਹੁਕਮ ਦਿੱਤਾ ਹੈ ਕਿ ਬਾਰ੍ਹਾਂ ਹਜ਼ਾਰ ਦੀਨਾਰ ਤੈਨੂੰ ਨਕਦ ਦਿੱਤੇ ਜਾਣ। ਪਰਮਾਤਮਾ ਦੀ ਇਛਿਆ ਹੋਈ ਤਾਂ ਤੂੰ ਰਾਜਸੀ ਖ਼ਜ਼ਾਨੇ ਤੋਂ ਇਹ ਰਕਮ ਕਲ ਹੀ ਲੈ ਸਕੇਂਗਾ। ਸੁਲਤਾਨ ਨੇ ਤੈਨੂੰ ਲਗਾਮ ਸਮੇਤ ਅਤੇ ਸਜਿਆ ਹੋਇਆ ਇਕ ਘੋੜਾ, ਬਹਰਾਬੀਨ-ਪੁਸ਼ਾਕ-ਇਕ ਤਰ੍ਹਾਂ ਦੀ ਪੁਸ਼ਾਕ ਜਿਸ ਦੇ ਅਗਲੇ ਤੇ ਪਿਛਲੇ ਹਿੱਸੇ ਤੇ ਮਿਹਰਾਬ (ਝਾਲਰ) ਦੀ ਸ਼ਕਲ ਬਣੀ ਹੁੰਦੀ ਹੈ-ਪ੍ਰਦਾਨ ਕੀਤੀ ਹੈ।" ਇਹ ਸੁਣ ਕੇ ਮੈਂ ਸਿਰ ਨਿਵਾਇਆ।

ਤਦ ਮਲਿਕ-ਉਲ-ਕਬੀਰ ਮੇਰਾ ਹੱਥ ਫੜ ਕੇ ਮੈਨੂੰ ਸੁਲਤਾਨ ਦੇ ਕੋਲ ਲੈ ਗਿਆ। ਸੁਲ-ਤਾਨ ਨੇ ਮੈਨੂੰ ਆਖਿਆ-"ਦੇਹਲੀ ਦੇ ਨਿਆਇ-ਕਰਤਾ ਦੇ ਪਦ ਨੂੰ ਤੁੱਛ (ਨੀਵਾਂ) ਕੰਮ ਨਾ ਸਮਝਣਾ। ਸਾਡੇ ਵਿਚਾਰ ਵਿਚ ਇਹ ਇਕ ਬਹੁਤ ਮਹਾਨ ਪਦ ਹੈ"। ਮੈਂ ਸੁਲਤਾਨ ਦੀ ਗੱਲ ਸਮਝ ਸਕਦਾ ਸੀ ਪਰ ਚੰਗੀ ਤਰ੍ਹਾਂ ਜਵਾਬ ਨਹੀਂ ਦੇ ਸਕਦਾ ਸੀ। ਮੈਂ ਉਸਨੂੰ ਆਖਿਆ 'ਸਾਡੇ ਸਵਾਮੀ (ਮੌਲਾਨਾ) ਮੈਂ ਮਲਿਕ ਮਤ ਦਾ ਮੰਨਣ ਵਾਲਾ ਹਾਂ ਜਦ ਕਿ ਏਥੋਂ ਦੇ ਲੋਕੀਂ ਹਨਫ਼ੀ[1] ਹਨ ਅਤੇ ਉਨ੍ਹਾਂ ਦੀ ਭਾਸ਼ਾ ਵੀ ਨਹੀਂ ਜਾਣਦਾ।' ਉਸਨੇ ਜਵਾਬ ਦਿੱਤਾ-'ਮੈਂ ਮੁਲਤਾਨ ਦੇ ਬਹਾ-ਉਦ-ਦੀਨ ਅਤੇ ਬਿਜਨੌਰ[2] ਦੇ ਕਮਾਲ-ਉਦ-ਦੀਨ ਨੂੰ ਤੇਰਾ ਸਲਾਹਕਾਰ ਅਤੇ ਸਹਾਇਕ ਬਣਾਇਆ ਹੈ। ਉਹ

---

1. ਹਨਫ਼ੀ—

ਇਕ ਵਿਸ਼ੇਸ਼ ਸੰਪਰਦਾਇ ਮੰਨਣ ਵਾਲੇ ਮੁਸਲਮਾਨ। ਇਸ ਸੰਪਰਦਾਇ ਦੀ ਸਥਾਪਨਾ ਇਮਾਮ ਅਬੂ ਹਨੀਫ਼ਾ ਨੇ ਕੀਤੀ ਸੀ। ਉਹ 'ਕੂਫ਼ਾ ਦੇ ਨਿਵਾਸੀ ਸਨ ਅਤੇ ਉਨ੍ਹਾਂ ਦੀ ਮ੍ਰਿਤੂ ਸੰਨ 767 ਈਸਵੀ ਵਿਚ ਹੋਈ। ਉਹ ਬਹੁਤ ਵੱਡੇ ਵਿਦਵਾਨ ਸਨ। ਭਾਰਤ ਦੇ ਅਕਸਰ ਸੁੰਨੀ ਉਨ੍ਹਾਂ ਦੇ ਅਨੁਯਾਈ ਹਨ।

'ਹਨੀਫ਼' ਸ਼ਬਦ ਦਾ ਅਰਥ ਹੈ-ਧਰਮਾਤਮਾ, ਈਮਾਨਦਾਰ ਆਦਿਕ।

ਹਜ਼ਰਤ ਇਬਰਾਹੀਮ ਧਰਮ ਨੂੰ ਮੰਨਣ ਵਾਲਾ ਵੀ ਹਨੀਫ਼ ਅਖਵਾਉਂਦਾ ਹੈ।

—Urdu-Hindi Dictionary
Dictionary of Islam

2. ਬਿਜਨੌਰ—

ਉੱਤਰ ਪਰਦੇਸ਼ ਦਾ ਇਕ ਪਰਸਿੱਧ ਨਗਰ, ਜਿਹੜਾ ਪੁਰਾਣਕ ਰਾਜਾ ਬੇਨ ਜਾਂ ਵੇਣ ਵਲੋਂ ਵਸਾਇਆ ਗਿਆ ਸੀ। Imp. gazette VIII p. 201-202

ਤੈਨੂੰ ਆਪਣੀ ਸਲਾਹ ਦੇਣਗੇ ਅਤੇ ਤੈਨੂੰ ਦਸਤਾਵੇਜ਼ਾਂ[1] ਤੇ ਆਪਣੀ ਮੁਹਰ ਲਾਣੀ ਪਵੇਗੀ ਅਤੇ ਤੁਸੀਂ ਮੇਰੇ ਪੁਤਰ ਦੇ ਸਮਾਨ ਹੋ। 'ਮੈਂ' ਆਖਿਆ–'ਵਾਸਤਵ ਵਿਚ ਮੈਂ ਤੇਰਾ ਦਾਸ ਅਤੇ ਸੇਵਕ ਹਾਂ'। ਸੁਲਤਾਨ ਨੇ ਅਰਬੀ ਬੋਲੀ ਵਿਚ ਜਵਾਬ ਦਿੱਤਾ 'ਪਰ ਤੂੰ ਸਾਡਾ ਸਵਾਮੀ ਪੂਜਾ ਯੋਗ ਹੈਂ''। ਉਸ ਦਾ ਆਖਣਾ ਉਸ ਦੀ ਨਿਮਰਤਾ, ਦਇਆ ਅਤੇ ਸੱਜਨਤਾ ਦੀ ਨਿਸ਼ਾਣੀ ਸੀ। ਤਦ ਸੁਲਤਾਨ ਨੇ ਸ਼ਰਫ਼-ਉਲ-ਮੁਲਕ 'ਅਮੀਰ ਬਖ਼ਤ ਨੂੰ ਆਖਿਆ' 'ਵੇਤਨ ਦੀ ਰਕਮ ਜਿਹੜੀ ਮੈਂ ਨੀਅਤ ਕੀਤੀ ਹੈ, ਜੇ ਘਟ ਹੋਵੇ—ਕਿਉਂ ਜੁ ਇਸ ਆਦਮੀ ਦਾ ਖ਼ਰਚ ਵਧੇਰੇ ਹੈ, ਅਤੇ ਜੇ ਇਹ ਫ਼ਕੀਰਾਂ ਦੀ ਦੇਖ-ਭਾਲ ਕਰ ਸਕੇ ਮੈਂ ਇਕ ਖ਼ਾਨਕਾਹ (ਆਸ਼੍ਰਮ) ਦੀ ਜ਼ਿੰਮੇਂਵਾਰੀ ਇਸ ਨੂੰ ਦੇ ਦੇਵਾਂਗਾ।' ਨਾਲ ਹੀ ਉਸਨੇ ਆਖਿਆ 'ਇਹ ਇਸਨੂੰ ਅਰਬੀ ਬੋਲੀ ਵਿਚ ਸਮਝਾ ਦੇ'। ਸੁਲਤਾਨ ਨੇ ਸੋਚਿਆ ਕਿ ਅਮੀਰ ਬਖ਼ਤ ਅਰਬੀ ਚੰਗੀ ਤਰ੍ਹਾਂ ਜਾਣਦਾ ਹੋਵੇਗਾ ਪਰ ਅਸਲ ਵਿਚ ਉਹ ਜਾਣਦਾ ਨਹੀਂ ਸੀ। ਇਸ ਗਲ ਦਾ ਪਤਾ ਲਗਣ ਤੇ ਸੁਲਤਾਨ ਨੇ ਆਖਿਆ-''ਬਿਰੋ, ਵ ਯਕਜਾ ਬ ਖ਼ੁਸਪੀ ਵ ਆਂ ਹਿਕਾਇਤ ਬਰ ਊ ਬਿਗੋਈ ਵ ਤਫ਼ਹੀਮ ਕੁਨੀ ਤਾ ਫ਼ਰਦਾ ਇੰਸ਼ਾ-ਅਲਾਹ ਪੇਸ਼-ਏ ਮਨ ਬਿਯਾਈ ਵ ਜਵਾਬ-ਏ-ਊ ਬਿਗੋਈ...' ਇਸਦਾ ਅਰਥ ਇਹ ਸੀ ਕਿ ਜਾ ਅਜ ਰਾਤੀ ਤੂੰ ਉਸਦੇ ਨਾਲ ਇਕ ਥਾਂ ਤੇ ਸੌਂ ਤੇ ਇਸ ਨੂੰ ਇਹ ਗਲ ਸਮਝਾ ਕਿ ਕਲ੍ਹ ਸਵੇਰੇ ਪਰਮਾਤਮਾ ਦੀ ਇਛਿਆ ਨਾਲ ਮੇਰੇ ਕੋਲ ਆ, ਅਤੇ ਜੋ ਕੁਝ ਇਹ ਆਖਦਾ ਹੈ, ਉਸਦੀ ਸੂਚਨਾ ਮੈਨੂੰ ਦੇ'। ਅਸੀਂ ਆ ਗਏ। ਇੰਨੇ ਵਿਚ ਰਾਤ ਦਾ ਤੀਜਾ ਹਿੱਸਾ ਗੁਜ਼ਰ ਚੁੱਕਾ ਸੀ ਅਤੇ ਨੌਬਤ ਵਜ ਚੁੱਕੀ ਸੀ।

ਏਥੇ ਇਹ ਰਿਵਾਜ ਹੈ ਕਿ ਨੌਬਤ ਵੱਜਣ ਦੇ ਮਗਰੋਂ ਕੋਈ ਬਾਹਰ ਨਹੀਂ ਨਿਕਲਦਾ। ਅਸੀਂ ਵਜ਼ੀਰ ਦੇ ਆਉਣ ਦੀ ਰਾਹ ਵੇਖੀ ਤੇ ਉਸਦੇ ਨਾਲ ਤੁਰ ਪਏ। ਅਸੀਂ ਦੇਹਲੀ ਦਾ ਮੁੱਖ ਦਰਵਾਜ਼ਾ ਬੰਦ ਵੇਖਿਆ। ਰਾਤ ਅਸੀਂ ਇਰਾਕ ਦੇ ਸੈਯਦ ਅਬੁਲ ਹਸਨ ਇਬਾਕੀ ਦੇ ਘਰ ਵਿਚ ਸਰਾਪੂਰਖ਼ਾਨ[2] ਨਾਮੀ ਗਲੀ ਅੰਦਰ ਗੁਜ਼ਾਰੀ। ਇਹ ਸ਼ੇਖ਼ ਰਾਜ ਦੇ ਪੈਸੇ ਨਾਲ ਹੀ ਵਪਾਰ ਕਰਦਾ ਸੀ ਅਤੇ ਇਰਾਕ ਅਤੇ ਖ਼ੁਰਾਸਾਨ ਤੋਂ ਹਥਿਆਰ ਅਤੇ ਸਮਾਨ ਖ਼ਰੀਦਿਆ ਕਰਦਾ ਸੀ। ਦੂਜੇ ਦਿਨ ਸਵੇਰੇ ਸੁਲਤਾਨ ਨੇ ਸਾਨੂੰ ਸੱਦਿਆ ਅਤੇ ਸਾਨੂੰ ਰਕਮ, ਘੋੜੇ ਅਤੇ ਪੁਸ਼ਾਕਾਂ ਪ੍ਰਦਾਨ ਕੀਤੀਆਂ ਗਈਆਂ। ਹਰ-ਇਕ ਆਦਮੀ ਨੂੰ ਇਕ ਥੈਲੀ ਮਿਲੀ ਜਿਸ ਨੂੰ ਮੋਢੇ ਤੇ ਰੱਖਕੇ ਉਹ ਸੁਲਤਾਨ ਕੋਲ ਗਿਆ ਤੇ ਸਿਰ ਨਿਵਾਇਆ। ਤਦ ਘੋੜੇ ਲਿਆਂਦੇ ਗਏ ਜਿਨ੍ਹਾਂ ਦੇ ਖੁਰਾਂ ਤੇ

---

1. **ਦਸਤਾਵੇਜ਼—**

'ਦਸਤਾਵੇਜ਼' ਸ਼ਬਦ ਦਾ ਅਰਥ ਹੈ—ਵਿਅਵਸਥਾ-ਪੱਤਰ, ਲੇਖਪਤਰ ਜਾਂ ਸਾਧਨ ਪੱਤਰ।

—Urdu-Hindi Dictionary.

ਅਕਸਰ ਸਰਕਾਰੀ ਕਾਗਜ਼ਾਤ ਜਾਂ ਕਿਸੇ ਵੀ ਨਜ਼ਰ ਤੋਂ ਸਥਾਈ ਮਹੱਤਵ ਵਾਲੇ ਕਾਗਜ਼-ਪੱਤਰ ਨੂੰ 'ਦਸਤਾਵੇਜ਼' ਆਖਿਆ ਜਾਂਦਾ ਹੈ।

2. **ਸਰਾਪੂਰਖ਼ਾਨ—**

ਦਿੱਲੀ ਦੇ ਇਕ ਪੁਰਾਣੇ ਕੂਚੇ ਦਾ ਨਾਂ।

ਕੱਪੜਾ ਪਾ ਦਿੱਤਾ ਗਿਆ ਸੀ। ਅਸੀਂ ਉਨ੍ਹਾਂ ਘੋੜਿਆਂ ਨੂੰ ਫੜ ਕੇ ਸੁਲਤਾਨ ਦੇ ਮਹਿਲ ਦੇ ਦਰਵਾਜ਼ੇ ਤਕ ਲੈ ਗਏ। ਓਥੇ ਅਸੀਂ ਉਨ੍ਹਾਂ ਤੇ ਸਵਾਰ ਹੋਏ। ਏਥੇ ਇਹ ਸਭ ਰਿਵਾਜ ਹੈ। ਇਸ ਦੇ ਮਗਰੋਂ ਅਸੀਂ ਆ ਗਏ। ਸੁਲਤਾਨ ਨੇ ਮੇਰੇ ਸਾਥੀਆਂ ਨੂੰ ਦੋ ਹਜ਼ਾਰ ਦੀਨਾਰ ਅਤੇ ਦੱਸ ਪੁਸ਼ਾਕਾਂ ਦੇਣ ਦਾ ਹੁਕਮ ਦਿੱਤਾ ਪਰ ਹੋਰ ਲੋਕਾਂ ਦੇ ਸਾਥੀਆਂ ਨੂੰ ਉਨ੍ਹਾਂ ਨੇ ਕੁਝ ਵੀ ਨਾ ਦਿੱਤਾ। ਇਸ ਦਾ ਕਾਰਨ ਇਹ ਸੀ ਕਿ ਮੇਰੇ ਸਾਥੀ ਸੁਹਣੇ ਅਤੇ ਰੂਪਵਾਨ ਸਨ ਅਤੇ ਸੁਲਤਾਨ ਇਸ ਤੋਂ ਬੜਾ ਪ੍ਰਭਾਵਤ ਹੋਇਆ ਸੀ। ਉਨ੍ਹਾਂ ਨੇ ਸੁਲਤਾਨ ਨੂੰ ਸਿਰ ਨਿਵਾਇਆ ਅਤੇ ਸੁਲਤਾਨ ਨੇ ਉਨ੍ਹਾਂ ਦਾ ਧੰਨਵਾਦ ਕੀਤਾ।

## ਸੁਲਤਾਨ ਵਲੋਂ ਮੇਰੇ ਵਾਸਤੇ ਦੂਜੀ ਬਖ਼ਸ਼ੀਸ਼ ਦੀ ਆਗਿਆ ਅਤੇ ਉਸ ਦੇ ਭੁਗਤਾਨ ਵਿਚ ਦੇਰੀ

ਸੁਲਤਾਨ ਦੀ ਦਇਆ ਪ੍ਰਾਪਤ ਕਰਨ ਅਤੇ ਨਿਆਇ-ਕਰਤਾ ਦੇ ਪਦ ਤੇ ਲੱਗਣ ਦੇ ਕੁਝ ਚਿਰ ਮਗਰੋਂ ਮੈਂ ਇਕ ਦਿਨ ਸਭਾ-ਭਵਨ ਵਿਚ ਗਿਆ। ਮੈਂ ਇਕ ਰੁੱਖ ਦੇ ਥੱਲੇ ਬੈਠਾ ਸਾਂ। ਮੇਰੇ ਕੋਲ ਤਿਰਮਿਜ਼ ਦੇ ਵਿਦਵਾਨ ਅਤੇ ਪਰਚਾਰਕ ਮੌਲਾਨਾ ਨਾਸਿਰੁੱਦੀਨ ਬੈਠੇ ਸਨ। ਉਸੇ ਵੇਲੇ ਉਥੇ ਇਕ ਦਰਬਾਨ ਆਇਆ। ਉਹ ਨਾਸਿਰੁੱਦੀਨ ਨੂੰ ਬੁਲਾ ਕੇ ਲੈ ਗਿਆ। ਉਹ ਸੁਲਤਾਨ ਕੋਲ ਗਿਆ। ਸੁਲਤਾਨ ਨੇ ਉਸ ਨੂੰ ਇਕ ਖ਼ਿਲਅਤ ਅਤੇ ਹੀਰੇ-ਮੋਤੀਆਂ ਨਾਲ ਜੜੀ ਹੋਈ ਕੁਰਾਨ ਦੀ ਇਕ ਪ੍ਰਤੀ ਦਿੱਤੀ। ਇਕ ਦਰਬਾਨ ਮੇਰੇ ਕੋਲ ਆਇਆ ਅਤੇ ਬੋਲਿਆ—"ਖ਼ੁੰਦ-ਆਲਮ ਨੇ ਤੇਰੇ ਲਈ ਬਾਰ੍ਹਾਂ ਹਜ਼ਾਰ ਦੀਨਾਰ ਪ੍ਰਦਾਨ ਕੀਤੇ ਹਨ। ਮੈਨੂੰ ਕੁਝ ਦਿਵਾ ਦੇ ਤਾਂ ਮੈਂ ਤੇਰੇ ਲਈ ਖ਼ਤੇਖ਼ੁਰਦ[1] (ਆਗਿਆ ਪੱਤਰ) ਲੈ ਆਵਾਂ"। ਮੈਂ ਉਸਤੇ ਭਰੋਸਾ ਨਾ ਕੀਤਾ। ਮੈਂ ਸੋਚਿਆ—ਇਹ ਉਸਦੀ ਕੋਈ ਚਾਲ ਹੈ ਪਰ ਉਹ ਆਪਣੀ ਗੱਲ ਤੇ ਗੰਭੀਰ ਸੀ। ਇਸਤੇ ਮੇਰੇ ਇਕ ਸਾਥੀ ਨੇ ਆਖਿਆ "ਮੈਂ ਉਸਨੂੰ ਕੁਝ ਦੇ ਦੇਂਦਾ ਹਾਂ"। ਉਸਨੇ ਉਸਨੂੰ ਦੋ-ਤਿੰਨ ਮੁਹਰਾਂ ਦਿੱਤੀਆਂ। ਤਦ ਉਹ ਦਰਬਾਨ ਖ਼ੱਤੇ ਖ਼ੁਰਦ ਅਰਥਾਤ ਛੋਟਾ ਆਗਿਆ ਪੱਤਰ ਲੈ ਆਇਆ ਜਿਸ ਵਿਚ ਉਸ ਦਾ ਪਰਿਚੈ ਦਿੱਤਾ ਹੋਇਆ ਸੀ। ਉਸ ਵਿਚ ਲਿਖਿਆ ਸੀ—ਖ਼ੁੰਦਆਲਮ ਵਲੋਂ ਇਹ ਆਗਿਆ ਦਿੱਤੀ ਜਾਂਦੀ ਹੈ ਕਿ ਅਤੁੱਲ ਰਾਜਸੀ ਖ਼ਜ਼ਾਨੇ ਵਿਚੋਂ ਫਲਾਣੇ ਆਦਮੀ ਦੀ ਗਵਾਹੀ ਨਾਲ ਇਤਨੀ ਰਕਮ ਪ੍ਰਦਾਨ ਕੀਤੀ ਜਾਵੇ।

ਜਿਹੜਾ ਆਗਿਆ-ਪੱਤਰ ਦੇਂਦਾ ਹੈ ਉਹ ਉਸ ਤੇ ਆਪਣਾ ਨਾਂ ਲਿਖਦਾ ਹੈ। ਤਦ ਇਸ ਤੇ ਇਨ੍ਹਾਂ ਤਿੰਨ ਅਮੀਰਾਂ ਦੇ ਦਸਖ਼ਤ ਹੁੰਦੇ ਹਨ—ਸੁਲਤਾਨ ਦਾ ਸ਼ਿਖ਼ਸ਼ਕ-ਖ਼ਾਨੇ-ਏ-ਆਜ਼ਮ ਕੁਤਲੂ-

ਨੂੰ ਹਣੇ ਸਾਥੀ

ਦੇਰੀ

ਤਰੀਕਾ

---

1. ਖ਼ਤੇ ਖ਼ੁਰਦ—

'ਖ਼ਤ' ਸ਼ਬਦ ਦਾ ਅਰਥ 'ਪੱਤਰ' ਅਤੇ 'ਖ਼ੁਰਦ' ਦਾ ਅਰਥ 'ਛੋਟਾ' ਹੈ। ਪਰ 'ਖ਼ਤ' ਦਾ ਮਤਲਬ ਰਾਜ-ਆਗਿਆ ਵੀ ਹੈ। ਕਿਸੇ ਵੀ ਮਨੁੱਖ ਨੂੰ ਅਨੁਦਾਨ (grant) ਦੀ ਰਕਮ ਦੇਣ ਵੇਲੇ, ਸੁਲਤਾਨ ਵਲੋਂ ਉਸਦੇ ਨਾਂ ਇਕ 'ਆਗਿਆ ਪੱਤ੍ਰ' ਜਾਰੀ ਕੀਤਾ ਜਾਂਦਾ ਸੀ, ਜਿਹੜਾ ਖ਼ਜ਼ਾਨਚੀ ਦੇ ਸਾਮ੍ਹਣੇ ਉਸ ਮਨੁੱਖ ਦੀ ਪਛਾਣ ਦਾ ਸਬੂਤ ਹੁੰਦਾ ਸੀ। ਇਸ ਤਰ੍ਹਾਂ ਅਸੀਂ 'ਖ਼ਤੇ-ਖ਼ੁਰਦ' 'ਆਗਿਆ ਪਤਰ' ਦਾ ਸਮਾਨ-ਅਰਥਕ ਮੰਨ ਸਕਦੇ ਹਾਂ।

ਖ਼ਾਨ, ਸੁਲਤਾਨ ਦਾ ਖ਼ਰੀਤਾਦਾਰ[1] ਅਰਥਾਤ ਕਾਗ਼ਜ਼ ਤੇ ਕਲਮ ਰੱਖਣ ਵਾਲਾ, ਅਤੇ ਅਮੀਰ ਨਕਬਿਯਾ ਦਵਾਦਾਰ ਅਰਥਾਤ ਦਵਾਤ ਰੱਖਣ ਵਾਲਾ । ਜਦ ਹਰ-ਇਕ ਆਪਣੇ ਦਸਤਖ਼ਤ ਕਰ ਦੇਂਦਾ ਹੈ ਤਾਂ ਉਹ ਪੱਤਰ ਵਜ਼ੀਰ ਦੇ ਦੀਵਾਨ (ਵਿਭਾਗ) ਵਿਚ ਘੱਲਿਆ ਜਾਂਦਾ ਹੈ ਜਿੱਥੇ ਵਿਭਾਗ ਦੇ ਸਚਿਵ ਉਸਦੀ ਨਕਲ ਤਿਆਰ ਕਰਦੇ ਹਨ। ਉਪਰੰਤ ਇਹ ਨੰਬਰਵਾਰ ਦੀਵਾਨ-ਉਲ-ਇਸ਼ਰਾਫ਼[2] (ਅਧਿਕਾਰ ਵਿਭਾਗ) ਅਤੇ ਦੀਵਾਨ-ਉਲ-ਨਜ਼ਰ[3] (ਪੜਤਾਲ ਵਿਭਾਗ) ਵਿਚ ਲਿਖਿਆ ਜਾਂਦਾ ਹੈ, ਤਦ ਪਰਵਾਨਾ[4] (ਆਗਿਆ ਪੱਤਰ) ਤਿਆਰ ਕੀਤਾ ਜਾਂਦਾ ਹੈ। ਇਹ ਵਜ਼ੀਰ ਵੱਲੋਂ ਖ਼ਜ਼ਾਨਚੀ ਨੂੰ ਭੁਗਤਾਨ ਵਾਸਤੇ ਦਿੱਤੀ ਗਈ ਆਗਿਆ ਹੁੰਦੀ ਹੈ। ਖ਼ਜ਼ਾਨਚੀ ਆਪਣੇ ਵਿਭਾਗ ਵਿਚ ਇਸਨੂੰ ਲਿਖਦਾ ਹੈ ਅਤੇ ਉਹ ਸੁਲਤਾਨ ਵਲੋਂ ਹੁਕਮ ਕੀਤੀ ਗਈ, ਹਰ ਰੋਜ਼, ਖ਼ਜ਼ਾਨੇ ਵਿਚੋਂ ਦਿੱਤੀ ਜਾਣ ਵਾਲੀ ਰਕਮ ਦਾ ਇਕ ਸੰਖੇਪ ਵੇਰਵਾ ਲਿਖਦਾ ਹੈ। ਜੇ ਸੁਲਤਾਨ ਚਾਹੁੰਦਾ ਹੋਵੇ ਜੁ ਪ੍ਰਦਾਨ ਕੀਤੀ ਗਈ ਰਕਮ ਦਾ ਭੁਗਤਾਨ ਤਤਕਾਲ ਕੀਤਾ ਜਾਵੇ ਤਾਂ ਉਸਦੇ ਅਨੁਸਾਰ ਆਗਿਆ ਦੇਂਦਾ ਹੈ। ਜੇ ਉਹ ਚਾਹਵੇ ਕਿ ਭੁਗਤਾਨ ਵਿਚ ਦੇਰ ਲਾਈ ਜਾਵੇ ਤਾਂ ਖ਼ਜ਼ਾਨਚੀ ਉਸ ਵਿਚ ਦੇਰ ਕਰ ਦੇਂਦਾ ਹੈ ਪਰ ਭੁਗਤਾਨ ਕੀਤਾ ਜ਼ਰੂਰ ਜਾਂਦਾ ਹੈ, ਭਾਵੇਂ ਉਸ ਵਿਚ ਦੇਰ ਕਿਉਂ ਨਾ ਹੋ ਜਾਵੇ। ਉਦਾਹਰਣ ਸਰੂਪ ਬਾਰਾਂ ਹਜ਼ਾਰ ਦੀ ਇਸ ਰਕਮ ਦੇ ਭੁਗਤਾਨ ਵਿਚ ਛੇ ਮਹੀਨੇ ਦੀ ਦੇਰ ਹੋ ਗਈ। ਪਰ ਅਖ਼ੀਰ ਹੋਰ ਬਖ਼ਸ਼ੀਸ਼ਾਂ ਨਾਲ ਜਿਨ੍ਹਾਂ ਦਾ ਵਰਣਨ ਅੱਗੇ ਕੀਤਾ ਜਾਵੇਗਾ, ਇਹ ਰਕਮ ਮੈਨੂੰ ਮਿਲ ਗਈ।

ਏਥੇ ਇਹ ਰਿਵਾਜ ਹੈ ਕਿ ਸੁਲਤਾਨ ਜਦੋਂ ਕਿਸੇ ਲਈ ਬਖ਼ਸ਼ੀਸ਼ ਦੀ ਆਗਿਆ ਦੇਂਦਾ ਹੈ, ਉਸਦਾ ਦੱਸਵਾਂ ਹਿੱਸਾ ਕੱਟ ਲਿਆ ਜਾਂਦਾ ਹੈ। ਉਦਾਹਰਣ ਸਰੂਪ ਜਿਸਨੂੰ ਇਕ ਲੱਖ ਦੀ ਬਖ਼ਸ਼ੀਸ਼ ਦਿੱਤੀ ਜਾਂਦੀ ਹੈ, ਉਸਨੂੰ ਨੱਵੇ (90) ਹਜ਼ਾਰ ਮਿਲਦੇ ਹਨ ਅਤੇ ਜਿਸਨੂੰ ਦਸ ਹਜ਼ਾਰ ਦੀ ਬਖ਼ਸ਼ੀਸ਼ ਦਿੱਤੀ ਜਾਂਦੀ ਹੈ, ਉਸਨੂੰ ਨੌਂ ਹਜ਼ਾਰ ਮਿਲਦੇ ਹਨ।

## ਕਰਜ਼ਦਾਤਿਆਂ ਵਲੋਂ ਮੈਥੋਂ ਕਰਜ਼ ਦੇ ਭੁਗਤਾਨ ਦੀ ਮੰਗ, ਮੇਰੇ ਦਵਾਰਾ ਸੁਲਤਾਨ ਦੀ ਸ਼ਲਾਘਾ, ਸੁਲਤਾਨ ਵਲੋਂ ਭੁਗਤਾਨ ਦੀ ਆਗਿਆ ਅਤੇ ਉਸ ਵਿਚ ਦੇਰ

ਜਿਵੇਂ ਮੈਂ ਪਹਿਲਾਂ ਦਸ ਚੁੱਕਾ ਹਾਂ, ਮੈਂ ਵਪਾਰੀਆਂ ਤੋਂ ਉਧਾਰ ਲਿਆ ਸੀ। ਉਹ ਰਕਮ

1. ਖ਼ਰੀਤਾਦਾਰ—
(ਵੇਖੋ ਸਫ਼ਾ 206)
2. ਦੀਵਾਨ-ਉਲ-ਇਸ਼ਰਾਫ਼—
ਇਸਦਾ ਮਤਲਬ 'ਨਿਯੰਤਰਣ ਵਿਭਾਗ' ਹੈ।
3. ਦੀਵਾਨ-ਉਲ-ਨਜ਼ਰ—
ਨਿਰੀਖਣ-ਵਿਭਾਗ, ਜਿਹੜਾ ਸਰਕਾਰੀ ਕੰਮਾਂ ਦੇ ਉਚਿਤ ਹੋਣ ਦੀ ਦੇਖਭਾਲ ਕਰਦਾ ਸੀ।
4. ਪਰਵਾਨਾ—
ਆਗਿਆ ਪੱਤਰ ਜਾਂ ਰਾਜ-ਆਗਿਆ। Urdu-Hindi Dictionary

ਮੈਂ ਰਸਤੇ ਵਿਚ ਖ਼ਰਚ ਕਰ ਦਿੱਤੀ ਅਤੇ ਉਸਤੋਂ ਮੈਂ ਸੁਲਤਾਨ ਲਈ ਭੇਟਾ ਦਾ ਪ੍ਰਬੰਧ ਕੀਤਾ ਆਪਣੇ ਟਿਕਾਣੇ ਆਦਿਕ ਦਾ ਖ਼ਰਚ ਕੀਤਾ। ਜਦ ਵਪਾਰੀਆਂ ਨੇ ਆਪਣੇ ਦੇਸ਼ ਨੂੰ ਮੁੜ ਜਾਣ ਦਾ ਨਿਸ਼ਚਾ ਕੀਤਾ ਤਾਂ ਉਨ੍ਹਾਂ ਨੇ ਆਪਣੀ ਰਕਮ ਵਾਪਸ ਮੰਗੀ। ਮੈਂ ਸੁਲਤਾਨ ਦੀ ਸ਼ਲਾਘਾ ਵਿਚ ਇਕ ਲੰਬਾ ਕਸੀਦਾ (ਸ਼ਲਾਘਾ-ਕਾਵਿ) ਲਿਖਿਆ ਜਿਸ ਦੀਆਂ ਸ਼ੁਰੂ ਦੀਆਂ ਪੰਗਤੀਆਂ ਇਸ ਤਰ੍ਹਾਂ ਹਨ।

"ਹੇ ਸ਼ਰਧਾਲੂਆਂ ਦੇ ਉਦਾਰ ਸ਼ਾਸਕ। ਅਸੀਂ ਰੇਗਿਸਤਾਨਾਂ ਨੂੰ ਪਾਰ ਕਰਦੇ ਹੋਏ ਤੇਜ਼ੀ ਨਾਲ ਤੇਰੇ ਕੋਲ ਆਏ ਹਾਂ। ਮੈਂ ਤੇਰੇ ਆਲੀਸ਼ਾਨ ਰਾਜ-ਦਰਬਾਰ ਵਿਚ ਆਪਣਾ ਸ਼ਰਧਾਭਾਵ ਪ੍ਰਗਟ ਕਰਨ ਆਇਆ ਹਾਂ ਅਤੇ ਸ਼ਰਧਾ ਭਾਵ ਪ੍ਰਗਟ ਕਰਨ ਲਈ ਇਹ ਸਭ ਤੋਂ ਚੰਗੀ ਥਾਂ ਹੈ। ਜੇ ਕੋਈ ਸੂਰਜ ਤੋਂ ਵੀ ਉੱਚੀ ਗੌਰਵਮਈ ਥਾਂ ਹੈ ਤਾਂ ਹੇ ਸੁਲਤਾਨ, ਤੂੰ ਉਸਨੂੰ ਪ੍ਰਾਪਤ ਕਰਨ ਲਈ ਸਭ ਤੋਂ ਵੱਧ ਯੋਗ ਹੈਂ ਅਤੇ ਤੂੰ ਇਕ ਉਦਾਰ ਤੇ ਅਤੁੱਲ ਸਰਦਾਰ ਹੈਂ ਜਿਹੜਾ ਵਚਨਾਂ ਨੂੰ ਪੂਰਾ ਕਰਨ ਵਿਚ ਪਰਸਿੱਧ ਹੈ"।

"ਮੈਨੂੰ ਕੁਝ ਲੋੜ ਹੈ। ਮੈਨੂੰ ਆਸ ਹੈ ਕਿ ਦਾਨਸ਼ੀਲ ਸੁਲਤਾਨ ਵਲੋਂ ਉਹ ਲੋੜ ਪੂਰੀ ਹੋ ਜਾਵੇਗੀ। ਕਿਉਂ ਜੁ ਤੇਰੀ ਮਹਾਨ ਉਦਾਰਤਾ ਰਾਹੀਂ ਬੜੀ ਅਸਾਨੀ ਨਾਲ ਉਸ ਦੀ ਪੂਰਤੀ ਹੋ ਸਕਦੀ ਹੈ"।

"ਕੀ ਮੈਂ ਆਪ ਉਸ ਲੋੜ ਬਾਰੇ ਦੱਸਾਂ ਜਾ ਸਮਰਾਟ ਦੀ ਅਸੀਮ ਉਦਾਰਤਾ ਮੈਨੂੰ ਉਸ ਦਾ ਵਰਣਨ ਕਰਨ ਦੇ ਕਸ਼ਟ ਤੋਂ ਬਚਾ ਲਵੇਗੀ ? ਮੈਨੂੰ ਵਿਸ਼ਵਾਸ਼ ਹੈ ਕਿ ਆਪਣੀ ਲੋੜ ਦੇ ਵਰਣਨ ਦੀ ਬਜਾਏ ਉਚਿਤ ਇਹੋ ਹੈ ਜੁ ਮੈਂ ਸਮਰਾਟ ਦੀ ਉਦਾਰਤਾ ਤੇ ਭਰੋਸਾ ਕਰਾਂ"।

"ਕਿਰਪਾ ਕਰਕੇ ਉਸ ਆਦਮੀ ਦੇ ਕਰਜ਼ਿਆਂ ਦੇ ਭੁਗਤਾਨ ਦਾ ਛੇਤੀ ਹੀ ਹੁਕਮ ਦੇ ਜਿਹੜਾ ਤੇਰੇ ਦਰਬਾਰ ਵਿਚ ਦਰਸ਼ਕ ਦੇ ਰੂਪ ਵਿਚ ਆਇਆ ਹੈ। ਕਿਉਂਜੁ ਕਰਜ਼-ਦਾਤਾ ਉਸ ਤੇ ਜ਼ੋਰ ਦੇ ਰਹੇ ਹਨ।"

ਮੈਂ ਆਪਣੀ ਕਵਿਤਾ ਸੁਲਤਾਨ ਅੱਗੇ ਪੇਸ਼ ਕੀਤੀ। ਉਹ ਇਕ ਕੁਰਸੀ ਤੇ ਬੈਠਾ ਸੀ। ਉਸਨੇ ਉਸ ਨੂੰ ਆਪਣੇ ਗੋਡੇ ਤੇ ਰੱਖ ਲਿਆ। ਉਸਦਾ ਇਕ ਸਿਰਾ ਉਸਦੇ ਹੱਥ ਵਿਚ ਸੀ ਦੂਜਾ ਮੇਰੇ ਹੱਥ ਵਿਚ। ਜਦੋਂ ਮੈਂ ਪੜ੍ਹਦਾ ਹੋਇਆ ਇਕ ਸ਼ਿਅਰ ਮੁਕਾਂਦਾ, ਤਾਂ ਗ਼ਜ਼ਨਾ ਦੇ ਮੁਖ ਨਿਆਇਕਰਤਾ ਕਮਾਲੁੱਦੀਨ ਨੂੰ ਸੁਲਤਾਨ ਵਾਸਤੇ ਉਸਦਾ ਅਰਥ ਕਰਨ ਲਈ ਆਖਦਾ। ਉਹ ਵਿਆਖਿਆ ਕਰਦਾ ਗਿਆ। ਸੁਲਤਾਨ ਬਹੁਤ ਪ੍ਰਸੰਨ ਹੋਇਆ। ਉਹ ਲੋਕੀ ਅਰਬੀ ਕਵਿਤਾ ਵਿਚ ਰੁਚੀ ਰਖਦੇ ਹਨ। ਜਦੋਂ ਮੈਂ ਆਪਣੀ ਇਸ ਪੰਗਤੀ ਤੇ ਪੁੱਜਿਆ—"ਕਿਰਪਾ ਕਰਕੇ ਉਸ ਆਦਮੀ ...... ਸੁਲਤਾਨ ਬੋਲ ਉਠਿਆ "ਮੈਂ ਤੇਰੇ ਤੇ ਕਿਰਪਾ ਕਰਾਂਗਾ।"

ਉਸੇ ਪਲ ਦਰਬਾਨ ਮੇਰੇ ਹਥ ਫੜ ਕੇ ਮੈਨੂੰ ਨੀਅਤ ਥਾਂ ਤੇ ਲੈ ਗਏ, ਤਾਂ ਜੋ ਰਿਵਾਜ ਦੇ ਅਨੁਸਾਰ ਮੈਂ ਸੁਲਤਾਨ ਅੱਗੇ ਸਿਰ ਨਿਵਾਵਾਂ। ਸੁਲਤਾਨ ਨੇ ਆਖਿਆ—"ਛਡ ਦਿਓ, ਇਸਨੂੰ ਪਾਠ ਮੁਕਾ ਲੈਣ ਦਿਓ"। ਮੈਂ ਆਪਣੀ ਕਵਿਤਾ ਪੂਰੀ ਕੀਤੀ ਅਤੇ ਨਿਮਸ਼ਕਾਰ ਕੀਤਾ। ਇਸ ਪ੍ਰਾਪਤੀ ਤੇ ਲੋਕਾਂ ਨੇ ਮੈਨੂੰ ਵਧਾਈ ਦਿੱਤੀ। ਮੈਂ ਚੋਖੇ ਚਿਰ ਤਕ ਇੰਤਜ਼ਾਰ ਕੀਤੀ। ਉਪਰੰਤ ਮੈਂ

ਪੱਤ੍ਰ ਲਿਖਕੇ, ਜਿਸਨੂੰ ਉਹ 'ਅਰਜ਼ਦਾਸ਼ਤ[1]' ਆਖਦੇ ਹਨ, ਸਿੰਧ ਦੇ ਸ਼ਾਸਕ ਕੁਤਬ-ਉਲ-ਮੁਲਕ ਨੂੰ ਦਿੱਤਾ। ਉਸਨੇ ਉਹ (ਅਰਜ਼ੀ) ਸੁਲਤਾਨ ਦੇ ਅੱਗੇ ਪੇਸ਼ ਕੀਤੀ। ਸੁਲਤਾਨ ਨੇ ਉਸਨੂੰ ਆਖਿਆ–"ਖ਼ਾਜਾ ਜਹਾਂ ਦੇ ਪਾਸ ਜਾ ਅਤੇ ਉਸ ਨੂੰ ਇਸਦਾ ਕਰਜ਼ਾ ਚੁਕਾਉਣ ਲਈ ਆਖ। ਉਹ ਉਸ ਦੇ ਕੋਲ ਗਿਆ ਅਤੇ ਉਸ ਨੂੰ ਸੁਲਤਾਨ ਦਾ ਸੁਨੇਹਾ ਦਿੱਤਾ। ਉਸ ਨੇ ਆਖਿਆ– "ਜ਼ਰੂਰ" ਪਰ ਉਸ ਨੇ ਇਸ ਵਿਚ ਕੁਝ ਦਿਨਾਂ ਦੀ ਦੇਰ ਕਰ ਦਿੱਤੀ ਇਸੇ ਵਿਚਕਾਰ ਸੁਲਤਾਨ ਨੇ ਖ਼ਾਜਾ ਜਹਾਨ ਨੂੰ ਦੌਲਤਾਬਾਦ ਜਾਣ ਦੀ ਆਗਿਆ ਦਿੱਤੀ। ਸੁਲਤਾਨ ਆਪ ਵੀ ਸ਼ਿਕਾਰ ਨੂੰ ਤੁਰ ਗਿਆ। ਵਜ਼ੀਰ ਵੀ ਚਲਾ ਗਿਆ ਸੀ। ਇਸ ਲਈ ਬੜੇ ਚਿਰ ਤਕ ਮੈਨੂੰ ਕੁਝ ਵੀ ਨਾ ਮਿਲਿਆ। ਹੁਣ ਮੈਂ ਉਸ ਬਖਸ਼ੀਸ਼ ਦੇ ਭੁਗਤਾਨ ਵਿਚ ਹੋਣ ਵਾਲੀ ਦੇਰ ਦੇ ਕਾਰਨ ਦਾ ਵਿਸਥਾਰ ਨਾਲ ਵਰਣਨ ਕਰਾਂਗਾ।

ਜਦੋਂ ਮੇਰੇ ਕਰਜ਼-ਦਾਤਿਆਂ ਨੇ ਕੂਚ ਕਰਨ ਦਾ ਨਿਸ਼ਚਾ ਕੀਤਾ ਤਾਂ ਮੈਂ ਉਨ੍ਹਾਂ ਨੂੰ ਆਖਿਆ "ਜਦੋਂ ਮੈਂ ਰਾਜ ਮਹਿਲ ਵਿਚ ਜਾਵਾਂ, ਤੁਸੀਂ ਇਸ ਦੇਸ਼ ਦੇ ਰਿਵਾਜ ਦੇ ਅਨੁਸਾਰ ਮੇਰੇ ਵਿਰੁੱਧ ਦੁਹਾਈ ਦੇਣਾ।" ਮੈਂ ਜਾਣਦਾ ਸੀ ਜੁ ਸੁਲਤਾਨ ਨੂੰ ਪਤਾ ਲੱਗ ਗਿਆ ਤਾਂ ਉਹ ਉਨ੍ਹਾਂ ਦਾ ਕਰਜ਼ਾ ਚੁਕਾ ਦੇਵੇਗਾ।

ਏਥੇ ਇਹ ਰਿਵਾਜ ਹੈ ਕਿ ਜਦੋਂ ਸੁਲਤਾਨ ਦਾ ਕੋਈ ਕਿਰਪਾ-ਪਾਤ੍ਰ ਆਦਮੀ ਕਿਸੇ ਦਾ ਕਰਜ਼ਦਾਰ ਹੋ ਜਾਂਦਾ ਹੈ ਅਤੇ ਉਹ ਆਪਣਾ ਕਰਜ਼ਾ ਭੁਗਤਾਣ ਦੇ ਜੋਗ ਨਹੀਂ ਹੁੰਦਾ ਤਾਂ ਉਹ ਸੁਲਤਾਨ ਦੇ ਮਹਿਲ ਦੇ ਦਰਵਾਜ਼ੇ ਤੇ ਜਾ ਕੇ ਖਲੋ ਜਾਂਦਾ ਹੈ ਅਤੇ ਕਰਜ਼ਾਈ ਆਦਮੀ ਦੇ ਮਹਿਲ ਵਿਚ ਪ੍ਰਵੇਸ਼ ਕਰਨ ਤੇ ਕਰਜ਼ਦਾਤਾ ਇਹ ਆਖਦੇ ਹੋਏ ਦੁਹਾਈ ਦੇਂਦਾ ਹੈ-"ਸੁਲਤਾਨ ਦੀ ਦੋਹੀ[2] (ਦੁਹਾਈ) ਹੈ, ਤੈਨੂੰ ਸੁਲਤਾਨ ਦੇ ਸਿਰ ਦੀ ਸੌਂਹ। ਜਦੋਂ ਤੀਕ ਤੂੰ ਮੇਰਾ ਕਰਜ਼ ਚੁਕਾ ਨਾ ਦਵੇਂ, ਅੰਦਰ ਨਾ ਜਾ।" ਫਲ ਸਰੂਪ ਕਰਜ਼ਾਈ ਆਦਮੀ ਉਸ ਥਾਂ ਨੂੰ ਛੱਡ ਨਹੀਂ ਸਕਦਾ ਜਦੋਂ ਤੀਕ ਕਿ ਉਹ ਆਪਣਾ ਕਰਜ਼ਾ ਨਾ ਚੁਕਾਏ ਜਾਂ ਕਰਜ਼-ਦਾਤਾ ਨੂੰ ਦੇਰੀ ਵਾਸਤੇ ਮਨਾ ਨਾ ਲਵੇ।

ਇਕ ਦਿਨ ਸੰਜੋਗ ਨਾਲ ਸੁਲਤਾਨ ਆਪਣੇ ਪਿਤਾ ਦੀ ਕਬਰ ਦੀ ਯਾਤਰਾ ਕਰਨ ਲਈ ਗਿਆ ਅਤੇ ਉਥੇ ਉਹ ਇਕ ਮਹਿਲ ਵਿਚ ਠਹਿਰਿਆ। ਮੈਂ ਆਪਣੇ ਕਰਜ਼ ਦਾਤਿਆਂ ਨੂੰ ਆਖਿਆ-"ਇਹ ਤੁਹਾਡੇ ਵਾਸਤੇ ਚੰਗਾ ਮੌਕਾ ਹੈ"। ਉਸਦੇ ਅਨੁਸਾਰ ਜਦ ਮੈਂ ਮਹਿਲ ਦੇ ਅੰਦਰ ਜਾਣ ਲੱਗਾ ਤਾਂ ਉਹ ਮਹਿਲ ਦੇ ਦਰਵਾਜ਼ੇ ਤੇ ਮੇਰੇ ਰਸਤੇ ਵਿਚ ਖਲੋ ਕੇ ਆਖਣ ਲਗੇ-"ਸੁਲਤਾਨ ਦੀ ਦੋਹੀ (ਦੁਹਾਈ) ਹੈ। ਜਦ ਤਕ ਤੂੰ

1. ਅਰਜ਼ਦਾਸ਼ਤ—

ਪਰਾਰਥਨਾ ਪੱਤਰ, ਆਵੇਦਨ ਪੱਤਰ ਜਾਂ ਨਿਵੇਦਨ ਕਰਨਾ —Urdu Hindi Dictionary ਅਰਜ਼ਦਾਸ਼ਤ ਸ਼ਬਦ ਹੀ ਦਾ ਰੂਪ 'ਅਰਦਾਸ' ਪੰਜਾਬੀ ਭਾਸ਼ਾ ਵਿਚ ਵਰਤਿਆ ਜਾਂਦਾ ਹੈ।

2. ਦੋਹੀ—

'ਦੋਹੀ' ਦਾ ਮਤਲਬ ਹੈ 'ਦੁਹਾਈ'। ਦੁਹਾਈ ਦੇਣਾ ਇਕ ਮੁਹਾਵਰਾ ਹੈ, ਜਿਸਦਾ ਮਤਲਬ ਹੈ- 'ਕਿਸੇ (ਵੱਡੀ ਹਸਤੀ) ਦੇ ਨਾਂ ਤੇ ਚਿੱਲਾ ਕੇ ਮਿੰਨਤ-ਖੁਸ਼ਾਮਦ ਕਰਨਾ।' ਜਾਂ ਆਪਣੀ ਸ਼ਿਕਾਇਤ ਸੁਣਾਉਣਾ। 'ਦ੍ਰੋਹ' ਸੰਸਕ੍ਰਿਤ ਦਾ ਸ਼ਬਦ ਹੈ–ਜਿਸਦਾ ਮਤਲਬ ਹੈ–ਵਿਸ਼ਵਾਸਘਾਤ ਕਰਨਾ ਜਾਂ ਅਨੁਚਿਤ ਕੰਮ ਕਰਨਾ।

ਸਾਡਾ ਕਰਜ਼ਾ ਨਾ ਚੁਕਾ ਦੇਵੇਂ, ਅੰਦਰ ਨ ਜਾ।'' ਲੇਖਕਾਂ ਨੇ ਇਸ ਬਾਰੇ ਸੁਲਤਾਨ ਨੂੰ ਲਿਖਿਆ। ਇਸਤੇ ਅਰਜ਼ੀਆਂ ਦਾ ਪ੍ਰਧਾਨ ਸ਼ਮਸੁੱਦੀਨ ਬਾਹਰ ਆਇਆ। ਇਹ ਇਕ ਮੁਖ-ਨਿਆਂ-ਕਰਤਾ ਸੀ। ਉਸਨੇ ਉਨ੍ਹਾਂ ਤੋਂ ਪੁਛਿਆ ਕਿ ਉਹ ਕਿਉਂ ਦੁਹਾਈ ਦੇ ਰਹੇ ਹਨ। ਉਨ੍ਹਾਂ ਨੇ ਜਵਾਬ ਦਿੱਤਾ-''ਇਹ ਸਾਡਾ ਕਰਜ਼ਾਈ ਹੈ। ਸ਼ਮਸੁੱਦੀਨ ਮੁੜਕੇ ਸੁਲਤਾਨ ਕੋਲ ਗਿਆ ਅਤੇ ਉਸਨੂੰ ਇਸ ਬਾਰੇ ਸੂਚਨਾ ਦਿੱਤੀ। ਸੁਲਤਾਨ ਨੇ ਉਸਨੂੰ ਆਗਿਆ ਦਿੱਤੀ ਕਿ ਉਹ ਵਪਾਰੀਆਂ ਤੋਂ ਕਰਜ਼ੇ ਦੀ ਰਕਮ ਦਾ ਪਤਾ ਲਵੇ। ਪੁਛਣ ਤੇ ਉਨ੍ਹਾਂ ਨੇ ਆਖਿਆ-''ਪਚਵੰਜਾ ਹਜ਼ਾਰ ਦੀਨਾਰ'' ਸ਼ਮਸੁੱਦੀਨ ਨੇ ਮੁੜਕੇ ਸੁਲਤਾਨ ਨੂੰ ਇਸਦੀ ਸੂਚਨਾ ਦਿਤੀ। ਸੁਲਤਾਨ ਨੇ ਉਸਨੂੰ ਆਗਿਆ ਦਿਤੀ ਕਿ ਉਹ ਇਕ ਵਾਰੀ ਫਿਰ ਉਨ੍ਹਾਂ ਕੋਲ ਜਾਵੇ ਅਤੇ ਉਨ੍ਹਾਂ ਨੂੰ ਆਖੇ-''ਸੁਲਤਾਨ ਆਖਦੇ ਹਨ ਕਿ ਤੁਹਾਡੀ ਰਕਮ ਮੇਰੇ ਕੋਲ ਹੈ ਅਤੇ ਮੈਂ ਤੁਹਾਡੇ ਨਾਲ ਨਿਆਂ ਕਰਾਂਗਾ। ਇਹ ਰਕਮ ਉਸ ਤੋਂ ਨਾ ਮੰਗੀ ਜਾਵੇ।

ਤਦ ਸੁਲਤਾਨ ਨੇ ਆਗਿਆ ਦਿੱਤੀ ਕਿ ਇਮਾਦੁੱਦੀਨ ਇਮਨਾਮੀ ਅਤੇ ਖ਼ੁਦਾਵੰਦਜ਼ਾਦਾ ਗ਼ਿਆਸ-ਉਦ-ਦੀਨ 'ਹਜ਼ਾਰ-ਉਸਤੂਨ' ਵਿਚ ਬਹਿਣ ਤੇ ਕਰਜ਼ਦਾਤਾ ਆਪਣੇ ਦਸਤਾਵੇਜ਼ ਲੈ ਆਣ ਜਿਨ੍ਹਾਂ ਦੀ ਇਹ ਜਾਂਚ-ਪੜਤਾਲ ਕਰਨ। ਉਨ੍ਹਾਂ ਨੇ ਉਸੇ ਤਰ੍ਹਾਂ ਕੀਤਾ ਤੇ ਕਰਜ਼ਦਾਤਾ ਆਪਣੇ ਦਸਤਾਵੇਜ਼ ਲੈ ਆਏ। ਤਦ ਉਹ ਸੁਲਤਾਨ ਦੇ ਕੋਲ ਗਏ ਅਤੇ ਸੂਚਿਤ ਕੀਤਾ ਕਿ ਦਸਤਾਵੇਜ਼ ਠੀਕ ਹੈ। ਉਹ ਹੱਸਿਆ ਅਤੇ ਮਖ਼ੌਲ ਕਰਦੇ ਹੋਏ ਬੋਲਿਆ-ਮੈਂ ਜਾਣਦਾ ਹਾਂ ਉਹ ਨਿਆਇ-ਕਰਤਾ ਹੈ, ਉਸਨੇ ਆਪਣਾ ਕੰਮ ਹੁਸ਼ਿਆਰੀ ਨਾਲ ਕੀਤਾ ਹੋਵੇਗਾ।''

ਤਦ ਸੁਲਤਾਨ ਨੇ ਖ਼ੁਦਾਵੰਦ ਜ਼ਾਦਾ ਨੂੰ ਆਗਿਆ ਦਿੱਤੀ ਕਿ ਉਹ ਮੈਨੂੰ ਖ਼ਜ਼ਾਨੇ ਵਿਚੋਂ ਲੁੜੀਂਦੀ ਰਕਮ ਦੇ ਦੇਵੇ। ਪਰ ਉਹ ਕੁਝ ਰਿਸ਼ਵਤ ਲੈਣਾ ਚਾਹੁੰਦਾ ਸੀ, ਇਸ ਲਈ ਉਸਨੇ ਖ਼ੱਤੇ-ਖ਼ੁੱਰਦ (ਆਗਿਆ-ਪੱਤਰ) ਲਿਖਣ ਤੋਂ ਨਾਂਹ ਕਰ ਦਿੱਤੀ। ਮੈਂ ਉਸ ਦੇ ਕੋਲ ਦੋ ਸੌ ਟੰਕੇ ਘਲੇ, ਜਿਹੜੇ ਉਸ ਨੇ ਲੈਣ ਤੋਂ ਨਾਂਹ ਕਰ ਦਿੱਤੀ ਅਤੇ ਮੋੜ ਦਿੱਤੇ। ਉਸਦੇ ਇਕ ਨੌਕਰ ਨੇ ਮੈਨੂੰ ਦੱਸਿਆ ਕਿ ਉਹ ਪੰਜ ਸੌ ਟੰਕੇ ਚਾਹੁੰਦਾ ਹੈ ਜਿਹੜੇ ਮੈਂ ਦੇਣ ਤੋਂ ਨਾਂਹ ਕਰ ਦਿੱਤੀ। ਮੈਂ ਇਹ ਗੱਲ ਇਮਾਦੁੱਦੀਨ ਇਮਨਾਨੀ ਦੇ ਪੁੱਤਰ ਅਮੀਦ-ਉਲ-ਮੁਲਕ ਨੂੰ ਦੱਸੀ ਜਿਸਨੇ ਇਹ ਗੱਲ ਆਪਣੇ ਪਿਤਾ ਨੂੰ ਆਖੀ। ਵਜ਼ੀਰ ਨੂੰ ਇਸ ਦਾ ਪਤਾ ਲਗ ਗਿਆ। ਵਜ਼ੀਰ ਅਤੇ ਖ਼ੁਦਾਵੰਦ ਜ਼ਾਦਾ ਵਿਚ ਦੁਸ਼ਮਣੀ ਸੀ। ਇਸ ਲਈ ਵਜ਼ੀਰ ਨੇ ਇਸ ਗੱਲ ਦੀ ਸੂਚਨਾ ਸੁਲਤਾਨ ਨੂੰ ਦਿੱਤੀ ਅਤੇ ਖ਼ੁਦਾਵੰਦ ਜ਼ਾਦਾ ਦੇ ਹੋਰ ਕੰਮ ਬਾਰੇ ਵੀ ਦੱਸਿਆ। ਸੁਲਤਾਨ ਉਸ ਤੋਂ ਨਰਾਜ਼ ਹੋ ਗਿਆ ਅਤੇ ਉਸਨੂੰ ਨਗਰ ਵਿਚ ਬੰਦ ਕਰਨ ਦੀ ਆਗਿਆ ਦਿੱਤੀ ਅਤੇ ਆਖਿਆ ''ਫਲਾਣਾ ਆਦਮੀ ਉਸਨੂੰ ਕਿਉਂ ਰਿਸ਼ਵਤ ਦੇਂਦਾ ਸੀ? ਭੁਗਤਾਨ ਰੋਕ ਦਿਓ, ਜਦੋਂ ਤਕ ਇਸ ਗਲ ਦਾ ਪਤਾ ਲੱਗੇ ਕਿ ਜਦ ਮੈਂ ਭੁਗਤਾਨ ਨਹੀਂ ਕਰਨਾ ਚਾਹੁੰਦਾ ਤਾਂ ਕੀ ਖ਼ੁਦਾਵੰਦ ਜ਼ਾਦਾ ਭੁਗਤਾਨ ਕਰ ਦੇਂਦਾ ਹੈ? ਅਤੇ ਜਦ ਮੈਂ ਦੇਣਾ ਚਾਹੁੰਦਾ ਹਾਂ ਤਾਂ ਖ਼ੁਦਾਵੰਦ ਜ਼ਾਦਾ ਉਸਨੂੰ ਰੋਕ ਲੈਂਦਾ ਹੈ?'' ਇਸ ਕਾਰਨ ਮੇਰੇ ਕਰਜ਼ੇ ਦੇ ਭੁਗਤਾਨ ਵਿਚ ਦੇਰ ਹੋ ਗਈ।

## ਸੁਲਤਾਨ ਦਾ ਸ਼ਿਕਾਰ ਲਈ ਜਾਣਾ ਅਤੇ ਮੇਰਾ ਵੀ ਉਸਦੇ ਨਾਲ ਜਾਣਾ ਅਤੇ ਇਸ ਵਿਚਕਾਰ ਜੋ ਕੁਝ ਮੈਂ ਕੀਤਾ

ਜਦੋਂ ਸੁਲਤਾਨ ਨੇ ਸ਼ਿਕਾਰ ਲਈ ਕੂਚ ਕੀਤਾ, ਮੈਂ ਵੀ ਬੇਖਟਕੇ ਉਸਦੇ ਨਾਲ ਤੁਰ ਪਿਆ। ਏਥੋਂ ਦੇ ਰਿਵਾਜ ਦੇ ਅਨੁਸਾਰ ਮੈਂ ਆਪਣੇ ਆਪ ਨੂੰ ਸਾਰੀਆਂ ਲੁੜੀਂਦੀਆਂ ਚੀਜ਼ਾਂ ਨਾਲ ਤਿਆਰ ਕਰ ਲਿਆ ਸੀ। ਮੈਂ ਤੰਬੂ ਮੁਲ ਲੈ ਲਿਆ ਸੀ ਜਿਸਨੂੰ 'ਅਫ਼ਰਾਜ਼'[1] ਵੀ ਆਖਦੇ ਹਨ ਅਤੇ ਜਿਸਨੂੰ ਇਸ ਦੇਸ਼ ਵਿਚ ਹਰ ਆਦਮੀ ਅਜ਼ਾਦੀ ਨਾਲ ਗਡ ਸਕਦਾ ਹੈ ਅਤੇ ਕਿਸੇ ਵੱਡੇ ਆਦਮੀ ਲਈ ਤਾਂ ਇਹ ਬਹੁਤ ਜ਼ਰੂਰੀ ਹੈ। ਸ਼ਾਹੀ ਤੰਬੂ ਦੀ ਵਿਸ਼ੇਸ਼ਤਾ ਇਹ ਹੈ ਕਿ ਉਹ ਲਾਲ ਰੰਗ ਦਾ ਹੁੰਦਾ ਹੈ ਜਦੋਂ ਕਿ ਹੋਰ ਸਾਰੇ ਤੰਬੂ ਸਫ਼ੇਦ ਰੰਗ ਦੇ ਹੁੰਦੇ ਹਨ ਅਤੇ ਉਨ੍ਹਾਂ ਤੇ ਨੀਲੀ ਕਢਾਈ ਕੀਤੀ ਗਈ ਹੁੰਦੀ ਹੈ। ਮੈਂ ਸੀਵਾਨ[2] (ਸਾਇਬਾਨ) ਵੀ ਖ਼ਰੀਦ ਲਿਆ ਸੀ ਜਿਹੜਾ ਡੇਰੇ ਵਿਚ ਛਾਂ ਲਈ ਲਾਇਆ ਜਾਂਦਾ ਹੈ। ਇਹ ਦੋ ਵੱਡੇ ਬਾਂਸਾਂ ਤੇ ਤਾਣਿਆ ਜਾਂਦਾ ਹੈ। ਬਾਂਸਾਂ ਨੂੰ ਲੋਕੀ ਮੋਢਿਆਂ ਤੇ ਚੁਕ ਕੇ ਲੈ ਜਾਂਦੇ ਹਨ। ਇਨ੍ਹਾਂ ਲੋਕਾਂ ਨੂੰ "ਕੈਵਾਨੀਆ" ਆਖਦੇ ਹਨ।

ਏਥੇ ਇਹ ਰਿਵਾਜ ਹੈ, ਯਾਤ੍ਰੀ "ਕੈਵਾਨੀਆ" ਨੂੰ, ਜਿਨ੍ਹਾਂ ਦਾ ਅਸੀਂ ਉਪਰ ਵਰਣਨ ਕੀਤਾ ਹੈ, ਨੌਕਰ ਰਖ ਲੈਂਦੇ ਹਨ। ਏਥੋਂ ਤਕ ਕਿ ਪਸ਼ੂਆਂ ਨੂੰ ਹਰਾ ਚਾਰਾ ਪਾਣ ਲਈ ਵੀ ਨੌਕਰ ਰਖੇ ਜਾਂਦੇ ਹਨ। ਕਿਉਂ ਜੁ ਹਿੰਦ ਵਿਚ ਪਸ਼ੂਆਂ ਨੂੰ ਭੋਂ ਨਹੀਂ ਖੁਆਇਆ ਜਾਂਦਾ। ਇਸ ਤੋਂ ਛੁੱਟ ਯਾਤ੍ਰੀ, ਕਹਾਰਾਂ ਨੂੰ ਅਰਥਾਤ ਉਹ ਆਦਮੀ ਜਿਹੜੇ ਰਸੋਈ ਦੇ ਬਰਤਨ ਚੁਕਦੇ ਹਨ, ਨੌਕਰ ਰਖਦੇ ਹਨ। ਉਸਦਾ ਵਰਣਨ ਅਸੀਂ ਪਹਿਲਾਂ ਕਰ ਚੁਕੇ ਹਾਂ। ਜਦੋਂ ਡੋਲਾ ਖ਼ਾਲੀ ਹੁੰਦਾ ਹੈ, ਇਸਨੂੰ ਚੁਕ ਕੇ ਲੈ ਜਾਂਦੇ ਹਨ। ਫ਼ੱਰਾਸ਼ਾਂ (ਫ਼ਰਸ਼ ਵਿਛਾਉਣ ਵਾਲਿਆਂ) ਨੂੰ ਵੀ ਨੌਕਰ ਰਖਿਆ ਜਾਂਦਾ ਹੈ ਅਰਥਾਤ ਉਹ ਲੋਕੀ ਜਿਹੜੇ ਤੰਬੂ ਗਡਦੇ ਹਨ, ਉਸ ਵਿਚ ਦਰੀਆਂ ਵਿਛਾਂਦੇ ਹਨ ਅਤੇ ਜਿਹੜੇ ਉਠਾਂ ਤੇ ਭਾਰ ਲਦਦੇ ਹਨ। "ਦਵਾਦਵੀਆ" ਵੀ ਨੌਕਰ ਰਖੇ ਜਾਂਦੇ ਹਨ। ਇਹ ਅੱਗੇ-ਅੱਗੇ ਨੱਸਦੇ ਹਨ ਅਤੇ ਰਾਤ ਵੇਲੇ ਮਸ਼ਾਲਾਂ[3] ਚੁਕਦੇ ਹਨ। ਸੰਖੇਪ ਵਿਚ, ਮੈਂ ਹਰ ਤਰ੍ਹਾਂ ਦੇ ਆਦਮੀ ਨੌਕਰ ਰਖੇ, ਜਿਨ੍ਹਾਂ ਦੀ ਮੈਨੂੰ ਲੋੜ ਸੀ ਅਤੇ ਮੈਂ ਹਿੰਮਤ ਅਤੇ ਉਦਾਰਤਾ ਵਿਖਾਈ। ਜਿਸ ਦਿਨ

---

1. ਅਫ਼ਰਾਜ਼—
ਇਸ ਦਾ ਮਤਲਬ ਹੈ 'ਉੱਚਾ ਉਠਿਆ ਹੋਇਆ' ਤੰਬੂ।
—Urdu-Hindi-Dictionary

2. ਸੀਵਾਨ—
ਸਾਇਬਾਨ (ਛਾਂ ਕਰਨ ਵਾਲਾ)

3. ਮਸ਼ਾਲ—
ਲਕੜੀ ਦੇ ਉਹ ਡੰਡੇ, ਜਿਨ੍ਹਾਂ ਦੇ ਸਿਰੇ ਤੇ ਪੁਰਾਣਾ ਕਪੜਾ ਰੂਅੜ ਆਦਿਕ ਵਲ੍ਹੇਟ ਕੇ ਉਸ ਤੇ ਤੇਲ ਪਾ ਕੇ ਬਾਲਿਆ ਜਾਂਦਾ ਹੈ ਅਤੇ ਆਲੇ-ਦੁਆਲੇ ਦੀ ਥਾਂ ਤੇ ਇਸ ਨਾਲ ਉਜਾਲਾ ਹੋ ਜਾਂਦਾ ਹੈ।

ਸੁਲਤਾਨ ਨੇ ਕੂਚ ਕੀਤਾ ਮੈਂ ਵੀ ਉਸੇ ਦਿਨ ਤੁਰ ਪਿਆ ਜਦੋਂ ਕਿ ਹੋਰ ਆਦਮੀ ਉਸ ਦੇ ਦੋ ਤਿੰਨ ਦਿਨ ਮਗਰੋਂ ਆਏ ।

ਜਾਣ ਵਾਲੇ ਦਿਨ ਸੁਲਤਾਨ ਤਿਕਾਲਾਂ ਦੀ ਨਮਾਜ਼ ਦੇ ਮਗਰੋਂ ਹਾਥੀ ਤੇ ਸਵਾਰ ਹੋਇਆ। ਉਸਨੇ ਲੋਕਾਂ ਦੀ ਹਾਲਤ ਵੇਖਣ ਦਾ ਵਿਚਾਰ ਕੀਤਾ ਅਤੇ ਇਹ ਜਾਣਨਾ ਚਾਹਿਆ ਕਿ ਜਾਣ ਲਈ ਕੌਣ-ਕੌਣ ਛੇਤੀ ਨਾਲ ਤਿਆਰ ਹੋ ਰਿਹਾ ਹੈ ਅਤੇ ਕਿਹੜਾ ਦੇਰ ਕਰ ਰਿਹਾ ਹੈ। ਜਿਵੇਂ ਹੀ ਉਹ ਡੇਰੇ ਦੇ ਬਾਹਰ ਕੁਰਸੀ ਤੇ ਬੈਠਿਆ ਮੈਂ ਉਸਦੇ ਕੋਲ ਗਿਆ ਅਤੇ ਉਸਨੂੰ ਨਿਮਸ਼ਕਾਰ ਕਰ ਕੇ ਰੋਚ ਦੇ ਵਾਂਙ ਸੱਜੇ ਪਾਸੇ ਖਲੋ ਗਿਆ। ਉਸਨੇ ਮਲਿਕ-ਉਲ-ਕਬੀਰ ਕਬੂਲਾ ਸਰਜਾਮਦਾਰ ਨੂੰ ਘੱਲਿਆ। ਇਹ ਇਕ ਅਧਿਕਾਰੀ ਹੁੰਦਾ ਹੈ ਜਿਹੜਾ ਸੁਲਤਾਨ ਦੇ ਉਪਰੋਂ ਮੱਖੀਆਂ ਉਡਾਣ ਦਾ ਕੰਮ ਕਰਦਾ ਹੈ। ਉਸ ਨੇ ਵਿਸ਼ੇਸ਼ ਦਇਆ ਭਾਵ ਨਾਲ ਮੈਨੂੰ ਬਹਿ ਜਾਣ ਲਈ ਆਗਿਆ ਦਿੱਤੀ। ਉਸ ਦਿਨ ਮੈਥੋਂ ਛੁੱਟ ਕਿਸੇ ਨੂੰ ਬੈਠਣ ਦੀ ਇਜ਼ਾਜਤ ਨਹੀਂ ਮਿਲੀ। ਤਦ ਇਕ ਹਾਥੀ ਲਿਆਂਦਾ ਗਿਆ ਅਤੇ ਸੁਲਤਾਨ ਪੌੜੀ ਰਾਹੀਂ ਉਸ ਤੇ ਸਵਾਰ ਹੋਇਆ। ਉਸ ਤੇ ਛਤਰ ਤਾਣਿਆ ਗਿਆ। ਸੁਲਤਾਨ ਦੇ ਖ਼ਵਾਸ (ਵਿਸ਼ੇਸ਼ ਅਧਿਕਾਰੀ) ਵੀ ਆਪਣੀਆਂ ਸਵਾਰੀਆਂ ਤੇ ਸਵਾਰ ਹੋਏ। ਇਕ ਘੰਟੇ ਦੀ ਪੜਤਾਲ ਦੇ ਮਗਰੋਂ ਸੁਲਤਾਨ ਡੇਰੇ ਵਿਚ ਵਾਪਸ ਆਗਿਆ। ਇਹ ਰਿਵਾਜ ਹੈ ਕਿ ਸੁਲਤਾਨ ਦੇ ਸਵਾਰ ਹੋਣ ਤੋਂ ਮਗਰੋਂ ਅਮੀਰ ਇਕੋ ਵਾਰੀ ਮਿਲਕੇ ਸਵਾਰ ਹੁੰਦੇ ਹਨ। ਹਰ–ਇਕ ਦੇ ਨਾਲ ਆਪਣੀ ਸੈਨਾ, ਆਪਣਾ ਝੰਡਾ, ਢੋਲ, ਤੂਤੀਆਂ ਅਤੇ ਸ਼ਹਿਨਾਈਆਂ ਆਦਿਕ ਹੁੰਦੀਆਂ ਹਨ। ਇਨ੍ਹਾਂ ਨੂੰ ਮਰਾਤਿਬ ਆਖਦੇ ਹਨ। ਦਰਬਾਨਾਂ, ਗਾਇਕਾਂ ਅਤੇ ਢੋਲ ਵਾਲਿਆਂ–ਜਿਹੜੇ ਛੋਟੇ-ਛੋਟੇ ਢੋਲ ਆਪਣੇ ਗਲ ਵਿਚ ਲਟਕਾਈ ਰਖਦੇ ਹਨ ਅਤੇ ਸ਼ਹਿਨਾਈ ਵਜਾਉਣ ਵਾਲਿਆਂ ਤੋਂ ਛੁੱਟ ਸੁਲਤਾਨ ਦੇ ਅੱਗੇ ਕੋਈ ਸਵਾਰ ਨਹੀਂ ਹੋ ਸਕਦਾ। ਲਗ ਪਗ ਪੰਦਰ੍ਹਾਂ ਆਦਮੀ ਸੁਲਤਾਨ ਦੇ ਸੱਜੇ ਪਾਸੇ ਸਵਾਰ ਹੁੰਦੇ ਹਨ ਅਤੇ ਇਤਨੇ ਹੀ ਉਸ ਦੇ ਖੱਬੇ ਪਾਸੇ। ਇਨ੍ਹਾਂ ਵਿਚ ਮੁੱਖ ਨਿਆਇ-ਕਰਤਾ, ਵਜ਼ੀਰ ਅਤੇ ਕੁਝ ਪਰਮੁਖ ਅਮੀਰ ਅਤੇ ਕੁਝ ਵਿਦੇਸ਼ੀ ਹੁੰਦੇ ਹਨ। ਮੈਂ ਸੁਲਤਾਨ ਦੇ ਸੱਜੇ ਪਾਸੇ ਸਵਾਰ ਹੋਣ ਵਾਲਿਆਂ ਵਿਚੋਂ ਸੀ। ਉਸਦੇ ਅੱਗੇ ਪੈਦਲ ਅਤੇ ਰਾਹ ਵਿਖਾਉਣ ਵਾਲੇ ਚਲਦੇ ਹਨ। ਉਸਦੇ ਪਿੱਛੇ ਸੁਨਹਿਰੀ ਕਢਾਈ ਵਾਲੇ ਝੰਡੇ ਲੈ ਜਾਏ ਜਾਂਦੇ ਹਨ। ਊਠਾਂ ਤੇ ਢੋਲ ਰਖੇ ਹੋਏ ਹੁੰਦੇ ਹਨ। ਇਨ੍ਹਾਂ ਦੇ ਪਿੱਛੇ ਸੁਲਤਾਨ ਦੇ ਦਾਸ, ਉਸਦੇ ਸੇਵਕ, ਉਸਦੇ ਪਿੱਛੇ ਅਮੀਰ ਅਤੇ ਹੋਰ ਲੋਕੀ ਹੁੰਦੇ ਹਨ।

ਕਿਸੇ ਨੂੰ ਵੀ ਪਤਾ ਨਹੀਂ ਹੁੰਦਾ ਕਿ ਡੇਰਾ ਕਿੱਥੇ ਲੱਗੇਗਾ। ਸੁਲਤਾਨ ਚਲਦੇ ਹੋਏ ਜਿਸ ਥਾਂ ਤੇ ਅਰਾਮ ਕਰਨਾ ਚਾਹੁੰਦਾ, ਉਥੇ ਹੀ ਡੇਰਾ ਲਾਣ ਦੀ ਆਗਿਆ ਦੇ ਦੇਂਦਾ ਹੈ। ਜਦ ਤਕ ਸੁਲਤਾਨ ਦਾ ਤੰਬੂ ਨਹੀਂ ਲਗ ਜਾਂਦਾ ਤਦ ਤਕ ਹੋਰ ਕੋਈ ਆਦਮੀ ਆਪਣਾ ਤੰਬੂ ਨਹੀਂ ਗਡ ਸਕਦਾ। ਫਿਰ ਡੇਰੇ ਦੇ ਪ੍ਰਬੰਧਕ ਆਉਂਦੇ ਹਨ ਅਤੇ ਹਰ ਆਦਮੀ ਲਈ ਉਚਿਤ ਥਾਂ ਤੇ ਡੇਰਾ ਲਾਉਣ ਦਾ ਪ੍ਰਬੰਧ ਕਰਦੇ ਹਨ। ਇਸ ਵਿਚਕਾਰ ਸੁਲਤਾਨ ਨਦੀ ਦੇ ਕੰਢੇ ਜਾਂ ਰੁੱਖਾਂ ਦੇ ਝੁੰਡ ਥੱਲੇ ਘੁਮਦਾ ਜਾਂ ਬਹਿੰਦਾ ਹੈ। ਫਿਰ ਉਸ ਦੇ ਸਾਮ੍ਹਣੇ ਹਰ ਤਰ੍ਹਾਂ ਦਾ ਮਾਸ ਲਿਆਇਆ ਜਾਂਦਾ ਹੈ। ਜਿਵੇਂ ਬਕਰੇ ਦਾ ਮਾਸ, ਮੁਰਗ਼ੇ, ਸਾਰਸ ਅਤੇ ਹੋਰ ਕਈ ਤਰ੍ਹਾਂ ਦੇ ਸ਼ਿਕਾਰ ਦਾ ਮਾਸ। ਉਪਰੰਤ ਮਲਿਕਾਂ ਦੇ ਪੁੱਤਰ ਆਉਂਦੇ ਹਨ। ਹਰ ਇਕ ਦੇ ਹੱਥ ਵਿਚ ਮਾਸ ਭੁੰਨਣ ਦੀ ਸੀਖ਼ ਹੁੰਦੀ ਹੈ।

ਉਹ ਅੱਗ ਬਾਲਦੇ ਅਤੇ ਮਾਸ ਭੁੰਨਦੇ ਹਨ। ਫਿਰ ਇਕ ਛੋਟਾ ਜਿਹਾ ਤੰਬੂ ਲਿਆਕੇ ਸੁਲਤਾਨ ਦੇ ਵਾਸਤੇ ਗੱਡ ਦਿੱਤਾ ਜਾਂਦਾ ਹੈ। ਇਸ ਡੇਰੇ ਦੇ ਬਾਹਰਲੇ ਹਿੱਸੇ ਵਿਚ ਉਸਦੇ ਖ਼ਵਾਸ[1] ਅਰਥਾਤ ਵਿਸ਼ੇਸ਼ ਦਰਬਾਰੀ ਬੈਠਦੇ ਹਨ। ਤਦ ਭੋਜਨ ਪਰੋਸਿਆ ਜਾਂਦਾ ਹੈ ਅਤੇ ਸੁਲਤਾਨ ਜਿਸ ਕਿਸੇ ਨੂੰ ਚਾਹਵੇ, ਭੋਜਨ ਦਾ ਨਿਮੰਤ੍ਰਣ ਦੇਂਦਾ ਹੈ। ਇਕ ਦਿਨ ਜਦੋਂ ਸੁਲਤਾਨ ਡੇਰੇ ਦੇ ਅੰਦਰ ਸੀ, ਉਸ ਨੇ ਪੁੱਛਿਆ, "ਬਾਹਰ ਕੌਣ-ਕੌਣ ਹੈ।" ਉਸਦੇ ਇਕ ਦਰਬਾਰੀ ਸੱਯਦ ਨਾਸਿਰ-ਉਦ-ਦੀਨ ਮੁਤਹਰ-ਅਲ-ਔਹਰੀ ਨੇ ਆਖਿਆ, "ਇਕ ਮਗ਼ਰਬੀ ਹੈ ਅਤੇ ਉਹ ਪਰੇਸ਼ਾਨ ਹੈ।" ਸੁਲਤਾਨ ਨੇ ਪੁੱਛਿਆ–"ਕਿਉਂ ?" ਨਾਸਿਰ-ਉਦ-ਦੀਨ ਨੇ ਜਵਾਬ ਦਿੱਤਾ–"ਆਪਣੇ ਕਰਜ਼ੇ ਦੇ ਕਾਰਨ। ਕਿਉਂਜੁ ਉਸ ਦੇ ਕਰਜ਼ ਦਾਤਾ ਉਸਤੇ ਜ਼ੋਰ ਦੇ ਰਹੇ ਹਨ।" ਸੁਲਤਾਨ ਨੇ ਉਸਦਾ ਕਰਜ਼ਾ ਚੁਕਾਉਣ ਦੀ ਆਗਿਆ ਦਿੱਤੀ ਸੀ ਪਰ ਵਜ਼ੀਰ ਭੁਗਤਾਨ ਕਰਨ ਤੋਂ ਪਹਿਲਾਂ ਯਾਤ੍ਰਾ ਤੇ ਤੁਰ ਗਿਆ। ਖ਼ੁੰਦ-ਆਲਮ ! ਕਿਰਪਾ ਕਰਕੇ ਕਰਜ਼-ਦਾਤਿਆਂ ਨੂੰ ਆਗਿਆ ਦਿੱਤੀ ਜਾਵੇ ਕਿ ਉਹ ਵਜ਼ੀਰ ਦੀ ਵਾਪਸੀ ਤਕ ਇੰਤਜ਼ਾਰ ਕਰਨ, ਜਾਂ ਸਮ੍ਰਾਟ ਆਗਿਆ ਦੇਵੇ ਉਨ੍ਹਾਂ ਦੇ ਨਾਲ ਨਿਆਂ ਕੀਤਾ ਜਾਵੇ"।

ਇਸ ਮੌਕੇ ਤੇ ਮਲਿਕ ਦੌਲਤ ਸ਼ਾਹ ਵੀ ਹਾਜ਼ਰ ਸੀ ਜਿਸ ਨੂੰ ਸੁਲਤਾਨ 'ਚਾਚਾ' ਆਖ ਕੇ ਬੁਲਾਉਂਦਾ ਸੀ। ਉਸ ਨੇ ਸੁਲਤਾਨ ਨੂੰ ਆਖਿਆ–"ਸਮ੍ਰਾਟ ! ਹਰ-ਰੋਜ਼ ਇਹ ਆਦਮੀ ਮੈਨੂੰ ਕੁਝ ਨ-ਕੁਝ ਆਖਦਾ ਰਹਿੰਦਾ ਹੈ। ਇਹ ਅਰਬੀ ਬੋਲੀ ਬੋਲਦਾ ਹੈ ਜਿਸ ਨੂੰ ਮੈਂ ਸਮਝ ਨਹੀਂ ਸਕਦਾ। ਸੱਯਦ ਨਾਸਿਰਉੱਦੀਨ ! ਉਹ ਕੀ ਆਖਦਾ ਹੈ ?" ਉਸਦਾ ਮੰਤਵ ਇਹ ਸੀ ਜੁ ਨਾਸਿਰੁੱਦੀਨ ਇਸ ਗਲ ਨੂੰ ਦੁਹਰਾਏ ਜਿਹੜੀ ਉਸਨੇ ਆਖੀ ਸੀ। ਨਾਸਰਿ-ਉਦ-ਦੀਨ ਨੇ ਆਖਿਆ-"ਉਹ ਆਪਣੇ ਕਰਜ਼ੇ ਦੇ ਬਾਰੇ ਆਖਦਾ ਹੈ ਜਿਸ ਵਿਚ ਉਹ ਫਸਿਆ ਹੋਇਆ ਹੈ।" ਸੁਲਤਾਨ ਨੇ ਆਖਿਆ, "ਅਵਮਾਰ (ਅਰਥਾਤ ਚਾਚਾ) ਜਦੋਂ ਅਸੀਂ ਰਾਜਧਾਨੀ ਪੁੱਜਾਂਗੇ ਤਾਂ ਜਾ ਕੇ ਖ਼ਜ਼ਾਨੇ ਵਿਚੋਂ ਉਸਨੂੰ ਇਹ ਰਕਮ ਦਿਵਾ ਦੇਣੀ"। ਖ਼ੁਦਾਵੰਦ ਜ਼ਾਦਾ ਨੇ, ਜਿਹੜਾ ਉਸ ਵੇਲੇ ਹਾਜ਼ਰ ਸੀ, ਆਖਿਆ– "ਸਮ੍ਰਾਟ ! ਇਹ ਆਦਮੀ ਬਹੁਤ ਖ਼ਰਚੀਲਾ ਹੈ। ਮੈਂ ਆਪਣੇ ਦੇਸ਼ ਵਿਚ ਉਸਨੂੰ ਸੁਲਤਾਨ ਤਰਮਸ਼ੀਰੀਨ ਦੇ ਦਰਬਾਰ ਵਿਚ ਵੀ ਵੇਖਿਆ ਹੈ।"

ਇਸ ਦੇ ਪਿਛੋਂ ਸੁਲਤਾਂਨ ਨੇ ਮੈਨੂੰ ਰਾਤ ਦੇ ਭੋਜਨ ਦੀ ਦਾਵਤ੍ਰ ਦਿੱਤੀ। ਮੈਂ ਨਹੀਂ ਜਾਣਦਾ ਸੀ ਕਿ ਕੀ ਹੋਇਆ ਹੈ ? ਭੋਜਨ ਦੇ ਅੰਤ ਤੇ ਮੈਂ ਵਾਪਸ ਆ ਗਿਆ। ਸੱਯਦ ਨਾਸਿਰ-ਉਦ-ਦੀਨ ਨੇ ਮੈਨੂੰ ਆਖਿਆ–"ਤੈਨੂੰ ਮਲਿਕ ਦੌਲਤਸ਼ਾਹ ਦਾ ਧੰਨਵਾਦ ਕਰਨਾ ਚਾਹੀਦਾ ਹੈ।" ਏਧਰ ਦੌਲਤ ਸ਼ਾਹ ਨੇ ਮੈਨੂੰ ਆਖਿਆ–"ਤੈਨੂੰ ਖ਼ੁਦਾਵੰਦ ਜ਼ਾਦਾ ਦਾ ਧੰਨਵਾਦ ਕਰਨਾ

---

1. **ਖ਼ਵਾਸ—**

(ਕ) 'ਖ਼ਾਸਾ' (ਵਿਸ਼ੇਸ਼) ਦਾ ਬਹੁਵਚਨ, ਜਿਸਦਾ ਮਤਲਬ ਹੈ–ਖ਼ਾਸ ਲੋਕੀਂ, ਪਰਮੁਖ ਲੋਕੀਂ ਆਦਿਕ।

(ਖ) 'ਖ਼ਵਾਸ' ਸ਼ਬਦ 'ਖ਼ਵਾਸਤ ਦਾ ਬਹੁਵਚਨ ਵੀ ਹੈ, ਜਿਸ ਤੋਂ ਗੁਣ, ਧਰਮ, ਵਿਸ਼ੇਸ਼ਤਾ ਆਦਿ ਦਾ ਅਰਥ ਲਿਆ ਜਾਂਦਾ ਹੈ।

ਚਾਹੀਦਾ ਹੈ।"

ਇਨ੍ਹੀਂ ਦਿਨੀਂ ਜਦੋਂ ਅਸੀਂ ਸ਼ਿਕਾਰ ਵਿਚ ਸੁਲਤਾਨ ਦੇ ਨਾਲ ਸਾਂ, ਇਕ ਦਿਨ ਉਹ ਡੇਰੇ ਵਿਚ ਘੋੜੇ ਤੇ ਸਵਾਰ ਹੋ ਕੇ ਮੇਰੇ ਤੰਬੂ ਦੇ ਕੋਲੋਂ ਹੋਕੇ ਨਿਕਲਿਆ। ਮੈਂ ਉਸਦੇ ਸੱਜੇ ਪਾਸੇ ਉਸਦੇ ਨਾਲ ਸੀ ਅਤੇ ਮੇਰੇ ਸਾਥੀ ਮੇਰੇ ਪਿੱਛੇ ਸਨ। 'ਸਰਾਚਾ[1]' ਦੇ ਨੇੜੇ ਹੀ ਮੇਰਾ ਤੰਬੂ ਸੀ ਜਿਸ ਦੇ ਕੋਲ ਮੇਰੇ ਕੁਝ ਸਾਥੀ ਖਲੋਤੇ ਸਨ। ਉਨ੍ਹਾਂ ਨੇ ਸੁਲਤਾਨ ਨੂੰ ਨਿਮਸ਼ਕਾਰ ਕੀਤਾ ਅਤੇ ਉਸਨੇ ਇਮਾਦ-ਉਲ-ਮੁਲਕ ਅਤੇ ਦੌਲਤਸ਼ਾਹ ਨੂੰ ਇਹ ਪਤਾ ਲਾਉਣ ਲਈ ਘਲਿਆ ਕਿ ਇਹ ਤੰਬੂ ਅਤੇ ਡੇਰੇ ਕਿਸਦੇ ਹਨ? ਉਨ੍ਹਾਂ ਨੂੰ ਦੱਸਿਆ ਗਿਆ ਕਿ ਫਲਾਣੇ ਆਦਮੀ ਦੇ ਹਨ। ਉਨ੍ਹਾਂ ਨੇ ਇਸ ਦੀ ਸੂਚਨਾ ਸੁਲਤਾਨ ਨੂੰ ਦਿੱਤੀ ਜਿਹੜਾ ਇਹ ਸੁਣ ਕੇ ਹੱਸ ਪਿਆ। ਦੂਜੇ ਦਿਨ ਉਸਨੇ ਆਗਿਆ ਦਿੱਤੀ ਕਿ ਮੈਂ, ਮਿਸਰ ਦੇ ਨਿਆਇ ਕਰਤਾ ਦਾ ਪੁੱਤਰ ਨਾਸਿਰ-ਉਦ-ਦੀਨ ਮੁਤਹਰ-ਉਲ-ਔਹਰੀ ਅਤੇ ਮਲਿਕ ਸਬੀਹ-ਸ਼ਹਿਰ ਨੂੰ ਮੁੜ ਜਾਣ। ਸਾਨੂੰ ਖ਼ਿਲਅਤ ਦਿੱਤੀ ਗਈ ਅਤੇ ਅਸੀਂ ਰਾਜਧਾਨੀ ਮੁੜ ਆਏ।

## ਉਹ ਊਠ ਜਿਹੜਾ ਮੈਂ ਸੁਲਤਾਨ ਨੂੰ ਭੇਂਟ ਕੀਤਾ

ਉਨ੍ਹੀਂ ਦਿਨੀਂ ਸੁਲਤਾਨ ਨੇ ਮੈਥੋਂ ਪੁੱਛਿਆ ਕਿ ਮਲਿਕ ਨਾਸਿਰ ਉੱਠ ਤੇ ਸਵਾਰ ਹੁੰਦਾ ਹੈ ਜਾਂ ਨਹੀਂ? ਮੈਂ ਜਵਾਬ ਦਿੱਤਾ-"ਉਹ ਹੱਜ ਦੇ ਦਿਨਾਂ ਵਿਚ ਮਹਾਰੀ[1] (ਡਾਚੀ) ਦੀ ਸਵਾਰੀ ਕਰਦਾ ਹੈ ਅਤੇ ਉਹ ਮਿਸਰ ਤੋਂ ਮੱਕੇ ਤਕ ਦਸ ਦਿਨਾਂ ਵਿਚ ਪੁਜ ਜਾਂਦਾ ਹੈ। ਪਰ ਉਹ ਉੱਠ ਇਸ ਦੇਸ਼ ਦੇ ਉੱਠਾਂ ਵਰਗੇ ਨਹੀਂ ਹੁੰਦੇ"। ਤਦ ਮੈਂ ਇਹ ਵੀ ਆਖਿਆ ਕਿ ਉਨ੍ਹਾਂ ਡਾਚੀਆਂ ਵਿਚੋਂ ਇਕ ਮੇਰੇ ਕੋਲ ਸੀ। ਰਾਜਧਾਨੀ ਮੁੜ ਆਉਣ ਦੇ ਮਗਰੋਂ ਮੈਂ ਇਕ ਮਿਸਰਵਾਸੀ ਅਰਬ ਨੂੰ ਸੱਦਿਆ। ਉਸ ਨੇ ਡਾਚੀ ਤੇ ਰਖੀ ਜਾਣ ਵਾਲੀ ਕਾਠੀ ਦਾ ਇਕ ਨਮੂਨਾ ਗਲ-ਨਾਲ ਬਣਾਇਆ। ਮੈਂ ਉਸਨੂੰ ਇਕ ਤਰਖਾਣ ਨੂੰ ਵਿਖਾਇਆ ਜਿਸਨੇ ਉਸ ਨਮੂਨੇ ਦੀ ਸਹਾਇਤਾ ਨਾਲ ਇਕ ਮਜ਼ਬੂਤ

---

1. ਸਰਾਚਾ—

(1) ਕਿਸੇ ਹਵੇਲੀ ਵਿਚ ਬਣਿਆ ਹੋਇਆ ਮਹੱਲ—Johnson

(2) ਮਹੱਲ ਜਾਂ ਹਵੇਲੀ ਆਦਿਕ—Johnson

(3) 'ਸਰਾਚਾ' ਸ਼ਬਦ ਦਾ ਅਰਥ ਹੈ—ਛੋਟਾ ਜਿਹਾ ਘਰ ਜਾਂ ਬਹੁਤ ਵੱਡਾ ਤੰਬੂ।
Urdu-Hindi Dictionary

ਵਿਸ਼ੇਸ਼ ਰੂਪ ਵਿਚ ਸੁਲਤਾਨ ਦੇ ਉਪਯੋਗ ਵਿਚ ਆਉਣ ਵਾਲੇ ਤੰਬੂ ਲਈ ਏਥੇ ਇਸ ਸ਼ਬਦ ਦੀ ਵਰਤੋਂ ਕੀਤੀ ਗਈ ਹੈ।

2. ਮਹਾਰੀ—

'ਮਹਾਰਿਯਤ' ਦਾ ਬਹੁਵਚਨ। ਇਸਦਾ ਮਤਲਬ ਹੈ ਉੱਤਮ ਡਾਚੀਆਂ।
ਇਹ ਨਾਂ ਇਕ ਕਬੀਲੇ ਦੀ ਮੋਹਰੀ-'ਮਹਰ' ਦੇ ਨਾਂ ਤੇ ਪ੍ਰਚਲਿਤ ਹੋਇਆ ਸੀ।
ਵੇਖੋ—Johnson

ਤੇ ਸੁਹਣੀ ਕਾਠੀ ਬਣਾਈ । ਮੈਂ ਉਸਤੇ ਕਪੜਾ ਚੜ੍ਹਵਾਇਆ, ਉਸਦੇ ਨਾਲ ਰਿਕਾਬਾਂ[1] ਲਾਈਆਂ । ਉੱਠ ਤੇ ਇਕ ਸੁਹਣੀ ਜਿਹੀ ਚਾਦਰ ਪਾਈ ਅਤੇ ਉਸਦੇ ਵਾਸਤੇ ਇਕ ਰੇਸ਼ਮੀ ਲਗਾਮ ਬਣਾਈ । ਮੇਰੇ ਨਾਲ ਯਮਨ ਦਾ ਇਕ ਵਾਸੀ ਸੀ ਜਿਹੜਾ ਚੰਗੀ ਤਰ੍ਹਾਂ ਮਠਿਆਈਆਂ ਬਣਾਉਣਾ ਜਾਣਦਾ ਸੀ । ਉਸਨੇ ਖਜੂਰ ਦੀ ਸ਼ਕਲ ਵਿਚ ਕੁਝ ਮਠਿਆਈਆਂ ਤਿਆਰ ਕਰ ਦਿੱਤੀਆਂ ।

ਮੈਂ ਉੱਠ ਦੇ ਨਾਲ ਮਠਿਆਈਆਂ ਸੁਲਤਾਨ ਵਲ ਘੱਲੀਆਂ ਅਤੇ ਉਨ੍ਹਾਂ ਨੂੰ ਲੈ ਜਾਣ ਵਾਲੇ ਆਦਮੀ ਨੂੰ ਸਮਝਾਇਆ ਕਿ ਇਹ ਸਭ ਕੁਝ ਮਲਿਕ ਦੌਲਤਸ਼ਾਹ ਨੂੰ ਦੇਣਾ ਜਿਸਦੇ ਵਾਸਤੇ ਮੈਂ ਇਕ ਘੋੜਾ ਤੇ ਦੋ ਉਠ ਘੱਲੇ । ਜਦੋਂ ਉਸਨੂੰ ਉਹ ਚੀਜ਼ਾਂ ਮਿਲੀਆਂ ਤਾਂ ਉਹ ਸੁਲਤਾਨ ਕੋਲ ਗਿਆ ਤੇ ਬੋਲਿਆ-"ਖ਼ੁੰਦਆਲਮ ! ਮੈਂ ਇਕ ਅਜਬ ਚੀਜ਼ ਵੇਖੀ ਹੈ" । ਸੁਲਤਾਨ ਨੇ ਪੁੱਛਿਆ- "ਉਹ ਕੀ ਹੈ ?" ਉਸਨੇ ਜਵਾਬ ਦਿੱਤਾ-"ਫਲਾਣੇ ਆਦਮੀ ਨੇ ਕਾਠੀ ਨਾਲ ਸਜਿਆ ਇਕ ਉੱਠ ਘਲਿਆ ਹੈ" । ਸੁਲਤਾਨ ਨੇ ਆਖਿਆ-"ਉਸਨੂੰ ਮੇਰੇ ਕੋਲ ਲੈ ਆਓ" ਉਸਦੇ ਆਖਣ ਅਨੁਸਾਰ ਉੱਠ ਡੇਰੇ ਦੇ ਅੰਦਰ ਲਿਆਂਦਾ ਗਿਆ, ਉੱਠ ਨੂੰ ਵੇਖ ਕੇ ਸੁਲਤਾਨ ਹੈਰਾਨ ਹੋਇਆ ਅਤੇ ਉਸਨੇ ਉਸਤੇ ਸਵਾਰ ਹੋਣ ਦੀ ਆਗਿਆ ਦਿੱਤੀ । ਉਸ ਨੇ ਉੱਠ ਤੇ ਸਵਾਰ ਹੋਕੇ, ਉਸਦੇ ਸਾਮ੍ਹਣੇ ਤੋਰਿਆ । ਸੁਲਤਾਨ ਨੇ ਉਸਨੂੰ ਦੋ ਸੌ ਟੰਕਿਆਂ ਦੇ ਬਰਾਬਰ ਰਕਮ ਅਤੇ ਖ਼ਿਲਅਤ ਪ੍ਰਦਾਨ ਕੀਤੀ । ਉਸ ਆਦਮੀ ਨੇ ਵਾਪਸ ਆਕੇ ਉਸਦੇ ਬਾਰੇ ਮੈਨੂੰ ਸਭ ਕੁਝ ਦੱਸਿਆ । ਮੈਂ ਇਹ ਸੁਣ ਕੇ ਬਹੁਤ ਖ਼ੁਸ਼ ਹੋਇਆ । ਸੁਲਤਾਨ ਦੇ ਰਾਜਧਾਨੀ ਮੁੜ ਆਣ ਦੇ ਮਗਰੋਂ ਮੈਂ ਦੋ ਹੋਰ ਉੱਠ ਉਸ ਨੂੰ ਭੇਂਟ ਕੀਤੇ ।

## ਸੁਲਤਾਨ ਨੂੰ ਮੇਰੇ ਵੱਲੋਂ ਦੋ ਉੱਠਾਂ ਅਤੇ ਮਠਿਆਈਆਂ ਦੀ ਭੇਂਟ, ਮੇਰੇ ਕਰਜ਼ੇ ਦੇ ਭੁਗਤਾਨ ਲਈ ਉਸਦੀ ਆਗਿਆ ਅਤੇ ਹੋਰ ਘਟਨਾਵਾਂ

ਜਦੋਂ ਮੇਰਾ ਦੂਤ, ਜਿਸ ਨੂੰ ਮੈਂ ਉੱਠ ਦੇ ਕੇ ਘੱਲਿਆ ਸੀ, ਮੁੜ ਆਇਆ ਅਤੇ ਓਥੇ ਜੋ ਕੁਝ ਹੋਇਆ ਸੀ, ਉਸਦੇ ਬਾਰੇ ਮੈਨੂੰ ਉਸਨੇ ਸਭ ਕੁਝ ਦੱਸਿਆ ਤਾਂ ਮੈਂ ਦੋ ਕਾਠੀਆਂ ਬਣਵਾਈਆਂ ਜਿਨ੍ਹਾਂ ਨੂੰ ਮੈਂ ਦੋਵਾਂ ਪਾਸਿਉਂ-ਅਗਲੇ ਤੇ ਪਿਛਲੇ ਹਿੱਸੇ ਵਿਚ-ਸੋਨੇ ਦੇ ਪਾਣੀ ਵਿੱਚ ਚਾਂਦੀ ਦੇ ਪੱਤਰਾਂ ਨਾਲ ਮੜ੍ਹਵਾ ਦਿੱਤਾ । ਉਪਰੰਤ ਮੈਂ ਉਨ੍ਹਾਂ ਨੂੰ ਰੇਸ਼ਮੀ ਕਪੜਿਆਂ ਨਾਲ ਕਜ ਦਿੱਤਾ ਅਤੇ ਚਾਂਦੀ ਦੀਆਂ ਤਾਰਾਂ ਵਾਲੀ ਇਕ ਲਗਾਮ ਬਣਵਾਈ । ਮੈਂ ਦੋਹਾਂ ਕਾਠੀਆਂ ਦੇ ਥੱਲੇ ਉਨ੍ਹਾਂ ਦੀ ਪਿੱਠ

---

1. **ਰਿਕਾਬ**—

ਘੋੜੇ ਦੀ ਪਿੱਠ ਤੇ ਬੰਨ੍ਹੀ ਜਾਣ ਵਾਲੀ ਜ਼ੀਨ ਦੇ ਦੋਵੇਂ ਪਾਸੇ ਲਮਕਣ ਵਾਲੇ ਲੋਹੇ ਜਾਂ ਲਕੜੀ ਦੇ ਪਾਇਦਾਨ ਜਿਨ੍ਹਾਂ ਵਿਚ ਘੋੜ ਸਵਾਰ ਆਪਣੇ ਦੋਵੇਂ ਪੈਰ ਟਿਕਾ ਕੇ, ਘੋੜੇ ਦੀ ਪਿੱਠ ਤੇ ਮਜ਼ਬੂਤੀ ਨਾਲ ਬਹਿ ਸਕਦਾ ਹੈ ।

ਤੇ ਵਿਛਾਉਣ ਲਈ ਕਮਖ਼ਾਬ[1] ਦੇ ਅੰਦਰ ਵਾਲੇ ਦੋ ਰੇਸ਼ਮੀ ਕਪੜੇ ਵੀ ਬਣਵਾਏ। ਅੰਤ ਵਿਚ ਦੋਵਾਂ ਉੱਠਾਂ ਦੇ ਪੈਰਾਂ ਦੇ ਵਾਸਤੇ ਮੈਂ ਸੋਨੇ ਦੇ ਪਾਣੀ ਵਾਲੀਆਂ ਚਾਂਦੀ ਦੀਆਂ ਝਾਂਝਰਾਂ ਵੀ ਬਣਵਾਈਆਂ। ਮੈਂ ਯਾਰ੍ਹਾਂ ਥਾਲ ਬਣਵਾਏ। ਉਨ੍ਹਾਂ ਨੂੰ ਮਠਿਆਈ ਨਾਲ ਭਰਿਆ ਅਤੇ ਹਰ-ਇਕ ਥਾਲ ਨੂੰ ਰੇਸ਼ਮੀ ਰੁਮਾਲ ਨਾਲ ਕੱਜ ਦਿੱਤਾ। ਜਦੋਂ ਸੁਲਤਾਨ ਸ਼ਿਕਾਰ ਤੋਂ ਵਾਪਸ ਆਇਆ ਅਤੇ ਦੂਜੇ ਦਿਨ ਉਸ ਥਾਂ ਤੇ, ਜਿੱਥੇ ਕਿ ਉਹ ਆਮ ਸਭਾ ਕਰਦਾ ਸੀ, ਬੈਠਿਆ ਤਾਂ ਮੈਂ ਸਵੇਰ ਵੇਲੇ ਆਪਣੇ ਉੱਠ ਅਤੇ ਥਾਲ ਲੈ ਕੇ ਉਸ ਦੇ ਕੋਲ ਪੁਜਿਆ। ਉਸਨੇ ਆਗਿਆ ਦਿੱਤੀ ਕਿ ਉੱਠ ਅੰਦਰ ਲਿਆਏ ਜਾਣ। ਉਹ ਉਸਦੇ ਸਾਮ੍ਹਣੇ ਦੁੜਾਏ ਗਏ। ਨੱਸਦੇ ਹੋਏ ਉਨ੍ਹਾਂ ਵਿਚੋਂ ਇਕ ਦੀ ਝਾਂਝਰ ਡਿੱਗ ਪਈ। ਇਹ ਵੇਖ ਕੇ ਸੁਲਤਾਨ ਨੇ-ਫਲਕੀ ਦੇ ਪੁੱਤਰ ਬਹਾ-ਉਦ-ਦੀਨ ਨੂੰ ਆਖਿਆ-"ਪਾਇਲ ਬਰਦਾਰੀ[2]" ਅਰਥਾਤ ਪਾਇਲ-ਚੁਕ ਲਿਆਓ। ਤਦ ਥਾਲਾਂ ਵਲ ਵੇਖਦੇ ਹੋਏ ਸੁਲਤਾਨ ਨੇ ਆਖਿਆ "ਚਿਦਾਰੀ ਦਰਆਂ, ਤਬਕ-ਹਾਏ-ਹਲਵਾ ਅਸਤ?" ਜਿਸਦਾ ਅਰਥ ਸੀ-ਇਨ੍ਹਾਂ ਥਾਲਾਂ ਵਿਚ ਕੀ ਲਿਆਏ ਹੋ, ਮਠਿਆਈਆਂ? ਮੈਂ ਜਵਾਬ ਦਿੱਤਾ-"ਹਾਂ ਜੀ" ਸੁਲਤਾਨ ਨੇ ਤਿਰਮਿਜ਼ ਵਾਸੀ ਨਿਆਇ ਜਾਣੂ ਅਤੇ ਉਪਦੇਸ਼ਕ ਨਾਸਿਰ-ਉਦ-ਦੀਨ ਨੂੰ ਆਖਿਆ "ਮੈਂ ਅਜਿਹੀਆਂ ਮਠਿਆਈਆਂ ਨਾ ਕਦੇ ਵੇਖੀਆਂ ਅਤੇ ਨਾ ਹੀ ਖਾਧੀਆਂ ਹਨ-ਜਿਹੜੀਆਂ ਉਸ ਨੇ ਮੇਰੇ ਪਾਸ, ਜਦੋਂ ਮੈਂ ਡੇਰੇ ਵਿਚ ਸੀ, ਘੱਲੀਆਂ ਸਨ"। "ਤਦ ਉਸਨੇ ਆਦੇਸ਼ ਦਿੱਤਾ ਕਿ ਥਾਲ ਉਸ ਥਾਂ ਤੇ ਲਿਆਏ ਜਾਣ ਜਿੱਥੇ ਉਹ ਆਪਣਾ ਖ਼ਾਸ ਦਰਬਾਰ ਲਗਾਉਂਦਾ ਸੀ। ਉਸ ਦੇ ਅਨੁਸਾਰ ਥਾਲ ਲਿਆਂਦੇ ਗਏ, ਉਹ ਆਪ ਓਥੇ ਗਿਆ ਤੇ ਉਸਨੇ ਮੈਨੂੰ ਵੀ ਸਦਵਾਇਆ। ਤਦ ਉਸਨੇ ਭੋਜਨ ਦੀ ਆਗਿਆ ਦਿੱਤੀ। ਮੈਂ ਵੀ ਭੋਜਨ ਕੀਤਾ। ਇਸੇ ਵਿਚਕਾਰ ਉਸਨੇ ਮੇਰੇ ਵੱਲੋਂ ਘੱਲੀਆਂ ਹੋਈਆਂ ਮਠਿਆਈਆਂ ਵਿਚੋਂ ਇਕ ਦੇ ਬਾਰੇ ਮੇਰੇ ਕੋਲੋਂ ਪੁਛਿਆ। ਮੈਂ ਆਖਿਆ-"ਖ਼ੁੰਦਆਲਮ! ਮਠਿਆਈਆਂ ਕਈ ਤਰ੍ਹਾਂ ਦੀਆਂ ਸਨ, ਮੈਂ ਨਹੀਂ ਜਾਣਦਾ ਤੁਸੀਂ ਕਿਸ ਬਾਰੇ ਪੁੱਛ ਰਹੇ ਹੋ"? ਉਸਨੇ ਆਖਿਆ-"ਉਹ ਥਾਲ ਲੈ ਆਓ"। ਏਥੇ ਤੈਫ਼ੂਰ ਨੂੰ "ਤਬਾਕ"[3] ਆਖਿਆ ਜਾਂਦਾ ਹੈ। ਥਾਲ ਲਿਆਂਦੇ ਗਏ ਉਸਦੇ ਸਾਮ੍ਹਣੇ ਰਖੇ ਗਏ ਤੇ ਰੁਮਾਲ ਚੁੱਕ ਦਿੱਤੇ ਗਏ। ਤਦ ਉਸ ਨੇ ਆਖਿਆ-'ਮੈਂ ਤੇਰੇ ਤੋਂ ਇਸਦਾ ਨਾਂ ਪੁਛਿਆ ਸੀ।' ਅਤੇ ਉਸਨੇ ਥਾਲ ਚੁਕਿਆ ਜਿਸ ਵਿਚ ਉਹ ਮਠਿਆਈ ਸੀ ਮੈਂ ਜਵਾਬ ਦਿੱਤਾ—"ਇਸ

---

1. ਕਮਖ਼ਾਬ ਜਾਂ ਕਮਖ਼ਿਹ—
ਕਢਾਈ ਵਾਲਾ ਰੰਗੀਨ ਕਪੜਾ। Richardson
ਇਕ ਕੀਮਤੀ ਰੇਸ਼ਮੀ ਜਿਹਾ ਕਪੜਾ ਜਿਸ ਤੇ ਸੋਨੇ ਦੀ ਤਾਰ ਨਾਲ ਕਢਾਈ ਕੀਤੀ ਗਈ ਹੋਵੇ।
ਜ਼ਰੀਦਾਰ ਕਪੜਾ। ਵੇਖੋ ਸਟੀਂਗਾਸ

2. ਪਾਇਲ ਬਰਦਾਰੀ
(ਫ਼ਾਰਸੀ)—'ਪਾਇਲ ਚੁੱਕ ਲੈ।'

3. ਤਬਾਕ—
ਵੱਡੀ ਪਲੇਟ, ਥਾਲੀ, ਪਰਾਤ, ਖਾਣ ਦੀ ਮੇਜ਼ ਦਾ ਵਿਸ਼ੇਸ਼ ਪਾਤਰ ਜਾਂ ਉਹ ਵਿਸ਼ੇਸ਼ ਕਪੜਾ, ਜਿਸ ਤੇ ਭੋਜਨ ਪਰੋਸਿਆ ਜਾਂਦਾ ਹੈ।

ਨੂੰ ਮੁੱਕਰਸਾ[1] ਆਖਦੇ ਹਨ"। ਤਦ ਉਸਨੇ ਦੂਜੀ ਕਿਸਮ ਦੀ ਮਠਿਆਈ ਚੁਕ ਕੇ ਪੁਛਿਆ-'ਇਸ ਦਾ ਨਾਂ ਕੀ ਹੈ"? ਮੈਂ ਜਵਾਬ ਦਿੱਤਾ ਲੁਕੇਮਾਤ-ਉਲ-ਕਾਜ਼ੀ[2] ਹੈ।" ਸੁਲਤਾਨ ਦੇ ਸਾਮ੍ਹਣੇ ਇਕ ਵਪਾਰੀ ਬੈਠਾ ਸੀ ਜਿਹੜਾ ਬਗ਼ਦਾਦ ਦੇ ਸ਼ੇਖ਼ਾਂ (ਮੁੱਖ ਆਦਮੀਆਂ) ਵਿਚੋਂ ਇਕ ਸੀ ਅਤੇ ਸਾਮਰੀ ਨਾਉਂ ਨਾਲ ਪ੍ਰਸਿੱਧ ਸੀ। ਉਹ ਆਪਣੇ ਆਪ ਨੂੰ ਅੱਬਾਸ-ਪਰਮਾਤਮਾ ਉਸ ਤੋਂ ਖ਼ੁਸ਼ ਹੋਵੇ-ਦਾ ਵੰਸ਼ਜ ਦਸਦਾ ਸੀ। ਉਸਦੇ ਕੋਲ ਅਪਾਰ ਧਨ ਸੀ। ਸੁਲਤਾਨ ਉਸਨੂੰ 'ਮੇਰੇ ਪਿਤਾ' ਆਖਦਾ ਸੀ। ਉਹ ਮੇਰੇ ਨਾਲ ਈਰਖਾ ਕਰਦਾ ਸੀ ਅਤੇ ਉਸਨੇ ਮੈਨੂੰ ਸ਼ਰਮਿੰਦਾ ਕਰਨ ਦੀ ਕੋਸ਼ਿਸ਼ ਕੀਤੀ। ਉਸਨੇ ਆਖਿਆ—"ਇਹ ਲੁਕੇਮਾਤ-ਉਲ-ਕਾਜ਼ੀ ਨਹੀਂ ਹੈ।" ਤਦ ਉਹ ਜਲਾਲ-ਉਲ-ਫ਼ਾਰਸ[3] ਵਿਚੋਂ ਇਕ ਟੁਕੜਾ ਲੈ ਕੇ ਬੋਲਿਆ—"ਲੁਕੇਮਾਤ-ਉਲ-ਕਾਜ਼ੀ ਇਹ ਹੈ। ਉਸਦੇ ਇਕ ਪਾਸੇ ਮਲਿਕ-ਉਲ-ਨੁਦਮਾ ਨਾਸਿਰ ਉਦ-ਦੀਨ ਕਾਫ਼ੀ ਹਰਵੀ ਬੈਠਾ ਸੀ। ਉਹ ਅਕਸਰ ਸੁਲਤਾਨ ਦੇ ਸਾਮ੍ਹਣੇ ਇਸ ਸ਼ੇਖ਼ ਨਾਲ ਮਖ਼ੌਲ ਕਰਦਾ ਹੁੰਦਾ ਸੀ। ਉਸਨੇ ਸਾਮਿਰੀ ਨੂੰ ਆਖਿਆ "ਖ਼ਾਜ਼ਾ (ਮਲਿਕ) ਝੂਠ ਬੋਲਦਾ ਹੈ, ਨਿਆਇ-ਕਰਤਾ ਸੱਚ ਆਖਦਾ ਹੈ"। ਸੁਲਤਾਨ ਨੇ ਉਸ ਤੋਂ ਪੁਛਿਆ "ਇਹ ਕਿਵੇਂ?" ਉਸਨੇ ਆਖਿਆ—"ਸਮਰਾਟ! ਉਹ ਕਾਜ਼ੀ (ਨਿਆਇ-ਕਰਤਾ) ਹੈ ਅਤੇ ਇਹ ਲੁਕੇਮਾਤ (ਗ੍ਰਾਂਹ) ਹਨ ਜਿਹੜਾ ਉਹ ਲੈ ਕੇ ਆਇਆ ਹੈ। ਸੁਲਤਾਨ ਨੇ ਹੱਸਦੇ ਹੋਏ ਆਖਿਆ- "ਤੂੰ ਠੀਕ ਆਖਿਆ ਹੈ"।

ਜਦੋਂ ਅਸੀਂ ਭੋਜਨ ਸਮਾਪਤ ਕਰ ਚੁਕੇ ਅਤੇ ਮਠਿਆਈ ਵੀ ਖਾ ਲਈ, ਤਾਂ ਉਸ ਦੇ ਮਗਰੋਂ ਅਸੀਂ ਫੁੱਕਾ (ਜੌਂ ਦੀ ਸ਼ਰਾਬ) ਪੀਤੀ। ਫਿਰ ਅਸੀਂ ਪਾਨ ਲੈ ਕੇ ਆ ਗਏ। ਉਸਦੇ ਤਤਕਾਲ ਪਿਛੋਂ ਖ਼ਜ਼ਾਨਚੀ ਮੇਰੇ ਪਾਸ ਆਇਆ ਅਤੇ ਬੋਲਿਆ-"ਆਪਣੇ ਸੇਵਕਾਂ ਨੂੰ ਰਕਮ ਲੈਣ ਲਈ ਘਲ ਦੇ," ਮੈਂ ਉਸੇ ਤਰ੍ਹਾਂ ਹੀ ਕੀਤਾ ਅਤੇ ਸ਼ਾਮ ਵੇਲੇ ਜਦ ਮੈਂ ਘਰ ਪੁਜਿਆ ਤਾਂ ਧਨ ਪਿਆ ਸੀ"। ਤਿੰਨ ਥੈਲੇ ਸਨ, ਜਿਨ੍ਹਾਂ ਵਿਚ ਛੇ ਹਜ਼ਾਰ ਦੋ ਸੌ ਤੇਤੀ (233) (ਸੋਨੇ ਦੇ) ਟੰਕੇ ਸਨ ਜਿਹੜੇ ਚਾਂਦੀ ਦੇ ਪਚਵੰਜਾ ਹਜ਼ਾਰ ਟੰਕਿਆ ਦੇ ਬਰਾਬਰ ਸਨ। ਇਨ੍ਹਾਂ ਵਿਚ ਮੇਰੇ ਕਰਜ਼ੇ ਦੀ ਰਕਮ ਵੀ ਸ਼ਾਮਲ ਸੀ ਅਤੇ ਇਸ ਤੋਂ ਛੁੱਟ ਬਾਰ੍ਹਾਂ ਹਜ਼ਾਰ ਟੰਕੇ ਵੀ ਸਨ ਜਿਹੜੇ ਸੁਲਤਾਨ ਨੇ ਮੈਨੂੰ ਦੇਣ ਦਾ ਪਹਿਲਾਂ ਹੀ ਹੁਕਮ ਦੇ ਰਖਿਆ ਸੀ। ਰਿਵਾਜ ਦੇ ਅਨੁਸਾਰ ਦਸਵਾਂ ਹਿੱਸਾ ਕਾਟ ਦੇ ਰੂਪ ਵਿਚ ਲੈ ਲਿਆ ਗਿਆ ਸੀ। ਇਕ ਟੰਕੇ ਦਾ ਮੁਲ "ਮਗਰਿਬ" (ਪੱਛਮ) ਦੇ ਸੋਨੇ ਦੇ

---

1. **ਮੱਕਰਸਾ—**
ਇਕ ਵਿਸ਼ੇਸ਼ ਪਰਕਾਰ ਦਾ ਭੋਜਨ। ਵਿਸ਼ੇਸ਼ ਪਰਕਾਰ ਨਾਲ ਬਣਾਇਆ ਹੋਇਆ ਊਠ ਦਾ ਮਾਸ।
ਵੇਖੋ–Johnson

2. **ਲੁਕੇਮਾਤ-ਉਲ-ਕਾਜ਼ੀ—**
ਇਕ ਵਿਸ਼ੇਸ਼ ਮਠਿਆਈ ਜਾਂ ਖ਼ਾਸ ਲੋਕਾਂ ਲਈ ਬਣਾਈ ਗਈ ਮਠਿਆਈ ਜਾਂ ਕਾਜ਼ੀ ਦੇ ਲੁਕਮੇ ਅਰਥਾਤ ਗ੍ਰਾਂਹ।

3. **ਜਲਾਲ-ਉਲ-ਫ਼ਾਰਸ—**
ਇਕ ਵਿਸ਼ੇਸ਼ ਪਰਕਾਰ ਦੀ ਮਠਿਆਈ।

ਢਾਈ ਹਜ਼ਾਰ ਦੀਨਾਰ ਦੇ ਬਰਾਬਰ ਹੁੰਦਾ ਹੈ।

## ਸੁਲਤਾਨ ਦਾ ਜਾਣਾ ਅਤੇ ਮੇਰੇ ਲਈ ਰਾਜਧਾਨੀ ਵਿਚ ਠਹਿਰਣ ਦੀ ਆਗਿਆ

ਜੁਮਾਦ ਦੀ ਨੌਵੀਂ ਮਿਤੀ ਨੂੰ ਸੁਲਤਾਨ ਦਿੱਲੀ ਤੋਂ ਮਾਬਰ ਜਾਣ ਲਈ ਅਤੇ ਬਾਗੀਆਂ ਨਾਲ ਯੁੱਧ ਕਰਨ ਲਈ ਨਿਕਲਿਆ। ਮੈਂ ਕਰਜ਼ ਦਾਤਿਆਂ ਨੂੰ ਸਾਰਾ ਕਰਜ਼ਾ ਚੁਕਾ ਦਿੱਤਾ ਸੀ ਅਤੇ ਜਾਣ ਦਾ ਨਿਸ਼ਚਾ ਕਰ ਲਿਆ ਸੀ। ਮੈਂ ਕਹਾਰਾਂ, ਫ਼ੱਰਾਸ਼ਾਂ, ਕੌਵਾਨੀਆਂ ਅਤੇ ਦਵਾਦਵਿਜਾਂ ਨੂੰ, ਜਿਨ੍ਹਾਂ ਦਾ ਵਰਣਨ ਪਹਿਲਾਂ ਹੋ ਚੁੱਕਾ ਹੈ, ਨੌਂ ਮਹੀਨਿਆਂ ਦਾ ਵੇਤਨ ਪਹਿਲਾਂ ਦੇ ਚੁੱਕਾ ਸਾਂ। ਤਦ ਆਗਿਆ ਮਿਲੀ ਕਿ ਮੈਂ ਹੋਰ ਲੋਕਾਂ ਦੇ ਨਾਲ ਅਜੇ ਏਥੇ ਹੀ ਠਹਿਰਾਂ। ਇਸ ਆਗਿਆ ਦੀ ਸੂਚਨਾ ਦੇ ਸਬੂਤ ਦੇ ਰੂਪ ਵਿਚ ਦਰਬਾਨ ਨੇ ਸਾਡੇ ਦਸਖ਼ਤ ਕਰਾ ਲਏ। ਏਥੇ ਇਹੋ ਹੀ ਰਿਵਾਜ ਹੈ ਅਤੇ ਇਸਦਾ ਉਦੇਸ਼ ਇਹ ਹੈ ਕਿ ਜਿਸ ਆਦਮੀ ਲਈ ਉਹ ਆਗਿਆ ਹੋਵੇ, ਉਹ ਇਹ ਨਾ ਆਖੇ ਕਿ ਮੈਨੂੰ ਆਦੇਸ਼ ਨਹੀਂ ਮਿਲਿਆ। ਸੁਲਤਾਨ ਨੇ ਆਗਿਆ ਦਿੱਤੀ ਕਿ ਮੈਨੂੰ ਛੇ ਹਜ਼ਾਰ ਟੰਕਾ (ਦੀਨਾਰ-ਦਰਾਹਿਮ) ਦੀ ਰਕਮ ਦਿੱਤੀ ਜਾਵੇ ਅਤੇ ਮਿਸਰ ਦੇ ਨਿਆਇ ਕਰਤਾ ਦੇ ਪੁੱਤਰ ਨੂੰ ਦਸ ਹਜ਼ਾਰ। ਇਸੇ ਤਰ੍ਹਾਂ ਉਸਨੇ ਦੇਹਲੀ ਵਿਚ ਠਹਿਰਣ ਵਾਲੇ ਸਾਰੇ ਵਿਦੇਸ਼ੀਆਂ ਲਈ ਰਕਮ ਦੇਣ ਦੀ ਆਗਿਆ ਦਿੱਤੀ ਪਰ ਰਾਜਧਾਨੀ ਦੇ ਵਾਸੀਆਂ ਨੂੰ ਕੁਝ ਵੀ ਨਾ ਦਿੱਤਾ ਗਿਆ।

ਸੁਲਤਾਨ ਨੇ ਮੈਨੂੰ ਆਗਿਆ ਦਿੱਤੀ ਕਿ ਮੈਂ ਸੁਲਤਾਨ ਕੁਤਬੁੱਦੀਨ ਦੇ ਮਕਬਰੇ ਦੀ ਦੇਖਭਾਲ ਕਰਾਂ ਜਿਸਦਾ ਵਰਨਣ ਪਹਿਲਾਂ ਹੋ ਚੁਕਿਆ ਹੈ। ਸੁਲਤਾਨ ਉਸਦੀ ਕਬਰ ਦੇ ਪ੍ਰਤੀ ਬਾਹਲੀ ਸ਼ਰਧਾ ਰਖਦਾ ਸੀ ਕਿਉਂ ਜੁ ਉਹ ਕੁਤਬੁੱਦੀਨ ਦਾ ਨੌਕਰ ਰਹਿ ਚੁੱਕਾ ਸੀ। ਜਦੋਂ ਉਹ ਕਬਰ ਦੇ ਕੋਲ ਆਇਆ, ਮੈਂ ਉਸਨੂੰ ਸੁਲਤਾਨ ਕੁਤਬੁੱਦੀਨ ਦੀਆਂ ਜੁੱਤੀਆਂ ਚੁਕ ਕੇ ਉਨ੍ਹਾਂ ਨੂੰ ਚੁੰਮਦੇ ਹੋਏ ਅਤੇ ਆਪਣੇ ਸਿਰ ਤੇ ਰਖਦੇ ਹੋਏ ਵੇਖਿਆ। ਏਥੇ ਇਹ ਰਿਵਾਜ ਹੈ ਕਿ ਮੁਰਦਾ ਆਦਮੀ ਦੀਆਂ ਜੁੱਤੀਆਂ ਕਬਰ ਦੇ ਨੇੜੇ ਸਿਰਹਾਣੇ ਤੇ ਰਖੀਆਂ ਜਾਂਦੀਆਂ ਹਨ। ਸੁਲਤਾਨ ਜਦ ਕਦੀ ਸੁਲਤਾਨ ਕੁਤਬੁਦੀਨ ਦੀ ਕਬਰ ਦੇ ਦਰਸ਼ਨਾਂ ਲਈ ਆਉਂਦਾ, ਉਸਦੇ ਸਾਮ੍ਹਣੇ ਸਿਰ ਨਿਵਾਂਦਾ, ਜਿਵੇਂ ਕਿ ਉਸ ਦੇ ਜੀਂਦੇ ਹੋਏ ਕਰਦਾ ਸੀ ਅਤੇ ਉਹ ਉਸ ਦੀ ਵਿਧਵਾ ਦਾ ਵੀ ਬੜਾ ਸਨਮਾਨ ਕਰਦਾ ਸੀ ਅਤੇ ਉਸਨੂੰ "ਭੈਣ" ਆਖਕੇ ਬੁਲਾਉਂਦਾ ਸੀ। ਉਸਨੇ ਉਸਨੂੰ ਆਪਣੇ ਰਨਿਵਾਸ ਅੰਦਰ ਥਾਂ ਦਿੱਤੀ ਹੋਈ ਸੀ। ਕੁਝ ਚਿਰ ਮਗਰੋਂ ਉਸਨੇ ਮਿਸਰ ਦੇ ਨਿਆਇ ਕਰਤਾ ਦੇ ਪੁੱਤਰ ਦੇ ਨਾਲ ਉਸ ਦਾ ਵਿਆਹ ਕਰ ਦਿੱਤਾ। ਨਿਆਇ ਕਰਤਾ ਦੇ ਪੁੱਤਰ ਤੇ ਉਹ ਉਸਦੇ ਕਾਰਨ ਬਹੁਤ ਕਿਰਪਾ ਕਰਦਾ ਸੀ। ਹਰ ਸ਼ੁਕਰਵਾਰ ਉਹ ਉਸਨੂੰ ਮਿਲਣ ਲਈ ਜਾਂਦਾ ਸੀ।

ਕੂਚ ਕਰਨ ਵੇਲੇ ਸੁਲਤਾਨ ਨੇ ਸਾਨੂੰ ਵਿਦਿਆ ਹੋਣ ਲਈ ਸਦਵਾਇਆ। ਉਸ ਵੇਲੇ ਮਿਸਰ ਦੇ ਨਿਆਇ ਕਰਤਾ ਦੇ ਪੁੱਤਰ ਨੇ ਖਲੋਕੇ ਆਖਿਆ—"ਮੈਂ ਨਾ ਖ਼ੁੰਦਆਲਮ ਨੂੰ ਵਿਦਿਆ ਆਖਾਂਗਾ ਤੇ ਨਾ ਹੀ ਉਸਦਾ ਸਾਥ ਛੱਡਾਂਗਾ।" ਅਖ਼ੀਰ ਇਹ ਗੱਲ ਉਸਦੇ ਵਾਸਤੇ ਬੜੀ ਲਾਭਦਾਇਕ ਸਿੱਧ ਹੋਈ। ਸੁਲਤਾਨ ਨੇ ਉਸ ਨੂੰ ਆਖਿਆ, "ਜਾ ਤੇ ਯਾਤ੍ਰਾ ਦੀ ਤਿਆਰੀ ਕਰ।" ਉਸਦੇ

ਪਿੱਛੋਂ ਮੈਂ ਸੁਲਤਾਨ ਨੂੰ ਵਿਦਿਆ ਆਖਣ ਲਈ ਅੱਗੇ ਆਇਆ। ਪਰ ਮੈਂ ਰੁਕਣਾ ਚਾਹੁੰਦਾ ਸੀ। ਇਹ ਮੇਰੇ ਲਈ ਲਾਭਦਾਇਕ ਸਿੱਧ ਨਾ ਹੋਇਆ। ਸੁਲਤਾਨ ਨੇ ਮੈਥੋਂ ਪੁੱਛਿਆ—"ਤੂੰ ਕੀ ਚਾਹੁੰਦਾ ਹੈਂ?" ਮੈਂ ਕਾਗਜ਼ ਦਾ ਇਕ ਟੁਕੜਾ ਕਢਿਆ ਜਿਸ ਤੇ ਛੇ ਅਰਜ਼ਾਂ ਲਿਖੀਆਂ ਸਨ। ਸੁਲਤਾਨ ਨੇ ਆਖਿਆ, "ਤੂੰ ਆਪਣੀ ਬੋਲੀ ਵਿਚ ਆਖ ਸਕਦਾ ਹੈਂ"। ਮੈਂ ਜਵਾਬ ਦਿੱਤਾ "ਖ਼ੁੰਦਆਲਮ ਨੇ ਮੈਨੂੰ ਨਿਆਇ ਕਰਤਾ ਦੇ ਪਦ ਤੇ ਲਾਇਆ, ਪਰ ਮੈਂ ਕਦੀ ਇਹ ਕੰਮ ਨਹੀਂ ਕੀਤਾ ਅਤੇ ਕਾਜ਼ੀ (ਨਿਆਂਕਰਤਾ) ਪਦ ਨਾਲ ਸਨਮਾਨ ਤੋਂ ਛੁੱਟ ਮੇਰਾ ਹੋਰ ਕੋਈ ਮਤਲਬ ਨਹੀਂ।" ਇਸ ਤੇ ਸੁਲਤਾਨ ਨੇ ਮੈਨੂੰ ਦੋ ਸਹਾਇਕਾਂ ਦੇ ਨਾਲ ਅਦਾਲਤ ਵਿਚ ਬਹਿਣ ਦੀ ਆਗਿਆ ਦਿੱਤੀ। ਤਦ ਸੁਲਤਾਨ ਨੇ ਆਖਿਆ—"ਅੱਛਾ!" ਮੈਂ ਆਖਿਆ—"ਜਿੱਥੋਂ ਤਕ ਸੁਲਤਾਨ ਕੁਤਬੁੱਦੀਨ ਦੇ ਮਕਬਰੇ ਦਾ ਸਵਾਲ ਹੈ, ਮੈਂ ਉਥੇ ਚਾਰ ਸੌ ਸੱਠ (460) ਆਦਮੀਆਂ ਨੂੰ ਕੰਮ ਤੇ ਲਾ ਰਖਿਆ ਹੈ ਪਰ ਉਸਦੇ ਵਕਫ਼[1] ਤੋਂ ਇਤਨੀ ਆਮਦਨੀ ਨਹੀਂ ਹੁੰਦੀ ਜਿਹੜੀ ਉਨ੍ਹਾਂ ਦੇ ਵੇਤਨ ਅਤੇ ਭੋਜਨ ਲਈ ਕਾਫ਼ੀ ਹੋ ਸਕੇ।" ਸੁਲਤਾਨ ਨੇ ਵਜ਼ੀਰ ਨੂੰ ਆਖਿਆ—"ਪਿੰਜਾਹ ਹਜ਼ਾਰ" ਅਰਥਾਤ ਪੰਜਾਹ ਹਜ਼ਾਰ। ਅਤੇ ਉਸਨੇ ਆਖਿਆ "ਲਾਬੁਦ ਲਕ ਮੰਨ ਮੰਨ ਗ਼ੱਲਾ ਬਿਦੇਹ" ਅਰਥਾਤ ਉਸਨੂੰ ਇਕ ਲਖ ਮਣ ਅਨਾਜ-ਕਣਕ, ਚਾਵਲ ਆਦਿ ਦੇ ਦੇ, ਜਿਸਨੂੰ ਉਹ ਇਸ ਸਾਲ ਦੇ ਭੋਜਨ ਦੇ ਕੰਮ ਵਿਚ ਲਿਆਵੇ, ਤਦ ਤਕ ਮਕਬਰੇ ਦੀ ਧਰਤੀ ਵਿਚ ਅਨਾਜ ਪੈਦਾ ਹੋ ਜਾਵੇਗਾ। ਇਕ ਮਣ ਮਗ਼ਰਿਬ (ਪੱਛਮ) ਦੇ ਵੀਹ ਰਤਲ ਦੇ ਬਰਾਬਰ ਹੁੰਦਾ ਹੈ।

ਸੁਲਤਾਨ ਨੇ ਮੈਥੋਂ ਪੁਛਿਆ—"ਦੂਜੀ ਗੱਲ ਕਿਹੜੀ ਹੈ"? ਮੈਂ ਆਖਿਆ "ਮੇਰੇ ਸਾਥੀਆਂ ਨੂੰ ਉਨ੍ਹਾਂ ਦੇ ਪਿੰਡਾਂ ਕਾਰਨ ਕੈਦ ਕਰ ਲਿਆ ਗਿਆ ਹੈ ਜਿਹੜੇ ਖ਼ੁੰਦਆਲਮ ਨੇ ਮੈਨੂੰ ਪ੍ਰਦਾਨ ਕੀਤੇ ਸਨ ਪਰ ਮੈਂ ਉਨ੍ਹਾਂ ਪਿੰਡਾਂ ਨੂੰ ਕਿਸੇ ਹੋਰ ਚੀਜ਼ ਨਾਲ ਬਦਲ ਲਿਆ ਸੀ। ਰਾਜਸੀ ਅਧਿਕਾਰੀ ਚਾਹੁੰਦੇ ਹਨ ਕਿ ਜਿਹੜੀ ਰਕਮ ਹੁਣ ਤਕ ਮੈਨੂੰ ਇਸ ਤੋਂ ਪ੍ਰਾਪਤ ਹੋਈ ਹੈ ਉਹ ਮੈਂ ਮੋੜ ਦੇਵਾਂ ਜਾਂ ਖ਼ੁੰਦਆਲਮ ਵਲੋਂ ਖਿਮਾ-ਪ੍ਰਾਪਤੀ ਦੀ ਆਗਿਆ ਪੇਸ਼ ਕਰਾਂ"। ਸੁਲਤਾਨ ਨੇ ਪੁਛਿਆ "ਇਨ੍ਹਾਂ ਪਿੰਡਾਂ ਵਿਚੋਂ ਤੈਨੂੰ ਕੀ ਮਿਲਿਆ ਹੈ?" ਮੈਂ ਜਵਾਬ ਦਿੱਤਾ—'ਪੰਜਾਹ ਹਜ਼ਾਰ ਦੀਨਾਰ'। ਸੁਲਤਾਨ ਨੇ ਆਖਿਆ—'ਉਹ ਮੈਂ ਤੈਨੂੰ ਉਪਹਾਰ ਦੇ ਰੂਪ ਵਿਚ ਦੇਂਦਾ ਹਾਂ' ਮੈਂ ਆਖਿਆ— "ਅਤੇ ਸੁਲਤਾਨ ਨੇ ਜਿਹੜਾ ਘਰ ਮੈਨੂੰ ਪ੍ਰਦਾਨ ਕੀਤਾ ਸੀ ਉਸ ਦੀ ਮੁਰੰਮਤ ਦੀ ਲੋੜ ਹੈ"। ਸੁਲਤਾਨ ਨੇ ਵਜ਼ੀਰ ਨੂੰ ਆਖਿਆ—'ਇਮਾਰਤ-ਕੁਨੇਦ' ਜਿਸਦਾ ਮਤਲਬ ਸੀ 'ਇਸਦੀ ਮੁਰੰਮਤ ਕਰਾ ਦਿਉ। ਸੁਲਤਾਨ ਨੇ ਪੁਛਿਆ—"ਦਿਗਰ ਨ ਕਿ ਮਾਂਦ? ਜਿਸਦਾ ਮਤਲਬ ਸੀ' ਬਾਕੀ ਤਾਂ ਕੁਝ ਨਹੀਂ ਰਿਹਾ? ਮੈਂ ਜਵਾਬ ਦਿੱਤਾ "ਨਹੀਂ"।

ਤਦ ਸੁਲਤਾਨ ਨੇ ਮੈਨੂੰ ਆਖਿਆ—'ਵਸੀਯਤ ਦੀਗਰ ਹਸਤ।' ਜਿਸਦਾ ਮਤਲਬ ਹੈ—'ਮੈਂ ਤੈਨੂੰ ਸਲਾਹ ਦੇਣਾ ਚਾਹੁੰਦਾ ਹਾਂ', 'ਕਰਜ਼ਾ ਨਾ ਲੈ, ਇਹ ਨਾ ਹੋਵੇ ਕਿ ਇਕ ਦਿਨ ਤੇਰੇ ਤੇ ਮੁਕੱਦਮਾ

1. ਵਕਫ਼—

ਈਸ਼ਵਰ-ਅਰਪਿਤ, ਪਰਮਾਤਮਾ ਦੇ ਨਾਂ ਤੇ ਦਾਨ ਕੀਤੀ ਹੋਈ ਵਸਤੂ ਜਾਂ ਸੰਪਤੀ ਆਦਿਕ ਜਾਂ ਕਿਸੇ ਵਿਸ਼ੇਸ਼ ਪਰਯੋਜਨ ਲਈ ਅਲੱਗ ਬਚਾ ਕੇ ਰੱਖੀ ਹੋਈ ਵਸਤੂ।

ਚਲੇ ਅਤੇ ਤੈਨੂੰ ਇਕ ਆਦਮੀ ਅਜਿਹਾ ਨਾ ਮਿਲੇ ਜਿਹੜਾ ਤੇਰੇ ਬਾਰੇ ਮੈਨੂੰ ਸੂਚਿਤ ਕਰ ਸਕਦਾ ਹੋਵੇ। ਜਿਹੜਾ ਭੱਤਾ ਮੈਂ ਤੈਨੂੰ ਦਿੱਤਾ ਹੈ, ਉਸਦੇ ਅਨੁਸਾਰ ਆਪਣੇ ਖ਼ਰਚ ਨੂੰ ਬੰਨ੍ਹ ਲੈ। ਕਿਉਂਕਿ ਸਰਬਸ਼ਕਤੀਮਾਨ ਪਰਮਾਤਮਾ ਨੇ ਆਖਿਆ ਹੈ—'ਤੁਸੀਂ ਨਾ ਤਾਂ ਕੰਜੂਸ ਬਣੋ ਅਤੇ ਨਾ ਹੀ ਬਹੁਤ ਖ਼ਰਚੀਲੇ, ਖਾਓ-ਪੀਓ, ਪਰ ਖ਼ਰਚੀਲੇ ਕਦੀ ਨਾ ਬਣੋ। ਧਰਮਾਤਮਾ ਆਦਮੀ ਉਹ ਹਨ ਜਿਹੜੇ ਨਾ ਤਾਂ ਖ਼ਰਚੀਲੇ ਹਨ ਅਤੇ ਨਾ ਹੀ ਕੰਜੂਸ ਹਨ। ਉਹ ਵਿਚਲੇ ਰਸਤੇ ਨੂੰ ਲੈਂਦੇ ਹਨ' ਇਹ ਸੁਣਕੇ ਮੈਂ ਸੁਲਤਾਨ ਦੇ ਪੈਰ ਚੁੰਮਣੇ ਚਾਹੇ, ਪਰ ਉਸਨੇ ਮੈਨੂੰ ਇਸ ਤਰ੍ਹਾਂ ਕਰਨ ਤੋਂ ਪਿਛੇ ਹਟਾਇਆ। ਉਸਨੇ ਆਪਣੇ ਹੱਥ ਨਾਲ ਮੇਰਾ ਸਿਰ ਥੰਮ ਲਿਆ ਜਿਸ ਨੂੰ ਮੈਂ ਚੁੰਮਿਆ, ਤਦ ਮੈਂ ਉਥੋਂ ਵਾਪਸ ਰਾਜਧਾਨੀ ਵਿਚ ਆ ਗਿਆ।

ਮੈਂ ਘਰ ਦੀ ਮੁਰੰਮਤ ਦਾ ਕੰਮ ਸ਼ੁਰੂ ਕੀਤਾ। ਇਸ ਤੇ ਮੈਂ ਚਾਰ ਹਜ਼ਾਰ ਦੀਨਾਰ ਖ਼ਰਚ ਕੀਤੇ ਜਿਸ ਵਿਚੋਂ ਛੇ ਸੌ ਦੀਨਾਰ ਮੈਨੂੰ ਦੀਵਾਨ (ਕਰ ਵਿਭਾਗ) ਨੇ ਦਿੱਤੇ ਅਤੇ ਬਾਕੀ ਮੈਂ ਆਪਣੇ ਕੋਲੋਂ ਖ਼ਰਚ ਕੀਤੇ। ਘਰ ਦੇ ਨੇੜੇ ਹੀ ਮੈਂ ਇਕ ਮਸਜਿਦ ਬਣਵਾਈ। ਫਿਰ ਮੈਂ ਸੁਲ-ਤਾਨ ਕੁਤਬੁਦੀਨ ਦੇ ਮਕਬਰੇ ਦਾ ਪਰਬੰਧ ਸੰਭਾਲਿਆ। ਸੁਲਤਾਨ ਨੇ ਉਸਤੇ ਅਜਿਹਾ ਗੁੰਬਦ ਬਣਾਉਣ ਦੀ ਆਗਿਆ ਦਿੱਤੀ ਸੀ ਜਿਸਦੀ ਉਚਾਈ ਸੌ ਹੱਥ ਅਰਥਾਤ ਇਰਾਕ ਦੇ ਸ਼ਾਸਕ ਕਾਜ਼ਾਨ[1] ਦੇ ਮਕਬਰੇ ਤੋਂ ਬਣੇ ਹੋਏ ਗੁੰਬਦ ਤੋਂ ਵੀਹ ਹੱਥ ਵਧੀਕ ਹੋਵੇ। ਉਸ ਨੇ ਇਹ ਵੀ ਆਗਿਆ ਦਿੱਤੀ ਸੀ ਕਿ ਤੀਹ ਪਿੰਡ ਖ਼ਰੀਦੇ ਜਾਣ ਅਤੇ ਉਸ ਮਕਬਰੇ ਵਾਸਤੇ ਧਰਮ ਅਰਥ ਦੇ ਦਿੱਤੇ ਜਾਣ। ਇਨ੍ਹਾਂ ਪਿੰਡਾਂ ਨੂੰ ਉਸਨੇ ਮੇਰੇ ਅਧੀਨ ਕੀਤਾ, ਜਿਸਤੋਂ ਕਿ ਮੈਨੂੰ ਰਿਵਾਜ ਦੇ ਅਨੁਸਾਰ ਉਸਦੀ ਆਮਦਨੀ ਦਾ ਦਸਵਾਂ ਹਿੱਸਾ ਮਿਲਦਾ ਰਿਹਾ।

## ਮੇਰੇ ਵਲੋਂ ਮਕਬਰੇ ਦਾ ਪਰਬੰਧ

ਹਿੰਦ ਵਾਸੀਆਂ ਵਿਚ ਇਹ ਰਿਵਾਜ ਹੈ ਕਿ ਉਹ ਆਪਣੇ ਮਰੇ ਹੋਏ ਆਦਮੀਆਂ ਦੀ ਵੀ ਉਸੇ ਤਰ੍ਹਾਂ ਲੋੜ ਪੂਰੀ ਕਰਦੇ ਹਨ ਜਿਵੇਂ ਉਨ੍ਹਾਂ ਦੇ ਜੀਵਨ ਕਾਲ ਵਿਚ। ਉਹ ਮਕਬਰੇ ਦੇ ਕੋਲ ਹਾਥੀ ਤੇ ਘੋੜੇ ਲਿਆਂਦੇ ਹਨ, ਉਸਦੇ ਦਰਵਾਜ਼ੇ ਤੇ ਬੰਨ੍ਹ ਦੇਂਦੇ ਹਨ ਅਤੇ ਮਕਬਰੇ ਨੂੰ ਚੰਗੀ ਤਰ੍ਹਾਂ ਸਜਾਇਆ ਜਾਂਦਾ ਹੈ। ਜਿੱਥੋਂ ਤੀਕ ਉਸ ਮਕਬਰੇ ਦਾ ਸਬੰਧ ਹੈ, ਮੈਂ ਵੀ ਉਸ ਤਰ੍ਹਾਂ ਕੀਤਾ। ਮੈਂ ਕੁਰਾਨ ਦੇ ਇਕ ਸੌ ਪੰਜਾਹ ਪਾਠੀ ਨੀਅਤ ਕੀਤੇ, ਜਿਨ੍ਹਾਂ ਨੂੰ 'ਖ਼ਤਮੀ'[2] ਆਖਦੇ ਹਨ, ਅੱਸੀ

---

1. ਕਾਜ਼ਾਨ—

'ਗ਼ਜ਼ਾਨ' ਸ਼ਬਦ ਦਾ ਅਰਬੀ ਰੂਪ। ਇਹ ਅਰਗੂਨ ਖ਼ਾਨ ਦਾ ਪੁੱਤਰ ਅਤੇ ਚੰਗੇਜ਼ ਖ਼ਾਨ ਦੇ ਵੰਸ਼ ਵਿਚ ਇਸਲਾਮ ਸਵੀਕਾਰ ਕਰਨ ਵਾਲਿਆਂ ਵਿਚੋਂ ਦੂਜਾ ਬਾਦਸ਼ਾਹ ਸੀ। ਇਸਨੇ ਆਪਣੀ ਉਪਾਧੀ ਸੁਲਤਾਨ ਮੁਹੰਮਦ ਰਖੀ ਸੀ। ਇਸ ਨੇ ਨੌਂ ਸਾਲ ਤਕ ਰਾਜ ਕੀਤਾ। ਇਸਦੀ ਮੌਤ 17 ਮਈ ਸੰਨ 1304 ਈ: ਨੂੰ ਹੋਈ।

2. ਖ਼ਤਮੀ—

ਕੁਰਾਨ ਦਾ ਸੰਪੂਰਨ ਪਾਠ ਕਰਨ ਵਾਲਾ।

ਵਿਦਿਆਰਥੀ, ਅੱਠ ਦੁਹਰਾਉਣ ਵਾਲੇ ਪਾਠੀ ਜਿਨ੍ਹਾਂ ਨੂੰ ਮੁਕੱਰਰ[1] ਆਖਦੇ ਹਨ, ਇਕ ਅਧਿਆਪਕ ਅਤੇ ਅੱਸੀ ਸੂਫ਼ੀ ਵੀ ਨੀਅਤ ਕੀਤੇ। ਮੈਂ ਇਕ ਇਮਾਮ, ਬਾਂਗ ਦੇਣ ਵਾਲੇ ਮੁੱਲੇ, ਮਿੱਠੀ ਅਵਾਜ਼ ਵਾਲੇ ਪਾਠੀ, ਉਸਤਤਕਰਤਾ, ਹਾਜ਼ਰੀ ਲਾਉਣ ਵਾਲੇ ਲੇਖਕ ਅਤੇ ਦਾਖ਼ਲ ਕਰਨ ਵਾਲਿਆਂ ਨੂੰ ਨੀਅਤ ਕੀਤਾ। ਏਥੇ ਇਨ੍ਹਾਂ ਸਭਣਾਂ ਨੂੰ 'ਅਰਬਾਬ' ਆਖਿਆ ਜਾਂਦਾ ਹੈ।

ਉਪਰੰਤ ਮੈਂ ਇਕ ਹੋਰ ਕਰਮਚਾਰੀ-ਸਮੂਹ ਨੂੰ ਰੱਖਿਆ ਜਿਨ੍ਹਾਂ ਨੂੰ ਹਾਸ਼ੀਆ[2] (ਘਰੋਗੀ ਸੇਵਕ) ਆਖਦੇ ਹਨ ਜਿਵੇਂ ਸੇਵਾਦਾਰ, ਰਸੋਈਏ, ਦਵਾਦਾਰੀਯਾ[3], ਹਰਕਾਰਾ, ਭਿਸ਼ਤੀ, ਸ਼ਰਬਤ ਵੰਡਣ ਵਾਲੇ, ਹਥਿਆਰ ਚੁੱਕਣ ਵਾਲੇ, ਦਰਬਾਨ ਅਤੇ ਚੋਬਦਾਰ, ਇਨ੍ਹਾਂ ਦੀ ਗਿਣਤੀ ਚਾਰ ਸੌ ਸੱਠ ਸੀ। ਸੁਲਤਾਨ ਨੇ ਆਗਿਆ ਦਿੱਤੀ ਸੀ ਕਿ ਹਰ ਰੋਜ਼ ਦੇ ਭੋਜਨ ਦੇ ਵਾਸਤੇ ਬਾਰ੍ਹਾਂ ਮਣ ਆਟਾ ਅਤੇ ਉਤਨਾ ਮਾਸ ਪਕਾਇਆ ਜਾਵੇ ਪਰ ਮੈਂ ਸੋਚਿਆ ਕਿ ਇਹ ਘੱਟ ਹੈ ਜਦੋਂ ਕਿ ਅਨਾਜ ਚੰਗਾ ਭਲਾ ਮਿਲਿਆ ਸੀ। ਇਸ ਲਈ ਮੈਂ ਹਰ ਰੋਜ਼ ਪੈਂਤੀ ਮਣ ਅੰਨ ਅਤੇ ਉਤਨਾ ਹੀ ਮਾਸ, ਉਸੇ ਦੇ ਹਿਸਾਬ ਨਾਲ ਸ਼ੱਕਰ, ਮਿਸਰੀ, ਘਿਉ ਅਤੇ ਪਾਨ ਖ਼ਰਚ ਕਰਦਾ ਸੀ। ਮੈਂ ਕਰਮਚਾਰੀਆਂ ਤੋਂ ਛੁਟ ਆਉਣ ਵਾਲਿਆਂ ਨੂੰ ਵੀ ਭੋਜਨ ਦੇਂਦਾ ਸੀ। ਕਾਲ ਬਹੁਤ ਭਿਅੰਕਰ ਸੀ, ਪਰ ਉਸ ਭੋਜਨ ਰਾਹੀਂ ਲੋਕਾਂ ਨੂੰ ਬਹੁਤ ਸਹਾਇਤਾ ਪ੍ਰਾਪਤ ਹੋਈ। ਇਸਦਾ ਸਮਾਚਾਰ ਦੂਰ-ਦੂਰ ਤਕ ਫੈਲ ਗਿਆ।

ਜਦੋਂ ਮਲਿਕ ਸਬੀਹ ਸੁਲਤਾਨ ਕੋਲ ਦੌਲਤਾਬਾਦ ਵਿਚ ਗਿਆ ਤਾਂ ਸੁਲਤਾਨ ਨੇ ਉਸਤੋਂ ਲੋਕਾਂ ਦੀ ਹਾਲਤ ਬਾਰੇ ਪੁਛਿਆ। ਮਲਿਕ ਸਬੀਹ ਨੇ ਆਖਿਆ-ਜੇ ਫਲਾਣੇ ਆਦਮੀ ਵਰਗੇ ਦੋ ਆਦਮੀ ਹੋਰ ਹੁੰਦੇ ਤਾਂ ਲੋਕਾਂ ਨੇ ਮੁਸੀਬਤ ਦੀ ਸ਼ਿਕਾਇਤ ਨਾ ਕੀਤੀ ਹੁੰਦੀ"। "ਇਹ ਸੁਣਕੇ ਸੁਲਤਾਨ ਬੜਾ ਪ੍ਰਸੰਨ ਹੋਇਆ ਅਤੇ ਉਸਨੇ ਆਪਣੇ ਵਸਤਰ ਭੰਡਾਰ ਵਿਚੋਂ ਮੈਨੂੰ ਖ਼ਿਲਅਤ ਘੱਲੀ। ਮਹਾਨ ਤਿਉਹਾਰਾਂ ਤੇ ਈਦਾਂ, ਪੈਗੰਬਰ ਦੇ ਜਨਮ ਦਿਨ[4]

---

1. ਮੁਕੱਰਰ—

ਭਾਸ਼ਣ ਕਰਤਾ ਜਾਂ ਵਕਤਾ।

2. ਹਾਸ਼ੀਆ—

ਇਸਦਾ ਅਰਥ ਤਾਂ ਹੈ-ਕਿਨਾਰਾ ਜਾਂ ਪੁਸਤਕ ਦੇ ਹੇਠ ਦਿੱਤੀ ਹੋਈ ਟੀਕਾ ਆਦਿਕ। ਪਰ ਇਸਦੀ ਵਰਤੋਂ ਸ਼ਾਇਦ 'ਹਾਸ਼ੀਆ ਨਸ਼ੀਨ' ਦੇ ਅਰਥ ਵਿਚ ਹੋਈ ਹੈ, ਜਿਸਦਾ ਮਤਲਬ ਹੈ-ਕਿਸੇ ਵੱਡੇ ਵਿਅਕਤੀ ਕੋਲ ਉਠਣ-ਬੈਠਣ ਵਾਲੇ ਪਰਸ਼ੰਸਕ, ਜਾਂ ਦਰਬਾਰ ਜਾਂ ਕਿਸੇ ਹੋਰ ਵਿਸ਼ੇਸ਼ ਸਥਾਨ ਤੇ ਦਾਇਰਾ ਬਣਾ ਕੇ ਬੈਠਣ ਵਾਲੇ।

3. ਦਵਾਦਾਰੀਯਾ— (ਵੇਖੋ ਸਫ਼ਾ 185)

4. ਪੈਗੰਬਰ ਦਾ ਜਨਮ ਦਿਨ—

ਆਮ ਤੌਰ ਤੇ ਰਬੀ-ਉਲ-ਅੱਵਲ ਦੀ 12 ਵੀਂ ਤਿਥੀ ਹਜ਼ਰਤ ਦਾ ਜਨਮ ਦਿਨ ਮੰਨੀ ਜਾਂਦੀ ਹੈ। ਉਸ ਦਿਨ ਮੁਸਲਮਾਨ ਵਿਸ਼ੇਸ਼ ਉਤਸਵ ਮਨਾਉਂਦੇ ਹਨ।

ਮੁਹੱਰਮ ਦੀ ਦਸਵੀਂ ਤਿਥੀ[1], ਸ਼ਾਬਾਨ ਦੇ ਵਿਚਕਾਰ ਦੀ ਰਾਤ[2] ਅਤੇ ਸੁਲਤਾਨ ਕੁਤਬੁੱਦੀਨ ਦੀ ਬਰਸੀ ਦੇ ਮੌਕਿਆਂ ਤੇ ਮੈਂ ਸੌ ਮਣ ਆਟੇ ਅਤੇ ਇਤਨੇ ਹੀ ਮਾਸ ਦਾ ਭੋਜਨ ਤਿਆਰ ਕਰਾਕੇ ਗ਼ਰੀਬ ਬੇਆਸਰਿਆਂ ਨੂੰ ਖਵਾਇਆ ਕਰਦਾ ਸਾਂ। ਹਰ ਤਨਖ਼ਾਹੀਏ (ਕਰਮਚਾਰੀ) ਨੂੰ ਆਪਣਾ ਹਿੱਸਾ ਮਿਲਦਾ ਸੀ। ਹੁਣ ਅਸੀਂ ਇਸ ਬਾਰੇ ਹਿੰਦ ਦੇ ਲੋਕ-ਰਿਵਾਜਾਂ ਦਾ ਵਰਣਨ ਕਰਾਂਗੇ।

## ਦਾਵਤ ਵੇਲੇ ਪ੍ਰਾਹੁਣਿਆਂ ਦੇ ਸਤਿਕਾਰ ਦਾ ਰਿਵਾਜ

ਹਿੰਦ ਤੇ ਸਰਾ(ਕੁਬਚਾਕ)[3] ਦੇਸ਼ਾਂ ਵਿਚ ਇਹ ਰਿਵਾਜ ਹੈ ਕਿ ਜਿਵੇਂ ਹੀ ਉਤਸਵ ਪੂਰਨ ਹੁੰਦਾ ਹੈ, ਉਹ ਹਰ ਸ਼ਰੀਫ਼ (ਸੈਯਦ), ਨਿਆਇਜਾਣੂ, ਸ਼ੇਖ਼ ਅਤੇ ਨਿਆਇਕਰਤਾ ਦੇ ਸਾਹਮਣੇ ਪਾਲਨੇ ਨਾਲ ਮਿਲਦੀ-ਜੁਲਦੀ ਚਾਰ ਪਾਵਿਆਂ ਵਾਲੀ ਇਕ ਮੇਜ਼ ਰਖਦੇ ਹਨ ਜਿਸਦਾ ਉਪਰਲਾ ਹਿੱਸਾ ਖੱਜੀ ਦੇ ਸੁੱਕੇ ਪੱਤਿਆਂ ਨਾਲ ਉਣਿਆ ਹੁੰਦਾ ਹੈ, ਇਸਤੇ ਕੁਝ ਰੋਟੀਆਂ, ਭੇਡ ਦਾ ਭੁਜਾ ਹੋਇਆ ਸਿਰ ਅਤੇ ਹਲਵਾ ਸਾਬੂਨੀਆ ਨਾਲ ਭਰੀਆਂ ਹੋਈਆਂ ਤੇ ਮੱਖਣ ਨਾਲ ਬਣਾਈਆਂ ਹੋਈਆਂ ਚਾਰ ਰੋਟੀਆਂ ਜਿਹੜੀਆਂ ਇੱਟ ਵਰਗੀਆਂ ਮਠਿਆਈ ਦੀਆਂ ਚਾਰ ਤਹਾਂ ਨਾਲ ਕੱਜੀਆਂ ਹੁੰਦੀਆਂ ਹਨ-ਰਖੀਆਂ ਜਾਂਦੀਆਂ ਹਨ। ਤਦ ਚਮੜੇ ਦੀ ਇਕ ਛੋਟੀ ਜਿਹੀ ਥਾਲੀ ਵਿਚ ਮਠਿਆਈਆਂ ਅਤੇ ਸਮੋਸੇ ਰਖੇ ਜਾਂਦੇ ਹਨ। ਇਨ੍ਹਾਂ ਨੂੰ ਨਵੇਂ ਸੂਤੀ ਰੁਮਾਲਾਂ ਨਾਲ ਕਜਿਆ ਜਾਂਦਾ ਹੈ। ਉਪਰ ਦੱਸੀ ਸ਼੍ਰੇਣੀ ਤੋਂ ਹੇਠਲੀ ਸ਼੍ਰੇਣੀ ਦੇ ਪਰਾਹੁਣਿਆਂ ਦੇ ਸਾਹਮਣੇ ਭੇਡ ਦਾ ਭੁੰਨਿਆ ਹੋਇਆ ਅੱਧਾ ਸਿਰ, ਜਿਸਨੂੰ ਚੌਲਾ[4] ਆਖਦੇ ਹਨ ਅਤੇ ਉਪਰ-ਦੱਸੀਆਂ ਚੀਜ਼ਾਂ-ਅੱਧੀਆਂ-ਅੱਧੀਆਂ ਰੱਖੀਆਂ ਜਾਂਦੀਆਂ ਹਨ। ਇਸ ਤੋਂ ਵੀ ਹੇਠਲੀ ਸ਼੍ਰੇਣੀ ਦੇ ਲੋਕਾਂ ਦੇ ਅੱਗੇ (ਹਰ ਚੀਜ਼ ਦਾ) ਚੌਥਾ ਹਿੱਸਾ ਰੱਖਿਆ ਜਾਂਦਾ ਹੈ। ਹਰ-ਇਕ ਆਦਮੀ ਦੇ ਸੇਵਕ ਉਸਦੇ ਅੱਗੇ ਰੱਖੇ ਹੋਏ ਸਮਾਨ ਨੂੰ ਚੁਕ ਕੇ ਲੈ

---

1. **ਮੁਹੱਰਮ ਦੀ ਦਸਵੀਂ ਤਿਥੀ—**
   ਹਜ਼ਰਤ ਮੁਹੰਮਦ ਦੇ ਦੋਹਤੇ ਇਮਾਮ ਹੁਸੈਨ ਦੇ ਬਲਿਦਾਨ ਦਾ ਦਿਨ।

2. **ਸ਼ਾਬਾਨ ਦੇ ਵਿਚਕਾਰ ਦੀ ਰਾਤ—**
   ਸ਼ਾਬਾਨ-ਇਸਲਾਮੀ ਸਾਲ ਦਾ ਅੱਠਵਾਂ ਮਹੀਨਾ। ਇਸਨੂੰ ਜੁਦਾਈ ਦਾ ਮਹੀਨਾ ਆਖਿਆ ਜਾਂਦਾ ਹੈ ਕਿਉਂ ਜੋ ਇਸ ਮਹੀਨੇ ਵਿਚ ਅਰਬ ਲੋਕੀਂ ਪਾਣੀ ਦੀ ਖੋਜ ਲਈ ਇਕ ਦੂਜੇ ਤੋਂ ਵਿਛੜ ਜਾਂਦੇ ਸਨ। ਮੁਸਲਮਾਨਾਂ ਅੰਦਰ ਇਹ 'ਸ਼ਬੇ ਬਰਾਤ' ਦੇ ਨਾਂ ਤੇ ਪਰਸਿੱਧ ਹੈ।
   ਸ਼ਾਬਾਨ ਦੀ ਪੰਦਰ੍ਹਵੀਂ ਰਾਤ, ਜਿਹੜੀ ਮੁਸਲਮਾਨਾਂ ਲਈ ਇਕ ਪਵਿੱਤਰ ਰਾਤ ਹੁੰਦੀ ਹੈ, ਅਤੇ ਇਸ ਵਿਚ ਜਾਗ ਕੇ ਪ੍ਰਭੂ ਦੀ ਪਰਾਰਥਨਾ ਕੀਤੀ ਜਾਂਦੀ ਹੈ। ਵੇਖੋ-Ency. Urdu

3. **ਸਰਾ (ਕੁਬਚਾਕ)—**
   ਖ਼ਵਾਰਜ਼ਮ ਤੋਂ ਭਾਰਤ ਦੇ ਰਸਤੇ ਵਿਚ ਸਥਿਤ ਕਿਪਚਾਕ ਦੇ ਖ਼ਾਨਾਂ ਦੀ ਰਾਜਧਾਨੀ।

4. **ਚੌਲਾ—**
   ਇਹ ਇਕ ਈਰਾਨੀ ਸ਼ਬਦ ਹੈ, ਜਿਸਦਾ ਅਰਥ ਹੈ-ਭੋਜਨ ਆਦਿਕ ਜਾਂ ਕਿਸੇ ਦਾਵਤ ਤੋਂ ਚੁਕ ਕੇ ਲਿਆਈ ਗਈ ਭੋਜਨ ਸਮਿਗਰੀ। —ਵੇਖੋ-ਸਟੀਂਗਾਸ

ਜਾਂਦੇ ਹਨ। ਇਹ ਰਿਵਾਜ ਮੈਂ ਪਹਿਲੀ ਵਾਰ ਸੁਲਤਾਨ ਉਜ਼ਬਕ[1] ਦੀ ਰਾਜਧਾਨੀ ਸਰਾ (ਕੁਬਚਾਕ) ਨਗਰ ਵਿਚ ਵੇਖਿਆ। ਮੈਂ ਆਪਣੇ ਆਦਮੀਆਂ ਨੂੰ, ਉਨ੍ਹਾਂ ਚੀਜ਼ਾਂ ਨੂੰ, ਜਿਹੜੀਆਂ ਮੇਰੇ ਅੱਗੇ ਰਖੀਆਂ ਗਈਆਂ ਸਨ, ਚੁਕਣ ਤੋਂ ਹਟਕ ਦਿੱਤਾ ਸੀ ਕਿਉਂ ਜੁ ਮੈਨੂੰ ਇਸ ਤਰ੍ਹਾਂ ਦੇ ਵਿਹਾਰ ਦੀ ਆਦਤ ਨਹੀਂ ਸੀ। ਉਹ ਵਿਸ਼ੇਸ਼ ਆਦਮੀਆਂ ਦੇ ਘਰਾਂ ਵਿਚ ਵੀ ਉਤਸਵ ਲਈ ਬਣਿਆ ਹੋਇਆ ਕੁਝ ਖਾਣਾ ਘਲਦੇ ਹਨ।

## ਹਜ਼ਾਰ ਅਮਰੋਹਾ ਵਲ ਮੇਰਾ ਜਾਣਾ

ਸੁਲਤਾਨ ਨੇ ਜਿਹੜਾ ਭੱਤਾ ਮੈਨੂੰ ਖ਼ਾਨਕਾਹ (ਆਸ਼ਰਮ) ਲਈ ਦਿੱਤਾ ਸੀ, ਉਸ ਵਿਚੋਂ ਵਜ਼ੀਰ ਨੇ ਮੈਨੂੰ ਦਸ ਹਜ਼ਾਰ ਮਣ ਅਨਾਜ ਦਿੱਤਾ। ਬਾਕੀ ਦੇ ਵਾਸਤੇ ਉਸਨੇ ਮੈਨੂੰ ਆਗਿਆ ਦਿਤੀ ਕਿ ਮੈਂ ਹਜ਼ਾਰ ਅਮਰੋਹਾ[2] ਵਿਚੋਂ ਪ੍ਰਾਪਤ ਕਰ ਲਵਾਂ। ਉਥੇ ਰਾਜਕਰ-ਅਧਿਕਾਰੀ ਅਜ਼ੀਜ਼ ਖੰਭਾਰ ਸੀ ਅਤੇ ਸ਼ਾਸਕ ਬਦਖ਼ਸ਼ਾਨ ਦਾ ਵਾਸੀ ਸ਼ਮਸ-ਉਦ-ਦੀਨ ਸੀ। ਮੈਂ ਆਪਣੇ ਸੇਵਕਾਂ ਨੂੰ ਘਲਿਆ ਜਿਹੜੇ ਅਨਾਜ ਦਾ ਕੁਝ ਹਿੱਸਾ ਲੈ ਆਏ ਅਤੇ ਉਨ੍ਹਾਂ ਨੇ ਅਜ਼ੀਜ਼ ਖੰਭਾਰ ਦੇ ਭੈੜੇ ਵਰਤਾਉ ਦੀ ਸ਼ਿਕਾਇਤ ਕੀਤੀ। ਇਸ ਲਈ ਮੈਂ ਆਪ ਅਨਾਜ ਦੀ ਵਸੂਲੀ ਵਾਸਤੇ ਗਿਆ। ਦੇਹਲੀ ਤੋਂ ਇਸ ਥਾਂ ਤਕ ਤਿੰਨ ਦਿਨਾਂ ਦਾ ਰਸਤਾ ਹੈ। ਇਹ ਬਰਖਾ-ਰੁਤ ਸੀ, ਪਰ ਮੈਂ ਆਪਣੇ ਕੋਈ ਚਾਲ੍ਹੀ ਕੁ ਸਾਥੀਆਂ ਨਾਲ ਚਲ ਪਿਆ। ਮੇਰੇ ਨਾਲ ਦੋ ਗਾਇਕ ਵੀ ਸਨ। ਉਹ ਦੋਵੇਂ ਭਰਾ ਸਨ। ਉਹ ਰਸਤੇ ਵਿਚ ਮੈਨੂੰ ਗਾਣਾ ਸੁਣਾਂਦੇ ਸਨ। ਅਸੀਂ ਬਿਜਨੌਰ ਸ਼ਹਿਰ ਵਿਚ ਪੁਜੇ। ਉਥੇ ਮੈਨੂੰ ਤਿੰਨ ਹੋਰ ਗਾਇਕ ਮਿਲੇ। ਇਹ ਤਿੰਨੇ ਵੀ ਭਰਾ ਸਨ। ਮੈਂ ਉਨ੍ਹਾਂ ਨੂੰ ਵੀ ਆਪਣੇ ਨਾਲ ਲੈ ਲਿਆ। ਕਦੀ ਇਹ ਤਿੰਨੇ ਭਰਾ ਗਾਉਂਦੇ ਤੇ ਕਦੀ ਉਹ ਦੋਵੇਂ ਭਰਾ।

ਤਦ ਅਸੀਂ ਅਮਰੋਹਾ ਪੁੱਜੇ। ਇਹ ਇਕ ਛੋਟਾ ਜਿਹਾ ਸੁਹਣਾ ਸ਼ਹਿਰ ਹੈ। ਉਥੋਂ ਦੇ ਅਧਿਕਾਰੀ ਨਗਰ ਦਾ ਨਿਆਇਕਰਤਾ, ਸ਼ਰੀਫ਼ (ਸੈਯਦ) ਅਮੀਰ ਅਲੀ ਅਤੇ ਖ਼ਾਨਕਾਹ (ਆਸ਼ਰਮ) ਦਾ ਪ੍ਰਬੰਧਕ (ਸ਼ੇਖ਼) ਮੇਰੇ ਸਵਾਗਤ ਲਈ ਆਏ। ਨਿਆਇਕਰਤਾ ਅਤੇ ਸ਼ੇਖ਼ ਨੇ ਮਿਲਕੇ ਮੈਨੂੰ ਇਕ

1. **ਉਜ਼ਬਕ**—

ਉਜ਼ਬੇਕ ਜਾਂ ਉਲਬੇਗ-ਰੂਸ ਅੰਦਰ ਮੱਧ ਏਸ਼ੀਆ ਦਾ ਇਕ ਗਣਤੰਤਰ ਜਿਸਦੀ ਸਥਾਪਨਾ 1544 ਵਿਚ ਹੋਈ। ਖ਼ਵਾਰਿਜ਼ਮ, ਸਮਰਕੰਦ, ਬੁਖ਼ਾਰਾ ਨਗਰ ਅਤੇ ਫ਼ਰਗਾਨਾ ਦੀ ਵਾਦੀ ਇਸੇ ਅੰਦਰ ਹੈ।

2. **ਅਮਰੋਹਾ**—

ਉੱਤਰ-ਪਰਦੇਸ਼ ਦੇ ਜ਼ਿਲਾ ਮੁਰਾਦਾਬਾਦ ਅੰਦਰ ਇਕ ਪਰਾਚੀਨ ਨਗਰ। ਦੱਸਿਆ ਜਾਂਦਾ ਹੈ ਜੁ ਹਸਤਿਨਾਪੁਰ ਦੇ ਇਕ ਰਾਜਾ ਨੇ ਜਾਂ ਪਿਰਥਵੀ ਰਾਜ ਦੀ ਭੈਣ ਨੇ ਇਸਨੂੰ ਵਸਾਇਆ ਸੀ।

Imp. gazette—V. p. 330

ਇਹ ਨਗਰ ਜ਼ਿਲਾ ਬਿਜਨੌਰ ਦੀ ਸੀਮਾ ਦੇ ਨੇੜੇ ਹੈ ਅਤੇ ਦਿੱਲੀ ਤੋਂ ਲਗਭਗ ਸਵਾ ਸੌ ਮੀਲ ਦੂਰ ਹੈ। ਇਸ ਦੇ ਨਾਲ 'ਹਜ਼ਾਰ' ਦਾ ਵਿਸ਼ੇਸ਼ ਨਾਂ ਸ਼ਾਇਦ ਇਸ ਲਈ ਲਾਇਆ ਗਿਆ ਹੈ ਜੁ ਪ੍ਰਬੰਧ ਦੀ ਸਹੂਲੀਅਤ ਲਈ ਲਗਪਗ ਇਕ ਹਜ਼ਾਰ ਪਿੰਡਾਂ ਦੇ ਬਣਾਏ ਹੋਏ ਸਮੂਹ ਦਾ ਕੇਂਦਰ ਅਮਰੋਹਾ ਹੋਵੇਗਾ।

ਆਲੀਸ਼ਾਨ ਦਾਵਤ ਦਿੱਤੀ। ਅਜ਼ੀਜ਼ ਖੰਭਾਰ ਉਸ ਵੇਲੇ ਅਫ਼ਗਾਨਪੁਰ[1] ਨਾਮੀ ਪਿੰਡ ਵਿਚ ਸੀ। ਇਸ ਪਿੰਡ ਅਤੇ ਸਾਡੇ ਪਿੰਡ ਵਿਚਕਾਰ ਸਰਵ (ਸਰਜੂ) ਨਦੀ ਪੈਂਦੀ ਸੀ। ਉਥੇ ਬੇੜੀ ਤਾਂ ਨਹੀਂ ਸੀ, ਇਸ ਲਈ ਅਸੀਂ ਕਾਠ ਦੇ ਤਖ਼ਤਿਆਂ ਅਤੇ ਘਾਹ ਨਾਲ ਇਕ ਬੇੜਾ ਤਿਆਰ ਕੀਤਾ ਅਤੇ ਉਸ ਤੇ ਸਮਾਨ ਰਖਕੇ ਅਸੀਂ ਅਗਲੇ ਦਿਨ ਨਦੀ ਪਾਰ ਕੀਤੀ। ਤਦ ਅਜ਼ੀਜ਼ ਦਾ ਭਾਈ ਨਜੀਬ ਆਪਣੇ ਕੁਝ ਸਾਥੀਆਂ ਨਾਲ ਆਇਆ। ਉਸ ਨੇ ਸਾਡੇ ਵਾਸਤੇ ਇਕ ਡੇਰਾ ਲਵਾਇਆ। ਤਦ ਉਸਦਾ ਭਾਈ ਜਿਹੜਾ ਰਾਜਪਾਲ ਸੀ ਮੇਰੇ ਕੋਲ ਆਇਆ। ਉਹ ਆਪਣੇ ਅਤਿਆਚਾਰ ਲਈ ਪ੍ਰਸਿੱਧ ਸੀ। ਉਸਦੇ ਅਧੀਨ ਪੰਦਰ੍ਹਾਂ ਸੌ ਪਿੰਡ ਸਨ। ਉਨ੍ਹਾਂ ਦਾ ਸਲਾਨਾ ਲਗਾਨ ਸੱਠ ਲਖ ਸੀ ਅਤੇ ਉਸ ਵਿਚੋਂ ਵੀਹਵਾਂ ਹਿੱਸਾ ਉਸਨੂੰ ਮਿਲਦਾ ਸੀ।

ਜਿਸ ਨਦੀ ਦੇ ਕੰਢੇ ਅਸੀਂ ਡੇਰਾ ਲਾਇਆ ਹੋਇਆ ਸੀ। ਉਸਦੀ ਵਿਸ਼ੇਸ਼ਤਾ ਇਹ ਹੈ ਕਿ ਬਰਖਾ-ਰੁਤ ਵਿਚ ਉਸ ਵਿਚੋਂ ਨਾਂ ਤਾਂ ਕੋਈ ਆਦਮੀ ਪਾਣੀ ਪੀਂਦਾ ਹੈ, ਨਾ ਹੀ ਕਿਸੇ ਨੂੰ ਪਾਣੀ ਪਿਲਾਂਦਾ ਹੈ। ਅਸੀਂ ਓਥੇ ਤਿੰਨ ਦਿਨ ਠਹਿਰੇ ਪਰ ਉਸ ਵਿਚੋਂ ਕਿਸੇ ਨੇ ਇਕ ਬੂੰਦ ਵੀ ਪਾਣੀ ਨਾ ਪੀਤਾ। ਅਸੀਂ ਨਦੀ ਦੇ ਨੇੜੇ ਵੀ ਨਾ ਗਏ ਕਿਉਂਜੁ ਇਹ ਨਦੀ ਕਰਾਜੀਲ[2] (ਹਿਮਾਲਾ) ਪਰਬਤ ਤੋਂ ਨਿਕਲਦੀ ਹੈ, ਜਿਥੇ ਸੋਨੇ ਦੀਆਂ ਖਾਨਾਂ ਹਨ ਅਤੇ ਇਹ ਜ਼ਹਿਰੀਲੇ ਘਾਹ ਦੇ ਉਪਰੋਂ ਹੋ ਕੇ ਆਂਦੀ ਹੈ। ਫਲ ਸਰੂਪ ਜਿਹੜਾ ਕੋਈ ਵੀ ਇਸ ਦਾ ਪਾਣੀ ਪੀਂਦਾ ਹੈ, ਮਰ ਜਾਂਦਾ ਹੈ। ਲੰਬਾਈ ਵਿਚ ਉਸ ਪਰਬਤ ਦਾ ਵਿਸਥਾਰ ਇੰਨਾ ਹੈ ਜਿਸਦੀ ਯਾਤ੍ਰਾ ਵਿਚ ਤਿੰਨ ਮਹੀਨੇ ਲਗ ਜਾਂਦੇ ਹਨ। ਇਸਦੀ ਤਲਹਟੀ ਵਿਚ ਤਿੱਬਤ ਦੇਸ਼ ਵਸਿਆ ਹੋਇਆ ਹੈ ਜਿਥੇ ਕਸਤੂਰੀ ਹਿਰਨ ਲਭਦੇ ਹਨ। ਇਸ ਪਰਬਤ ਵਿਚ ਮੁਸਲਿਮ ਸੈਨਾ ਤੇ ਜੋ ਗੁਜ਼ਰੀ ਸੀ ਉਸਦਾ ਵਰਣਨ ਅਸੀਂ ਪਹਿਲਾਂ ਹੀ ਕਰ ਚੁਕੇ ਹਾਂ।

ਇਸ ਪਿੰਡ ਵਿਚ ਹੈਦਰੀ ਫ਼ਕੀਰਾਂ[3] ਦੀ ਇਕ ਟੋਲੀ ਮੇਰੇ ਕੋਲ ਆਈ। ਉਨ੍ਹਾਂ ਨੇ ਰਾਗ-ਸਭਾ ਲਾਈ। ਉਨ੍ਹਾਂ ਨੇ ਅੱਗ ਬਾਲ ਕੇ ਉਸ ਵਿਚ ਪ੍ਰਵੇਸ਼ ਕੀਤਾ। ਪਰ ਉਸ ਨਾਲ ਉਨ੍ਹਾਂ ਨੂੰ ਕੁਝ ਵੀ ਹਾਨੀ ਨਾ ਹੋਈ। ਇਸਦਾ ਵਰਣਨ ਅਸੀਂ ਪਹਿਲਾਂ ਹੀ ਕਰ ਚੁਕੇ ਹਾਂ। ਇਸ ਪ੍ਰਦੇਸ਼ ਦੇ ਰਾਜਪਾਲ ਬਦਖ਼ਸ਼ਾਨ ਦੇ ਸ਼ਮਸੁੱਦੀਨ ਅਤੇ ਉਸਦੇ ਵਾਲੀ (ਰਾਜਕਰ-ਅਧਿਕਾਰੀ) ਅਜ਼ੀਜ਼ ਖੰਭਾਰ ਦੇ ਵਿਚਕਾਰ ਝਗੜਾ ਹੋਇਆ ਸੀ। ਸ਼ਮਸੁੱਦੀਨ ਉਸਦੇ ਵਿਰੁਧ ਲੜਾਈ ਲਈ ਆਇਆ, ਪਰ ਉਸਨੇ ਆਪਣੇ ਘਰ ਅੰਦਰ ਵੜ ਕੇ ਮੋਰਚਾ-ਬੰਦੀ ਕਰ ਲਈ। ਉਨ੍ਹਾਂ ਦੋਹਾਂ ਵਿਚੋਂ ਇਕ ਦੀ ਸ਼ਿਕਾਇਤ

---

1. **ਅਫ਼ਗਾਨਪੁਰ—**
   ਉੱਤਰ ਪਰਦੇਸ਼ ਦੇ ਅਵਧ-ਖੇਤਰ ਵਿਚ ਸਥਿਤ ਇਕ ਕਸਬਾ।
2. **ਕਰਾਜੀਲ—** (ਵੇਖੋ ਕਰਾਚੀਲ ਸਫ਼ਾ 199)
3. **ਹੈਦਰੀ ਫ਼ਕੀਰ—**
   'ਹੈਦਰ' ਹਜ਼ਰਤ ਅਲੀ ਦੀ ਉਪਾਧੀ ਸੀ। ਉਸਦੇ ਅਨੁਯਾਈ ਸੰਤ ਮਹਾਤਮਾ 'ਹੈਦਰੀ-ਫ਼ਕੀਰ' ਅਖਵਾਉਂਦੇ ਹਨ। ਹਜ਼ਰਤ ਅਲੀ ਹਜ਼ਰਤ ਮੁਹੰਮਦ ਦੇ ਜਾਮਾਦ ਅਤੇ ਚੌਥੇ ਖ਼ਲੀਫ਼ਾ ਸਨ।

ਦੇਹਲੀ ਵਿਚ ਵਜ਼ੀਰ ਕੋਲ ਪੁੱਜੀ। ਉਸਨੇ ਮੈਨੂੰ ਅਤੇ ਮਲਿਕ ਸ਼ਾਹ ਨੂੰ, ਜਿਹੜਾ ਅਮਰੋਹਾ ਵਿਚ ਚਾਰ ਹਜ਼ਾਰ ਸ਼ਾਹੀ ਦਾਸਾਂ ਦਾ ਮੋਹਰੀ ਸੀ ਅਤੇ ਸ਼ਿਹਾਬ-ਉਦ-ਦੀਨ ਸਭ ਨੂੰ ਲਿਖਿਆ ਕਿ ਅਸੀਂ ਉਸ ਦੇ ਬਾਰੇ ਪੜਤਾਲ ਕਰੀਏ ਅਤੇ ਉਨ੍ਹਾਂ ਦੋਹਾਂ ਵਿਚੋਂ ਜਿਹੜਾ ਦੋਸ਼ੀ ਹੋਵੇ ਉਸਨੂੰ ਕੈਦ ਕਰਕੇ ਰਾਜਧਾਨੀ ਘੱਲੀਏ।

ਉਹ ਸਾਰੇ ਮੇਰੇ ਘਰ ਵਿਚ ਇਕੱਠੇ ਹੋਏ ਅਤੇ ਅਜ਼ੀਜ਼ ਨੇ ਸ਼ਮਸ-ਉਦ-ਦੀਨ ਦੇ ਵਿਰੁੱਧ ਕਈ ਦੋਸ਼ ਲਾਏ। ਉਨ੍ਹਾਂ ਵਿਚੋਂ ਇਕ ਇਹ ਸੀ-ਸ਼ਮਸੁੱਦੀਨ ਦਾ ਰਜ਼ੀ ਮੁਲਤਾਨੀ ਨਾਮੀ ਦਾਸ ਇਕ ਦਿਨ ਉਪਰ ਦਸੇ ਅਜ਼ੀਜ਼ ਦੇ ਖ਼ਜ਼ਾਨਚੀ ਦੇ ਘਰ ਆਇਆ। ਓਥੇ ਉਸ ਨੇ ਸ਼ਰਾਬ ਪੀਤੀ ਅਤੇ ਖ਼ਜ਼ਾਨਚੀ ਦੀ ਰਕਮ ਵਿਚੋਂ ਪੰਜ ਹਜ਼ਾਰ ਦੀਨਾਰ ਚੋਰੀ ਕਰ ਲਏ। ਮੈਂ ਇਨ੍ਹਾਂ ਦੋਸ਼ਾਂ ਦੇ ਬਾਰੇ ਰਜ਼ੀ ਕੋਲੋਂ ਪੁੱਛ-ਗਿਛ ਕੀਤੀ। ਉਸਨੇ ਜਵਾਬ ਦਿੱਤਾ "ਮੁਲਤਾਨ ਤੋਂ ਚਲਣ ਦੇ ਮਗਰੋਂ ਮੈਂ ਕਦੀ ਸ਼ਰਾਬ ਨਹੀਂ ਪੀਤੀ ਅਤੇ ਮੁਲਤਾਨ ਨੂੰ ਛਡਿਆਂ ਮੈਨੂੰ ਅੱਠ ਸਾਲ ਹੋ ਗਏ ਹਨ।" ਮੈਂ ਪੁਛਿਆ "ਕੀ ਤੂੰ ਮੁਲਤਾਨ ਵਿਚ ਸ਼ਰਾਬ ਪੀਂਦਾ ਸੀ?" ਉਸਨੇ ਜਵਾਬ ਦਿੱਤ-"ਹਾਂ" ਇਹ ਸੁਣਕੇ ਮੈਂ ਉਸਨੂੰ ਅੱਸੀ ਚਾਬਕ ਮਾਰਨ ਦੀ ਆਗਿਆ ਦਿੱਤੀ ਅਤੇ ਉਸ ਤੇ ਚੋਰੀ ਦਾ ਦੋਸ਼ ਸੱਚਾ ਸਾਬਿਤ ਹੋਣ ਦੇ ਕਾਰਨ ਮੈਂ ਉਸਨੂੰ ਜੇਲ੍ਹ ਦੀ ਸਜ਼ਾ ਦਿੱਤੀ। ਦੇਹਲੀ ਤੋਂ ਲਗਪਗ ਦੋ ਮਹੀਨੇ ਗ਼ੈਰ-ਹਾਜ਼ਿਰ ਰਹਿਣ ਮਗਰੋਂ ਮੈਂ ਅਮਰੋਹਾ ਤੋਂ ਚਲ ਪਿਆ। ਹਰ ਰੋਜ਼ ਮੈਂ ਆਪਣੇ ਸਾਥੀਆਂ ਵਾਸਤੇ ਇਕ ਬਲਦ ਦਾ ਬਧ ਕਰਦਾ ਸਾਂ। ਮੈਂ ਅਜ਼ੀਜ਼ ਤੋਂ ਬਾਕੀ ਅਨਾਜ ਲੈਣ ਲਈ ਆਪਣੇ ਸਾਥੀਆਂ ਨੂੰ ਉਥੇ ਹੀ ਛੱਡ ਆਇਆ। ਉਸਨੇ ਆਪਣੀ ਦੇਖ-ਰੇਖ ਵਿਚ ਤੀਹ ਹਜ਼ਾਰ ਮਣ ਅਨਾਜ ਤਿੰਨ ਹਜ਼ਾਰ ਬਲਦਾਂ ਤੇ ਘਲਵਾਣ ਦਾ ਕੰਮ ਪਿੰਡ ਵਾਲਿਆਂ ਨੂੰ ਸੌਂਪਿਆ।

ਹਿੰਦ ਵਾਸੀ ਸਿਰਫ਼ ਬਲਦ ਤੇ ਭਾਰ ਲਦਦੇ ਹਨ, ਅਤੇ ਯਾਤ੍ਰਾ ਵਿਚ ਬਲਦ ਹੀ ਉਨ੍ਹਾਂ ਦੇ ਭਾਰ ਢੋਣ ਦੇ ਕੰਮ ਆਉਂਦਾ ਹੈ। ਹਿੰਦ ਵਿਚ ਗਧੇ ਦੀ ਸਵਾਰੀ ਬਹੁਤ ਨਿਕੰਮੀ ਸਮਝੀ ਜਾਂਦੀ ਹੈ। ਹਿੰਦ ਦੇ ਗਧੇ ਜੁੱਸੇ ਵਿਚ ਛੋਟੇ ਹੁੰਦੇ ਹਨ। ਉਨ੍ਹਾਂ ਨੂੰ ਲਾਸਾ[1] ਆਖਦੇ ਹਨ। ਜਦ ਕਿਸੇ ਆਦਮੀ ਨੂੰ ਚਾਬੁਕ ਮਾਰਨ ਦੇ ਬਾਅਦ ਘੁਮਾਣਾ ਹੁੰਦਾ ਹੈ ਤਾਂ ਉਸ ਨੂੰ ਗਧੇ ਤੇ ਬਿਠਾਇਆ ਜਾਂਦਾ ਹੈ।

## ਮੇਰੇ ਇਕ ਮਿੱਤਰ ਦੀ ਉਦਾਰਤਾ

ਚਲਣ ਵੇਲੇ ਸੈਯਦ ਨਾਸਿਰ-ਉਦ-ਦੀਨ ਔਹਰੀ ਮੇਰੇ ਕੋਲ ਇਕ ਹਜ਼ਾਰ ਸਠ ਟੰਕੇ ਛਡ ਗਿਆ ਸੀ, ਜਿਹੜੇ ਮੈਂ ਖ਼ਰਚ ਕਰ ਦਿਤੇ ਸਨ। ਮੇਰੇ ਦੇਹਲੀ ਆਉਣ ਤੇ ਮੈਨੂੰ ਪਤਾ ਲੱਗਾ ਕਿ ਉਸਨੇ ਇਹ ਰਕਮ ਖ਼ੁਦਾਵੰਦਜ਼ਾਦਾ ਕਿਵਾਮ-ਉਦ-ਦੀਨ ਨੂੰ, ਜਿਹੜਾ ਵਜ਼ੀਰ ਦਾ ਸਹਿਕਾਰੀ ਬਣਕੇ ਆਇਆ ਸੀ, ਤਬਦੀਲ ਕਰ ਦਿੱਤੀ ਸੀ। ਮੈਨੂੰ ਇਹ ਆਖਦੇ ਹੋਏ ਬੜੀ ਸ਼ਰਮ ਆਈ ਕਿ ਮੈਂ ਉਹ ਰਕਮ ਖ਼ਰਚ ਕਰ ਦਿੱਤੀ ਹੈ। ਉਸਨੂੰ ਇਕ ਤਿਹਾਈ ਮੋੜ ਦਿੱਤੀ ਅਤੇ ਕੁਝ ਦਿਨਾਂ ਤਕ ਮੈਂ ਘਰੋਂ

1. ਲਾਸਾ—
ਬਹੁਤ ਹੀ ਦੁਰਬਲ ਜਾਂ ਮਰਿਯਲ (ਪਸ਼ੂ) ਜਿਸਦੀ ਖਲੜੀ ਵਿਚੋਂ ਹੱਡੀਆਂ ਦਿਸਦੀਆਂ ਹੋਣ।
—Johnson

ਬਾਹਰ ਨਾ ਨਿਕਲਿਆ । ਪ੍ਰਸਿੱਧ ਹੋ ਗਿਆ ਕਿ ਮੈਨੂੰ ਕੁਝ ਬੀਮਾਰੀ ਹੈ । ਇਸ ਲਈ ਨਾਸਿਰੁੱਦੀਨ ਖ਼ਵਾਰਜ਼ਮੀ ਸਦਰ-ਏ-ਜਹਾਨ ਮੈਨੂੰ ਵੇਖਣ ਲਈ ਆਇਆ । ਮੈਨੂੰ ਵੇਖਦੇ ਹੀ ਉਸਨੇ ਆਖਿਆ-"ਤੂੰ ਬੀਮਾਰ ਤਾਂ ਨਹੀਂ ਜਾਪਦਾ" । ਮੈਂ ਆਖਿਆ- "ਮੈਨੂੰ ਮਾਨਸਕ ਬੀਮਾਰੀ ਹੈ" । ਉਸਨੇ ਆਖਿਆ-" ਮੈਨੂੰ ਦੱਸ, ਕੀ ਗਲ ਹੈ" । ਮੈਂ ਜਵਾਬ ਦਿੱਤਾ-"ਆਪਣੇ ਸਹਾਇਕ ਸ਼ੇਖ਼-ਉਲ-ਇਸ-ਲਾਮ ਨੂੰ ਮੇਰੇ ਕੋਲ ਘਲ, ਮੈਂ ਉਸ ਨੂੰ ਸਭ ਕੁਝ ਦਸ ਦੇਵਾਂਗਾ" । ਉਸਨੇ ਸ਼ੇਖ ਉਲ-ਇਸਲਾਮ ਨੂੰ ਮੇਰੇ ਕੋਲ ਘਲਿਆ ਅਤੇ ਮੈਂ ਉਸਨੂੰ ਇਸ ਬਾਰੇ ਸਾਰੀ ਗਲ ਦੱਸੀ । ਉਸਨੇ ਵਾਪਸ ਜਾ ਕੇ ਸਾਰੀ ਗਲ ਦੀ ਸੂਚਨਾ ਸਦਰ-ਏ-ਜਹਾਂ ਨੂੰ ਦਿਤੀ । ਉਸਨੇ ਮੈਨੂੰ ਇਕ ਹਜ਼ਾਰ ਮੁਹਰਾਂ ਦਿੱਤੀਆਂ ਸਨ । ਉਪਰੰਤ ਜਦ ਮੈਨੂੰ ਖ਼ੁਦਾਵੰਦਜ਼ਾਦਾ ਨੇ ਆਪਣਾ ਬਾਕੀ ਕਰਜ਼ਾ ਚੁਕਾਉਣ ਲਈ ਸੱਦਵਾਇਆ ਤਾਂ ਮੈਂ ਸੋਚਿਆ, ਸਿਰਫ਼ ਸਦਰ-ਏ-ਜਹਾਂ ਹੀ ਮੈਨੂੰ ਬਚਾ ਸਕਦਾ ਹੈ, ਕਿਉਂਜੁ ਉਹ ਬਹੁਤ ਧਨਵਾਨ ਆਦਮੀ ਸੀ । ਇਸ ਲਈ ਮੈਂ ਉਸ ਨੂੰ ਕਾਠੀ ਸਮੇਤ ਇਕ ਘੋੜਾ, ਜਿਸਦਾ ਮੁੱਲ ਇਕ ਹਜ਼ਾਰ ਛੇ ਸੌ ਦੀਨਾਰ ਸੀ ਅਤੇ ਇਕ ਹੋਰ ਘੋੜਾ ਵੀ ਕਾਠੀ ਸਮੇਤ ਜਿਸਦਾ ਮੁੱਲ ਅੱਠ ਸੌ ਦੀਨਾਰ ਸੀ, ਘਲਿਆ । ਮੈਂ ਉਸਨੂੰ ਦੋ ਖ਼ੱਚਰ, ਜਿਨ੍ਹਾਂ ਦਾ ਮੁੱਲ ਬਾਰ੍ਹਾਂ ਸੌ ਦੀਨਾਰ ਸੀ, ਇਕ ਚਾਂਦੀ ਦਾ ਤਰਕਸ਼, ਦੋ ਤਲਵਾਰਾਂ, ਜਿਨ੍ਹਾਂ ਦੇ ਮਿਯਾਨ ਚਾਂਦੀ ਨਾਲ ਮੜੇ ਹੋਏ ਸਨ, ਉਸਨੂੰ ਘੱਲੀਆਂ । ਮੈਂ ਉਸਨੂੰ ਅਖਵਾ ਘਲਿਆ-"ਇਨ੍ਹਾਂ ਸਭਨਾ ਦਾ ਮੁੱਲ ਲਾਕੇ ਰਕਮ ਮੈਨੂੰ ਘਲ ਦੇ ।" ਉਹ ਕੁਝ ਉਸ ਨੇ ਲੈ ਲਿਆ ਅਤੇ ਸਭ ਕੁਝ ਜੋੜ ਕੇ ਉਨ੍ਹਾਂ ਦਾ ਮੁੱਲ ਤਿੰਨ ਹਜ਼ਾਰ ਦੀਨਾਰ ਮਿਥਿਆ । ਆਪਣੇ ਦੋ ਹਜ਼ਾਰ ਦੀਨਾਰ ਕੱਟ ਕੇ, ਇਕ ਹਜ਼ਾਰ ਉਸਨੇ ਮੈਨੂੰ ਘਲ ਦਿੱਤਾ । ਮੈਨੂੰ ਇਤਨੀ ਨਿਰਾਸ਼ਾ ਹੋਈ ਕਿ ਤਾਪ ਚੜ੍ਹ ਗਿਆ । ਮੈ ਮਨ ਵਿਚ ਸੋਚਿਆ ਜੇ ਮੈਂ ਵਜ਼ੀਰ ਨੂੰ ਸ਼ਿਕਾਇਤ ਕਰਦਾ ਹਾਂ ਤਾਂ ਮੇਰਾ ਭੇਤ ਖੁਲ ਜਾਏਗਾ ।

ਹੁਣ ਮੈਂ ਮਲਿਕ-ਉਲ-ਮੁਲੂਕ ਇਮਾਦ-ਉਦ-ਦੀਨ ਇਮਨਾਨੀ ਦੇ ਪੁੱਤਰ ਮਲਿਕ ਮੁਗ਼ੀਸ-ਉਦ ਦੀਨ ਮੁਹੰਮਦ ਨੂੰ ਪੰਜ ਘੋੜੇ, ਦੋ ਦਾਸੀਆਂ ਅਤੇ ਦੋ ਦਾਸ ਘਲੇ । ਉਹ ਇਕ ਹੋਨਹਾਰ ਨੌਜਵਾਨ ਸੀ । ਉਸਨੇ ਉਨ੍ਹਾਂ ਨੂੰ ਮੇਰੇ ਕੋਲ ਘਲ ਦਿੱਤਾ ਅਤੇ ਦੋ ਸੌ ਟੰਕੇ ਮੈਨੂੰ ਘਲੇ ਅਤੇ ਮੇਰੇ ਨਾਲ ਬਹੁਤ ਸੱਜਣਤਾ ਦਾ ਵਿਹਾਰ ਕੀਤਾ । ਤਦ ਮੈਂ ਆਪਣਾ ਕਰਜ਼ਾ ਚੁਕਾਣ ਜੋਗ ਹੋ ਗਿਆ । ਮੁਹੰਮਦ ਤੇ ਮੁਹੰਮਦ ਦੇ ਵਿਹਾਰ ਵਿਚ ਕਿਤਨਾ ਫ਼ਰਕ ਸੀ ।

## ਸੁਲਤਾਨ ਦੇ ਡੇਰੇ ਵਲ ਮੇਰਾ ਜਾਣਾ

ਜਦੋਂ ਸੁਲਤਾਨ ਨੇ ਮਾਬਰ ਵਲ ਕੂਚ ਕੀਤਾ ਅਤੇ ਤਿਲਿੰਗ (ਤੇਲੰਗਾਨਾ) ਪੁਜਿਆ ਤਾਂ ਉਸਦੀ ਸੈਨਾ ਵਿਚ ਮਹਾਮਾਰੀ ਫੈਲ ਗਈ । ਇਸ ਲਈ ਉਹ ਦੌਲਤਾਬਾਦ ਮੁੜ ਆਇਆ ਅਤੇ ਉਪਰੰਤ ਗੰਗਾ ਨਦੀ ਤੇ ਪੁਜਿਆ । ਏਥੇ ਉਸ ਡੇਰੇ ਲਾ ਲਏ ਅਤੇ ਲੋਕਾਂ ਨੂੰ ਵੀ ਤੰਬੂ ਲਾਉਣ ਦੀ ਆਗਿਆ ਦਿੱਤੀ । ਇਸੇ ਵਿਚਕਾਰ ਮੈਂ ਵੀ ਉਸਦੇ ਡੇਰੇ ਵਿਚ ਗਿਆ ਅਤੇ ਉਨ੍ਹੀਂ ਦਿਨੀਂ ਏਨ-ਉਲ-ਮੁਲਕ ਨੇ ਬਗ਼ਾਵਤ ਕੀਤੀ ਸੀ, ਇਨ੍ਹਾਂ ਦਿਨਾਂ ਵਿਚ ਮੈਂ ਸੁਲਤਾਨ ਦੇ ਨਾਲ ਰਿਹਾ । ਜਦ ਉਹ ਆਪਣੇ ਖ਼ਾਸ ਦਰਬਾਰੀਆਂ ਵਿਚ ਘੋੜੇ ਵੰਡ ਰਿਹਾ ਸੀ, ਮੇਰੀ ਗਿਣਤੀ ਵੀ ਉਨ੍ਹਾਂ ਵਿਚ ਕਰਦੇ ਹੋਏ ਉਸਨੇ ਮੈਨੂੰ ਸੁਹਣੇ ਘੋੜੇ ਪ੍ਰਦਾਨ ਕੀਤੇ । ਏਨ-ਉਲ-ਮੁਲਕ ਦੀ ਬਗ਼ਾਵਤ ਤੋਂ ਲੈਕੇ ਉਸਦੇ

ਕੈਦ ਹੋਣ ਤਕ ਮੈਂ ਸੁਲਤਾਨ ਦੇ ਨਾਲ ਰਿਹਾ। ਉਪਰੰਤ ਮੈਂ ਸੁਲਤਾਨ ਦੇ ਨਾਲ ਗੰਗਾ ਅਤੇ ਸਰਵ (ਸਰਜੂ) ਨਦੀਆਂ ਨੂੰ ਪਾਰ ਕਰਕੇ ਸੂਰਬੀਰ ਧਰਮਾਤਮਾ ਸਾਲਾਰ ਮਸਊਦ, ਜਿਸ਼ਦਾ ਵੇਰਵਾ ਦਿਤਾ ਜਾ ਚੁੱਕਾ ਹੈ, ਦੀ ਕਬਰ ਦੀ ਯਾਤਰਾ ਕੀਤੀ। ਸੁਲਤਾਨ ਦੇ ਵਾਪਸ ਆਣ ਤੇ ਮੈਂ ਵੀ ਰਾਜਧਾਨੀ ਦਿਲੀ ਵਿਚ ਮੁੜ ਆਇਆ।

## ਸੁਲਤਾਨ ਵਲੋਂ ਮੈਨੂੰ ਦੰਡ ਦੇਣ ਦਾ ਵਿਚਾਰ ਅਤੇ ਪਰਮਾਤਮਾ ਦੀ ਦਇਆ ਨਾਲ ਮੇਰਾ ਬਚ ਜਾਣਾ

ਇਸ ਦਾ ਕਾਰਣ ਇਹ ਸੀ ਕਿ ਇਕ ਦਿਨ ਮੈਂ ਸ਼ੇਖ਼-ਉਲ-ਮੁਲਕ ਦੇ ਪੁੱਤਰ ਸ਼ੇਖ਼ ਸ਼ਿਹਾਬੁੱਦੀਨ ਨੂੰ ਮਿਲਣ ਲਈ ਉਸ ਦੀ ਗੁਫਾ ਵਿਚ, ਜਿਹੜੀ ਉਸ ਨੇ ਦੇਹਲੀ ਤੋਂ ਬਾਹਰ ਬਣਾਈ ਹੋਈ ਸੀ, ਗਿਆ। ਮੈਂ ਗੁਫ਼ਾ ਵੇਖਣ ਦੇ ਉੱਦੇਸ਼ ਨਾਲ ਗਿਆ ਸਾਂ। ਜਦੋਂ ਸੁਲਤਾਨ ਨੇ ਉਸ ਨੂੰ ਕੈਦ ਕੀਤਾ, ਉਸ ਨੇ ਉਸ ਦੇ ਪੁਤਰਾਂ ਤੋਂ ਪੁਛਿਆ ਕਿ ਉਸ ਨੂੰ ਮਿਲਣ ਕੌਣ ਕੌਣ ਆਉਂਦਾ ਸੀ। ਉਨ੍ਹਾਂ ਬਹੁਤ ਸਾਰੇ ਲੋਕਾਂ ਦਾ ਨਾਂ ਦੱਸਿਆ। ਮੈਂ ਵੀ ਉਨ੍ਹਾਂ ਵਿਚੋਂ ਇਕ ਸੀ। ਸੁਲਤਾਨ ਨੇ ਆਪਣੇ ਚਾਰ ਦਾਸਾਂ ਨੂੰ ਸਭਾ ਭਵਨ ਅੰਦਰ ਸਦਾ ਮੇਰੇ ਤੇ ਪਹਿਰਾ ਦੇਣ ਦੀ ਆਗਿਆ ਦਿੱਤੀ। ਸੁਲਤਾਨ ਦਾ ਇਹ ਸੁਭਾਉ ਸੀ ਕਿ ਜਦ ਵੀ ਉਹ ਕਿਸੇ ਆਦਮੀ ਨਾਲ ਇਸ ਤਰ੍ਹਾਂ ਦਾ ਵਿਹਾਰ ਕਰਦਾ ਤਾਂ ਉਸ ਆਦਮੀ ਦਾ ਬਚਣਾ ਔਖਾ ਹੁੰਦਾ ਸੀ।

ਜਿਸ ਦਿਨ ਮੇਰੇ ਤੇ ਪਹਿਲੀ ਵਾਰੀ ਪਹਿਰਾ ਰੱਖਿਆ ਗਿਆ, ਉਹ ਸ਼ੁਕਰਵਾਰ ਸੀ। ਪਰਮਾਤਮਾ ਵਲੋਂ ਮੈਨੂੰ ਪਰੇਰਨਾ ਹੋਈ ਜੋ ਮੈਂ ਕੁਰਾਨ ਦੀ ਇਕ 'ਆਇਤ' ਦਾ ਪਾਠ ਕਰਾਂ ਪਰਮਾਤਮਾ ਸਾਡੀਆਂ ਜ਼ਰੂਰਤਾਂ ਪੂਰੀਆਂ ਕਰਦਾ ਹੈ ਤੇ ਉਹ ਮਹਾਨ ਪ੍ਰਤੀਪਾਲਕ ਹੈ। ਉਸ ਦਿਨ ਮੈਂ ਇਸ ਆਇਤ ਦਾ ਤੇਤੀ ਵਾਰੀ ਪਾਠ ਕੀਤਾ ਅਤੇ ਉਹ ਰਾਤ ਮੈਂ ਸਭਾ-ਭਵਨ ਦੇ ਅੰਦਰ ਗੁਜ਼ਾਰੀ। ਮੈਂ ਲਗਾਤਾਰ ਪੰਜ ਦਿਨ ਦਾ ਉਪਵਾਸ ਕੀਤਾ। ਉਨ੍ਹਾਂ ਪੰਜਾਂ ਦਿਨਾਂ ਵਿਚ ਮੈਂ ਹਰ-ਰੋਜ਼ ਸਾਰੇ ਕੁਰਾਨ ਦਾ ਪਾਠ ਕਰਦਾ ਸਾਂ, ਸਿਰਫ਼ ਪਾਣੀ ਨਾਲ ਉਪਵਾਸ ਖੋਲ੍ਹਦਾ ਸਾਂ। ਪੰਜ ਦਿਨ ਦੇ ਮਗਰੋਂ ਮੈਂ ਕੁਝ ਖਾਧਾ ਅਤੇ ਚਾਰ ਦਿਨ ਤਕ ਫਿਰ ਉਪਵਾਸ ਕੀਤਾ। ਅਖ਼ੀਰ ਸ਼ੇਖ਼ ਦੀ ਮੌਤ ਦੀ ਸਜ਼ਾ ਦੇ ਮਗਰੋਂ ਮੈਨੂੰ ਛੱਡ ਦਿੱਤਾ ਗਿਆ। ਪਰਮਾਤਮਾ ਦਾ ਧੰਨਵਾਦ ਹੈ।

## ਨੌਕਰੀ ਤੋਂ ਮੇਰਾ ਵੱਖ ਹੋਣਾ ਅਤੇ ਸੰਸਾਰ-ਤਿਆਗ

ਕੁਝ ਚਿਰ ਮਗਰੋਂ ਮੈਂ ਨੌਕਰੀ ਛੱਡ ਦਿੱਤੀ ਅਤੇ ਆਪਣਾ ਸਬੰਧ ਵਿਦਵਾਨ ਉਪਾਸ਼ਕ ਬਿਰਾਗੀ, ਨਿਮਰ, ਆਤਮ ਤਿਆਗੀ ਅਤੇ ਉੱਘੇ ਤੇ ਅਤੁਲ ਇਮਾਮ ਸ਼ੇਖ਼ ਕਮਾਲੁੱਦੀਲ ਅਬਦੁੱਲਾ-ਗ਼ਾਰੀ ਨਾਲ ਬਣਾ ਲਿਆ। ਉਹ ਵਲੀਆਂ[1] (ਸੰਤਾਂ) ਵਿਚੋਂ ਇਕ ਸੀ ਅਤੇ ਉਸਦੇ ਬਹੁਤ

1. ਵਲੀਆਂ—
'ਵਲੀ' ਦਾ ਬਹੁਵਚਨ, ਜਿਸਦਾ ਅਰਥ ਮਹਾਨ ਸੰਤ, ਮਹਾਤਮਾ ਜਾਂ ਰਿਸ਼ੀ ਹੈ।
—Urdu-Hindi Dictionary

ਸਾਰੇ ਚਮਤਕਾਰ ਮਸ਼ਹੂਰ ਸਨ । ਮੈਂ ਉਸ ਦਾ ਵਰਣਨ ਕਰਦੇ ਹੋਏ ਉਸਦੇ ਚਮਤਕਾਰ ਵੀ ਦੱਸੇ ਹਨ ਜਿਹੜੇ ਮੈਂ ਆਪ ਵੇਖੇ । ਆਪਣੀ ਸਾਰੀ ਦੌਲਤ ਗ਼ਰੀਬਾਂ ਨੂੰ ਦੇ ਕੇ ਮੈਂ ਇਸ ਸ਼ੇਖ਼ ਦੀ ਸੇਵਾ ਵਿਚ ਲਗ ਗਿਆ । ਸ਼ੇਖ਼ ਲਗਾਤਾਰ ਦਸ ਦਿਨ ਤਕ ਉਪਵਾਸ ਕਰਦਾ ਸੀ ਅਤੇ ਕਦੀ ਕਦੀ ਤਾਂ ਵੀਹ ਦਿਨ ਤਕ । ਮੈਂ ਵੀ ਇਸੇ ਤਰ੍ਹਾਂ ਕਰਨਾ ਚਾਹੁੰਦਾ ਸੀ ਪਰ ਉਸਨੇ ਮੈਨੂੰ ਇਸ ਤਰ੍ਹਾਂ ਨਾ ਕਰਨ ਦਿੱਤਾ । ਉਹ ਮੈਨੂੰ ਸਮਝਾਇਆ ਕਰਦਾ ਸੀ ਕਿ ਮੈਂ ਅਰਾਧਨਾ ਨਾਲ ਸ਼ਰੀਰ ਨੂੰ ਕਸ਼ਟ ਨਾ ਦੇਵਾਂ । ਉਹ ਆਖਦਾ ਸੀ "ਜਿਹੜਾ ਵਾਸਤਵ ਵਿਚ ਇਸ ਉਦੇਸ਼ ਨਾਲ ਛੇਤੀ ਛੇਤੀ ਚਲਦਾ ਹੈ ਕਿ ਮੈਂ ਅੱਗੇ ਵਧ ਕੇ ਦੂਜਿਆਂ ਤੋਂ ਪਹਿਲਾਂ ਹੀ ਆਪਣੀ ਮੰਜ਼ਿਲ ਤੇ ਪੁਜ ਜਾਵਾਂ, ਉਹ ਆਪਣੀ ਯਾਤਰਾ ਵਿਚ ਸਫਲ ਨਹੀਂ ਹੁੰਦਾ ਅਤੇ ਆਪਣੇ ਪਸ਼ੂ ਤੇ ਦਇਆ ਨਹੀਂ ਕਰਦਾ" । ਫਲ-ਸਰੂਪ ਮੈਂ ਮਨ ਹੀ ਮਨ ਬੇਚੈਨ ਹੋਇਆ ਕਿਉਂ ਜੁ ਮੇਰੇ ਕੋਲ ਅਜੇ ਵੀ ਕੁਝ ਦੌਲਤ ਸੀ । ਇਸ ਲਈ ਮੇਰੇ ਕੋਲ ਜੋ ਕੁਝ ਵੀ ਥੋੜਾ ਬਾਹਲਾ ਸੀ, ਮੈਂ ਤਿਆਗ ਦਿੱਤਾ ਅਤੇ ਉਸ ਵੇਲੇ ਪਾਟੇ ਹੋਏ ਕਪੜੇ ਵੀ ਇਕ ਫ਼ਕੀਰ ਨੂੰ ਦੇ ਦਿੱਤੇ ਅਤੇ ਉਸ ਦੇ ਕਪੜੇ ਆਪ ਪਾ ਲਏ । ਮੈਂ ਸ਼ੇਖ਼ ਦੇ ਨਾਲ ਪੰਜ ਮਹੀਨੇ ਰਿਹਾ । ਸੁਲਤਾਨ ਉਸ ਵੇਲੇ ਸਿੰਧ ਵਿਚ ਸੀ ।

## ਸੁਲਤਾਨ ਵਲੋਂ ਮੈਨੂੰ ਸਦਾਇਆ ਜਾਣਾ ਅਤੇ ਫਿਰ ਨੌਕਰੀ ਲੈਣ ਦੀ ਮੇਰੀ ਨਾਂਹ ਅਤੇ ਉਪਾਸ਼ਨਾ ਲਈ ਮੇਰੀ ਜਿੱਤ

ਜਦ ਸੁਲਤਾਨ ਨੇ ਮੇਰੇ ਸੰਸਾਰ-ਤਿਆਗ ਦੇ ਬਾਰੇ ਸੁਣਿਆ ਤਾਂ ਉਸਨੇ ਮੈਨੂੰ ਸਦਵਾਇਆ । ਉਸ ਵੇਲੇ ਉਹ ਸਿਵਿਸਤਾਨ ਵਿਚ ਸੀ । ਮੈਂ ਫ਼ਕੀਰਾਂ ਦੇ ਭੇਸ ਵਿਚ ਉਸ ਕੋਲ ਗਿਆ । ਉਸਨੇ ਮੇਰੇ ਨਾਲ ਬੜੀ ਸਜਨਤਾ ਨਾਲ ਗਲ ਬਾਤ ਕੀਤੀ ਅਤੇ ਨਿਮਰਤਾ ਦਾ ਵਰਤਾਉ ਕੀਤਾ । ਉਸ ਨੇ ਮੈਨੂੰ ਫਿਰ ਨੌਕਰੀ ਸਵੀਕਾਰ ਕਰਨ ਲਈ ਆਖਿਆ ਪਰ ਮੈਂ ਨਾਂਹ ਕਰ ਦਿੱਤੀ । ਮੈਂ ਉਸ ਤੋਂ ਹਿਜਾਜ਼[1] ਜਾਣ ਲਈ ਇਜਾਜ਼ਤ ਮੰਗੀ । ਉਸਨੇ ਮੈਨੂੰ ਇਜਾਜ਼ਤ ਦੇ ਦਿੱਤੀ, ਅਤੇ ਮੈਂ ਓਥੋਂ ਮੁੜ ਆਇਆ । ਮੈਂ ਇਕ ਖ਼ਾਨਕਾਹ (ਆਸ਼੍ਰਮ) ਵਿਚ ਰਹਿਣ ਲੱਗਾ, ਜਿਹੜੀ ਕਿਸੇ ਮਲਿਕ ਬਸ਼ੀਰ ਦੇ ਨਾਂ ਤੇ ਪ੍ਰਸਿੱਧ ਸੀ । ਇਹ ਘਟਨਾ ਜਮਾਦ-ਉਸ-ਸਾਨੀ, 742 ਹਿਜਰੀ[2] ਦੇ ਅੰਤ ਦੀ ਹੈ ।

---

1. ਹਿਜਾਜ਼—

ਅਰਬ ਦਾ ਉਹ ਪਰਦੇਸ਼ ਜਿਸ ਵਿਚ ਮੱਕਾ ਤੇ ਮਦੀਨਾ ਸਥਿਤ ਹਨ 'ਹਿਜਾਜ਼' ਅਖਵਾਉਂਦਾ ਹੈ ।

ਮੂਲ–ਅਰਬ-ਹਿਜਾਜ਼-ਹਦ ਜਾਂ ਕਿਸੇ ਦੋ ਨੂੰ ਅਲਗ ਕਰਨ ਵਾਲੀ ਕੋਈ ਵਸਤੂ । ਅਰਬ ਦੇਸ਼ ਦੇ ਉਸ ਭਾਗ ਨੂੰ 'ਅਲ-ਹਿਜਾਜ਼' ਆਖਿਆ ਜਾਂਦਾ ਹੈ ਜਿਹੜਾ 'ਨਾਜਦ' ਅਤੇ 'ਤਹਾਮਹ' ਨੂੰ ਵੱਖ ਕਰਦਾ ਹੈ । ਇਹ ਇਲਾਕਾ ਲਗਭਗ 250 ਗਜ਼ ਲੰਬਾ ਅਤੇ 150 ਗਜ਼ ਚੌੜਾ ਹੈ । ਮੱਕਾ ਅਤੇ ਮਦੀਨਾ ਇਸੇ ਖੇਤਰ ਦੇ ਅੰਦਰ ਹੋਣ ਦੇ ਕਾਰਨ ਇਸਨੂੰ ਪਵਿੱਤਰ ਮੰਨਿਆ ਜਾਂਦਾ ਹੈ ।

–ਵੇਖੋ–Dictionay of Islam

2. ਜਮਾਦ-ਉਸ-ਸਾਨੀ 742 ਹਿਜਰੀ—

ਅਰਥਾਤ ਜੂਨ ਸੰਨ 1341 ਈਸਵੀ । ਜਮਾਦੀ-ਉਸ-ਸਾਨੀ ਇਸਲਾਮੀ ਸਾਲ ਦਾ ਛੇਵਾਂ ਮਹੀਨਾ ਹੈ ।

ਰਜਬ[1] ਦੇ ਮਹੀਨੇ ਅਤੇ ਸ਼ਾਬਾਨ ਦੇ ਪਹਿਲੇ ਦਸ ਦਿਨਾਂ ਵਿਚ ਮੈਂ ਚਿੱਲਾ[2] ਕੱਟਿਆ। ਮੈਂ ਹੌਲੇ-ਹੌਲੇ ਪੰਜ ਦਿਨਾਂ ਦਾ ਉਪਵਾਸ ਕਰਨ ਲਗ ਪਿਆ। ਪੰਜ ਦਿਨਾਂ ਦੇ ਮਗਰੋਂ ਮੈਂ ਥੋੜੇ ਜਿਹੇ ਚਾਵਲਾਂ ਨਾਲ, ਜਿਨ੍ਹਾਂ ਵਿਚ ਸ਼ੋਰਬਾ[3] ਨਹੀਂ ਹੁੰਦਾ ਸੀ, ਆਪਣਾ ਉਪਵਾਸ ਖੋਲ੍ਹਦਾ ਸੀ। ਜਦੋਂ ਤਕ ਪਰਮਾਤਮਾ ਨੇ ਚਾਹਿਆ ਮੈਂ ਹਰ ਰੋਜ਼ ਕੁਰਾਨ ਦਾ ਪਾਠ ਕਰਦਾ ਅਤੇ ਜਦੋਂ ਤਕ ਪਰਮਾਤਮਾ ਦੀ ਇਛਿਆ ਹੁੰਦੀ, ਮੈਂ ਹਰ ਰਾਤ ਨੂੰ ਤਹੱਜੁਦ[4] (ਪ੍ਰਾਰਥਨਾ) ਕਰਦਾ। ਜਦੋਂ ਮੈਂ ਭੋਜਨ ਕਰਦਾ ਤਾਂ ਮੈਨੂੰ ਭਾਰ ਜਿਹਾ ਜਾਪਦਾ। ਜਦੋਂ ਕੁਝ ਨਹੀਂ ਖਾਂਦਾ ਸਾਂ, ਸੁਖ ਮਹਿਸੂਸ ਹੁੰਦਾ। ਇਸੇ ਤਰ੍ਹਾਂ ਮੈਂ ਚਾਲ੍ਹੀ ਦਿਨ ਗੁਜ਼ਾਰੇ। ਉਪਰੰਤ ਇਕ ਵਾਰੀ ਫਿਰ ਸੁਲਤਾਨ ਨੇ ਮੈਨੂੰ ਸੱਦਾ ਘੱਲਿਆ।

## ਸੁਲਤਾਨ ਵਲੋਂ ਮੈਨੂੰ ਸੀਨ (ਚੀਨ) ਵਿਚ ਰਾਜਦੂਤ ਬਣਾਉਣ ਦੀ ਆਗਿਆ

ਜਦੋਂ ਮੇਰਾ ਚਾਲ੍ਹੀ ਦਿਨ ਦਾ ਚਿੱਲਾ ਪੂਰਾ ਹੋ ਗਿਆ, ਸੁਲਤਾਨ ਨੇ ਮੇਰੇ ਕੋਲ ਕਾਠੀਆਂ ਨਾਲ ਸਜੇ ਘੋੜੇ, ਲੌਂਡੀਆਂ ਅਤੇ ਬਾਲ ਸੇਵਕ, ਕਪੜੇ ਅਤੇ ਰਸਦ ਘੱਲੀ। ਮੈਂ ਕਪੜੇ ਪਾ ਲਏ ਅਤੇ ਉਸਨੂੰ ਮਿਲਣ ਲਈ ਗਿਆ। ਮੇਰੇ ਕੋਲ ਕਪਾਹ ਦੇ ਅੰਦਰਸ ਵਾਲਾ ਇਕ ਨੀਲਾ ਚੋਗਾ (ਲੰਬਾ ਕੁਰਤਾ) ਸੀ, ਜਿਸਨੂੰ ਮੈਂ ਇਕਾਂਤ ਵਾਸ ਦੇ ਦਿਨਾਂ ਵਿਚ ਪਾਉਂਦਾ ਸਾਂ। ਜਦੋਂ ਮੈਂ ਇਸਨੂੰ ਲਾਹ ਕੇ ਸੁਲਤਾਨ ਵਲੋਂ ਘੱਲੇ ਹੋਏ ਕਪੜੇ ਪਾਉਣ ਲੱਗਾ ਤਾਂ ਮੈਨੂੰ ਬੜੀ ਗਲਾਨੀ ਹੋਈ। ਜਦੋਂ ਵੀ ਮੈਂ ਇਸ ਚੋਗੇ ਨੂੰ ਤਕਦਾ ਤਾਂ ਇਕ ਆਤਮਕ ਜੋਤ ਦਾ ਅਨੁਭਵ ਕਰਦਾ। ਮੈਂ ਉਸ ਚੋਗੇ ਨੂੰ ਆਪਣੇ ਕੋਲ ਹੀ ਰੱਖਿਆ। ਅੰਤ ਵਿਚ ਉਹ ਕਾਫ਼ਿਰਾਂ ਨੇ ਸਮੁੰਦਰ ਵਿਚ ਮੈਥੋਂ ਖੋਹ ਲਿਆ।

---

1. ਰਜਬ—

ਅਰਬੀ ਦਾ ਸੱਤਵਾਂ ਮਹੀਨਾ। ਇਸਲਾਮ ਤੋਂ ਪਹਿਲਾਂ ਵੀ ਇਸ ਮਹੀਨੇ ਦੀ ਪਵਿੱਤਰਤਾ ਮੰਨੀ ਜਾਂਦੀ ਸੀ।

ਵੇਖੋ—Ency. Urdu
—Dictionary of Islam

2. ਚਿੱਲਾ—

ਇਕ ਨੀਅਤ ਸਮੇਂ (ਆਮ ਤੌਰ ਤੇ ਚਾਲ੍ਹੀ ਦਿਨ) ਤਕ ਇਕਾਂਤ ਵਾਸ ਕਰਕੇ ਕੁਝ ਵਿਸ਼ੇਸ਼ ਉਪਾਸ਼ਨਾ ਕਰਨਾ 'ਚਿੱਲਾ ਕੱਟਣਾ, ਅਖਾਉਂਦਾ ਹੈ।

ਵੇਖੋ—Johnson

3. ਸ਼ੋਰਬਾ—

ਕਿਸੇ ਸਬਜ਼ੀ ਦਾ ਰੱਸਾ, ਤਰੀ ਜਾਂ ਤਰਲ ਭੋਜਨ।

—Richardson

4. ਤਹੱਜੁਦ—

ਅੱਧੀ ਰਾਤ ਦੇ ਬਾਦ ਪੜ੍ਹੀ ਜਾਣ ਵਾਲੀ ਨਮਾਜ਼।

(ਵੇਖੋ ਸਫ਼ਾ 206)

ਜਦੋਂ ਸੁਲਤਾਨ ਦੀ ਸਭਾ ਵਿਚ ਪੁੱਜਿਆ, ਉਸਨੇ ਮੇਰਾ ਪਹਿਲੇ ਤੋਂ ਵੀ ਵਧ ਆਦਰ-ਸਤਿਕਾਰ ਕੀਤਾ ਅਤੇ ਮੈਨੂੰ ਆਖਿਆ, 'ਮੈਂ ਤੈਨੂੰ ਇਸ ਲਈ ਸਦਵਾਇਆ ਹੈ ਕਿ ਤੂੰ ਮੇਰਾ ਰਾਜਦੂਤ ਬਣ ਕੇ ਚੀਨ ਜਾਵੇਂ। ਮੈਂ ਜਾਣਦਾ ਹਾਂ, ਯਾਤਰਾ ਤੇ ਸੈਰ ਦਾ ਤੈਨੂੰ ਬਹੁਤ ਸ਼ੌਕ ਹੈ'। ਅਤੇ ਉਸ ਨੇ ਮੈਨੂੰ ਸਾਹੀਆਂ ਲੁੜੀਂਦੀਆਂ ਚੀਜ਼ਾਂ ਪ੍ਰਦਾਨ ਕੀਤੀਆਂ ਅਤੇ ਯਾਤਰਾ ਲਈ ਮੇਰੇ ਸਾਥੀ ਵੀ ਨੀਅਤ ਕਰ ਦਿੱਤੇ, ਜਿਨ੍ਹਾਂ ਦਾ ਵਰਣਨ ਕੀਤਾ ਜਾਵੇਗਾ।

## ਸੀਨ (ਚੀਨ) ਵਿਚ ਉਪਹਾਰ ਘੱਲਣ ਦੇ ਕਾਰਨ ਅਤੇ ਮੇਰੇ ਨਾਲ ਘੱਲੇ ਗਏ ਲੋਕੀਂ ਅਤੇ ਉਪਹਾਰ

ਚੀਨ ਦੇ ਸਮਰਾਟ ਨੇ ਸੌ ਦਾਸ ਅਤੇ ਦਾਸੀਆਂ, ਮਖ਼ਮਲ ਦੇ ਪੰਜ ਸੌ ਥਾਨ, ਜਿਨ੍ਹਾਂ ਵਿਚੋਂ ਇਕ ਸੌ ਜ਼ੈਤੂਨ[1] ਨਗਰ ਵਿਚ ਬਣੇ ਸਨ, ਅਤੇ ਸੌ ਖ਼ਨਸਾ[2] ਨਗਰ ਵਿਚ, ਪੰਜ ਮਣ ਕਸਤੂਰੀ, ਹੀਰੇ ਮੋਤੀਆਂ ਨਾਲ ਜੜੇ ਪੰਜ ਕਪੜੇ, ਜ਼ਰੀ ਦੇ ਪੰਜ ਸੌ ਤਰਕਸ਼ ਅਤੇ ਪੰਜ ਤਲਵਾਰਾਂ ਘਲੀਆਂ। ਉਸਨੇ ਸੁਲਤਾਨ ਤੋਂ ਕਰਾਜੀਲ (ਹਿਮਾਲਾ) ਪਰਬਤ ਜਿਸਦਾ ਵਰਣਨ ਪਹਿਲਾਂ ਕੀਤਾ ਜਾ ਚੁੱਕਾ ਹੈ, ਦੇ ਕੰਢੇ ਤੇ, ਸੰਮੁਲ[3] ਨਾਮੀ ਥਾਂ ਤੇ ਇਕ ਮੰਦਰ ਬਣਵਾਉਣ ਦੀ ਆਗਿਆ ਮੰਗੀ। ਚੀਨ ਵਾਸੀ ਸੰਮੁਲ ਦੀ ਤੀਰਥ-ਯਾਤਰਾ ਲਈ ਆਉਂਦੇ ਹਨ। ਸੁਲਤਾਨ ਦੀ ਸੈਨਾ ਨੇ ਇਸ ਥਾਂ ਤੇ ਹਮਲਾ ਕੀਤਾ ਅਤੇ ਇਸਨੂੰ ਲੁਟ ਕੇ ਨਸ਼ਟ ਕਰ ਦਿੱਤਾ ਸੀ।

ਜਦੋਂ ਉੱਪਰ ਦੱਸੇ ਉਪਹਾਰ ਸੁਲਤਾਨ ਕੋਲ ਪੁੱਜੇ, ਉਸਨੇ ਲਿਖਿਆ "ਇਸਲਾਮ ਇਸ ਤਰ੍ਹਾਂ ਦੇ ਕੰਮ ਨੂੰ ਉਤਸ਼ਾਹ ਦੇਣ ਦੀ ਆਗਿਆ ਨਹੀਂ ਦੇਂਦਾ ਅਤੇ ਮੁਸਲਿਮ ਦੇਸ਼ ਵਿਚ ਮੰਦਰ ਬਣਾਉਣ ਦੀ ਆਗਿਆ ਜਜ਼ੀਆ[4] ਦੇਣ ਵਾਲਿਆਂ ਤੋਂ ਛੁਟ ਕਿਸੇ ਨੂੰ ਨਹੀਂ ਦਿੱਤੀ ਜਾ ਸਕਦੀ।

---

1. **ਜ਼ੈਤੂਨ—**
   ਚੀਨ ਦਾ ਇਕ ਨਗਰ। "ਜ਼ੈਤੂਨ' 'ਤਸਵਾਂਗ-ਚਾਊ-ਫੂ' ਦਾ ਅਰਬੀ ਨਾਂ ਹੈ।
2. **ਖ਼ਨਸਾ—**
   ਚੀਨ ਦਾ ਇਕ ਨਗਰ। 'ਖ਼ਨਸਾ ਹਾਂਗ-ਚਾਊ-ਫੂ' ਦਾ ਅਰਬੀ ਨਾਂ ਹੈ।
3. **ਸੰਮੁਲ (ਸੰਭਲ)—**
   ਵਰਤਮਾਨ – 'ਸੰਭਲ' ਨਾਮਕ ਨਗਰ। ਮੁਰਾਦਾਬਾਦ ਤੋਂ 23 ਮੀਲ–ਦੱਖਣ-ਪੱਛਮੀ ਦਿਸ਼ਾ ਵਲ। ਹਿੰਦੂਆਂ ਦੇ ਅਨੁਸਾਰ ਇਹ ਨਗਰ ਸਤਜੁਗ ਤੋਂ ਚਲਿਆ ਆ ਰਿਹਾ ਹੈ। ਏਥੇ ਕਈ ਟਿਲੇ ਹੁਣ ਵੀ ਹਨ ਜਿਨ੍ਹਾਂ ਦੀ ਖੁਦਾਈ ਨਹੀਂ ਕੀਤੀ ਗਈ।
   ਵੇਖੋ—Imp. Gazette XXII p. 18
4. **ਜਜ਼ੀਆ—**
   'ਖ਼ਰਾਜ' ਦੇ ਸਮਾਨ ਹੀ "ਜਜ਼ੀਆ" ਸ਼ਬਦ ਦਾ ਉਲੇਖ ਕੁਰਾਨ ਵਿਚ ਇਕ ਕਰ (ਟੈਕਸ) ਦੇ ਰੂਪ ਵਿਚ ਹੋਇਆ ਹੈ। ਪਰ ਖੂਬ ਚਿਰ ਮਗਰੋਂ ਮੁਸਲਿਮ ਸ਼ਾਸਕਾਂ ਦਵਾਰਾ ਇਸਦਾ ਮਤਲਬ ਇਸਲਾਮੀ ਰਾਜ ਵਿਚ ਰਹਿਣ ਵਾਲੇ ਗ਼ੈਰ-ਇਸਲਾਮੀ ਲੋਕਾਂ ਤੋਂ ਲਿਆ ਜਾਣ ਵਾਲਾ ਧਨ, ਪਰਚਲਿਤ ਹੋ ਗਿਆ।

ਜੇ ਤੂੰ ਜਜ਼ੀਆ ਦੇਣਾ ਪਰਵਾਨ ਕਰ ਲਵੇਂ ਤਾਂ ਮੰਦਰ ਬਣਾਉਣ ਦੀ ਆਗਿਆ ਦਿੱਤੀ ਜਾ ਸਕਦੀ ਹੈ ।' ਜਿਹੜੇ ਆਗਿਆ ਦਾ ਪਾਲਨ ਕਰਦੇ ਹਨ, ਉਨ੍ਹਾਂ ਨੂੰ ਸ਼ਾਂਤੀ ਮਿਲੇ ।

ਉਸਦੇ ਉਪਹਾਰਾਂ ਦੇ ਬਦਲੇ ਵਿਚ ਸੁਲਤਾਨ ਨੇ ਉਸਨੂੰ ਹੋਰ ਵੀ ਚੰਗੇ ਉਪਹਾਰ ਘੱਲੇ, ਜਿਵੇਂ ਕਾਠੀਆਂ ਅਤੇ ਲਗਾਮਾਂ ਨਾਲ ਸੱਜੇ ਹੋਏ ਸੌ ਵਧੀਆ ਘੋੜੇ, ਹਿੰਦੂਆਂ ਵਿਚੋਂ ਸੌ ਦਾਸ ਅਤੇ ਦਾਸੀਆਂ, ਗਾਇਕਾਵਾਂ ਤੇ ਨਰਤਕੀਆਂ, ਬੈਰਮੀ[1] ਕਪੜੇ ਦੇ ਸੌ ਥਾਨ ਜਿਹੜੇ ਸੂਤਰ ਦੇ ਬਣੇ ਹੁੰਦੇ ਹਨ, ਜਿਹੜੇ ਸੁੰਦਰਤਾ ਵਿਚ ਅਤੁੱਲ ਹੁੰਦੇ ਹਨ ਅਤੇ ਇਕ-ਇਕ ਥਾਨ ਦਾ ਮੁੱਲ ਸੌ ਦੀਨਾਰ ਹੁੰਦਾ ਹੈ । ਜਜ਼ ਨਾਮੀ ਰੇਸ਼ਮੀ ਕਪੜੇ ਦੇ ਸੌ ਥਾਨ-ਹਰ ਇਕ ਥਾਨ ਤੇ ਰੇਸ਼ਮ ਚਾਰ-ਪੰਜ ਵੱਖੋ ਵੱਖ ਰੰਗ ਦਾ ਸੀ; ਸਲਾਹੀਯਾ[2] ਨਾਮੀ ਕਪੜੇ ਦੇ ਸਮਾਨ ਸ਼ੀਰੀਨ ਬਾਫ਼[3] ਦੇ ਸੌ ਥਾਨ, ਸ਼ਾਨਬਾਫ਼[4] ਦੇ ਸੌ ਥਾਨ, ਕਸ਼ਮੀਰੀ ਉਨੀ ਕਪੜਿਆਂ ਦੇ ਪੰਜ ਸੌ ਥਾਨ, ਜਿਸ ਵਿਚੋਂ ਸੌ ਕਾਲੇ, ਸੌ ਸਫ਼ੇਦ, ਸੌ ਲਾਲ, ਸੌ ਹਰੇ ਅਤੇ ਸੌ ਨੀਲੇ ਰੰਗ ਦੇ ਸਨ, ਰੂਮੀ ਕਤਾਨ[5] (ਅਲਸੀ ਦੇ ਕਪੜੇ) ਦੇ ਸੌ ਥਾਨ; ਸੌ ਕੰਬਲ, ਇਕ ਤੰਬੂ ਅਤੇ ਛੇ ਛੋਟੇ ਤੰਬੂ; ਸੋਨੇ ਦੀਆਂ ਚਾਰ ਸੁਰਾਹੀਆਂ ਅਤੇ ਮੀਨਾਕਾਰੀ ਵਾਲੀਆਂ ਚਾਂਦੀ ਦੀਆਂ ਛੇ ਸੁਰਾਹੀਆਂ, ਸੋਨੇ ਦੇ ਲੋਟਿਆਂ ਸਮੇਤ ਸੋਨੇ ਦੇ ਚਾਰ ਥਾਲ ਅਤੇ ਚਾਂਦੀ ਦੇ ਛੇ ਥਾਲ, ਸ਼ਾਹੀ ਕਪੜਿਆਂ ਵਿਚੋਂ ਕਢਾਈ ਵਾਲੀਆਂ ਦਸ ਖ਼ਿਲਅਤਾਂ ਅਤੇ ਖ਼ੁਦ ਸੁਲਤਾਨ ਦੀਆਂ ਟੋਪੀਆਂ ਵਿਚੋਂ ਦਸ ਚਾਚੀ ਟੋਪੀਆਂ[6] ਜਿਨ੍ਹਾਂ ਵਿਚੋਂ ਇਕ ਹੀਰਿਆਂ ਨਾਲ ਜੜ੍ਹੀ ਹੋਈ ਸੀ, ਦਸ਼ ਤਲਵਾਰਾਂ ਜਿਨ੍ਹਾਂ ਵਿਚੋਂ ਇਕ ਦਾ ਮਿਆਨ ਮੋਤੀਆਂ ਨਾਲ ਜੜਿਆ ਹੋਇਆ ਸੀ, ਹੀਰਿਆਂ ਨਾਲ

---

1. ਬੈਰਮੀ—

ਇਕ ਕੀਮਤੀ ਰੇਸ਼ਮੀ ਕਪੜਾ। ਬੈਰਮੀ ਤੁਰਕੀ ਭਾਸ਼ਾ ਦਾ ਸ਼ਬਦ ਹੈ ਜਿਸਦਾ ਅਰਥ ਹੈ—ਉਚ ਕੋਟੀ ਦਾ। Urdu-Hindi Dictionary

2. ਸਲਾਹੀਯਾ—

ਇਸ ਸ਼ਬਦ ਦੀ ਉਤਪੱਤੀ 'ਸਲਾਹ' ਸ਼ਬਦ ਤੋਂ ਹੋਈ ਹੈ, ਜਿਹੜਾ 'ਮੱਕਾ' ਦਾ ਹੀ ਦੂਜਾ ਨਾਂ ਹੈ। ਸਲਾਹ ਤੋਂ ਆਣ ਵਾਲੀ ਸਮਿਗਰੀ। ਸਲਾਹ ਲਈ ਵੇਖੋ ਸਟੀਂਗਾਸ

3. ਸ਼ੀਰੀਨ ਬਾਫ਼—

ਇਕ ਤਰ੍ਹਾਂ ਦਾ ਕਪੜਾ।

4. ਸ਼ਾਨਬਾਫ਼—

ਇਕ ਤਰ੍ਹਾਂ ਦਾ ਕਪੜਾ।

5. ਕਤਾਨ—

ਅਲਸੀ ਅਤੇ ਉਸੇ ਵਰਗੇ ਹੋਰ ਪੌਦਿਆਂ ਦੇ ਰੇਸ਼ਮ (ਤੰਤੂਆਂ) ਤੋਂ ਬਣਨ ਵਾਲੇ ਕਪੜੇ ਨੂੰ ਕਤਾਨ ਆਖਦੇ ਹਨ। —ਵੇਖੋ Ency. Urdu

6. ਚਾਚੀ ਟੋਪੀਆਂ—

'ਚਾਚ' ਨਾਮਕ ਸਮਾਨ ਦੀ ਬਣੀ ਹੋਈ ਵਿਸ਼ੇਸ਼ ਪ੍ਰਕਾਰ ਦੀ ਟੋਪੀ ਜਿਹੜੀ ਸਫ਼ੇਦ ਉਨ ਵਰਗੀ ਜਾਪਦੀ ਹੈ।ਚਾਚ—ਤੁਰਕਿਸਤਾਨ ਦਾ ਇਕ ਨਗਰ।

ਜੜੇ ਹੋਏ ਦਸਤਾਨੇ ਅਤੇ ਪੰਦਰ੍ਹਾਂ ਬਾਲ-ਸੇਵਕ।

ਇਨ੍ਹਾਂ ਉਪਹਾਰਾਂ ਦੇ ਨਾਲ ਸੁਲਤਾਨ ਨੇ ਇਸ ਯਾਤਰਾ ਤੇ ਜਿਨ੍ਹਾਂ ਆਦਮੀਆਂ ਨੂੰ ਨੀਯਤ ਕੀਤਾ, ਉਹ ਸਨ-ਅਮੀਰ ਜ਼ਹੀਰ-ਉਦ-ਦੀਨ ਜ਼ੰਜਾਨੀ, ਜਿਹੜਾ ਵਿਦਵਾਨ ਗਿਆਨੀਆਂ ਵਿਚੋਂ ਸੀ ਅਤੇ ਜ਼ਬਰਦਾਰ-ਇਕ ਨੌਜਵਾਨ ਜਿਸਦਾ ਨਾਂ ਕਾਫ਼ੂਰ ਸੀ, ਜਿਸਨੂੰ ਉਪਹਾਰ ਸੌਂਪੇ ਗਏ ਸਨ, ਸੁਲਤਾਨ ਨੇ ਹੇਰਾਤ ਦੇ ਅਮੀਰ ਮੁਹੰਮਦ ਨੂੰ ਵੀ ਇਕ ਹਜ਼ਾਰ ਘੋੜ ਸਵਾਰਾਂ ਸਮੇਤ ਸਾਡੇ ਨਾਲ ਉਸ ਥਾਂ ਤਕ ਘੱਲਿਆ ਜਿਥੋਂ ਅਸੀਂ ਸਮੁੰਦਰ-ਯਾਤਰਾ ਸ਼ੁਰੂ ਕਰਨੀ ਸੀ। ਚੀਨੀ ਰਾਜਦੂਤਾਂ ਨੇ ਵੀ ਆਪਣੀ ਵਾਪਸੀ ਯਾਤਰਾ ਲਈ ਸਾਡੇ ਨਾਲ ਹੀ ਕੂਚ ਕੀਤਾ। ਉਹ ਪੰਦਰ੍ਹਾਂ ਆਦਮੀ ਸਨ। ਉਨ੍ਹਾਂ ਦੇ ਮੋਹਰੀ ਦਾ ਨਾਂ ਤਰਸੀ ਸੀ, ਉਸਦੇ ਨਾਲ ਲਗਭਗ ਸੌ ਸੇਵਕ ਸਨ।

ਫਲਸਰੂਪ ਅਸੀਂ ਇਕ ਵੱਡੇ ਦਲ ਦੇ ਰੂਪ ਵਿਚ ਚਲ ਪਏ। ਸਾਡੀ ਇਕ ਵੱਡੀ ਛਾਉਣੀ ਜਿਹੀ ਬਣ ਗਈ। ਸੁਲਤਾਨ ਨੇ ਆਗਿਆ ਦਿੱਤੀ ਕਿ ਰਾਜ ਵਿਚ ਯਾਤਰਾ ਕਰਦੇ ਵੇਲੇ ਅਸੀਂ ਰਾਜਸੀ ਮਹਿਮਾਨ ਹੋਵਾਂਗੇ। ਅਸੀਂ 17 ਸਫ਼ਰ 743 ਹਿਜਰੀ[1] ਨੂੰ ਯਾਤਰਾ ਸ਼ੁਰੂ ਕੀਤੀ। ਏਥੇ ਯਾਤ੍ਰਾ ਲਈ ਇਸ ਦਿਨ ਨੂੰ ਸ਼ੁਭ ਮੰਨਦੇ ਹਨ। ਯਾਤਰਾ ਸ਼ੁਰੂ ਕਰਨ ਲਈ ਏਸੇ ਮਹੀਨੇ ਦਾ ਦੂਜਾ, ਸਤਵਾਂ, ਬਾਰ੍ਹਵਾਂ, ਸਤਾਰ੍ਹਵਾਂ, ਬਾਈਵਾਂ ਦਿਨ ਹੀ ਚੰਗਾ ਸਮਝਿਆ ਜਾਂਦਾ ਹੈ।

ਅਸੀਂ ਪਹਿਲਾ ਪੜਾਉ ਤਿਲਬਤ (ਤਿਲਪਤ) ਦੀ ਥਾਂ ਤੇ ਕੀਤਾ। ਇਹ ਥਾਂ ਰਾਜਧਾਨੀ ਤੋਂ $2\frac{1}{3}$ ਫ਼ਰਸਖ਼[2] (ਕੋਹ) ਤੇ ਵੱਸਿਆ ਹੋਇਆ ਹੈ। ਉਥੋਂ ਅਸੀਂ ਹੀਲੂ ਥਾਂ ਵਲ ਚਲ ਪਏ। ਮਗਰੋਂ ਅਸੀਂ ਬਯਾਨਾ[3] ਸ਼ਹਿਰ ਵਿਚ ਗਏ। ਇਹ ਆਲੀਸ਼ਾਨ ਇਮਾਰਤਾਂ ਤੇ ਸੁਹਣਿਆਂ ਰਸਤਿਆਂ ਵਾਲਾ ਇਕ ਵਿਸ਼ਾਲ ਨਗਰ ਹੈ। ਇਸਦੀ ਜਾਮਾ-ਮਸਜਿਦ ਆਲੀਸ਼ਾਨ ਮਸਜਿਦਾਂ ਵਿਚੋਂ ਇਕ ਹੈ। ਇਸਦੀਆਂ ਕੰਧਾਂ ਤੇ ਛੱਤਾਂ ਪੱਥਰ ਦੀਆਂ ਬਣੀਆਂ ਹੋਈਆਂ ਹਨ। ਬਯਾਨਾ ਦਾ ਅਮੀਰ (ਸ਼ਾਸਕ) ਦਾਇਆ ਦਾ ਪੁੱਤਰ ਮੁਜ਼ੱਫ਼ਰ ਹੈ, ਜਿਸ ਦੀ ਮਾਂ ਸੁਲਤਾਨ ਦੀ ਦਾਈ ਹੈ। ਮੁਜ਼ੱਫ਼ਰ ਤੋਂ ਪਹਿਲਾਂ ਦਾ ਅਮੀਰ (ਸ਼ਾਸਕ) ਅਬੂ ਰਿਜ਼ਾ ਦਾ ਪੁੱਤਰ ਮਲਿਕ ਮੁਜ਼ੀਰ ਸੀ, ਜਿਹੜਾ ਵੱਡੇ-ਵੱਡੇ ਅਮੀਰਾਂ

---

1. 17 ਸਫ਼ਰ 743 ਹਿਜਰੀ—
ਅਰਥਾਤ 22 ਜੁਲਾਈ 1342 ਈਸਵੀ।

2. ਫ਼ਰਸਖ਼—
ਅਰਬ ਵਿਚ ਦੂਰੀ ਦਾ ਮਾਪ। ਇਕ ਫ਼ਰਸਖ਼ ਲਗਪਗ 18000 ਫ਼ੁਟ ਦਾ ਹੁੰਦਾ ਹੈ।
—ਸਟੀਂਗਾਸ

3. ਬਯਾਨਾ—
ਬਾਨ ਗੰਗਾ ਦੀ ਇਕ ਸਹਾਇਕ ਨਦੀ, ਗੰਭੀਰ ਦੇ ਖੱਬੇ ਕੰਢੇ ਤੇ ਸਥਿਤ, ਭਰਤਪੁਰ ਤੋਂ 25 ਮੀਲ ਦੱਖਣ, ਦੱਖਣ-ਪੂਰਵ ਵਲ।
ਇਸਦਾ ਪਰਾਚੀਨ ਨਾਂ ਸ੍ਰੀ ਮਥ ਸੀ। ਏਥੇ ਹਿੰਦੂਆਂ ਦੇ ਦੋ ਪਰਾਚੀਨ ਮੰਦਰ ਜਿਨ੍ਹਾਂ ਵਿਚ ਸੰਸਕ੍ਰਿਤ ਦੇ ਸ਼ਿਲਾਲੇਖ ਹਨ, ਹੁਣ ਤਕ ਮੁਸਲਮਾਨਾਂ ਵਲੋਂ ਮਸਜਿਦ ਦੇ ਰੂਪ ਵਿਚ ਵਰਤੇ ਜਾਂਦੇ ਰਹੇ ਹਨ।
ਇਨ੍ਹਾਂ ਵਿਚੋਂ ਇਕ ਦਾ ਸਮਾਂ 1043 ਈਸਵੀ ਹੈ।
Imp. gazette VII p. 137

ਵਿਚੋਂ ਇਕ ਸੀ। ਇਸਦਾ ਵਰਣਨ ਪਹਿਲਾਂ ਕੀਤਾ ਜਾ ਚੁੱਕਾ ਹੈ। ਉਹ ਆਪਣੇ-ਆਪ ਨੂੰ ਕੁਰੈਸ਼[1] ਵੰਸ਼ ਦਾ ਦੱਸਿਆ ਕਰਦਾ ਸੀ। ਉਹ ਬੜਾ ਬੇ-ਰਹਿਮ ਸੀ। ਉਸਨੇ ਬੜੇ ਅਤਿਆਚਾਰ ਕੀਤੇ ਸਨ। ਉਸਨੇ ਇਸ ਸ਼ਹਿਰ ਦੇ ਬਹੁਤ ਸਾਰੇ ਵਾਸੀਆਂ ਦਾ ਬਧ ਕਰ ਦਿੱਤਾ ਸੀ ਅਤੇ ਕਈਆਂ ਦੇ ਤਾਂ ਹੱਥ-ਪੈਰ ਤਕ ਵਢਾ ਦਿੱਤੇ ਗਏ ਸਨ। ਮੈਂ ਇਸ ਸ਼ਹਿਰ ਦੇ ਵਾਸੀਆਂ ਵਿਚੋਂ ਇਕ ਬਹੁਤ ਸੁਹਣੇ ਮੁਹਾਂਦਰੇ ਵਾਲੇ ਨੌਜਵਾਨ ਨੂੰ ਆਪਣੇ ਘਰ ਦੀ ਦਹਲੀਜ਼ ਤੇ ਬੈਠੇ ਹੋਏ ਵੇਖਿਆ। ਉਸਦੇ ਦੋਵੇਂ ਹੱਥ ਤੇ ਪੈਰ ਵੱਢੇ ਹੋਏ ਸਨ।

ਇਕ ਵਾਰੀ ਸੁਲਤਾਨ ਇਸ ਸ਼ਹਿਰ ਵਿਚ ਆਇਆ। ਲੋਕਾਂ ਨੇ ਸੁਲਤਾਨ ਨੂੰ ਮਲਿਕ ਮੁਜ਼ੀਰ ਦੀ ਸ਼ਿਕਾਇਤ ਕੀਤੀ। ਸੁਲਤਾਨ ਨੇ ਉਸਨੂੰ ਕੈਦ ਕਰਨ ਦੀ ਆਗਿਆ ਦਿੱਤੀ ਅਤੇ ਉਸਦੇ ਗਲ ਵਿਚ ਪੱਟਾ ਪਾ ਦਿੱਤਾ ਗਿਆ। ਉਹ ਇਸੇ ਹਾਲਤ ਵਿਚ ਸਭਾ-ਭਵਨ ਵਿਚ ਆਂਦਾ ਸੀ ਅਤੇ ਵਜ਼ੀਰ ਦੇ ਸਾਮ੍ਹਣੇ ਬੈਠਦਾ ਸੀ। ਸ਼ਹਿਰ ਦੇ ਵਾਸੀ ਉਸ ਦੇ ਵਿਰੁੱਧ ਆਪਣੀਆਂ ਸ਼ਿਕਾਇਤਾਂ ਲਿਖ ਕੇ ਦੇਂਦੇ ਸਨ। ਸੁਲਤਾਨ ਨੇ ਆਗਿਆ ਦਿੱਤੀ, ਉਹ ਉਨ੍ਹਾਂ ਨੂੰ ਰਾਜ਼ੀ ਕਰੇ। ਉਸਨੇ ਉਨ੍ਹਾਂ ਨੂੰ ਧਨ ਦੇ ਕੇ ਰਾਜ਼ੀ ਕੀਤਾ। ਇਸ ਦੇ ਉਪਰੰਤ ਉਸ ਦਾ ਬਧ ਕਰ ਦਿੱਤਾ ਗਿਆ।

ਇਸ ਸ਼ਹਿਰ ਦੇ ਪਰਮੁਖ ਵਾਸੀਆਂ ਵਿਚੋਂ ਇਕ ਵਿਦਵਾਨ ਇਮਾਮ ਜ਼ਬੈਰ-ਬਿਨ-ਅਵਾਮ ਦਾ ਵੰਸ਼ਜ ਇਜ਼ੁੱਦੀਨ ਜ਼ਬੈਰੀ ਹੈ। ਪਰਮਾਤਮਾ ਉਸ ਤੇ ਖ਼ੁਸ਼ ਰਹੇ। ਉਹ ਵੱਡੇ- ਧਰਮਾਤਮਾਵਾਂ ਅਤੇ ਨਿਆਇ ਜਾਣੂਆਂ ਵਿਚੋਂ ਇਕ ਹੈ। ਮੈਂ ਉਸਨੂੰ ਕਲਬੂਰ (ਗਵਾਲੀਅਰ) ਵਿਚ ਮਲਿਕ ਇਜ਼ੁੱਦੀਨ ਬੰਤਾਨੀ ਜਿਹੜਾ ਆਜ਼ਮ-ਮਲਿਕ ਦੇ ਨਾਉਂ ਤੋਂ ਪ੍ਰਸਿੱਧ ਹੈ-ਦੇ ਘਰ ਵਿਚ ਮਿਲਿਆ ਸੀ।

ਤਦ ਅਸੀਂ ਬਯਾਨਾ ਤੋਂ ਚਲਕੇ ਕੋਲ ਸ਼ਹਿਰ ਵਿਚ ਪੁੱਜੇ। ਇਹ ਇਕ ਸੁੰਦਰ ਸ਼ਹਿਰ ਹੈ। ਇਸ ਵਿਚ ਬਹੁਤ ਸਾਰੇ ਬਾਗ ਹਨ। ਬਹੁਤ ਸਾਰੇ ਰੁੱਖ ਅੰਬਾਂ ਦੇ ਹਨ। ਅਸੀਂ ਸ਼ਹਿਰੋਂ ਬਾਹਰ ਇਕ ਵਿਸ਼ਾਲ ਮੈਦਾਨ ਵਿਚ ਡੇਰਾ ਲਾਇਆ। ਕੋਲ ਵਿਚ ਅਸੀਂ ਬਿਰਾਗੀ ਧਰਮਾਤਮਾ ਸ਼ੇਖ ਸ਼ਮਸ-ਉਦ-ਦੀਨ ਨੂੰ ਮਿਲੇ ਜਿਹੜਾ ਇਬਨ-ਤਾਜੁਲ-ਆਰਿਫ਼ੀਨ ਨਾਂ ਤੋਂ ਬਾਹਲਾ ਪ੍ਰਸਿੱਧ ਹੈ। ਉਹ ਅੱਖਾਂ ਤੋਂ ਵੱਡਾ ਅਤੇ ਬੁੱਢਾ ਸੀ। ਕੁਝ ਚਿਰ ਮਗਰੋਂ ਸੁਲਤਾਨ ਨੇ ਉਸਨੂੰ ਜੇਲਖ਼ਾਨੇ ਵਿਚ ਪਾ ਦਿੱਤਾ ਸੀ, ਜਿੱਥੇ ਉਸਦੀ ਮੌਤ ਹੋ ਗਈ। ਉਸਦੀ ਕਹਾਣੀ ਅਸੀਂ ਪਹਿਲਾਂ ਦੱਸ ਚੁੱਕੇ ਹਾਂ।

## ਉਹ ਜਿਹਾਦ (ਧਰਮ-ਯੁੱਧ) ਜਿਹੜਾ ਅਸੀਂ ਕੋਲ ਵਿਚ ਵੇਖਿਆ

ਜਦ ਅਸੀਂ ਕੋਲ ਵਲ ਵਧੇ, ਸਾਨੂੰ ਪਤਾ ਲੱਗਾ ਕਿ ਕੁਝ ਹਿੰਦੂ ਕਾਫ਼ਿਰਾਂ ਨੇ ਜਲਾਲੀ[2] ਸ਼ਹਿਰ ਤੇ ਹਮਲਾ ਕਰਕੇ ਉਸ ਤੇ ਘੇਰਾ ਪਾਇਆ ਹੋਇਆ ਹੈ। ਇਹ ਸ਼ਹਿਰ ਕੋਲ ਤੋਂ ਸੱਤ ਮੀਲ ਦੂਰ ਹੈ।

---

1. ਕੁਰੈਸ਼—
ਅਰਬ ਦਾ ਇਕ ਪਰਸਿੱਧ ਵੰਸ਼ ਜਿਸ ਵਿਚ ਹਜ਼ਰਤ ਮੁਹੰਮਦ ਸਾਹਿਬ ਪੈਦਾ ਹੋਏ ਸਨ।

2. ਜਲਾਲੀ—ਅਲੀਗੜ੍ਹ ਤੋਂ ਦੱਖਣ ਪੂਰਵ ਵਲ ਇਕ ਪਿੰਡ ਜਿਹੜਾ ਅਲੀਗੜ੍ਹ ਤੋਂ ਲਗਪਗ 11 ਮੀਲ ਦੂਰ ਹੈ।

ਇਸ ਲਈ ਅਸੀਂ ਉਥੇ ਜਾਣ ਦਾ ਨਿਸ਼ਚਾ ਕੀਤਾ। ਕਾਫ਼ਿਰ ਜਲਾਲੀ ਦੇ ਵਾਸੀਆਂ ਨਾਲ ਲੜ ਰਹੇ ਸਨ ਜਿਨ੍ਹਾਂ ਦਾ ਅੰਤ ਨੇੜੇ ਸੀ। ਕਾਫ਼ਿਰਾਂ ਨੂੰ ਸਾਡੇ ਬਾਰੇ ਕੁਝ ਵੀ ਪਤਾ ਨਹੀਂ ਸੀ। ਅਸੀਂ ਉਨ੍ਹਾਂ ਤੇ ਟੁੱਟ ਪਏ। ਗਿਣਤੀ ਵਿਚ ਉਹ ਲੱਗਪਗ ਇਕ ਹਜ਼ਾਰ ਘੋੜ ਸਵਾਰ ਅਤੇ ਤਿੰਨ ਹਜ਼ਾਰ ਪੈਦਲ ਸਨ। ਅਸੀਂ ਇਕ-ਇਕ ਨੂੰ ਮਾਰ ਸੁੱਟਿਆ ਅਤੇ ਉਨ੍ਹਾਂ ਦੇ ਘੋੜੇ ਤੇ ਹਥਿਆਰ ਖੋਹ ਲਏ। ਸਾਡੇ ਸਾਥੀਆਂ ਵਿਚੋਂ ਤੇਈ ਘੋੜਸਵਾਰ ਅਤੇ ਚੁਰਵੰਜਾ ਪੈਦਲ ਸ਼ਹੀਦ ਹੋਏ। ਸ਼ਰਬਦਾਰ ਨੌਜਵਾਨ ਮਲਿਕ ਕਾਫੂਰ ਵੀ, ਜਿਸਨੂੰ ਉਪਹਾਰ ਸੌਂਪੇ ਗਏ ਸਨ, ਸ਼ਹੀਦ ਹੋ ਗਿਆ। ਅਸੀਂ ਉਸਦੀ ਮੌਤ ਦੀ ਸੂਚਨਾ ਸੁਲਤਾਨ ਨੂੰ ਦਿੱਤੀ ਅਤੇ ਜਵਾਬ ਦੇ ਇੰਤਜ਼ਾਰ ਵਿਚ ਉਥੇ ਹੀ ਰੁਕੇ ਰਹੇ। ਇਸੇ ਵਿਚਕਾਰ ਕਾਫ਼ਿਰ (ਹਿੰਦੂ) ਨਾਲ ਦੇ ਭਿਅੰਕਰ ਪਹਾੜ ਤੋਂ ਲਹਿ ਕੇ ਜਲਾਲੀ ਸ਼ਹਿਰ ਦੇ ਨੇੜੇ ਦੇ ਇਲਾਕਿਆਂ ਤੇ ਹਮਲੇ ਕਰਦੇ ਰਹਿੰਦੇ ਸਨ। ਸਾਡੇ ਸਾਥੀ, ਦੁਸ਼ਮਣ ਨਾਲ ਟੱਕਰ ਲੈਣ ਲਈ ਉਥੋਂ ਅਮੀਰ (ਸ਼ਾਸਕ) ਦੀ ਮਦਦ ਦੇ ਵਾਸਤੇ ਹਰ ਰੋਜ਼ ਘੋੜਿਆਂ ਤੇ ਸਵਾਰ ਹੋ ਕੇ ਉਨ੍ਹਾਂ ਦੇ ਨਾਲ ਜਾਇਆ ਕਰਦੇ ਸਨ।

## ਜੇਲ੍ਹ ਵਿਚ ਮੇਰੀਆਂ ਮੁਸੀਬਤਾਂ, ਇਕ ਸੰਤ ਰਾਹੀਂ ਮੇਰਾ ਇਨ੍ਹਾਂ ਕਸ਼ਟਾਂ ਤੇ ਪਿਛੋਂ ਦੀਆਂ ਮੁਸੀਬਤਾਂ ਤੋਂ ਛੁਟਕਾਰਾ

ਇਕ ਦਿਨ ਮੈਂ ਆਪਣੇ ਕੁਝ ਸਾਥੀਆਂ ਸਮੇਤ ਘੋੜੇ ਤੇ ਸਵਾਰ ਹੋਇਆ। ਦੁਪਹਿਰ ਦੀ ਨੀਂਦ ਲਈ ਅਸੀਂ ਇਕ ਬਾਗ਼ ਵਿਚ ਗਏ। ਇਹ ਗਰਮੀ ਦੀ ਰੁੱਤ ਸੀ। ਸਾਨੂੰ ਕੁਝ ਰੌਲਾ ਸੁਣਾਈ ਦਿੱਤਾ। ਅਸੀਂ ਘੋੜਿਆਂ ਤੇ ਸਵਾਰ ਹੋ ਗਏ। ਅਸੀਂ ਉਨ੍ਹਾਂ ਕਾਫ਼ਿਰਾਂ ਦਾ ਟਾਕਰਾ ਕੀਤਾ ਜਿਨ੍ਹਾਂ ਨੇ ਹੁਣੇ-ਹੁਣੇ ਜਲਾਲੀ ਦੀ ਇਕ ਬਸਤੀ ਤੇ ਹਮਲਾ ਕਰ ਦਿੱਤਾ ਸੀ। ਅਸੀਂ ਉਨ੍ਹਾਂ ਦਾ ਪਿੱਛਾ ਕੀਤਾ ਅਤੇ ਉਹ ਨੱਸ-ਭੱਜ ਗਏ। ਉਨ੍ਹਾਂ ਦੇ ਪਿੱਛੇ ਜਾਂਦੇ ਹੋਏ ਸਾਡੇ ਸਾਥੀ ਵੀ ਖਿੰਡ ਗਏ। ਅਚਨਚੇਤ ਨੇੜੇ ਦੇ ਜੰਗਲ ਤੋਂ ਘੋੜਸਵਾਰਾਂ ਅਤੇ ਪੈਦਲਾਂ ਦਾ ਇਕ ਦਲ ਸਾਡੇ ਤੇ ਟੁੱਟ ਪਿਆ। ਉਹ ਗਿਣਤੀ ਵਿਚ ਬਹੁਤ ਵਾਧੂ ਸਨ। ਇਸ ਲਈ ਅਸੀਂ ਨੱਸ ਗਏ। ਉਨ੍ਹਾਂ ਵਿਚੋਂ ਕੋਈ ਦੱਸ ਕੁ ਆਦਮੀਆਂ ਨੇ ਮੇਰਾ ਪਿੱਛਾ ਕੀਤਾ ਪਰ ਉਨ੍ਹਾਂ ਵਿਚੋਂ ਤਿੰਨਾਂ ਨੂੰ ਛੱਡ ਕੇ ਬਾਕੀਆਂ ਨੇ ਮੇਰਾ ਪਿੱਛਾ ਛੱਡ ਦਿੱਤਾ। ਮੇਰੇ ਸਾਮ੍ਹਣੇ ਕੋਈ ਰਸਤਾ ਨਹੀਂ ਸੀ। ਧਰਤੀ ਪਥਰੀਲੀ ਸੀ। ਮੇਰੇ ਘੋੜੇ ਦੇ ਅਗਲੇ ਪੈਰ ਪੱਥਰਾਂ ਵਿਚ ਫੱਸ ਗਏ। ਇਸ ਲਈ ਮੈਂ ਥੱਲੇ ਉਤਰਿਆ, ਉਸ ਦੇ ਪੈਰਾਂ ਨੂੰ ਕੱਢਿਆ ਅਤੇ ਫਿਰ ਘੋੜੇ ਤੇ ਸਵਾਰ ਹੋਇਆ।

ਹਿੰਦ ਵਿਚ ਇਹ ਰਿਵਾਜ ਹੈ ਕਿ ਹਰ ਆਦਮੀ ਦੋ ਤਲਵਾਰਾਂ ਰਖਦਾ ਹੈ। ਇਕ ਕਾਠੀ ਵਿਚ ਲਟਕੀ ਹੁੰਦੀ ਹੈ ਜਿਸਨੂੰ 'ਰਿਕਾਬੀ[1]' ਆਖਦੇ ਹਨ, ਦੂਜੀ ਤਰਕਸ਼ ਵਿਚ ਲਟਕੀ ਰਹਿੰਦੀ ਹੈ। ਮੇਰੀ ਰਿਕਾਬੀ ਤਲਵਾਰ ਜਿਹੜੀ ਸੋਨੇ ਨਾਲ ਮੜ੍ਹੀ ਹੋਈ ਸੀ, ਮਿਯਾਨ ਤੋਂ ਨਿਕਲਕੇ ਥੱਲੇ

---

1. ਰਿਕਾਬੀ —

ਉਹ ਤਲਵਾਰ ਜਿਹੜੀ ਘੋੜੇ ਦੀ ਜ਼ੀਨ ਵਿਚ ਲੱਗੀ ਹੋਈ ਰਿਕਾਬ (ਵੇਖੋ ਸਫ਼ਾ 522) ਵਿਚ ਵਿਸ਼ੇਸ਼ ਅਵਸਰ ਲਈ ਬੱਧੀ ਰਹਿੰਦੀ ਹੈ ਅਤੇ ਯੋਧੇ ਦੀ ਬਗ਼ਲ ਦੀ ਤਲਵਾਰ ਬੇਕਾਰ ਹੋ ਜਾਣ ਤੇ ਕੰਮ ਆਂਦੀ ਸੀ।

ਡਿਗ ਪਈ । ਮੈਂ ਥੱਲੇ ਉਤਰਿਆ, ਉਸਨੂੰ ਚੁਕਿਆ, ਬੰਨ੍ਹਿਆ ਅਤੇ ਫਿਰ ਘੋੜੇ ਤੇ ਸਵਾਰ ਹੋ ਗਿਆ । ਦੁਸ਼ਮਣ ਮੇਰੇ ਪਿੱਛੇ ਆ ਰਹੇ ਸਨ । ਇਸ ਤਰ੍ਹਾਂ ਮੈਂ ਇਕ ਵਿਸ਼ਾਲ ਖਾਈ ਦੇ ਨੇੜੇ ਪੁਜਿਆ। ਮੈਂ ਘੋੜੇ ਤੋਂ ਲਹਿ ਕੇ ਸਿੱਧਾ ਖੱਡ ਵਿਚ ਵੜ ਗਿਆ । ਉਪਰੰਤ ਮੈਨੂੰ ਦੁਸ਼ਮਣ ਨਾ ਦਿੱਸੇ ।

ਉਸਦੇ ਪਿੱਛੋਂ ਮੈਂ ਬਾਹਰ ਨਿਕਲਿਆ ਅਤੇ ਮੈਂ ਇਕ ਘਾਟੀ ਵਿਚ ਪ੍ਰਵੇਸ਼ ਕੀਤਾ । ਇਹ ਰੁੱਖਾਂ ਨਾਲ ਢਕੀ ਹੋਈ ਸੀ ਅਤੇ ਇਕ ਰਸਤਾ ਇਸ ਦੇ ਵਿਚੋਂ ਹੋਕੇ ਜਾਂਦਾ ਸੀ । ਮੈਂ ਉਸ ਰਸਤੇ ਤੇ ਚਲਣ ਲੱਗਾ । ਮੈਂ ਨਹੀਂ ਜਾਣਦਾ ਕਿ ਉਹ ਰਸਤਾ ਕਿੱਥੇ ਜਾਂਦਾ ਹੈ । ਮੈਂ ਜਾ ਰਿਹਾ ਸੀ ਕਿ ਕੋਈ ਚਾਲ੍ਹੀ ਕੁ ਬਲਵਾਨ ਕਾਫ਼ਿਰ ਮੇਰੇ ਤੇ ਟੁੱਟ ਪਏ । ਉਨ੍ਹਾਂ ਦੇ ਹੱਥਾਂ ਵਿਚ ਤੀਰ-ਕਮਾਣ ਸਨ । ਉਨ੍ਹਾਂ ਨੇ ਮੈਨੂੰ ਘੇਰ ਲਿਆ । ਮੈਨੂੰ ਇਸ ਗੱਲ ਦਾ ਡਰ ਸੀ ਕਿ ਜੇ ਮੈਂ ਨੱਸਣ ਦੀ ਕੋਸ਼ਿਸ਼ ਕੀਤੀ ਤਾਂ ਉਹ ਸਭ ਮੇਰੇ ਉੱਤੇ ਤੀਰ ਛੱਡਣਗੇ ਅਤੇ ਮੈਂ ਕਵੱਚ ਵੀ ਨਹੀਂ ਪਾਇਆ ਹੋਇਆ ਸੀ । ਇਸ ਲਈ ਮੈਂ ਧਰਤੀ ਤੇ ਲੇਟ ਗਿਆ ਅਤੇ ਆਪਣੇ ਆਪ ਨੂੰ ਕੈਦੀ ਬਣਨ ਲਈ ਪੇਸ਼ ਕੀਤਾ । ਕਿਉਂਜੁ ਜਿਹੜਾ ਆਦਮੀ ਇਸ ਤਰ੍ਹਾਂ ਵਿਹਾਰ ਕਰਦਾ ਹੈ, ਉਸਦਾ ਬਧ ਉਹ ਨਹੀਂ ਕਰਦੇ । ਉਨ੍ਹਾਂ ਨੇ ਮੈਨੂੰ ਫੜ ਲਿਆ ਅਤੇ ਚੋਗੇ, ਕਮੀਜ਼ ਤੇ ਪਜਾਮੇ ਨੂੰ ਛੱਡ ਕੇ ਸਭ ਕੁਝ ਮੈਥੋਂ ਖੋਹ ਲਿਆ ।

ਉਹ ਮੈਨੂੰ ਜੰਗਲ ਵਿਚ ਸਿੱਧੇ ਆਪਣੇ ਡੇਰੇ ਤੇ ਲੈ ਗਏ, ਜਿਹੜਾ ਰੁੱਖਾਂ ਦੇ ਝੁੰਡ ਵਿਚ ਇਕ ਤਲਾ ਦੇ ਕੰਢੇ ਤੇ ਬਣਿਆ ਹੋਇਆ ਸੀ । ਉਹ ਮੇਰੇ ਲਈ 'ਮਾਸ਼' ਅਰਥਾਤ ਜੁਲਬਰਜ[1] ਦੀ ਰੋਟੀ ਲੈ ਆਏ ਜਿਸ ਨੂੰ ਖਾਕੇ ਮੈਂ ਥੋੜਾ ਜਿਹਾ ਪਾਣੀ ਪੀਤਾ । ਉਨ੍ਹਾਂ ਦੇ ਨਾਲ ਦੋ ਮੁਸਲ-ਮਾਨ ਵੀ ਸਨ ਜਿਨ੍ਹਾਂ ਨੇ ਮੇਰੇ ਨਾਲ ਫ਼ਾਰਸੀ ਵਿਚ ਗਲ ਬਾਤ ਕੀਤੀ ਅਤੇ ਮੇਰਾ ਹਾਲ-ਚਾਲ ਪੁੱਛਿਆ । ਮੈਂ ਆਪਣੇ ਬਾਰੇ ਉਨ੍ਹਾਂ ਨੂੰ ਕੁਝ ਦੱਸਿਆ ਪਰ ਇਸ ਗੱਲ ਨੂੰ ਪ੍ਰਗਟ ਨਾ ਹੋਣ ਦਿੱਤਾ ਕਿ ਮੈਂ ਸੁਲਤਾਨ ਵੱਲੋਂ ਆਇਆ ਹਾਂ । ਉਨ੍ਹਾਂ ਨੇ ਆਖਿਆ, "ਉਹ ਜਾਂ ਹੋਰ ਆਦਮੀ ਜ਼ਰੂਰ ਤੇਰਾ ਬੱਧ ਕਰ ਦੇਣਗੇ ।" ਉਨ੍ਹਾਂ ਵਿਚੋਂ ਇਕ ਆਦਮੀ ਵਲ ਇਸ਼ਾਰਾ ਕਰਦੇ ਹੋਏ ਉਨ੍ਹਾਂ ਨੇ ਆਖਿਆ-"ਪਰ ਇਹ ਉਨ੍ਹਾਂ ਦਾ ਸਰਦਾਰ ਹੈ ।" ਮੈਂ ਉਨ੍ਹਾਂ ਦੋਹਾਂ ਮੁਸਲਮਾਨਾਂ ਰਾਹੀਂ ਉਸ ਨਾਲ ਗੱਲਬਾਤ ਕੀਤੀ ਅਤੇ ਉਸਦੀ ਦਇਆ ਪ੍ਰਾਪਤ ਕਰਨ ਦਾ ਜਤਨ ਕੀਤਾ । ਉਸਨੇ ਮੈਨੂੰ ਆਪਣੇ ਆਦਮੀਆਂ ਦੇ ਹਵਾਲੇ ਕਰ ਦਿੱਤਾ । ਉਨ੍ਹਾਂ ਵਿਚੋਂ ਇਕ ਬੁੱਢਾ ਆਦਮੀ ਸੀ । ਉਸਦੇ ਨਾਲ ਉਸਦਾ ਪੁੱਤਰ ਵੀ ਸੀ । ਤੀਜਾ ਕਾਲੇ ਰੰਗ ਦਾ ਇਕ ਦੁਸ਼ਟ ਆਦਮੀ ਸੀ । ਉਨ੍ਹਾਂ ਤਿੰਨਾਂ ਨੇ ਮੇਰੇ ਨਾਲ ਗੱਲਬਾਤ ਕੀਤੀ ਅਤੇ ਮੈਨੂੰ ਉਨ੍ਹਾਂ ਦੀਆਂ ਗੱਲਾਂ ਤੋਂ ਪਤਾ ਲੱਗਾ ਕਿ ਉਨ੍ਹਾਂ ਨੂੰ ਮੇਰੇ ਬਧ ਕਰਨ ਦੀ ਆਗਿਆ ਹੋਈ ਹੈ ।

ਸੰਧਿਆ ਵੇਲੇ ਉਹ ਮੈਨੂੰ ਇਕ ਗੁਫ਼ਾ ਵਿਚ ਲੈ ਗਏ । ਪਰਮਾਤਮਾ ਨੇ ਕਾਲੇ ਆਦਮੀ ਨੂੰ ਤੇਜ਼ ਤਾਪ ਚਾੜ੍ਹ ਦਿਤਾ । ਉਸਨੇ ਆਪਣੇ ਪੈਰ ਮੇਰੇ ਉੱਤੇ ਰੱਖੇ ਜਦੋਂ ਕਿ ਬੁੱਢਾ ਆਦਮੀ ਅਤੇ ਉਸਦਾ ਪੁਤਰ ਸੌਂ ਗਏ । ਸਵੇਰ ਵੇਲੇ ਉਨ੍ਹਾਂ ਨੇ ਆਪੋ ਵਿਚ ਗਲ-ਬਾਤ ਕੀਤੀ ਅਤੇ ਮੈਨੂੰ ਇਸ਼ਾਰੇ ਨਾਲ ਸਦ ਕੇ

2. **ਜੁਲਬਰਜ—**
**ਇਕ ਪਰਕਾਰ ਦੀ ਦਾਲ, ਮਟਰ–Johnson**

ਆਪਣੇ ਨਾਲ ਤਲਾ ਵਲ ਚੱਲਣ ਲਈ ਆਖਿਆ । ਮੈਂ ਸਮਝ ਗਿਆ ਕਿ ਉਹ ਮੇਰਾ ਬੱਧ ਕਰਨਾ ਚਾਹੁੰਦੇ ਹਨ । ਮੈਂ ਬੁੱਢੇ ਆਦਮੀ ਨਾਲ ਗਲ ਬਾਤ ਕੀਤੀ ਅਤੇ ਉਸਦੀ ਦਇਆ ਪ੍ਰਾਪਤ ਕਰਨ ਦਾ ਜਤਨ ਕੀਤਾ । ਉਸਨੂੰ ਮੇਰੇ ਤੇ ਮਿਹਰ ਆ ਗਈ । ਮੈਂ ਆਪਣੀ ਕਮੀਜ਼ ਦੀਆਂ ਦੋਵੇਂ ਬਾਹਾਂ ਫਾੜ ਕੇ ਉਸਨੂੰ ਦੇ ਦਿੱਤੀਆਂ, ਇਸ ਮੰਤਵ ਨਾਲ ਕਿ ਜੇ ਮੈਂ ਨੱਸ ਜਾਵਾਂ ਤਾਂ ਉਸਦੇ ਸਾਥੀ ਉਸਨੂੰ ਮੇਰਾ ਸਹਾਇਕ ਨਾ ਸਮਝ ਲੈਣ ।

ਸ਼ਾਮ ਵੇਲੇ ਅਸੀਂ ਤਲਾ ਦੇ ਕੁਝ ਨੇੜੇ ਕੁਝ ਆਦਮੀਆਂ ਨੂੰ ਗੱਲਾਂ ਕਰਦੇ ਹੋਏ ਸੁਣਿਆ । ਮੇਰੇ ਪਹਿਰੇਦਾਰਾਂ ਨੇ ਉਨ੍ਹਾਂ ਨੂੰ ਆਪਣੇ ਆਦਮੀ ਸਮਝਿਆ । ਇਸ ਲਈ ਮੈਨੂੰ ਇਸ਼ਾਰੇ ਨਾਲ ਆਪਣੇ ਨਾਲ ਚਲਣ ਲਈ ਆਖਿਆ । ਅਸੀਂ ਗਏ ਪਰ ਪਤਾ ਲੱਗਾ ਕਿ ਉਹ ਕੋਈ ਹੋਰ ਹੀ ਆਦਮੀ ਸਨ । ਉਨ੍ਹਾਂ ਨੇ ਬੁੱਢੇ ਆਦਮੀ ਅਤੇ ਉਸਦੇ ਪੁੱਤਰ ਨੂੰ ਆਪਣੇ ਨਾਲ ਚਲਣ ਦਾ ਇਸ਼ਾਰਾ ਕੀਤਾ ਪਰ ਉਨ੍ਹਾਂ ਨੇ ਇਨਕਾਰ ਕਰ ਦਿੱਤਾ ਤੇ ਉਹ ਤਿੰਨੇ ਮੇਰੇ ਸਾਮ੍ਹਣੇ ਬਹਿ ਗਏ ਅਤੇ ਮੈਂ ਵੀ ਉਨ੍ਹਾਂ ਵਲ ਮੂੰਹ ਕਰਕੇ ਬਹਿ ਗਿਆ । ਤਦ ਉਨ੍ਹਾਂ ਨੇ ਸੰਨ ਦੀ ਇਕ ਰੱਸੀ ਜਿਹੜੀ ਉਨ੍ਹਾਂ ਕੋਲ ਸੀ, ਧਰਤੀ ਤੇ ਰੱਖੀ । ਇਸੇ ਵਿਚਕਾਰ ਮੈਂ ਉਨ੍ਹਾਂ ਨੂੰ ਵੇਖ ਰਿਹਾ ਸਾਂ ਅਤੇ ਮਨ ਹੀ ਮਨ ਸੋਚ ਰਿਹਾ ਸਾਂ ਜੁ ਬਧ ਕਰਨ ਲਈ ਉਹ ਮੈਨੂੰ ਇਸੇ ਰੱਸੀ ਨਾਲ ਬੰਨ੍ਹਣਗੇ । ਮੈਂ ਇਕ ਘੰਟਾ ਇਸੇ ਹਾਲਤ ਵਿਚ ਰਿਹਾ । ਤਦ ਮੈਨੂੰ ਫੜਨ ਵਾਲੇ ਆਦਮੀਆਂ ਦੇ ਤਿੰਨ ਸਾਥੀ ਓਥੇ ਆਏ । ਉਨ੍ਹਾਂ ਨੇ ਆਪੋ ਵਿਚ ਕੋਈ ਗਲਬਾਤ ਕੀਤੀ ਅਤੇ ਮੈਂ ਸਮਝਿਆ ਕਿ ਉਨ੍ਹਾਂ ਨੇ ਆਖਿਆ ਹੈ ਕਿ ਤੁਸੀਂ ਇਸਦਾ ਬਧ ਕਿਉਂ ਨਹੀਂ ਕੀਤਾ । ਬੁੱਢੇ ਆਦਮੀ ਨੇ ਕਾਲੇ ਆਦਮੀ ਵਲ ਇਸ਼ਾਰਾ ਕੀਤਾ, ਜਿਵੇਂ ਉਹ ਉਸਦੀ ਬੀਮਾਰੀ ਦੇ ਬਹਾਨੇ ਨਾਲ ਆਪਣੇ-ਆਪ ਨੂੰ ਬਚਾਉਣਾ ਚਾਹੁੰਦਾ ਸੀ । ਇਨ੍ਹਾਂ ਤਿੰਨਾ ਆਦਮੀਆਂ ਵਿਚੋਂ ਇਕ ਬਹੁਤ ਸੋਹਣਾ ਜੁਆਨ ਵੀ ਸੀ । ਉਸਨੇ ਮੈਨੂੰ ਪੁੱਛਿਆ—ਕੀ ਤੂੰ ਚਾਹੁੰਦਾ ਹੈਂ ਜੁ ਮੈਂ ਛੱਡ ਦੇਵਾਂ ? ਮੈਂ ਜਵਾਬ ਦਿੱਤਾ—'ਹਾਂ' ਉਸ ਨੇ ਆਖਿਆ 'ਤਾਂ ਚਲਾ ਜਾ' ਇਸ ਤੇ ਮੈਂ ਆਪਣਾ ਪਾਇਆ ਹੋਇਆ ਚੋਗਾ ਲਾਹ ਕੇ ਉਸਨੂੰ ਦੇ ਦਿੱਤਾ । ਉਸਨੇ ਮੈਨੂੰ ਆਪਣੀ ਫਟੀ-ਪੁਰਾਣੀ ਮਿਰ-ਜ਼ਾਈ[1] ਦੇ ਦਿੱਤੀ ਅਤੇ ਮੈਨੂੰ ਰਸਤਾ ਦਿੱਸਿਆ ।

ਮੈਂ ਓਥੋਂ ਤੁਰ ਪਿਆ ਪਰ ਬਹੁਤ ਡਰ ਰਿਹਾ ਸਾਂ ਜੁ ਕਦੇ ਉਨ੍ਹਾਂ ਦਾ ਮਨ ਨਾ ਬਦਲ ਜਾਵੇ ਅਤੇ ਉਹ ਮੈਨੂੰ ਫੜ ਨਾ ਲੈਣ । ਇਸ ਲਈ ਮੈਂ ਬਾਂਸਾਂ ਦੇ ਇਕ ਜੰਗਲ ਵਿਚ ਵੜ ਗਿਆ ਅਤੇ ਸੂਰਜ ਡੁਬਣ ਵੇਲੇ ਤਕ ਉਸਦੇ ਅੰਦਰ ਲੁਕਿਆ ਰਿਹਾ । ਤਦ ਮੈਂ ਬਾਹਰ ਨਿਕਲਿਆ ਅਤੇ ਜੁਆਨ ਦੁਆਰਾ ਦੱਸੇ ਹੋਏ ਰਸਤੇ ਤੇ ਚਲਣ ਲਗ ਪਿਆ । ਉਸ ਰਸਤੇ ਤੇ ਚਲਦਾ ਹੋਇਆ ਮੈਂ ਇਕ ਤਲਾ ਤੇ ਪੁਜਿਆ, ਜਿੱਥੇ ਮੈਂ ਪਾਣੀ ਪੀਤਾ । ਉਪਰੰਤ ਮੈਂ ਤਿਹਾਈ ਰਾਤ ਤਕ ਚਲਦਾ ਰਿਹਾ ਅਤੇ ਇਕ ਪਰਬਤ ਕੋਲ ਪੁਜਿਆ ਜਿਸਦੀ ਤਲਹਟੀ ਵਿਚ ਮੈਂ ਸੌਂ ਗਿਆ । ਸਵੇਰ ਵੇਲੇ ਫਿਰ ਮੈਂ ਆਪਣੀ ਯਾਤਰਾ ਸ਼ੁਰੂ ਕੀਤੀ । ਦੁਪਹਿਰਾਂ ਤੋਂ ਪਹਿਲਾਂ ਹੀ ਮੈਂ ਚਟਾਨਾਂ ਵਾਲੇ ਇਕ ਉੱਚੇ ਪਹਾੜ ਤੇ ਪੁੱਜਿਆ ਜਿਸਤੇ ਕਿੱਕਰ ਅਤੇ ਬੇਰੀ ਦੇ ਰੁੱਖ ਉਗੇ ਹੋਏ ਸਨ । ਮੈਂ ਬੇਰ ਖੋਹ ਕੇ ਖਾਧੇ ।

---

1. **ਮਿਰਜ਼ਾਈ—**
**ਇਕ ਤਰ੍ਹਾਂ ਦਾ ਪਹਿਰਾਵਾ ।**

ਮੇਰੇ ਹੱਥ ਕੰਡਿਆਂ ਨਾਲ ਛਿਲੇ ਗਏ। ਉਸਦੇ ਨਿਸ਼ਾਣ ਹੁਣ ਤਕ ਬਣੇ ਹੋਏ ਹਨ।

ਤਦ ਮੈਂ ਉਸ ਪਹਾੜ ਤੋਂ ਲਹਿ ਕੇ ਸਮਤਲ ਧਰਤੀ ਤੇ ਆਇਆ। ਏਥੇ ਕਪਾਹ ਗੱਡੀ ਹੋਈ ਸੀ। ਏਥੇ ਏਰੰਡ ਦੇ ਰੁੱਖ ਸਨ। ਉਥੇ ਇਕ ਬਾਈ ਵੀ ਸੀ। ਹਿੰਦ ਵਿਚ ਇਕ ਬਹੁਤ ਚੌੜੇ ਖੂਹ ਨੂੰ ਇਸ ਨਾਂ ਨਾਲ ਸਦਦੇ ਹਨ। ਇਹੋ ਜਿਹੇ ਖੂਹ ਦੀਆਂ ਕੰਧਾਂ ਪੱਥਰ ਦੀਆਂ ਹੁੰਦੀਆਂ ਹਨ ਅਤੇ ਇਸ ਵਿਚ ਪੌੜੀਆਂ ਬਣੀਆਂ ਹੁੰਦੀਆਂ ਹਨ, ਜਿਨ੍ਹਾਂ ਰਾਹੀਂ ਹੇਠਾਂ ਲਹਿ ਕੇ ਪਾਣੀ ਤਕ ਪਹੁੰਚਿਆ ਜਾ ਸਕਦਾ ਹੈ। ਕੂਝ ਦੇ ਵਿਚਕਾਰ ਅਤੇ ਨੇੜੇ ਦੇ ਹਿੱਸੇ ਵਿਚ ਵੀ ਪੱਥਰ ਦੇ ਗੁੰਬਦ, ਵਡੇ ਕੋਠੇ ਅਤੇ ਚੌਂਕੀਆਂ ਵੀ ਬਣੀਆਂ ਹੁੰਦੀਆਂ ਹਨ। ਪ੍ਰਾਂਤ ਦੇ ਅਮੀਰ ਅਤੇ ਮਲਿਕ ਉਨ੍ਹਾਂ ਰਸਤਿਆਂ ਤੇ ਜਿੱਥੇ ਪਾਣੀ ਨਹੀਂ ਮਿਲਦਾ, ਇਸ ਤਰ੍ਹਾਂ ਦੀ ਬਾਈਂ, ਬਣਵਾਉਣ ਵਿਚ ਆਪਣਾ ਮਾਣ ਸਮਝਦੇ ਹਨ। ਅੱਗੇ ਚਲਕੇ ਅਸੀਂ ਕੁਝ ਬਾਵੜੀਆਂ (ਬਾਈਆਂ) ਦਾ ਵਰਣਨ ਕਰਾਂਗੇ ਜਿਹੜੀਆਂ ਅਸੀਂ ਵੇਖੀਆਂ ਹਨ।

ਉੱਪਰ ਦੱਸੀ ਬਾਈਂ ਤੇ ਪੁਜਿਆ ਤਾਂ ਮੈਂ ਉਸ ਵਿਚੋਂ ਪਾਣੀ ਪੀਤਾ। ਮੈਨੂੰ ਓਥੋਂ ਸਰਹੋਂ ਦੇ ਕੁਝ ਪੱਤੇ ਮਿਲੇ ਜਿਹੜੇ ਕਿਸੇ ਆਦਮੀ ਵਲੋਂ ਓਥੇ ਧੋਂਦੇ ਹੋਏ ਰਹਿ ਗਏ ਸਨ। ਮੈਂ ਉਨ੍ਹਾਂ ਵਿਚੋਂ ਕੁਝ ਖਾ ਲਏ ਅਤੇ ਬਾਕੀ ਆਪਣੇ ਕੋਲ ਰੱਖ ਲਏ। ਉਪਰੰਤ ਮੈਂ ਏਰੰਡ ਦੇ ਇਕ ਰੁੱਖ ਥੱਲੇ ਸੌਂ ਗਿਆ।

ਮੈਂ ਸੌਂ ਰਿਹਾ ਸੀ। ਲਗਪਗ ਚਾਲ੍ਹੀ ਕਵਚਧਾਰੀ ਉਸ ਬਾਈਂ (ਬਾਵੜੀ)[1] ਤੇ ਆਏ। ਇਨ੍ਹਾਂ ਵਿਚੋਂ ਕੁਝ ਆਦਮੀ ਇਕ ਖੇਤ ਵਿਚ ਵੜੇ ਅਤੇ ਫਿਰ ਮੁੜ ਗਏ। ਪਰਮਾਤਮਾ ਨੇ ਉਨ੍ਹਾਂ ਨੂੰ ਮੇਰੇ ਵਲ ਵੇਖਣ ਤੋਂ ਇਕ ਤਰ੍ਹਾਂ ਨਾਲ ਅੰਨ੍ਹਾ ਕਰ ਦਿੱਤਾ। ਉਨ੍ਹਾਂ ਦੇ ਚਲੇ ਜਾਣ ਦੇ ਮਗਰੋਂ ਓਥੇ ਕੋਈ ਪੰਜਾਹ ਕੁ ਹਥਿਆਰ ਬੰਦ ਆਦਮੀ ਆਏ। ਉਹ ਬਾਈਂ ਤੇ ਆ ਕੇ ਰੁਕ ਗਏ। ਜਿਸ ਰੁੱਖ ਥੱਲੇ ਮੈਂ ਲੇਟਿਆ ਹੋਇਆ ਸਾਂ, ਇਕ ਆਦਮੀ ਠੀਕ ਉਸਦੇ ਸਾਮ੍ਹਣੇ ਵਾਲੇ ਰੁੱਖ ਦੇ ਕੋਲ ਆਇਆ ਪਰ ਉਸ ਵੀ ਮੈਨੂੰ ਨਾ ਵੇਖਿਆ। ਉਸ ਵੇਲੇ ਮੈਂ ਕਪਾਹ ਦੇ ਇਕ ਖੇਤ ਵਿਚ ਵੜ ਗਿਆ। ਦਿਨ ਦਾ ਬਾਕੀ ਹਿੱਸਾ ਮੈਂ ਓਥੇ ਹੀ ਗੁਜ਼ਾਰਿਆ। ਉਹ ਲੋਕੀਂ ਬਾਈਂ ਤੇ ਕਪੜੇ ਧੋਂਦੇ ਰਹੇ, ਅਤੇ ਖੇਡਦੇ ਰਹੇ। ਰਾਤ ਪੈਣ ਤੇ ਉਨ੍ਹਾਂ ਦੀ ਅਵਾਜ਼ ਸੁਣਾਈ ਦੇਣੀ ਬੰਦ ਹੋ ਗਈ। ਮੈਂ ਸੋਚਿਆ, ਜਾਂ ਤਾਂ ਉਹ ਚਲੇ ਗਏ ਹਨ ਜਾਂ ਸੌਂ ਗਏ ਹਨ।

ਤਦ ਮੈਂ ਬਾਹਰ ਆਇਆ ਅਤੇ ਘੋੜੇ ਦੇ ਪੈਰਾਂ ਦੇ ਨਿਸ਼ਾਣਾਂ ਤੇ ਚੱਲਣ ਲੱਗਾ। ਗਾੜ੍ਹੀ ਚਾਨਣੀ ਸੀ। ਤੁਰਦਾ ਤੁਰਦਾ ਮੈਂ ਇਕ ਹੋਰ ਬਾਈਂ ਕੋਲ ਪੁਜਿਆ, ਜਿਸਤੇ ਇਕ ਗੁੰਬਦ ਬਣਿਆ ਹੋਇਆ ਸੀ। ਮੈਂ ਉਸ ਵਿਚ ਹੇਠਾਂ ਲਹਿ ਗਿਆ, ਓਥੋਂ ਪਾਣੀ ਪੀਤਾ ਅਤੇ ਮੇਰੇ ਕੋਲ ਸਰਹੋਂ ਦੇ ਜਿਹੜੇ ਪੱਤੇ ਸਨ, ਉਹ ਖਾਧੇ, ਤਦ ਮੈਂ ਗੁੰਬਦ ਦੇ ਅੰਦਰ ਗਿਆ। ਮੈਂ ਵੇਖਿਆ ਉਹ ਹਰੇ ਘਾਹ ਅਤੇ ਪੱਤਿਆਂ ਨਾਲ ਭਰਿਆ ਹੋਇਆ ਸੀ ਜਿਸਨੂੰ ਕੁਝ ਪੰਛੀਆਂ ਨੇ ਉਥੇ ਇਕੱਠਾ ਕਰ

---

1. ਬਾਈਂ—

ਬਾਵੜੀ (ਬਾਵਲੀ) ਦਾ ਸਮਾਨ-ਅਰਥਕ, ਇਕ ਤਰ੍ਹਾਂ ਦਾ ਖੂਹ। ਪਰਾਚੀਨ ਕਾਲ ਵਿਚ ਮੁਹੱਲੇ ਗਲੀਆਂ ਵਿਚ ਖੂਹ ਅਤੇ ਯਾਤਰਾ ਮਾਰਗਾਂ ਅਤੇ ਵਿਸ਼ੇਸ਼ ਥਾਵਾਂ ਤੇ ਬਾਵੜੀਆਂ ਬਣਵਾਈਆਂ ਜਾਂਦੀਆਂ ਸਨ।

ਰੱਖਿਆ ਸੀ। ਮੈਂ ਓਥੇ ਹੀ ਸੌਂ ਗਿਆ। ਓਥੇ ਹੀ ਘਾਹ ਪੱਤਿਆਂ ਵਿਚ ਮੈਂ ਕਿਸੇ ਜੀਅ ਦੀ ਸਰਸਰਾਹਟ ਸੁਣੀ। ਮੈਂ ਉਸਨੂੰ ਸੱਪ ਸਮਝਿਆ, ਪਰ ਥੱਕ ਕੇ ਇਤਨਾ ਚੂਰ ਹੋ ਗਿਆ ਸਾਂ ਕਿ ਮੈਂ ਉਸਤੇ ਕੋਈ ਧਿਆਨ ਨਾ ਦਿੱਤਾ।

ਸਵੇਰ ਹੋਣ ਤੇ ਮੈਂ ਇਕ ਖੁਲੇ ਰਸਤੇ ਤੇ ਚਲਣ ਲਗਾ। ਇਹ ਰਸਤਾ ਇਕ ਉਜਾੜ ਪਿੰਡ ਵਲ ਜਾਂਦਾ ਸੀ, ਪਰ ਮੈਂ ਇਕ ਹੋਰ ਰਾਹ ਫੜ ਲਿਆ। ਉਹ ਵੀ ਪਹਿਲਾਂ ਵਰਗਾ ਹੀ ਨਿਕ-ਲਿਆ, ਇਸੇ ਤਰ੍ਹਾਂ ਮੈਂ ਕਈ ਦਿਨ ਬਤੀਤ ਕੀਤੇ। ਇਕ ਦਿਨ ਮੈਂ ਰੁੱਖਾਂ ਦੇ ਇਕ ਝੁੰਡ ਵਿਚ ਜਾ ਪੁੱਜਿਆ ਜਿਨ੍ਹਾਂ ਦੇ ਵਿਚਕਾਰ ਇਕ ਤਲਾ ਸੀ। ਤਲਾ ਦੇ ਅੰਦਰਲੇ ਹਿੱਸੇ ਵਿਚ ਇਕ ਘਰ ਜਿਹਾ ਬਣਿਆ ਹੋਇਆ ਸੀ। ਤਲਾ ਦੇ ਆਲੇ-ਦੁਆਲੇ ਲੋਣੀ ਆਦਿਕ ਦੇ ਕੁਝ ਪੌਦੇ ਸਨ। ਮੈਂ ਓਥੇ ਬਹਿਣ ਦਾ ਵਿਚਾਰ ਕੀਤਾ। ਇਸ ਆਸ ਨਾਲ ਕਿ ਪਰਮਾਤਮਾ ਕਿਸੇ ਆਦਮੀ ਨੂੰ ਘੱਲ ਦੇਵੇ ਜਿਹੜਾ ਮੈਨੂੰ ਕਿਸੇ ਅਬਾਦੀ ਵਲ ਲੈ ਜਾਵੇ। ਮੇਰੇ ਅੰਦਰ ਕੁਝ ਤਾਕਤ ਆ ਗਈ ਅਤੇ ਮੈਂ ਇਕ ਰਸਤੇ ਤੇ ਚੱਲਣ ਲੱਗਾ। ਰਸਤੇ ਵਿਚ ਮੈਨੂੰ ਬਲਦਾਂ ਦੇ ਪੈਰਾਂ ਦੇ ਨਿਸ਼ਾਣ ਮਿਲੇ। ਮੈਨੂੰ ਇਕ ਬਲਦ ਵੀ ਨਜ਼ਰ ਆਇਆ ਜਿਸਤੇ ਖ਼ੁਰਜੀ[1] ਅਤੇ ਦਾਤਰੀ ਵੀ ਰੱਖੀ ਹੋਈ ਸੀ।

ਇਹ ਰਸਤਾ ਕਾਫ਼ਿਰਾਂ ਦੇ ਪਿੰਡ ਵਲ ਜਾਂਦਾ ਸੀ, ਇਸ ਲਈ ਮੈਂ ਦੂਜੇ ਰਸਤੇ ਤੇ ਤੁਰ ਪਿਆ। ਇਸ ਰਸਤੇ ਰਾਹੀਂ ਮੈਂ ਇਕ ਉਜਾੜ ਪਿੰਡ ਵਿਚ ਪੁਜਿਆ। ਓਥੇ ਮੈਂ ਦੋ ਕਾਲੇ ਮਨੁੱਖ ਵੇਖੇ, ਜਿਹੜੇ ਬਿਲਕੁਲ ਨੰਗੇ ਸਨ। ਮੈਨੂੰ ਉਨ੍ਹਾਂ ਤੋਂ ਬਹੁਤ ਡਰ ਲਗਾ ਅਤੇ ਮੈਂ ਉਸ ਥਾਂ ਤੇ ਰੁੱਖਾਂ ਹੇਠ ਖਲੋ ਗਿਆ। ਰਾਤ ਹੋਣ ਤੇ ਮੈਂ ਇਕ ਪਿੰਡ ਵਿਚ ਪ੍ਰਵੇਸ਼ ਕੀਤਾ। ਓਥੇ ਮੈਨੂੰ ਇਕ ਘਰ ਮਿਲਿਆ, ਜਿਸਦੇ ਇਕ ਕੋਠੇ ਵਿਚ ਵਡੇ ਮਟਕੇ ਵਰਗਾ ਇਕ ਬਰਤਨ ਪਿਆ ਸੀ ਜਿਹੜਾ ਅਨਾਜ ਜਮ੍ਹਾਂ ਕਰਨ ਦੇ ਕੰਮ ਆਉਂਦਾ ਹੈ। ਉਸ ਦੇ ਤਲੇ ਵਿਚ ਇਕ ਇੰਨਾਂ ਵੱਡਾ ਛੇਕ ਸੀ ਜਿਸਤੋਂ ਇਕ ਆਦਮੀ ਲੰਘ ਸਕਦਾ ਸੀ। ਮੈਂ ਉਸਦੇ ਅੰਦਰ ਵੜ ਗਿਆ। ਉਸਦੇ ਅੰਦਰ ਭੋਂਹ ਵਿਛਿਆ ਹੋਇਆ ਸੀ। ਉਸ ਵਿਚ ਇਕ ਪੱਥਰ ਪਿਆ ਸੀ ਜਿਸਤੇ ਸਿਰ ਰਖਕੇ ਮੈਂ ਸੌਂ ਗਿਆ। ਉਸ ਮਟਕੇ ਤੇ ਇਕ ਪੰਛੀ ਬੈਠਿਆ ਸੀ ਜਿਹੜਾ ਸਾਰੀ ਰਾਤ ਖੰਭਾਂ ਨੂੰ ਫੜਫੜਾਉਂਦਾ ਰਿਹਾ। ਮੈਂ ਸੋਚਿਆ ਉਹ ਮੈਥੋਂ ਡਰ ਰਿਹਾ ਹੈ। ਇਸ ਤਰ੍ਹਾਂ ਦੋ ਡਰੇ ਹੋਏ ਪ੍ਰਾਣੀ ਇਕੱਠੇ ਹੋ ਰਹੇ ਸਨ।

ਸਤ ਦਿਨ ਮੈਂ ਇਸੇ ਹਾਲਤ ਵਿਚ ਗੁਜ਼ਾਰੇ। ਜਿਸ ਦਿਨ ਮੈਂ ਕੈਦ ਕੀਤਾ ਗਿਆ ਸਾਂ, ਉਹ ਸ਼ਨੀਵਾਰ ਸੀ। ਇਸ ਲਈ ਮੈਂ ਉਸੇ ਦਿਨ ਤੋਂ ਦਿਨਾਂ ਦੀ ਗਿਣਤੀ ਕਰ ਰਿਹਾ ਸਾਂ। ਸਤਵੇਂ ਦਿਨ ਮੈਂ ਕਾਫ਼ਿਰਾਂ (ਹਿੰਦੂਆਂ) ਦੀ ਸੰਘਣੀ ਅਬਾਦੀ ਵਾਲੇ ਇਕ ਪਿੰਡ ਵਿਚ ਪੁਜਿਆ। ਓਥੇ ਇਕ ਤਲਾ ਅਤੇ ਹਰਿਆਲੀ ਸੀ। ਮੈਂ ਉਨ੍ਹਾਂ ਤੋਂ ਕੁਝ ਖਾਣ ਲਈ ਮੰਗਿਆ, ਪਰ ਉਨ੍ਹਾਂ ਨੇ ਕੁਝ ਵੀ ਦੇਣ ਤੋਂ ਨਾਂਹ ਕਰ ਦਿੱਤੀ। ਓਥੇ ਇਕ ਖੂਹ ਦੇ ਆਲੇ-ਦੁਆਲੇ ਮੈਨੂੰ ਮੂਲੀ ਦੇ ਪੱਤੇ ਲੱਭੇ। ਮੈਂ

---

1. **ਖ਼ੁਰਜੀ (ਖ਼ੁਰਜੀਨ)—**
ਬੈਲ, ਘੋੜੇ, ਖ਼ੱਚਰ ਜਾਂ ਗੱਧੇ ਆਦਿਕ ਕਿਸੇ ਪਸ਼ੂ ਦੀ ਪਿੱਠ ਤੇ ਰੱਖਿਆ ਜਾਣ ਵਾਲਾ, ਥੈਲੀ, ਟਾਟ ਜਾਂ ਮੋਟੇ ਸੂਤੀ-ਰੰਗੀਨ ਕਪੜੇ ਦਾ ਥੈਲਾ ਜਿਹਾ, ਜਿਹੜਾ ਪਿੱਠ ਦੇ ਦੋਵੇਂ ਪਾਸੇ ਲਟਕਿਆ ਰਹਿੰਦਾ ਹੈ। ਖ਼ੱਚਰਾਂ ਅਤੇ ਖੋਤਿਆਂ ਤੇ ਇੱਟਾਂ ਅਤੇ ਮਿੱਟੀ ਦੀ ਢੁਆਈ ਲਈ ਵੀ ਇਸ ਦੀ ਵਰਤੋਂ ਕੀਤੀ ਜਾਂਦੀ ਹੈ।

ਉਹ ਪੱਤੇ ਖਾ ਲਏ। ਤਦ ਮੈਂ ਪਿੰਡ ਵਿਚ ਪ੍ਰਵੇਸ਼ ਕੀਤਾ। ਓਥੇ ਮੈਂ ਕਾਫ਼ਿਰਾਂ ਦਾ ਇਕ ਦਲ ਵੇਖਿਆ। ਪਹਿਰੇਦਾਰਾਂ ਦੀ ਇਕ ਟੋਲੀ ਉਨ੍ਹਾਂ ਤੇ ਪਹਿਰਾ ਦੇ ਰਹੀ ਸੀ। ਉਨ੍ਹਾਂ ਨੇ ਮੈਨੂੰ ਸਦਿਆ ਪਰ ਮੈਂ ਕੋਈ ਜਵਾਬ ਨਾ ਦਿੱਤਾ ਅਤੇ ਧਰਤੀ ਤੇ ਬਹਿ ਗਿਆ। ਇਸਤੇ ਉਨ੍ਹਾਂ ਵਿਚੋਂ ਇਕ ਆਦਮੀ ਮੇਰੇ ਪਾਸ ਆਇਆ ਜਿਸ ਕੋਲ ਨੰਗੀ ਤਲਵਾਰ ਸੀ। ਉਸਨੇ ਮੇਰਾ ਬਧ ਕਰਨ ਲਈ ਤਲਵਾਰ ਚੁੱਕੀ ਪਰ ਥਕਾਵਟ ਨਾਲ ਚੂਰ ਹੋਣ ਦੇ ਕਾਰਨ ਮੈਂ ਕੋਈ ਧਿਆਨ ਨਾ ਦਿੱਤਾ। ਉਸਨੇ ਮੇਰੀ ਤਲਾਸ਼ੀ ਲਈ ਪਰ ਉਸਨੂੰ ਮੇਰੇ ਕੋਲੋਂ ਕੁਝ ਨਾ ਲੱਭਾ। ਅਖ਼ੀਰ ਉਸਨੇ ਮੇਰੀ ਕਮੀਜ਼ ਖੋਹ ਲਈ। ਇਹ ਕਮੀਜ਼ ਓਹੀ ਸੀ, ਜਿਸਦੀਆਂ ਬਾਹਵਾਂ ਮੈਂ ਉਸ ਬੁੱਢੇ ਆਦਮੀ ਨੂੰ ਦੇ ਦਿੱਤੀਆਂ ਸਨ ਜਿਹੜਾ ਮੇਰੇ ਤੇ ਪਹਿਰਾ ਦੇਣ ਲਈ ਰੱਖਿਆ ਗਿਆ ਸੀ।

ਅਠਵੇਂ ਦਿਨ ਮੈਨੂੰ ਬੜੇ ਜ਼ੋਰ ਦੀ ਪਿਆਸ ਲੱਗੀ। ਪਾਣੀ ਸੀ ਨਹੀਂ। ਮੈਂ ਇਕ ਪਿੰਡ ਵਿਚ ਪੁਜਿਆ, ਜਿਹੜਾ ਖੰਡਹਰ ਬਣ ਚੁਕਿਆ ਸੀ। ਮੈਨੂੰ ਓਥੇ ਕੋਈ ਤਲਾ ਨਜ਼ਰ ਨਾ ਆਇਆ। ਉਨ੍ਹਾਂ ਪਿੰਡਾਂ ਵਿਚ ਇਹ ਰਿਵਾਜ ਹੈ ਕਿ ਲੋਕੀ ਟੋਏ ਪੱਟਦੇ ਹਨ ਜਿਨ੍ਹਾਂ ਵਿਚ ਵਰਖਾ ਦਾ ਪਾਣੀ ਇਕੱਠਾ ਹੋ ਜਾਂਦਾ ਹੈ ਅਤੇ ਉਹ ਉਸਨੂੰ ਸਾਲ ਤਕ ਪੀਂਦੇ ਰਹਿੰਦੇ ਹਨ। ਮੈਂ ਇਕ ਰਾਹ ਤੇ ਪੈ ਗਿਆ ਜਿਹੜਾ ਮੈਨੂੰ ਇਕ ਕੱਚੇ ਖੂਹ ਕੋਲ ਲੈ ਗਿਆ, ਜਿਸ ਤੇ ਮੁੰਜ ਦੀ ਇਕ ਰੱਸੀ ਪਈ ਸੀ ਪਰ ਪਾਣੀ ਕੱਢਣ ਲਈ ਕੋਈ ਬਰਤਨ ਨਹੀਂ ਸੀ। ਇਸ ਲਈ ਮੈਂ ਆਪਣੀ ਪਗ ਦਾ ਕਪੜਾ ਰੱਸੀ ਦੇ ਨਾਲ ਬੰਨ੍ਹ ਲਿਆ ਅਤੇ ਜਿਹੜਾ ਪਾਣੀ ਉਸਨੇ ਖਿਚਿਆ ਉਹ ਮੈਂ ਚੂਸਿਆ ਪਰ ਮੇਰੀ ਪਿਆਸ ਨਾ ਬੁਝੀ। ਫਿਰ ਮੈਂ ਰੱਸੀ ਨਾਲ ਆਪਣੀ ਜੁੱਤੀ ਬੰਨ੍ਹੀ ਅਤੇ ਉਸ ਰਾਹੀਂ ਕੁਝ ਪਾਣੀ ਖਿੱਚਿਆ ਪਰ ਮੇਰੀ ਪਿਆਸ ਫਿਰ ਵੀ ਨਾ ਬੁਝੀ। ਮੈਂ ਫਿਰ ਪਾਣੀ ਕੱਢਣ ਦਾ ਜਤਨ ਕੀਤਾ ਪਰ ਰੱਸੀ ਟੁੱਟ ਗਈ ਅਤੇ ਜੁੱਤੀ ਖੂਹ ਵਿਚ ਡਿਗ ਪਈ। ਮੈਂ ਆਪਣੀ ਦੂਜੀ ਜੁੱਤੀ ਉਸ ਨਾਲ ਬੰਨ੍ਹੀ ਅਤੇ ਤਦ ਰਜ ਕੇ ਪਾਣੀ ਪੀਤਾ। ਤਦ ਮੈਂ ਜੁੱਤੀ ਨੂੰ ਕੱਟ ਕੇ ਉਸਦੇ ਉਪਰਲੇ ਹਿੱਸੇ ਨੂੰ ਖੂਹ ਦੀ ਰੱਸੀ ਅਤੇ ਕਪੜੇ ਦੇ ਇਕ ਟੋਟੇ ਨਾਲ ਜਿਹੜਾ ਮੈਨੂੰ ਓਥੇ ਪਿਆ ਮਿਲਿਆ ਸੀ, ਆਪਣੇ ਪੈਰ ਤੇ ਬੰਨ੍ਹਿਆ। ਮੈਂ ਜੁੱਤੀ ਬੰਨ੍ਹਦਾ ਹੋਇਆ ਆਪਣੀ ਹਾਲਤ ਤੇ ਵਿਚਾਰ ਕਰ ਰਿਹਾ ਸੀ ਕਿ ਮੇਰੀ ਨਜ਼ਰ ਇਕ ਆਦਮੀ ਤੇ ਪਈ। ਵੇਖਿਆ ਤਾਂ ਉਹ ਕਾਲੇ ਰੰਗ ਦਾ ਇਕ ਆਦਮੀ ਸੀ। ਉਸਨੇ ਆਪਣੇ ਹੱਥ ਵਿਚ ਪਾਣੀ ਦਾ ਇਕ ਬਰਤਨ ਚੁਕਿਆ ਹੋਇਆ ਸੀ ਅਤੇ ਉਸਦੇ ਮੋਢੇ ਤੇ ਡੰਡੇ ਨਾਲ ਲਮਕਦਾ ਹੋਇਆ ਇਕ ਥੈਲਾ ਸੀ।

ਉਸਨੇ "**ਸਲਾਮੁਨ ਅਲੈਕੁਮ**[1]" ਆਖਕੇ ਮੈਨੂੰ ਸਿਰ ਨਿਵਾਇਆ। ਮੈਂ ਵੀ "ਅਲੈਕੁਮ-ਉਸ-ਸਲਾਮ ਵ ਰਹਮਤ-ਉਲਾਹੇ ਵ ਬੱਗ਼ਤਿਹ" ਆਖਦੇ ਹੋਏ ਉਸਨੂੰ ਸਿਰ ਨਿਵਾਇਆ। ਉਸਨੇ ਮੈਨੂੰ ਫ਼ਾਰਸੀ ਵਿਚ ਪੁਛਿਆ-"ਚੇ ਕਸੀ"? ਅਰਥਾਤ "ਤੂੰ ਕੌਣ ਹੈ?" ਮੈਂ ਜਵਾਬ ਦਿੱਤਾ-"ਮੈਂ ਆਪਣਾ ਰਸਤਾ ਭੁਲ ਗਿਆ ਹਾਂ" ਉਸਨੇ ਆਖਿਆ " ਅਤੇ ਮੈਂ ਵੀ" ਤਦ ਉਸਨੇ ਆਪਣੇ

---

1. **ਸਲਾਮੁਨ ਅਲੈਕੁਮ**—

**ਮੁਸਲਮਾਨਾਂ ਅੰਦਰ ਆਪੋ ਵਿਚ ਨਮਸ਼ਕਾਰ ਕਰਨ ਵੇਲੇ ਬੋਲੇ ਜਾਣ ਵਾਲੇ ਸ਼ਬਦ, ਜਿਨ੍ਹਾਂ ਦਾ ਅਰਥ ਹੈ, "ਤੇਰੇ ਤੇ ਸਲਾਮਤੀ ਹੋਵੇ।"**

ਗੜਵੇ ਨੂੰ ਜਿਹੜਾ ਉਸ ਕੋਲ ਸੀ, ਰੱਸੀ ਨਾਲ ਬੰਨ੍ਹਿਆ ਅਤੇ ਪਾਣੀ ਪੀਤਾ। ਮੈਂ ਵੀ ਪਾਣੀ ਪੀਣਾ ਚਾਹੁੰਦਾ ਸੀ ਪਰ ਉਸ ਨੇ ਆਖਿਆ, "ਰਤਾ ਠਹਿਰ ਜਾ"! ਤਦ ਉਸਨੇ ਆਪਣਾ ਥੈਲਾ ਖੋਲਿਆ ਅਤੇ ਉਸ ਵਿਚੋਂ ਇਕ ਮੁੱਠ ਭੁੱਜੇ ਹੋਏ ਛੋਲੇ ਅਤੇ ਚਾਵਲ ਕੱਢੇ। ਮੈਂ ਉਨ੍ਹਾਂ ਵਿਚੋਂ ਕੁਝ ਖਾਕੇ ਪਾਣੀ ਪੀਤਾ। ਤਦ ਉਸਨੇ ਵੁਜ਼ੂ ਕਰਕੇ ਦੋ ਰਕਾਤ[1] ਦੀ ਨਮਾਜ਼ ਪੜ੍ਹੀ। ਮੈਂ ਵੀ ਵਜ਼ੂ ਕਰਕੇ ਨਮਾਜ਼ ਪੜ੍ਹੀ। ਤਦ ਉਸਨੇ ਮੇਰਾ ਨਾਂ ਪੁੱਛਿਆ। ਮੈਂ ਜਵਾਬ ਦਿੱਤਾ-"ਮੁਹੰਮਦ"। ਮੇਰੇ ਪੁੱਛਣ ਤੇ ਉਸਨੇ ਆਪਣਾ ਨਾਂ "ਅਲ-ਕਲਬ-ਉਲ-ਫ਼ਾਰਿਹ"[2] ਦੱਸਿਆ। ਮੈਂ ਇਸਨੂੰ ਚੰਗਾ ਸ਼ਗਨ ਸਮਝਿਆ ਅਤੇ ਬਹੁਤ ਖ਼ੁਸ਼ ਹੋਇਆ।

ਉਪਰੰਤ ਉਸਨੇ ਮੈਨੂੰ ਆਖਿਆ, "ਰਬ ਦਾ ਨਾਂ ਲੈ ਕੇ ਕੀ ਤੂ ਮੇਰੇ ਨਾਲ ਚਲੇਂਗਾ"? ਮੈਂ ਆਖਿਆ-"ਹਾਂ" ਮੈਂ ਕੁਝ ਦੂਰ ਤਕ ਉਸਦੇ ਨਾਲ ਨਾਲ ਤੁਰਿਆ। ਤਦ ਮੇਰੇ ਅੰਗ ਢਿੱਲੇ ਹੋਣ ਲਗੇ ਅਤੇ ਮੈਂ ਤੁਰਨ ਜੋਗਾ ਨਾ ਰਿਹਾ। ਇਸ ਲਈ ਮੈਂ ਬਹਿ ਗਿਆ। ਤਦ ਉਸਨੇ ਪੁੱਛਿਆ "ਤੈਨੂੰ ਕੀ ਹੈ?" ਮੈਂ ਜਵਾਬ ਦਿੱਤਾ "ਤੈਨੂੰ ਮਿਲਣ ਤੋਂ ਪਹਿਲਾਂ ਮੈਂ ਚਲ ਸਕਦਾ ਸਾਂ ਪਰ ਹੁਣ ਤੁਰਨ ਜੋਗਾ ਨਹੀਂ ਰਿਹਾ ਹਾਂ" ਉਸਨੇ ਆਖਿਆ, "ਸੁਬ੍ਹਾਨ-ਅੱਲਾਹ"[3]! ਮੇਰੇ ਮੋਢਿਆਂ ਤੇ ਬਹਿ ਜਾ। ਮੈਂ ਆਖਿਆ, "ਤੂੰ ਕਮਜ਼ੋਰ ਹੈਂ, ਇੰਨਾ ਤਕੜਾ ਨਹੀਂ ਕਿ ਮੈਨੂੰ ਚੁਕ ਸਕੇਂ"। ਉਸ ਨੇ ਜਵਾਬ ਦਿੱਤਾ, "ਪਰਮਾਤਮਾ ਮੈਨੂੰ ਤਾਕਤ ਬਖ਼ਸ਼ੇਗਾ। ਤੂੰ ਮੇਰੇ ਮੋਢਿਆਂ ਤੇ ਜ਼ਰੂਰ ਹੀ ਬਹਿ ਜਾ"। ਫਲ ਸਰੂਪ ਮੈਂ ਉਸਦੇ ਮੋਢਿਆਂ ਤੇ ਬਹਿ ਗਿਆ। ਉਸਨੇ ਆਖਿਆ "ਹਸਬੁਨੱਲਾਹੋ ਵ ਨੇਲਮ ਵਕੀਲ ਦਾ ਪਾਠ ਕਰਦਾ ਜਾ"। ਇਸ ਲਈ ਮੈਂ ਇਹ ਪਾਠ ਕਰਦਾ ਰਿਹਾ। ਪਾਠ ਕਰਦੇ-ਕਰਦੇ ਮੈਂ ਗਹਿਰੀ ਨੀਂਦ ਵਿਚ ਸੌਂ ਗਿਆ। ਮੇਰੀ ਅੱਖ ਉਸ ਵੇਲੇ ਖੁੱਲੀ ਜਦੋਂ ਮੈਂ ਧਰਤੀ ਤੇ ਡਿਗ ਪਿਆ।

ਜਾਗਣ ਤੇ ਮੈਂ ਵੇਖਿਆ, ਕਿ ਉਸ ਆਦਮੀ ਦਾ ਕੋਈ ਨਾਂ-ਨਿਸ਼ਾਣ ਨਹੀਂ ਹੈ। ਮੈਂ ਆਪਣੇ ਆਪ ਨੂੰ ਇਕ ਸੰਘਣੇ ਪਿੰਡ ਵਿਚ ਵੇਖਿਆ। ਮੈਂ ਉਸ ਪਿੰਡ ਦੇ ਅੰਦਰ ਚਲਾ ਗਿਆ। ਪਤਾ

---

1. ਦੋ ਰਕਾਤ—

ਸੰਖੇਪ ਨਮਾਜ਼। ਨਮਾਜ਼ ਮੁਸਲਮਾਨਾਂ ਦੀ ਈਸ਼ਵਰੀ ਪ੍ਰਾਰਥਨਾ ਨੂੰ ਆਖਦੇ ਹਨ। ਇਕ ਵਾਰੀ ਖਲੋ ਕੇ ਬਹਿਣ ਤਕ ਦੀ ਇਕ 'ਰਕਾਤ' ਹੁੰਦੀ ਹੈ, ਜਿਸ ਵਿਚ ਦੋ ਸਿਜਦੇ (ਮੱਥਾ ਭੂਮੀ ਤੇ ਟੇਕਣਾ) ਅਤੇ ਇਕ ਰੁਕਅ (ਝੁਕਣ ਦੀ ਅਵਸਥਾ) ਹੁੰਦਾ ਹੈ। ਉੱਪਰ ਦੱਸੀ 'ਦੋ ਰਕਾਤ' ਵਿਚ ਇਹੋ ਕ੍ਰਿਆ ਦੋ ਵਾਰੀ ਹੁੰਦੀ ਹੈ।

2. ਅਲ-ਕਲਬ-ਉਲ-ਫ਼ਾਰਿਹ —

'ਨਿਸ਼ਚਿੰਤ ਮਨ'

3. ਸੁਬ੍ਹਾਨ ਅੱਲਾਹ—

ਅਰਬੀ-ਪਰਮਾਤਮਾ ਪਵਿੱਤਰ ਹੈ।

ਹਸਬੁਨੱਲਾਹੋ ਵ ਨੇਮਲਵਕੀਲ —

ਕੁਰਾਨ ਦਾ ਇਕ ਅੰਸ਼, ਜਿਸਦਾ ਮਤਲਬ ਹੈ-ਪਰਮਾਤਮਾ ਦੀ ਹਸਤੀ ਸਾਡੇ ਲਈ ਹੈ ਅਤੇ ਉਹ ਸਾਡਾ ਮਹਾਨ ਰਖਸ਼ਕ ਹੈ।

ਲੱਗਾ ਕਿ ਓਥੋਂ ਦੀ ਪਰਜਾ ਹਿੰਦੂ ਅਤੇ ਸ਼ਾਸਕ ਮੁਸਲਮਾਨ ਹੈ। ਸ਼ਾਸਕ ਨੂੰ ਮੇਰੇ ਬਾਰੇ ਸੂਚਨਾ ਦਿੱਤੀ ਗਈ। ਇਸ ਲਈ ਉਹ ਮੇਰੇ ਕੋਲ ਆਇਆ। ਮੈਂ ਪੁਛਿਆ, "ਇਸ ਪਿੰਡ ਦਾ ਕੀ ਨਾਂ ਹੈ ?" ਉਸ ਨੇ ਜਵਾਬ ਦਿੱਤਾ "ਤਾਜਬੂਰ[1] (ਤਾਜਪੁਰ)"। ਇਹ ਕੋਲ ਤੋਂ, ਜਿੱਥੇ ਮੇਰੇ ਸਾਥੀ ਸ਼ਨ, ਦੋ ਕੋਹ ਦੀ ਦੂਰੀ ਤੇ ਸੀ। ਸ਼ਾਸਕ ਮੈਨੂੰ ਆਪਣੇ ਠਿਕਾਣੇ ਤੇ ਲੈ ਗਿਆ। ਉਸ ਨੇ ਮੈਨੂੰ ਗਰਮ-ਗਰਮ ਰੋਟੀ ਖੁਆਈ। ਮੈਂ ਇਸ਼ਨਾਨ ਵੀ ਕੀਤਾ। ਉਸ ਨੇ ਆਖਿਆ, "ਮੇਰੇ ਕੋਲ ਇਕ ਕਪੜਾ ਅਤੇ ਪਗ ਹੈ, ਜਿਹੜੀ ਕੋਲ ਡੇਰੇ ਦੇ ਆਦਮੀਆਂ ਵਿਚੋਂ ਇਕ ਮਿਸਰੀ ਅਰਬ ਮੇਰੇ ਕੋਲ ਛੱਡ-ਗਿਆ ਹੈ। ਮੈਂ ਉਸ ਨੂੰ ਆਖਿਆ, "ਉਨ੍ਹਾਂ ਨੂੰ ਮੇਰੇ ਕੋਲ ਲੈ ਆਓ। ਡੇਰੇ ਵਿਚ ਪੁੱਜਣ ਤਕ ਮੈਂ ਉਨ੍ਹਾਂ ਨੂੰ ਪਾ ਲਵਾਂ।" ਉਹ ਉਨ੍ਹਾਂ ਨੂੰ ਲੈ ਆਇਆ। ਮੈਂ ਵੇਖਿਆ ਉਹ ਮੇਰੇ ਹੀ ਕਪੜੇ ਸਨ ਜਿਹੜੇ ਕੋਲ ਵਿਚ ਆ ਕੇ ਮੈਂ ਅਰਬ ਨੂੰ ਦਿੱਤੇ ਸਨ। ਇਹ ਜਾਣ ਕੇ ਮੈਨੂੰ ਬੜੀ ਹੈਰਾਨੀ ਹੋਈ। ਮੈਂ ਉਸ ਆਦਮੀ ਦੇ ਬਾਰੇ ਵਿਚਾਰ ਕਰਨ ਲੱਗਾ ਜਿਹੜਾ ਮੈਨੂੰ ਮੋਢੇ ਤੇ ਚੁਕ ਕੇ ਲੈ ਆਇਆ ਸੀ। ਮੈਨੂੰ ਉਸ ਭਵਿਖਬਾਣੀ ਦਾ ਚੇਤਾ ਆਇਆ ਜਿਹੜੀ ਸੰਤ ਅਬੂ-ਅਬਦੁੱਲਾਹ-ਮੁਰਸ਼ਿਦੀ ਨੇ ਮੇਰੇ ਬਾਰੇ ਕੀਤੀ ਸੀ ਅਤੇ ਜਿਸ ਦਾ ਵਰਣਨ ਸੈਂ ਆਪਣੀ ਪਹਿਲੀ ਯਾਤਰਾ ਵਿਚ ਕਰ ਚੁੱਕਾ ਹਾਂ। ਉਸ ਨੇ ਮੈਨੂੰ ਆਖਿਆ ਸੀ "ਤੂੰ ਛੇਤੀ ਹੀ ਹਿੰਦ ਜਾਵੇਂਗਾ। ਓਥੇ ਤੈਨੂੰ ਮੇਰਾ ਭਾਈ 'ਦਿਲਸ਼ਾਦ' ਮਿਲੇਗਾ। ਉਹ ਤੈਨੂੰ ਮੁਸੀਬਤ ਤੋਂ ਬਚਾਏਗਾ।" ਮੈਨੂੰ ਉਸ ਦੇ ਸ਼ਬਦਾਂ ਦਾ ਚੇਤਾ ਆਇਆ। ਮੇਰੇ ਪੁੱਛਣ ਤੇ ਉਸ ਨੇ ਆਪਣਾ ਨਾਂ ਅਲ ਕਲਬ-ਉਲ-ਫ਼ਾਰਿਹ ਦੱਸਿਆ। ਜਿਸ ਦਾ ਅਰਥ ਫ਼ਾਰਸੀ ਵਿਚ "ਦਿਲਸ਼ਾਦ" ਅਰਥਾਤ ਪ੍ਰਸੰਨ ਚਿਤ ਹੁੰਦਾ ਹੈ। ਮੈਂ ਸਮਝ ਗਿਆ ਕਿ ਇਹੋ ਹੀ ਉਹ ਆਦਮੀ ਸੀ ਜਿਸ ਨਾਲ ਮੇਰੀ ਭੇਂਟ ਦੇ ਬਾਰੇ ਉਸ ਨੇ ਮੈਨੂੰ ਦੱਸਿਆ ਸੀ ਅਤੇ ਉਹ ਵੀ ਇਕ ਸੰਤ ਸੀ। ਪਰ ਮੈਂ ਜਿੰਨੇ ਚਿਰ ਦਾ ਵਰਣਨ ਕੀਤਾ ਹੈ ਉਸ ਤੋਂ ਵੱਧ ਮੈਨੂੰ ਉਸ ਦੇ ਨਾਲ ਰਹਿਣ ਦਾ ਮੌਕਾ ਨਹੀਂ ਮਿਲਿਆ।

ਉਸੇ ਰਾਤ ਮੈਂ ਕੋਲ ਵਿਚ ਆਪਣੇ ਸਾਥੀਆਂ ਨੂੰ ਆਪਣੇ ਬਚ ਕੇ ਆ ਜਾਣ ਦੀ ਸੂਚਨਾ ਘੱਲੀ। ਉਹ ਮੇਰੇ ਲਈ ਇਕ ਘੋੜਾ ਤੇ ਕਪੜੇ ਲੈ ਆਏ ਅਤੇ ਮੈਨੂੰ ਵੇਖ ਕੇ ਬੜੇ ਖ਼ੁਸ਼ ਹੋਏ। ਮੈਨੂੰ ਪਤਾ ਲੱਗਾ ਕਿ ਉਨ੍ਹਾਂ ਨੂੰ ਸੁਲਤਾਨ ਦਾ ਜਵਾਬ ਮਿਲ ਚੁਕਿਆ ਸੀ। ਸੁਲਤਾਨ ਨੇ ਸ਼ਹੀਦ ਕਾਫ਼ੂਰ ਦੀ ਥਾਂ ਤੇ ਕਪੜਾ-ਭੰਡਾਰ ਦੇ ਪ੍ਰਬੰਧਕ ਸੁੰਬਲ ਨਾਮੀ ਇਕ ਦਾਸ ਨੂੰ ਘੱਲਿਆ ਅਤੇ ਸਾਨੂੰ ਅੱਗੇ ਜਾਣ ਦੀ ਆਗਿਆ ਦਿੱਤੀ ਸੀ। ਮੈਨੂੰ ਇਹ ਵੀ ਪਤਾ ਸੀ ਕਿ ਮੇਰੇ ਸਾਥੀਆਂ ਨੇ, ਮੇਰੇ ਨਾਲ ਜੋ ਘਟਨਾ ਵਾਪਰੀ ਸੀ, ਉਸ ਸਭ ਦੀ ਸੂਚਨਾ ਸੁਲਤਾਨ ਨੂੰ ਲਿਖ ਘੱਲੀ ਸੀ। ਉਸੇ ਯਾਤਰਾ ਵਿਚ ਮੈਨੂੰ ਤੇ ਕਾਫ਼ੂਰ ਨੂੰ ਜਿਸ ਦੁਰਭਾਗ ਦਾ ਸਾਮਨ੍ਹਾ ਕਰਨਾ ਪਿਆ, ਉਸ ਦੇ ਅਧਾਰ ਤੇ ਉਨ੍ਹਾਂ ਨੇ ਇਸ ਯਾਤਰਾ ਨੂੰ ਅਸ਼ੁਭ ਦਸਿਆ ਅਤੇ ਲਿਖਿਆ ਕਿ ਉਹ ਮੁੜਨਾ ਚਾਹੁੰਦੇ ਹਨ। ਪਰ ਜਦ ਮੈਂ ਸੁਲਤਾਨ ਵਲੋਂ ਯਾਤਰਾ ਲਈ ਹਠ ਪੂਰਬਕ ਦਿੱਤੀ ਗਈ ਆਗਿਆ ਵੇਖੀ ਤਾਂ ਮੈਂ

4. ਤਾਜਬੂਰ (ਤਾਜਪੁਰ)—
ਉੱਤਰ ਪ੍ਰਦੇਸ਼ ਦੀ ਧਾਮਪੁਰ ਤਹਿਸੀਲ ਦਾ ਇਕ ਨਗਰ, ਬਿਜਨੌਰ ਤੋਂ 26 ਮੀਲ ਦੱਖਣ-ਪੂਰਬ ਵਿਚ। Imp. Gazette XXII p. 206

ਉਨ੍ਹਾਂ ਨੂੰ ਪੱਕੇ ਇਰਾਦੇ ਨਾਲ ਕੂਚ ਕਰਨ ਲਈ ਮਜਬੂਰ ਕੀਤਾ। ਉਨ੍ਹਾਂ ਨੇ ਆਖਿਆ ਕਿ ਤੂੰ ਵੇਖਦਾ ਨਹੀਂ ਹੈਂ, ਇਸ ਯਾਤਰਾ ਦੇ ਸ਼ੁਰੂ ਵਿਚ ਹੀ ਕਿੰਨੀਆਂ ਮੁਸੀਬਤਾਂ ਆਈਆਂ ਹਨ ? ਸੁਲਤਾਨ ਤੈਨੂੰ ਖਿਮਾ ਕਰ ਦੇਵੇਗਾ। ਇਸ ਲਈ ਉਸ ਕੋਲ ਮੁੜ ਚੱਲੀਏ ਜਾਂ ਉਸਦਾ ਜਵਾਬ ਆਣ ਤਕ ਏਥੇ ਹੀ ਰੁਕੀਏ। ਮੈਂ ਜਵਾਬ ਦਿੱਤਾ "ਰੁਕਣਾ ਸੰਭਵ ਨਹੀਂ ਹੈ, ਅਸੀਂ ਜਿੱਥੇ ਵੀ ਹੋਵਾਂਗੇ ਜਵਾਬ ਸਾਡੇ ਕੋਲ ਆ ਜਾਏਗਾ।"

ਫਲਸਰੂਪ ਅਸੀਂ ਕੋਲ ਤੋਂ ਚਲ ਪਏ ਅਤੇ ਬੁਰਜਬੂਰਾ[1] (ਬ੍ਰਜਪੁਰ) ਵਿਚ ਡੇਰਾ ਲਾਇਆ। ਓਥੇ ਇਕ ਬਹੁਤ ਸੁਹਣਾ ਆਸ਼ਰਮ (ਜ਼ਾਵੀਆ)[2] ਸੀ ਜਿਸਦਾ ਪ੍ਰਬੰਧਕ ਇਕ ਸੁਹਣੇ ਮੁਹਾਂਦਰੇ ਵਾਲਾ ਸਦਾਚਾਰੀ ਬੁੱਢਾ ਸੀ ਜਿਸਦਾ ਨਾਂ ਮੁਹੰਮਦ ਉਰਯਾਨ (ਅਰਥਾਤ ਨੰਗਾ) ਸੀ। ਕਾਰਨ ਇਹ ਜੁ ਉਹ ਸਿਰਫ਼ ਲਕ ਤੋਂ ਲੈ ਕੇ ਪਿੰਡੇ ਦੇ ਹੇਠਲੇ ਹਿੱਸੇ ਤਕ ਇਕ ਕਪੜਾ ਪਾਉਂਦਾ ਸੀ ਅਤੇ ਉਸਦੇ ਜੁੱਸੇ ਦਾ ਬਾਕੀ ਹਿੱਸਾ ਨੰਗਾ ਰਹਿੰਦਾ ਸੀ। ਉਹ ਮਿਸਰ ਦੇ ਕਰਾਫ਼ਾ[3] ਵਾਸੀ ਧਰਮਾਤਮਾ ਅਤੇ ਮੁਹੰਮਦ ਉਰਯਾਨ ਦਾ ਸ਼ਿਸ਼ ਸੀ। ਰੱਬ ਉਸ ਰਾਹੀਂ ਸਾਡਾ ਭਲਾ ਕਰੇ।

## ਉੱਪਰ ਦੱਸੇ ਸ਼ੇਖ਼ ਦੀ ਕਹਾਣੀ

ਉਸਦਾ ਸਬੰਧ ਸੰਤਾਂ ਦੀ ਪਰੰਪਰਾ ਨਾਲ ਸੀ ਅਤੇ ਉਹ ਪੂਰਣ ਬ੍ਰਹਮਚਾਰੀ ਸੀ, ਉਹ ਤੰਨੂਰਾ[4] ਅਰਥਾਤ ਨਾਭੀ ਤੋਂ ਲੈ ਕੇ ਪੈਰਾਂ ਤਕ ਦਾ ਇਕ ਕਪੜਾ ਪਾਇਆ ਕਰਦਾ ਸੀ। ਆਖਦੇ

---

1. ਬੁਰਜਬੂਰਾ–(ਬ੍ਰਜਪੁਰ)—

ਇਸ ਥਾਂ ਦੇ ਸਬੰਧ ਵਿਚ ਵਿਦਵਾਨਾਂ ਦੇ ਅਲੱਗ-ਅਲੱਗ ਮਤ ਹਨ–

(1) ਸਰ ਜਾਦੂ ਨਾਥ ਸਰਕਾਰ ਦਾ ਕਥਨ ਹੈ ਜੋ ਇਹ ਸਥਾਨ ਬ੍ਰਜਮੰਡਲ (ਮਥੁਰਾ-ਬਿੰਦ੍ਰਾਬਨ-ਖੇਤਰ) ਤੋਂ ਛੁਟ ਹੋਰ ਕੋਈ ਨਹੀਂ ਜਿਸਦਾ ਨਾਂ ਉਸ ਵੇਲੇ ਬ੍ਰਜਪੁਰ ਹੋਵੇਗਾ।

(2) ਡਾ੦ ਮਹਦੀ ਹੁਸੈਨ ਇਸਨੂੰ ਕਨੌਜ ਦੇ ਅੰਦਰ ਸਥਿਤ 'ਭੋਜਪੁਰ' ਮੰਨਦੇ ਹਨ। ਉਨ੍ਹਾਂ ਨੇ ਇਸਦੇ ਵਾਸਤੇ 'ਆਈਨੇ-ਅਕਬਰੀ' ਨੂੰ ਅਧਾਰ ਬਣਾਇਆ ਹੈ।

(3) ਸੈਯਦ ਅਤਹਰ ਅੱਬਾਸ ਰਿਜ਼ਵੀ ਵੀ ਦੂਜੇ ਮਤ ਨੂੰ ਉਚਿਤ ਮੰਨਦੇ ਹਨ।

2. ਜ਼ਾਵੀਆ—

ਇਸ ਸ਼ਬਦ ਦਾ ਅਰਥ ਹੈ–'ਇਕਾਂਤ ਸਥਾਨ'। ਪਰਤੀਕ ਦੇ ਰੂਪ ਵਿਚ ਇਹ ਸ਼ਬਦ ਕਿਸੇ ਆਸ਼ਰਮ (ਤਪੋ-ਭੂਮੀ ਆਦਿਕ) ਲਈ ਵੀ ਵਰਤਿਆ ਜਾਂਦਾ ਹੈ।

3. ਕਰਾਫ਼ਾ—

ਮਿਸਰ ਦਾ ਉਹ ਨਗਰ ਜਿੱਥੇ 'ਇਮਾਮ ਸ਼ਫ਼ੀ (ਸ਼ਾਫ਼ਈ)' ਨੂੰ ਦਫ਼ਨਾਇਆ ਗਿਆ ਸੀ।

4. ਤੰਨੂਰਾ—

'ਤਹਬੰਦ' ਪ੍ਰਚਲਿਤ ਸ਼ਬਦ 'ਤਹਮਦ' ਦਾ ਸਮਾਨ-ਅਰਥਕ। ਉਹ ਚਾਦਰ ਜਿਸਨੂੰ ਨਾਭੀ ਤੋਂ ਲੈ ਕੇ ਪੈਰ ਤਕ ਵਲ੍ਹੇਟ ਕੇ ਬੰਨ੍ਹਿਆ ਜਾਂਦਾ ਹੈ।

ਇਸਦੇ ਸਬੰਧ ਵਿਚ ਜਾਨਸਨ ਵਿਚ ਰੋਚਕ ਟਿੱਪਣੀ ਦਿੱਤੀ ਹੈ। ਉਨ੍ਹਾਂ ਦੇ ਅਨੁਸਾਰ ਇਹ ਚਮੜੇ ਦਾ ਬਣਿਆ ਹੋਇਆ ਉਹ ਭੇਸ ਹੈ, ਜਿਸ ਦੀ ਵਰਤੋਂ 'ਦਰਵੇਸ਼' ਲੋਕੀਂ ਕਰਦੇ ਹਨ। ਕਿਉਂ ਜੁ ਉਹ ਇਸਨੂੰ ਤਨੂਰ (ਤੰਦੂਰ) ਦੇ ਸਮਾਨ ਗੁਲਾਈ ਵਿਚ ਆਪਣੀ ਨਾਭੀ ਦੇ ਆਲੇ-ਦੁਆਲੇ (ਲੱਕ ਤੋਂ ਉਪਰ) ਵਲ੍ਹੇਟ ਲੈਂਦੇ ਹਨ, ਇਸਨੂੰ 'ਤੰਨੂਰਾ' ਜਾਂ ਤਨਮੂਰਾ ਅਖਿਆ ਜਾਂਦਾ ਹੈ। –ਵੇਖੋ ਜਾਨਸਨ ਅਤੇ ਰਿਚਰਡਸਨ–

ਹਨ ਕਿ ਰਾਤ ਦੀ ਨਮਾਜ਼ ਦੇ ਮਗਰੋਂ ਉਹ ਸਾਰੀਆਂ ਰੋਟੀਆਂ ਸਬਜ਼ੀਆਂ ਆਦਿਕ ਅਤੇ ਪਾਣੀ ਕਢ ਲਿਆਂਦਾ ਅਤੇ ਗ਼ਰੀਬਾਂ ਵਿਚ ਵੰਡ ਆਉਂਦਾ ਅਤੇ ਦੀਵੇ ਦੀ ਬੱਤੀ ਤਕ ਸੁੱਟ ਦੇਂਦਾ ਅਤੇ ਦੂਜੇ ਦਿਨ ਵਾਸਤੇ ਕੁਝ ਵੀ ਬਾਕੀ ਨਾ ਰਖਦਾ ਸੀ। ਫਿਰ ਵੀ ਉਹ ਸਵੇਰੇ ਨਿਯਮ ਪੂਰਬਕ ਆਪਣੇ ਸਾਥੀਆਂ ਨੂੰ ਰੋਟੀ ਅਤੇ ਲੋਬੀਏ ਦਾ ਭੋਜਨ ਕਰਾਉਂਦਾ। ਰੋਟੀਆਂ ਵਾਲੇ ਅਤੇ ਲੋਬੀਆ ਵੇਚਣ ਵਾਲੇ ਉਸਦੇ ਆਸ਼ਰਮ ਵਿਚ ਇਕ ਦੂਜੇ ਤੋਂ ਪਹਿਲਾਂ ਪੁੱਜਣ ਲਈ ਈਰਖਾ ਕਰਦੇ ਸਨ। ਉਹ ਉਨ੍ਹਾਂ ਤੋਂ ਉਤਨੇ ਤੋਲ ਵਿਚ ਚੀਜ਼ਾਂ ਲੈ ਲੈਂਦਾ ਜਿਹੜੀਆਂ ਫ਼ਕੀਰਾਂ (ਸਾਧੂਆਂ) ਲਈ ਕਾਫ਼ੀ ਹੁੰਦੀਆਂ ਅਤੇ ਜਿਸ ਆਦਮੀ ਕੋਲੋਂ ਲੈਂਦਾ, ਉਸਨੂੰ ਇਹ ਵਚਨ ਦੇ ਕੇ ਬਿਠਾ ਦੇਂਦਾ ਜੁ ਜਿਹੜੀ ਵੀ ਪਹਿਲੀ ਭੇਂਟ-ਛੋਟੀ-ਜਾਂ ਵੱਡੀ, ਆਵੇਗੀ, ਉਸਨੂੰ ਦੇ ਦਿੱਤੀ ਜਾਵੇਗੀ।

ਉਸ ਦੇ ਸਬੰਧ ਵਿਚ ਇਕ ਹੋਰ ਕਹਾਣੀ ਇਸ ਤਰ੍ਹਾਂ ਹੈ। ਜਦੋਂ ਤਾਤਾਰੀ ਬਾਦਸ਼ਾਹ ਕਾਜ਼ਾਨ ਆਪਣੀ ਸੈਨਾ ਦੇ ਨਾਲ ਸ਼ਾਮ[1] ਵਿਚ ਪੁਜਿਆ, ਓਥੋਂ ਦਾ ਕਿਲਾ ਤਾਂ ਉਹ ਨਾ ਜਿੱਤ ਸਕਿਆ ਪਰ ਦਮਿਸ਼ਕ[2] ਤੇ ਉਸਨੇ ਕਬਜ਼ਾ ਕਰ ਲਿਆ। ਉਸ ਵੇਲੇ ਮਲਿਕ ਨਾਸਿਰ ਉਸ ਨਾਲ ਟਾਕਰਾ ਕਰਨ ਲਈ ਅੱਗੇ ਵਧਿਆ। ਉਨ੍ਹਾਂ ਦਾ ਟਾਕਰਾ ਕਸ਼ੱਹਬ ਨਾਮੀ ਥਾਂ ਤੇ ਹੋਇਆ। ਇਸ ਥਾਂ ਅਤੇ ਦਮਿਸ਼ਕ ਦੇ ਵਿਚਕਾਰ ਦੋ ਦਿਨਾਂ ਦਾ ਰਸਤਾ ਹੈ। ਮਲਿਕ ਨਾਸਿਰ ਉਸ ਵੇਲੇ ਇਤਨੀ ਛੋਟੀ ਉਮਰ ਦਾ ਸੀ ਕਿ ਇਸਤੋਂ ਪਹਿਲਾਂ ਉਸਨੇ ਕਦੀ ਲੜਾਈ ਨਹੀਂ ਵੇਖੀ ਸੀ। ਸ਼ੇਖ਼ ਉਰਯਾਨ ਉਸਦੇ ਨਾਲ ਸੀ। ਸ਼ੇਖ਼ ਘੋੜੇ ਤੋਂ ਥੱਲੇ ਲੱਥਾ ਅਤੇ ਉਸਨੇ ਉਸ ਜ਼ੰਜੀਰ ਨੂੰ ਫੜੀ ਰਖਿਆ ਜਿਹੜੀ ਮਲਿਕ ਨਾਸਿਰ ਦੇ ਘੋੜੇ ਨਾਲ ਬੱਧੀ ਹੋਈ ਸੀ ਤਾਂ ਜੋ ਉਹ ਆਪਣੀ ਛੋਟੀ ਉਮਰ ਦੇ ਕਾਰਨ ਲੜਾਈ ਤੋਂ ਨੱਸ ਨਾ ਜਾਵੇ। ਉਸ ਦੇ ਨੱਸ ਜਾਣ ਦਾ ਮਤਲਬ ਸੀ–ਮੁਸਲਮਾਨਾਂ ਦੀ ਹਾਰ। ਫਲ ਸਰੂਪ ਮਲਿਕ ਨਾਸਿਰ ਡਟਿਆ ਰਿਹਾ ਅਤੇ ਤਾਤਾਰੀਆਂ ਦੀ ਬੁਰੀ ਤਰ੍ਹਾਂ ਹਾਰ ਹੋਈ। ਕਈ ਤਲਵਾਰ ਦੇ ਘਾਟ ਉਤਾਰ ਦਿੱਤੇ ਗਏ। ਨਦੀ ਦਾ ਬੰਨ੍ਹ ਖੋਲ੍ਹ ਦਿੱਤਾ ਗਿਆ ਸੀ, ਬਹੁਤ ਸਾਰੇ ਉਸ ਵਿਚ ਡੁਬਕੇ ਮਰ ਗਏ। ਤਾਤਾਰੀਆਂ ਨੇ ਫਿਰ ਕਦੀ ਇਸਲਾਮੀ ਦੇਸ਼ਾਂ ਤੇ ਹਮਲਾ ਨਹੀਂ ਕੀਤਾ। ਮੈਨੂੰ ਮਿਸਰ ਦੇ ਸ਼ੇਖ਼ ਦੇ ਉੱਪਰ-ਦੱਸੇ ਸ਼ਿਸ਼ ਸ਼ੇਖ਼ ਮੁਹੰਮਦ ਉਰਯਾਨ ਨੇ ਦੱਸਿਆ ਕਿ ਉਹ ਇਸ ਲੜਾਈ ਵਿਚ ਹਾਜ਼ਰ ਸੀ ਅਤੇ ਉਸ ਵੇਲੇ ਉਸਦੀ ਉਮਰ ਬਹੁਤ ਛੋਟੀ ਸੀ। ਅਸੀਂ ਬੁਰਜਬੂਰਾ (ਬ੍ਰਜਪੁਰ) ਤੋਂ ਚਾਲੇ ਪਾਏ ਅਤੇ ਉਸਨੇ 'ਕਾਲਾ ਪਾਣੀ'[3] ਨਾਮੀ ਇਕ ਨਦੀ ਦੇ ਕੰਢੇ ਤੇ ਡੇਰ੍ਹਾ

1. ਸ਼ਾਮ—
ਅਰਥਾਤ ਸੀਰਿਯਾ ਦੇਸ਼।

2. ਦਮਿਸ਼ਕ—
ਮੱਧ ਏਸ਼ੀਆ ਵਿਚ ਸਥਿਤ ਸੀਰਿਯਾ ਦਾ ਪਰਸਿੱਧ ਨਗਰ। ਇਸ ਦਾ ਇਤਿਹਾਸ ਚਾਰ ਹਜ਼ਾਰ ਸਾਲ ਪੁਰਾਣਾ ਹੈ। ਪ੍ਰਾਚੀਨ ਸਮੇਂ ਤੋਂ ਹੀ ਇਹ ਵਪਾਰਕ ਅਤੇ ਰਾਜਨੀਤਕ ਮਹੱਤਵ ਵਾਲਾ ਸਥਾਨ ਰਿਹਾ ਹੈ।
ਵੇਖੋ—Concise Oxford Atlas

3. ਕਾਲਾਪਾਣੀ—
'ਕਾਲੀਨਦੀ' ਜਿਹੜੀ ਉੱਤਰ ਪਰਦੇਸ਼ ਦੇ ਜ਼ਿਲਾ ਮੁਜ਼ੱਫਰ ਨਗਰ ਤੋਂ ਨਿਕਲ ਕੇ ਖੁਰਜਾ ਹੁੰਦੀ ਹੋਈ ਮੇਰਠ, ਬੁਲੰਦਸ਼ਹਰ, ਅਲੀਗੜ੍ਹ, ਏਟਾ ਅਤੇ ਫ਼ਰੁੱਖ਼ਾਬਾਦ ਤੋਂ ਹੋ ਕੇ ਕਨੌਜ ਦੇ ਚਾਰ ਮੀਲ ਦੂਰ ਗੰਗਾ ਨਦੀ ਵਿਚ ਮਿਲ ਜਾਂਦੀ ਹੈ।

ਲਾਇਆ । ਉਪਰੰਤ ਕਿਨੌਜ (ਕਨੌਜ) ਸ਼ਹਿਰ ਪੁੱਜੇ । ਇਹ ਇਕ ਵਿਸ਼ਾਲ ਨਗਰ ਹੈ ਜਿਸ ਵਿਚ ਬੜੇ ਸੁਹਣੇ ਅਤੇ ਪੱਕੇ ਮਕਾਨ ਬਣੇ ਹੋਏ ਹਨ। ਏਥੇ ਚੀਜ਼ਾਂ ਦੇ ਮੁਲ ਬਹੁਤ ਥੋੜੇ ਹਨ । ਖੰਡ ਕਾਫ਼ੀ ਮਿਲਦੀ ਹੈ ਅਤੇ ਓਥੋਂ ਦੇਹਲੀ ਵਲ ਘੱਲੀ ਜਾਂਦੀ ਹੈ। ਨਗਰ ਦੇ ਚਾਰੇ ਪਾਸੇ ਇਕ ਲੰਬੀ-ਚੌੜੀ ਚਾਰ-ਦੀਵਾਰੀ ਹੈ ਜਿਸਦਾ ਵਰਣਨ ਪਹਿਲਾਂ ਹੋ ਚੁੱਕਾ ਹੈ। ਓਥੇ ਸ਼ੇਖ਼ ਮੁਈਨ-ਉਦ-ਦੀਨ ਬਾਖ਼ਰਜ਼ੀ ਰਹਿੰਦਾ ਸੀ ਜਿਸਨੇ ਸਾਡਾ ਸਤਿਕਾਰ ਕੀਤਾ । ਕਨੌਜ ਦਾ ਸ਼ਾਸਕ ਫ਼ੀਰੋਜ਼ ਬਦ-ਖ਼ਸ਼ਾਨੀ ਸੀ, ਜਿਹੜਾ ਕਿਸਰਾ ਦੇ ਸਾਥੀ ਬਹਿਰਾਮ-ਜ਼ੁਰ (ਗੁਰ-ਚੂਬੀਨ) ਦਾ ਵੰਸ਼ਜ ਸੀ । ਏਥੇ ਬਹੁਤ ਸਾਰੇ ਧਰਮਾਤਮਾ ਅਤੇ ਗਿਆਨੀ ਆਦਮੀ ਰਹਿੰਦੇ ਸਨ ਜਿਹੜੇ ਆਪਣੇ ਉਚੇ ਨੈਤਿਕ ਵਿਹਾਰ ਲਈ ਪ੍ਰਸਿੱਧ ਸਨ । ਉਹ ਸ਼ਰਫ਼ਜਹਾਨ ਦੇ ਵੰਸ਼ਜ ਅਖਵਾਉਂਦੇ ਸਨ । ਉਨ੍ਹਾਂ ਦਾ ਦਾਦਾ ਦੌਲਤਾਬਾਦ ਵਿਚ ਮੁੱਖ ਨਿਆਇ-ਕਰਤਾ ਸੀ । ਉਹ ਬਹੁਤ ਉਦਾਰ ਅਤੇ ਦਾਨੀ ਆਦਮੀ ਸੀ ਅਤੇ ਅਖ਼ੀਰ ਉਹ ਹਿੰਦ ਵਿਚ ਧਾਰਮਕ ਨੇਤਾ ਬਣ ਗਿਆ ।

## ਸ਼ਰਫ਼ ਜਹਾਨ ਨਾਲ ਸਬੰਧਤ ਕਹਾਣੀ

ਆਖਦੇ ਹਨ ਕਿ ਇਕ ਵਾਰੀ ਉਸਨੂੰ ਨਿਆਇ-ਕਰਤਾ ਦੀ ਪਦਵੀ ਤੋਂ ਹਟਾ ਦਿੱਤਾ ਗਿਆ । ਉਸਦੇ ਬਥੇਰੇ ਦੁਸ਼ਮਣ ਸਨ । ਇਨ੍ਹਾਂ ਵਿਚੋਂ ਇਕ ਆਦਮੀ ਨੇ, ਉਸ ਨਿਆਇ-ਕਰਤਾ ਦੀ ਕਚਹਿਰੀ ਵਿਚ, ਜਿਹੜਾ ਉਸਦੀ ਥਾਂ ਤੇ ਲਾਇਆ ਗਿਆ, ਉਸ ਤੇ ਦੋਸ਼ ਲਾਇਆ ਕਿ ਉਸਨੇ ਉਸਦੇ ਦਸ ਹਜ਼ਾਰ ਦੀਨਾਰ ਦੇਣੇ ਸਨ ਪਰ ਵਾਦੀ ਕੋਲ ਕੋਈ ਸਬੂਤ ਨਹੀਂ ਸੀ । ਇਸ ਲਈ ਉਹ ਚਾਹੁੰਦਾ ਸੀ ਕਿ ਸ਼ਰਫ਼ਜਹਾਨ ਤੋਂ ਸੌਂਹ ਚੁਕਵਾਈ ਜਾਵੇ । ਨਿਆਇ-ਕਰਤਾ ਨੇ ਸ਼ਰਫ਼ਜਹਾਨ ਨੂੰ ਸਦਿਆ, ਪਰ ਉਸਨੇ ਦੂਤ ਨੂੰ ਆਖਿਆ, "ਮੇਰੇ ਤੇ ਕਿਨੇ ਦਾ ਦਾਵਾ ਹੈ" ? ਉਸਨੇ ਜਵਾਬ ਦਿੱਤਾ—"ਦਾਵਾ ਦਸ ਹਜ਼ਾਰ ਦੀਨਾਰ ਦਾ ਹੈ ।" ਇਸਤੇ ਉਸਨੇ ਨਿਆਇ-ਕਰਤਾ ਦੇ ਕੋਲ ਦਸ ਹਜ਼ਾਰ ਦੀਨਾਰ ਘੱਲਵਾ ਦਿੱਤੇ ਅਤੇ ਇਹ ਰਕਮ ਵਾਦੀ ਨੂੰ ਦੇ ਦਿੱਤੀ ਗਈ। ਇਸ ਗਲ ਦਾ ਪਤਾ ਸੁਲਤਾਨ ਅਲਾਉੱਦੀਨ ਨੂੰ ਲੱਗਾ ਅਤੇ ਉਸਨੂੰ ਇਸ ਦਾਵੇ ਦੇ ਝੂਠੇ ਹੋਣ ਦਾ ਸਬੂਤ ਵੀ ਮਿਲ ਗਿਆ । ਫਲ ਸਰੂਪ ਉਸਨੇ ਸ਼ਰਫ਼ਜਹਾਨ ਨੂੰ ਮੁੜ ਕੇ ਨਿਆਇਕਰਤਾ ਦੇ ਪਦ ਤੇ ਲਾ ਦਿੱਤਾ ਅਤੇ ਉਸਨੂੰ ਦਸ-ਹਜ਼ਾਰ ਦੀਨਾਰ ਵੀ ਦੇ ਦਿੱਤੇ ।

ਇਸ ਸ਼ਹਿਰ ਵਿਚ ਅਸੀਂ ਤਿੰਨ ਦਿਨ ਠਹਿਰੇ । ਇਸੇ ਵਿਚਕਾਰ ਸੁਲਤਾਨ ਦਾ ਜਵਾਬ ਮਿਲ ਗਿਆ । ਉਹ ਇਸ ਤਰ੍ਹਾਂ ਸੀ—'ਜੇ ਉਸ ਆਦਮੀ ਦਾ (ਮੇਰਾ-ਇਬਨ ਬਤੂਤਾ ਦਾ) ਕੋਈ ਪਤਾ ਨਾ ਲੱਗੇ ਤਾਂ ਦੌਲਤਾਬਾਦ ਦੇ ਨਿਆਇ-ਕਰਤਾ ਵਜ਼ੀਰ-ਉਲ-ਮੁਲਕ ਨੂੰ ਉਸਦੀ (ਮੇਰੀ) ਥਾਂ ਤੇ ਲੈ ਲਿਆ ਜਾਵੇ ।'

ਉਪਰੰਤ ਅਸੀਂ ਉਸ ਸ਼ਹਿਰ ਤੋਂ ਚਲ ਪਏ ਅਤੇ ਹਨੌਲ[1] ਵਿਚ ਡੇਰਾ ਲਾ ਲਿਆ ਅਤੇ

---

1. ਹਨੌਲ—

(1) ਆਗਰਾ ਜ਼ਿਲੇ ਦੇ ਅੰਦਰ ਇਕ ਥਾਂ–'ਹਿੰਦਾਂਉਨ' ।

(2) ਸਰ ਜਾਦੂ ਨਾਥ ਸਰਕਾਰ ਦੇ ਮਤ-ਅਨੁਸਾਰ ਇਹ ਥਾਂ 'ਇੰਦੌਲ' ਹੈ, ਜਿਹੜਾ ਮੈਨਪੁਰੀ ਨਗਰ ਦੇ ਦੱਖਣ ਪੱਛਮ ਵਿਚ ਦਸ ਮੀਲ ਤੇ ਹੈ ਅਤੇ ਕਨੌਜ ਅਤੇ ਜਲੇਸਰ ਦੇ ਵਿਚਕਾਰ ਰੇਲਵੇ ਸਟੇਸ਼ਨ ਹੈ ।

ਹਨ ਕਿ ਰਾਤ ਦੀ ਨਮਾਜ਼ ਦੇ ਮਗਰੋਂ ਉਹ ਸਾਰੀਆਂ ਰੋਟੀਆਂ ਸਬਜ਼ੀਆਂ ਆਦਿਕ ਅਤੇ ਪਾਣੀ ਕਢ ਲਿਆਂਦਾ ਅਤੇ ਗ਼ਰੀਬਾਂ ਵਿਚ ਵੰਡ ਆਉਂਦਾ ਅਤੇ ਦੀਵੇ ਦੀ ਬੱਤੀ ਤਕ ਸੁੱਟ ਦੇਂਦਾ ਅਤੇ ਦੂਜੇ ਦਿਨ ਵਾਸਤੇ ਕੁਝ ਵੀ ਬਾਕੀ ਨਾ ਰਖਦਾ ਸੀ। ਫਿਰ ਵੀ ਉਹ ਸਵੇਰੇ ਨਿਯਮ ਪੂਰਬਕ ਆਪਣੇ ਸਾਥੀਆਂ ਨੂੰ ਰੋਟੀ ਅਤੇ ਲੋਬੀਏ ਦਾ ਭੋਜਨ ਕਰਾਉਂਦਾ। ਰੋਟੀਆਂ ਵਾਲੇ ਅਤੇ ਲੋਬੀਆ ਵੇਚਣ ਵਾਲੇ ਉਸਦੇ ਆਸ਼ਰਮ ਵਿਚ ਇਕ ਦੂਜੇ ਤੋਂ ਪਹਿਲਾਂ ਪੁੱਜਣ ਲਈ ਈਰਖਾ ਕਰਦੇ ਸਨ। ਉਹ ਉਨ੍ਹਾਂ ਤੋਂ ਉਤਨੇ ਤੋਲ ਵਿਚ ਚੀਜ਼ਾਂ ਲੈ ਲੈਂਦਾ ਜਿਹੜੀਆਂ ਫ਼ਕੀਰਾਂ (ਸਾਧੂਆਂ) ਲਈ ਕਾਫ਼ੀ ਹੁੰਦੀਆਂ ਅਤੇ ਜਿਸ ਆਦਮੀ ਕੋਲੋਂ ਲੈਂਦਾ, ਉਸਨੂੰ ਇਹ ਵਚਨ ਦੇ ਕੇ ਬਿਠਾ ਦੇਂਦਾ ਜੁ ਜਿਹੜੀ ਵੀ ਪਹਿਲੀ ਭੇਂਟ-ਛੋਟੀ-ਜਾਂ ਵੱਡੀ, ਆਵੇਗੀ, ਉਸਨੂੰ ਦੇ ਦਿੱਤੀ ਜਾਵੇਗੀ।

ਉਸ ਦੇ ਸਬੰਧ ਵਿਚ ਇਕ ਹੋਰ ਕਹਾਣੀ ਇਸ ਤਰ੍ਹਾਂ ਹੈ। ਜਦੋਂ ਤਾਤਾਰੀ ਬਾਦਸ਼ਾਹ ਕਾਜ਼ਾਨ ਆਪਣੀ ਸੈਨਾ ਦੇ ਨਾਲ ਸ਼ਾਮ[1] ਵਿਚ ਪੁਜਿਆ, ਓਥੋਂ ਦਾ ਕਿਲਾ ਤਾਂ ਉਹ ਨਾ ਜਿੱਤ ਸਕਿਆ ਪਰ ਦਮਿਸ਼ਕ[2] ਤੇ ਉਸਨੇ ਕਬਜ਼ਾ ਕਰ ਲਿਆ। ਉਸ ਵੇਲੇ ਮਲਿਕ ਨਾਸਿਰ ਉਸ ਨਾਲ ਟਾਕਰਾ ਕਰਨ ਲਈ ਅੱਗੇ ਵਧਿਆ। ਉਨ੍ਹਾਂ ਦਾ ਟਾਕਰਾ ਕਸ਼ੱਹਬ ਨਾਮੀ ਥਾਂ ਤੇ ਹੋਇਆ। ਇਸ ਥਾਂ ਅਤੇ ਦਮਿਸ਼ਕ ਦੇ ਵਿਚਕਾਰ ਦੋ ਦਿਨਾਂ ਦਾ ਰਸਤਾ ਹੈ। ਮਲਿਕ ਨਾਸਿਰ ਉਸ ਵੇਲੇ ਇਤਨੀ ਛੋਟੀ ਉਮਰ ਦਾ ਸੀ ਕਿ ਇਸਤੋਂ ਪਹਿਲਾਂ ਉਸਨੇ ਕਦੀ ਲੜਾਈ ਨਹੀਂ ਵੇਖੀ ਸੀ। ਸ਼ੇਖ਼ ਉਰਯਾਨ ਉਸਦੇ ਨਾਲ ਸੀ। ਸ਼ੇਖ਼ ਘੋੜੇ ਤੋਂ ਥੱਲੇ ਲੱਥਾ ਅਤੇ ਉਸਨੇ ਉਸ ਜ਼ੰਜੀਰ ਨੂੰ ਫੜੀ ਰਖਿਆ ਜਿਹੜੀ ਮਲਿਕ ਨਾਸਿਰ ਦੇ ਘੋੜੇ ਨਾਲ ਬੱਧੀ ਹੋਈ ਸੀ ਤਾਂ ਜੋ ਉਹ ਆਪਣੀ ਛੋਟੀ ਉਮਰ ਦੇ ਕਾਰਨ ਲੜਾਈ ਤੋਂ ਨੱਸ ਨਾ ਜਾਵੇ। ਉਸ ਦੇ ਨੱਸ ਜਾਣ ਦਾ ਮਤਲਬ ਸੀ–ਮੁਸਲਮਾਨਾਂ ਦੀ ਹਾਰ। ਫਲ ਸਰੂਪ ਮਲਿਕ ਨਾਸਿਰ ਡਟਿਆ ਰਿਹਾ ਅਤੇ ਤਾਤਾਰੀਆਂ ਦੀ ਬੁਰੀ ਤਰ੍ਹਾਂ ਹਾਰ ਹੋਈ। ਕਈ ਤਲਵਾਰ ਦੇ ਘਾਟ ਉਤਾਰ ਦਿੱਤੇ ਗਏ। ਨਦੀ ਦਾ ਬੰਨ੍ਹ ਖੋਲ੍ਹ ਦਿੱਤਾ ਗਿਆ ਸੀ, ਬਹੁਤ ਸਾਰੇ ਉਸ ਵਿਚ ਡੁਬਕੇ ਮਰ ਗਏ। ਤਾਤਾਰੀਆਂ ਨੇ ਫਿਰ ਕਦੀ ਇਸਲਾਮੀ ਦੇਸ਼ਾਂ ਤੇ ਹਮਲਾ ਨਹੀਂ ਕੀਤਾ। ਮੈਨੂੰ ਮਿਸਰ ਦੇ ਸ਼ੇਖ਼ ਦੇ ਉੱਪਰ-ਦੱਸੇ ਸ਼ਿਸ਼ ਸ਼ੇਖ਼ ਮੁਹੰਮਦ ਉਰਯਾਨ ਨੇ ਦੱਸਿਆ ਕਿ ਉਹ ਇਸ ਲੜਾਈ ਵਿਚ ਹਾਜ਼ਰ ਸੀ ਅਤੇ ਉਸ ਵੇਲੇ ਉਸਦੀ ਉਮਰ ਬਹੁਤ ਛੋਟੀ ਸੀ। ਅਸੀਂ ਬੁਰਜਬੂਰਾ (ਬੁਜਪੁਰ) ਤੋਂ ਚਾਲੇ ਪਾਏ ਅਤੇ ਉਸਨੇ 'ਕਾਲਾ ਪਾਣੀ'[3] ਨਾਮੀ ਇਕ ਨਦੀ ਦੇ ਕੰਢੇ ਤੇ ਡੇਰਾ

---

1. ਸ਼ਾਮ—
ਅਰਥਾਤ ਸੀਰਿਯਾ ਦੇਸ਼।

2. ਦਮਿਸ਼ਕ—
ਮੱਧ ਏਸ਼ੀਆ ਵਿਚ ਸਥਿਤ ਸੀਰਿਯਾ ਦਾ ਪਰਸਿੱਧ ਨਗਰ। ਇਸ ਦਾ ਇਤਿਹਾਸ ਚਾਰ ਹਜ਼ਾਰ ਸਾਲ ਪੁਰਾਣਾ ਹੈ। ਪ੍ਰਾਚੀਨ ਸਮੇਂ ਤੋਂ ਹੀ ਇਹ ਵਪਾਰਕ ਅਤੇ ਰਾਜਨੀਤਕ ਮਹੱਤਵ ਵਾਲਾ ਸਥਾਨ ਰਿਹਾ ਹੈ।
ਵੇਖੋ—Concise Oxford Atlas

3. ਕਾਲਾਪਾਣੀ—
'ਕਾਲੀਨਦੀ' ਜਿਹੜੀ ਉੱਤਰ ਪਰਦੇਸ਼ ਦੇ ਜ਼ਿਲਾ ਮੁਜ਼ੱਫਰ ਨਗਰ ਤੋਂ ਨਿਕਲ ਕੇ ਖੁਰਜਾ ਹੁੰਦੀ ਹੋਈ ਮੇਰਠ, ਬੁਲੰਦਸ਼ਹਰ, ਅਲੀਗੜ੍ਹ, ਏਟਾ ਅਤੇ ਫ਼ਰੁੱਖਾਬਾਦ ਤੋਂ ਹੋ ਕੇ ਕਨੌਜ ਦੇ ਚਾਰ ਮੀਲ ਦੂਰ ਗੰਗਾ ਨਦੀ ਵਿਚ ਮਿਲ ਜਾਂਦੀ ਹੈ।

ਲਾਇਆ। ਉਪਰੰਤ ਕਿਨੌਜ (ਕਨੌਜ) ਸ਼ਹਿਰ ਪੁੱਜੇ। ਇਹ ਇਕ ਵਿਸ਼ਾਲ ਨਗਰ ਹੈ ਜਿਸ ਵਿਚ ਬੜੇ ਸੁਹਣੇ ਅਤੇ ਪੱਕੇ ਮਕਾਨ ਬਣੇ ਹੋਏ ਹਨ। ਏਥੇ ਚੀਜ਼ਾਂ ਦੇ ਮੁਲ ਬਹੁਤ ਥੋੜੇ ਹਨ। ਖੰਡ ਕਾਫ਼ੀ ਮਿਲਦੀ ਹੈ ਅਤੇ ਓਥੋਂ ਦੇਹਲੀ ਵਲ ਘੱਲੀ ਜਾਂਦੀ ਹੈ। ਨਗਰ ਦੇ ਚਾਰੇ ਪਾਸੇ ਇਕ ਲੰਬੀ-ਚੌੜੀ ਚਾਰ-ਦੀਵਾਰੀ ਹੈ ਜਿਸਦਾ ਵਰਣਨ ਪਹਿਲਾਂ ਹੋ ਚੁੱਕਾ ਹੈ। ਓਥੇ ਸ਼ੇਖ਼ ਮੁਈਨ-ਉਦ-ਦੀਨ ਬਾਖ਼ਰਜ਼ੀ ਰਹਿੰਦਾ ਸੀ ਜਿਸਨੇ ਸਾਡਾ ਸਤਿਕਾਰ ਕੀਤਾ। ਕਨੌਜ ਦਾ ਸ਼ਾਸਕ ਫ਼ੀਰੋਜ਼ ਬਦ-ਖ਼ਸ਼ਾਨੀ ਸੀ, ਜਿਹੜਾ ਕਿਸਰਾ ਦੇ ਸਾਥੀ ਬਹਿਰਾਮ-ਜ਼ੁਰ (ਗੁਰ-ਚੂਬੀਨ) ਦਾ ਵੰਸ਼ਜ ਸੀ। ਏਥੇ ਬਹੁਤ ਸਾਰੇ ਧਰਮਾਤਮਾ ਅਤੇ ਗਿਆਨੀ ਆਦਮੀ ਰਹਿੰਦੇ ਸਨ ਜਿਹੜੇ ਆਪਣੇ ਉਚੇ ਨੈਤਿਕ ਵਿਹਾਰ ਲਈ ਪ੍ਰਸਿੱਧ ਸਨ। ਉਹ ਸ਼ਰਫ਼ਜਹਾਨ ਦੇ ਵੰਸ਼ਜ ਅਖਵਾਉਂਦੇ ਸਨ। ਉਨ੍ਹਾਂ ਦਾ ਦਾਦਾ ਦੌਲਤਾਬਾਦ ਵਿਚ ਮੁੱਖ ਨਿਆਇ-ਕਰਤਾ ਸੀ। ਉਹ ਬਹੁਤ ਉਦਾਰ ਅਤੇ ਦਾਨੀ ਆਦਮੀ ਸੀ ਅਤੇ ਅਖੀਰ ਉਹ ਹਿੰਦ ਵਿਚ ਧਾਰਮਕ ਨੇਤਾ ਬਣ ਗਿਆ।

## ਸ਼ਰਫ਼ ਜਹਾਨ ਨਾਲ ਸਬੰਧਤ ਕਹਾਣੀ

ਆਖਦੇ ਹਨ ਕਿ ਇਕ ਵਾਰੀ ਉਸਨੂੰ ਨਿਆਇ-ਕਰਤਾ ਦੀ ਪਦਵੀ ਤੋਂ ਹਟਾ ਦਿੱਤਾ ਗਿਆ। ਉਸਦੇ ਬਥੇਰੇ ਦੁਸ਼ਮਣ ਸਨ। ਇਨ੍ਹਾਂ ਵਿਚੋਂ ਇਕ ਆਦਮੀ ਨੇ, ਉਸ ਨਿਆਇ-ਕਰਤਾ ਦੀ ਕਚਹਿਰੀ ਵਿਚ, ਜਿਹੜਾ ਉਸਦੀ ਥਾਂ ਤੇ ਲਾਇਆ ਗਿਆ, ਉਸ ਤੇ ਦੋਸ਼ ਲਾਇਆ ਕਿ ਉਸਨੇ ਉਸਦੇ ਦਸ ਹਜ਼ਾਰ ਦੀਨਾਰ ਦੇਣੇ ਸਨ ਪਰ ਵਾਦੀ ਕੋਲ ਕੋਈ ਸਬੂਤ ਨਹੀਂ ਸੀ। ਇਸ ਲਈ ਉਹ ਚਾਹੁੰਦਾ ਸੀ ਕਿ ਸ਼ਰਫ਼ਜਹਾਨ ਤੋਂ ਸੌਂਹ ਚਕਵਾਈ ਜਾਵੇ। ਨਿਆਇ-ਕਰਤਾ ਨੇ ਸ਼ਰਫ਼ਜਹਾਨ ਨੂੰ ਸਦਿਆ, ਪਰ ਉਸਨੇ ਦੂਤ ਨੂੰ ਆਖਿਆ, "ਮੇਰੇ ਤੇ ਕਿੰਨੇ ਦਾ ਦਾਵਾ ਹੈ"? ਉਸਨੇ ਜਵਾਬ ਦਿੱਤਾ—"ਦਾਵਾ ਦਸ ਹਜ਼ਾਰ ਦੀਨਾਰ ਦਾ ਹੈ।" ਇਸਤੇ ਉਸਨੇ ਨਿਆਇ-ਕਰਤਾ ਦੇ ਕੋਲ ਦਸ ਹਜ਼ਾਰ ਦੀਨਾਰ ਘੱਲਵਾ ਦਿੱਤੇ ਅਤੇ ਇਹ ਰਕਮ ਵਾਦੀ ਨੂੰ ਦੇ ਦਿੱਤੀ ਗਈ। ਇਸ ਗਲ ਦਾ ਪਤਾ ਸੁਲਤਾਨ ਅਲਾਉੱਦੀਨ ਨੂੰ ਲੱਗਾ ਅਤੇ ਉਸਨੂੰ ਇਸ ਦਾਵੇ ਦੇ ਝੂਠੇ ਹੋਣ ਦਾ ਸਬੂਤ ਵੀ ਮਿਲ ਗਿਆ। ਫਲ ਸਰੂਪ ਉਸਨੇ ਸ਼ਰਫ਼ਜਹਾਨ ਨੂੰ ਮੁੜ ਕੇ ਨਿਆਇਕਰਤਾ ਦੇ ਪਦ ਤੇ ਲਾ ਦਿੱਤਾ ਅਤੇ ਉਸਨੂੰ ਦਸ-ਹਜ਼ਾਰ ਦੀਨਾਰ ਵੀ ਦੇ ਦਿੱਤੇ।

ਇਸ ਸ਼ਹਿਰ ਵਿਚ ਅਸੀਂ ਤਿੰਨ ਦਿਨ ਠਹਿਰੇ। ਇਸੇ ਵਿਚਕਾਰ ਸੁਲਤਾਨ ਦਾ ਜਵਾਬ ਮਿਲ ਗਿਆ। ਉਹ ਇਸ ਤਰ੍ਹਾਂ ਸੀ—'ਜੇ ਉਸ ਆਦਮੀ ਦਾ (ਮੇਰਾ-ਇਬਨ ਬਤੂਤਾ ਦਾ) ਕੋਈ ਪਤਾ ਨਾ ਲੱਗੇ ਤਾਂ ਦੌਲਤਾਬਾਦ ਦੇ ਨਿਆਇ-ਕਰਤਾ ਵਜ਼ੀਰ-ਉਲ-ਮੁਲਕ ਨੂੰ ਉਸਦੀ (ਮੇਰੀ) ਥਾਂ ਤੇ ਲੈ ਲਿਆ ਜਾਵੇ।'

ਉਪਰੰਤ ਅਸੀਂ ਉਸ ਸ਼ਹਿਰ ਤੋਂ ਚਲ ਪਏ ਅਤੇ ਹਨੌਲ[1] ਵਿਚ ਡੇਰਾ ਲਾ ਲਿਆ ਅਤੇ

---

1. ਹਨੌਲ—

(1) ਆਗਰਾ ਜ਼ਿਲੇ ਦੇ ਅੰਦਰ ਇਕ ਥਾਂ—'ਹਿੰਦਾਉਨ'।

(2) ਸਰ ਜਾਦੂ ਨਾਥ ਸਰਕਾਰ ਦੇ ਮਤ-ਅਨੁਸਾਰ ਇਹ ਥਾਂ 'ਇੰਦੌਲ' ਹੈ, ਜਿਹੜਾ ਮੈਨਪੁਰੀ ਨਗਰ ਦੇ ਦੱਖਣ ਪੱਛਮ ਵਿਚ ਦਸ ਮੀਲ ਤੇ ਹੈ ਅਤੇ ਕਨੌਜ ਅਤੇ ਜਲੇਸਰ ਦੇ ਵਿਚਕਾਰ ਰੇਲਵੇ ਸਟੇਸ਼ਨ ਹੈ।

ਫਿਰ ਵਜੀਰਬੂਰ (ਵਜ਼ੀਰਪੁਰ)[1] ਵਿਚ ਅਤੇ ਉਸ ਤੋਂ ਪਿਛੋਂ ਬਜਾਲਸਾ[2] ਵਿਚ ਡੇਰਾ ਲਾਇਆ। ਫਿਰ ਅਸੀਂ ਮਵਰੀ[3] ਸ਼ਹਿਰ ਵਿਚ ਪੁੱਜੇ। ਇਹ ਛੋਟਾ ਜਿਹਾ ਸ਼ਹਿਰ ਹੈ। ਇਸ ਵਿਚ ਬੜੇ ਚੰਗੇ-ਚੰਗੇ ਬਜ਼ਾਰ ਹਨ।

ਓਥੇ ਮੈਂ ਧਰਮਾਤਮਾ, ਬੁੱਢੇ ਸ਼ੇਖ਼ ਕੁਤਬ-ਉਦ-ਦੀਨ ਨੂੰ ਜਿਹੜਾ ਹੈਦਰ ਫ਼ਰਗ਼ਾਨੀ ਨਾਂ ਤੋਂ ਜਾਣਿਆ ਜਾਂਦਾ ਸੀ-ਮਿਲਿਆ। ਉਹ ਉਸ ਵੇਲੇ ਬੀਮਾਰ ਸੀ। ਉਸਨੇ ਮੈਨੂੰ ਅਸੀਸ ਦਿੱਤੀ ਅਤੇ ਮੈਨੂੰ ਜੌਂ ਦੀ ਰੋਟੀ ਦਿੱਤੀ। ਉਸਨੇ ਮੈਨੂੰ ਦੱਸਿਆ ਕਿ ਉਸਦੀ ਉਮਰ ਲਗਪਗ ਇਕ ਸੌ ਪੰਜਾਹ ਸਾਲ ਹੈ। ਮੈਨੂੰ ਉਸ ਦੇ ਸਾਥੀਆਂ ਤੋਂ ਪਤਾ ਲਗਾ ਕਿ ਉਹ ਲਗਾਤਾਰ ਉਪਵਾਸ ਕੀਤਾ ਕਰਦਾ ਸੀ ਅਤੇ ਅਕਸਰ ਕਈ ਦਿਨਾਂ ਤਕ ਉਪਵਾਸ ਨਹੀਂ ਖੋਲ੍ਹਦਾ ਸੀ ਅਤੇ ਆਪਣਾ ਬਹੁਤਾ ਸਮਾਂ ਪਰਮਾਤਮਾ ਦੀ ਯਾਦ ਵਿਚ ਗੁਜ਼ਾਰਦਾ ਸੀ। ਕਦੇ-ਕਦੇ ਉਹ ਚਾਲ੍ਹੀ ਚਾਲ੍ਹੀ ਦਿਨ ਤਕ ਇਕਾਂਤਵਾਸ ਕਰਦਾ। ਇਸ ਵਿਚਕਾਰ ਉਹ ਕੇਵਲ ਚਾਲ੍ਹੀ ਖਜੂਰਾਂ ਤੇ ਗੁਜ਼ਾਰਾ ਕਰਦਾ ਸੀ। ਉਹ ਇਕ ਚਾਲ੍ਹੀ ਦਿਨਾਂ ਦੇ ਇਕਾਂਤਵਾਸ ਵਿਚ ਚਾਲ੍ਹੀ ਖਜੂਰਾਂ ਲੈ ਕੇ ਬੈਠਿਆ। ਜਦੋਂ ਉਹ ਬਾਹਿਰ ਆਇਆ ਤਾਂ ਤੇਰ੍ਹਾਂ ਖ਼ਜੂਰਾਂ ਉਸ ਕੋਲ ਬੱਚੀਆਂ ਹੋਈਆਂ ਸਨ।

ਉਥੋਂ ਤੁਰਕੇ ਅਸੀਂ ਮਰਹ[4] ਸ਼ਹਿਰ ਵਿਚ ਪੁੱਜੇ। ਇਹ ਇਕ ਵਿਸ਼ਾਲ ਨਗਰ ਹੈ ਜਿਸਦੇ ਬਾਹਲੇ ਵਾਸੀ ਜ਼ਿੰਮੀਂ[5] (ਸੁਲਤਾਨ ਵਲੋਂ ਸੰਰਖਿਤ) ਕਾਫ਼ਿਰ ਹਨ। ਮਰਹ ਦੇ ਚਾਰੇ ਪਾਸੇ ਚੰਗੀ ਤਰ੍ਹਾਂ ਕਿਲੇ-ਬੰਦੀ ਕੀਤੀ ਹੋਈ ਹੈ ਅਤੇ ਏਥੇ ਵਧੀਆ ਕਿਸਮ ਦੀ ਕਣਕ ਦੀ ਪੈਦਾਵਾਰ ਹੁੰਦੀ

---

1. ਵਜ਼ੀਰਬੂਰ (ਵਜ਼ੀਰਪੁਰ)—
ਆਗਰਾ ਜ਼ਿਲੇ ਅੰਦਰ ਇਕ ਥਾਂ।
—ਆਈਨੇ ਅਕਬਰੀ—ਸਫ਼ਾ–100

2. ਬਜਾਲਸਾ—
ਸ਼ਾਇਦ ਜਨੇਸਰ ਦਾ ਨਾਂ ਹੀ ਬਜਾਲਸਾ ਹੈ, ਜਿਸਦਾ ਨਾਂ ਮਗਰੋਂ ਤੁਗ਼ਲੁਕ ਬਾਦਸ਼ਾਹ ਨਾਸਿਰੁੱਦੀਨ ਮੁਹੰਮਦ ਦੇ ਨਾਂ ਤੇ ਮੁਹੰਮਦਾਬਾਦ ਪਰਚਲਿਤ ਹੋਇਆ।

3. ਮਵਰੀ—
Yule ਦੇ ਮਤ ਅਨੁਸਾਰ ਇਹ ਥਾਂ ਸ਼ਾਇਦ 'ਉਮਰੀ' ਹੈ, ਜਿਹੜੀ ਭਿੰਡ (ਮੱਧ ਪਰਦੇਸ਼) ਦੇ ਨੇੜੇ ਸਥਿਤ ਹੈ।

4. ਮਰਹ—
ਗਵਾਲੀਅਰ (ਵਰਤਮਾਨ ਮੱਧ ਪ੍ਰਦੇਸ਼) ਦੇ ਨੇੜੇ, ਪੂਰਵ ਵਲ ਸਥਿਤ ਇਕ ਥਾਂ।

5. ਜ਼ਿੰਮੀਂ—
ਕਿਸੇ ਮੁਸਲਿਮ ਰਾਜ ਅੰਦਰ ਰਹਿਣ ਵਾਲੀ-ਈਸਾਈ, ਯਹੂਦੀ ਆਦਿਕ ਗੈਰ-ਮੁਸਲਿਮ ਜਨਤਾ, ਜਿਹੜੀ ਆਪਣੀ ਅਤੇ ਆਪਣੀ ਸੰਪਤੀ ਦੀ ਰੱਖਿਆ ਲਈ ਕਰ ਦੇਂਦੀ ਹੈ।
—ਵੇਖੋ Dictionary of Islam

ਹੈ। ਇਹੋ ਜਿਹੀ ਕਣਕ ਹੋਰ ਕਿਧਰੇ ਪੈਦਾ ਨਹੀਂ ਹੁੰਦੀ ਹੈ। ਏਥੋਂ ਕਣਕ ਦੇਹਲੀ ਵਲ ਘੱਲੀ ਜਾਂਦੀ ਹੈ। ਇਸਦੇ ਦਾਣੇ ਬੜੇ ਲੰਬੇ, ਬਹੁਤ ਪੀਲੇ ਰੰਗ ਦੇ ਅਤੇ ਮੋਟੇ ਹੁੰਦੇ ਹਨ। ਚੀਨ ਤੋਂ ਛੁੱਟ ਮੈਂ ਅਜਿਹੀ ਕਣਕ ਕਿਧਰੇ ਨਹੀਂ ਵੇਖੀ। ਇਹ ਸ਼ਹਿਰ ਮਾਲਵਾ[1] ਲੋਕਾਂ ਦਾ ਆਖਿਆ ਜਾਂਦਾ ਹੈ ਜਿਹੜੀ ਇਕ ਹਿੰਦੂ ਜਾਤੀ ਹੈ, ਜਿਸਦੇ ਲੋਕ ਬੜੇ ਤਕੜੇ, ਉੱਚੇ ਕਦ ਦੇ ਅਤੇ ਸੁਹਣੇ ਹੁੰਦੇ ਹਨ। ਉਸ ਦੀਆਂ ਇਸਤ੍ਰੀਆਂ ਬੜੀਆਂ ਸੁਹਣੀਆਂ ਹੁੰਦੀਆਂ ਹਨ ਅਤੇ ਉਹ ਸਹਿ-ਵਾਸ ਵਿਚ ਆਪਣੀ ਰੁਚੀ ਅਤੇ ਰਤੀ-ਕ੍ਰੀੜਾ ਲਈ ਪ੍ਰਸਿੱਧ ਹਨ। ਇਹੋ ਗੱਲ ਮਰਾਠਾ ਇਸਤ੍ਰੀਆਂ ਅਤੇ ਮਾਲਦੀਵ[2] ਦੀਪਾਂ ਦੀਆਂ ਇਸਤ੍ਰੀਆਂ ਦੇ ਬਾਰੇ ਵੀ ਆਖੀ ਜਾ ਸਕਦੀ ਹੈ।

ਉਥੋਂ ਅਸੀਂ ਅਲਾਬੂਰ (ਅਲਾਪੁਰ[3]) ਸ਼ਹਿਰ ਵਲ ਚਲ ਪਏ। ਇਹ ਇਕ ਛੋਟਾ ਜਿਹਾ ਸ਼ਹਿਰ ਹੈ। ਏਥੋਂ ਦੇ ਬਾਹਲੇ ਵਾਸੀ ਕਾਫ਼ਿਰ ਹਨ ਅਤੇ ਸੁਲਤਾਨ ਦੇ ਅਧੀਨ ਹਨ। ਅਲਾਪੁਰ ਤੋਂ ਇਕ ਦਿਨ ਦੇ ਰਸਤੇ ਤੇ ਇਕ ਹੋਰ ਕਾਫ਼ਿਰ ਸ਼ਾਸਕ ਸੀ ਜਿਸਦਾ ਨਾਂ ਕਤਮ ਸੀ। ਉਹ ਜਨਬੀਲ[4] ਦਾ ਸ਼ਾਸਕ ਸੀ। ਉਸ ਨੇ ਗਵਾਲੀਅਰ (ਕਾਲੀਬੂਰ) ਸ਼ਹਿਰ ਤੇ ਕਬਜ਼ਾ ਕਰ ਲਿਆ ਸੀ ਜਿਸਦੇ ਮਗਰੋਂ ਉਸਦਾ ਬਧ ਕਰ ਦਿੱਤਾ ਗਿਆ।

## ਕਹਾਣੀ

ਇਸ ਕਾਫ਼ਿਰ ਸ਼ਾਸਕ ਨੇ ਜੂਨ (ਜਮਨਾ) ਨਦੀ ਤੇ ਵੱਸੇ ਹੋਏ ਰਾਬਰੀ (ਰਾਪਰੀ[5]) ਸ਼ਹਿਰ

---

1. ਮਾਲਵਾ—

'ਮਾਲਵਾ' ਜਾਤੀ ਦੇ ਲੋਕ ਜਿਹੜੇ ਅਕਸਰ ਮਾਲਵਾ (ਗੁਜਰਾਤ) ਅੰਦਰ ਰਹਿੰਦੇ ਹਨ।

2. ਮਾਲਦੀਵ ਦੀਪ ਸਮੂਹ—

ਕਈ ਸੌ ਛੋਟੇ ਦੀਪਾਂ ਦਾ ਸਮੂਹ। ਇਨ੍ਹਾਂ ਦਾ ਖੇਤਰ ਲਗਪਗ 115 ਵਰਗ ਮੀਲ ਅਤੇ ਜਨ-ਸੰਖਿਆ ਲਗਪਗ ਇਕ ਲੱਖ ਹੈ। Ency. Urdu

ਇਹ ਦੀਪ ਸਮੂਹ 446 ਭੂਗੋਲਕ ਮੀਲ ਲੰਬਾ ਅਤੇ 46-48 ਮੀਲ ਚੌੜਾ ਹੈ। ਇਨ੍ਹਾਂ ਦੀ ਸੰਖਿਆ 1200 ਦੱਸੀ ਜਾਂਦੀ ਹੈ। ਸ਼ਾਇਦ ਉਹ ਇਸ ਤੋਂ ਵੀ ਵੱਧ ਹਨ। ਸਭ ਤੋਂ ਵੱਡੇ ਦੀਪ ਮਾਲੀ ਦਾ ਘੇਰਾ 7 ਮੀਲ ਹੈ ਏਥੋਂ ਦੇ ਵਾਸੀ ਮੁਸਲਮਾਨ ਅਤੇ ਸ਼ਾਂਤ ਸੁਭਾਉ ਦੇ ਹਨ।

Ency. of India IV p. 69

3. ਅਲਾਪੁਰ—

'ਆਈਨੇ-ਅਕਬਰੀ' ਦੇ ਅਨੁਸਾਰ 'ਅਲਾਪੁਰ' ਗਵਾਲੀਅਰ ਦਾ ਇਕ ਦੁਰਗ ਸੀ। ਹੁਣ ਇਹ ਮੱਧ ਪਰਦੇਸ਼ ਜ਼ਿਲਾ ਗਵਾਲੀਅਰ ਅੰਦਰ ਕੇਵਲ ਇਕ ਛੋਟਾ ਜਿਹਾ ਕਸਬਾ ਹੈ।

4. ਜਨਬੀਲ—

ਜਨਬੀਲ ਨੂੰ ਜਮਨਾ ਦੀ ਸਹਾਇਕ ਨਦੀ 'ਚੰਦਲ' ਦਾ ਹੀ ਦੂਜਾ ਰੂਪ ਸਮਝਿਆ ਗਿਆ ਹੈ।

ਪ੍ਰੋ: ਗਿੱਬ ਦੇ ਅਨੁਸਾਰ ਵੀ ਜਨਬੀਲ 'ਚੰਬਲ' ਹੈ ਅਤੇ 'ਕਤਮ' ਸ਼ਾਇਦ 'ਸੈਲਪੁਰ' ਦਾ ਹਿੰਦੂ ਸ਼ਾਸਕ ਹੈ।

5. ਰਾਬਰੀ (ਰਾਪਰੀ)—

ਉੱਤਰ-ਪ੍ਰਦੇਸ਼ ਦੇ ਮੈਨਪੁਰੀ ਜ਼ਿਲੇ, ਸ਼ਿਕੋਹਾਬਾਦ ਤਹਿਸੀਲ ਦੇ ਅੰਦਰ ਇਕ ਪ੍ਰਾਚੀਨ ਪਿੰਡ ਮੈਨਪੁਰੀ

(ਬਾਕੀ ਵੇਖੋ ਪੰਨਾ 286 ਤੇ)

ਦਾ ਘੇਰਾ ਪਾ ਲਿਆ ਸੀ। ਇਸ ਸ਼ਹਿਰ ਦੇ ਨਾਲ ਕਈ ਪਿੰਡ ਅਤੇ ਉਪਜਾਊ ਧਰਤੀ-ਲੱਗੀ ਹੋਈ ਸੀ। ਖ਼ੱਤਾਬ ਅਫ਼ਗ਼ਾਨ ਇਸ ਦਾ ਸ਼ਾਸਕ ਸੀ। ਇਹ ਵੀਰ ਆਦਮੀਆਂ ਵਿਚੋਂ ਸੀ। ਇਸ ਕਾਫ਼ਿਰ ਸ਼ਾਸਕ ਨੇ ਰਾਜੂ ਨਾਮੀ ਇਕ ਹੋਰ ਕਾਫ਼ਿਰ ਸ਼ਾਸਕ ਤੋਂ ਸਹਾਇਤਾ ਮੰਗੀ ਜਿਸਦੀ ਰਾਜਧਾਨੀ ਦਾ ਨਾਂ ਸੁਲਤਾਨਬੂਰ (ਸੁਲਤਾਨਪੁਰ)[1] ਸੀ। ਦੋਵਾਂ ਨੇ ਰਾਬਰੀ ਸ਼ਹਿਰ ਨੂੰ ਘੇਰ ਲਿਆ। ਖ਼ੱਤਾਬ ਨੇ ਸੁਲਤਾਨ ਤੋਂ ਸਹਾਇਤਾ ਮੰਗੀ, ਪਰ ਉਸ ਨੂੰ ਸਹਾਇਤਾ ਘੱਲਣ ਵਿਚ ਦੇਰ ਹੋ ਗਈ ਕਿਉਂਜੁ ਰਾਜਧਾਨੀ ਤੋਂ ਉਥੋਂ ਤਕ ਚਾਲ਼ੀ ਦਿਨ ਦਾ ਰਸਤਾ ਸੀ। ਤਦ ਖ਼ੱਤਾਬ ਬਹੁਤ ਡਰਿਆ ਜੁ ਕਦੀ ਕਾਫ਼ਿਰ (ਹਿੰਦੂ) ਉਸ ਨੂੰ ਜਿੱਤ ਨਾ ਲੈਣ। ਉਸਨੇ ਤਿੰਨ ਸੌ ਪਠਾਣ, ਇਤਨੀ ਹੀ ਗਿਣਤੀ ਵਿਚ ਦਾਸ ਅਤੇ ਕੋਈ ਚਾਰ ਕੁ ਸੌ ਹੋਰ ਆਦਮੀਆਂ ਨੂੰ ਇਕੱਠਾ ਕੀਤਾ। ਸਭ ਨੇ ਆਪਣੀਆਂ ਪਗੜੀਆਂ ਆਪਣੇ ਘੋੜਿਆਂ ਦੇ ਗਲ ਵਿਚ ਬੰਨ੍ਹ ਦਿੱਤੀਆਂ। ਹਿੰਦਵਾਸੀ ਜਦੋਂ ਪਰਮਾਤਮਾ ਦੇ ਨਾਂ ਤੇ ਬਲੀਦਾਨ ਹੋਣ ਦਾ ਇਰਾਦਾ ਕਰਦੇ ਹਨ, ਤਾਂ ਉਨ੍ਹਾਂ ਵਿਚ ਇਸ ਤਰ੍ਹਾਂ ਕਰਨ ਦਾ ਰਿਵਾਜ ਹੈ।

ਖ਼ੱਤਾਬ ਆਪਣੇ ਦਲ ਦੇ ਲੋਕਾਂ ਨਾਲ ਅੱਗੇ ਵਧਿਆ। ਉਸ ਦੇ ਪਿੱਛੇ ਉਸ ਦੀ ਬਾਕੀ ਸੈਨਾ ਸੀ। ਸਵੇਰ ਹੁੰਦੇ ਹੀ ਸ਼ਹਿਰ ਦੇ ਦਰਵਾਜ਼ੇ ਖੋਲ੍ਹ ਕੇ ਸਭ ਨੇ ਇਕੋ ਵਾਰੀ ਕਾਫ਼ਿਰਾਂ ਤੇ ਹੱਲਾ ਬੋਲ ਦਿੱਤਾ। ਕਾਫ਼ਿਰਾਂ ਦੀ ਗਿਣਤੀ ਕੋਈ ਪੰਦਰ੍ਹਾਂ ਕੁ ਹਜ਼ਾਰ ਸੀ। ਪਰਮਾਤਮਾ ਦੀ ਸਹਾਇਤਾ ਨਾਲ ਉਨ੍ਹਾਂ ਨੇ ਉਨ੍ਹਾਂ ਸਭਨਾਂ ਨੂੰ ਹਰਾ ਦਿੱਤਾ ਅਤੇ ਉਨ੍ਹਾਂ ਦੇ ਦੋਵੇਂ ਸ਼ਾਸਕ ਕਤਮ ਤੇ ਰਾਜੂ ਮਾਰੇ ਗਏ। ਉਨ੍ਹਾਂ ਦੇ ਸਿਰ ਉਨ੍ਹਾਂ ਨੇ ਸੁਲਤਾਨ ਕੋਲ ਘਲ ਦਿੱਤੇ। ਨੱਸ ਜਾਣ ਵਾਲਿਆਂ ਤੋਂ ਛੁੱਟ ਹੋਰ ਕੋਈ ਕਾਫ਼ਿਰ ਜ਼ਿੰਦਾ ਨਾ ਬਚ ਸਕਿਆ।

## ਅਲਾਪੁਰ ਦਾ ਸ਼ਾਸਕ ਅਤੇ ਉਸ ਦਾ ਬਲੀਦਾਨ

ਅਲਾਬੂਰ (ਅਲਾਪੁਰ) ਦਾ ਸ਼ਾਸਕ ਹਬਸ਼ੀ ਬਦਰ ਸੁਲਤਾਨ ਦੇ ਦਾਸਾਂ ਵਿਚੋਂ ਇਕ ਸੀ ਜਿਨ੍ਹਾਂ ਦੀ ਸੂਰਬੀਰਤਾ ਲੋਕ-ਪ੍ਰਸਿੱਧ ਹੈ। ਉਹ ਹਮੇਸ਼ਾ ਕੱਲ੍ਹਾ ਹੀ ਕਾਫ਼ਿਰਾਂ ਤੇ ਹਮਲਾ ਕਰ ਕੇ ਉਨ੍ਹਾਂ ਨੂੰ ਮਾਰ ਸੁਟਦਾ ਜਾਂ ਕੈਦ ਕਰ ਲੈਂਦਾ। ਏਥੋਂ ਤੀਕ ਕਿ ਉਸ ਦੀ ਮਸ਼ਹੂਰੀ ਦੂਰ-ਦੂਰ ਤਕ ਪੁਜ ਗਈ ਅਤੇ ਉਸ ਨੇ ਬੜਾ ਨਾਂ ਕਮਾਇਆ। ਕਾਫ਼ਿਰ ਉਸ ਤੋਂ ਡਰਣ ਲਗ ਪਏ। ਉਹ ਉੱਚ-ਲੰਮੇ ਕਦ ਦਾ ਤਕੜਾ ਆਦਮੀ ਸੀ। ਉਹ ਆਪਣੇ ਇਕ ਵਾਰ ਦੇ ਭੋਜਨ ਵਿਚ ਪੂਰੀ ਦੀ ਪੂਰੀ ਭੇਡ ਖਾ ਜਾਂਦਾ ਸੀ। ਮੈਨੂੰ ਦੱਸਿਆ ਗਿਆ ਕਿ ਆਪਣੇ ਭੋਜਨ ਦੇ ਮਗਰੋਂ ਉਹ ਕੋਈ

---

ਤੋਂ 44 ਮੀਲ ਦੱਖਣ-ਪੱਛਮ ਵਲ ਸਥਿਤ। ਏਥੋਂ ਦੀ ਪਰੰਪਰਾ ਦੇ ਅਨੁਸਾਰ ਇਸਨੂੰ ਰਾਵ ਜ਼ੋਰਾਵਰ ਸਿੰਘ ਨੇ ਵਸਾਇਆ, ਜਿਹੜਾ ਰਾਪੁਰ ਸਿੰਘ ਦੇ ਨਾਂ ਤੇ ਵੀ ਪਰਸਿੱਧ ਸੀ। ਇਸ ਰਾਜਾ ਦੇ ਵੰਸ਼ਜਾਂ ਨੂੰ ਮੁਹੰਮਦ ਸ਼ਾਹ ਗ਼ੌਰੀ ਨੇ ਸੰਨ 1194 ਈਸਵੀ ਵਿਚ ਹਰਾਇਆ।

—Imp. Gazette XXI p. 236

1. ਸੁਲਤਾਨਪੁਰ—
ਗੋਮਤੀ ਨਦੀ ਦੇ ਸੱਜੇ ਪਾਸੇ ਸਥਿਤ ਇਕ ਨਗਰ।

ਡੇਢ ਕੁ ਰਤਲ ਘਿਉ ਪੀ ਜਾਂਦਾ ਸੀ ਕਿਉਂ ਜੁ ਹਬਸ਼ਾ[1] (ਐਬੀਸੀਨੀਆ ਦੇਸ਼) ਦੇ ਲੋਕਾਂ ਵਿਚ ਇਸ ਤਰ੍ਹਾਂ ਦਾ ਰਿਵਾਜ ਹੈ। ਉਸ ਦਾ ਇਕ ਪੁੱਤਰ ਸੀ। ਸੂਰਬੀਰਤਾ ਵਿਚ ਉਹ ਵੀ ਆਪਣੇ ਪਿਤਾ ਦੇ ਸਮਾਨ ਸੀ।

ਇਕ ਦਿਨ ਬਕ਼ਰ ਨੇ ਆਪਣੇ ਦਾਸਾਂ ਦੇ ਇਕ ਦਲ ਸਮੇਤ, ਕਾਫ਼ਿਰਾਂ ਦੇ ਇਕ ਪਿੰਡ ਤੇ ਹਮਲਾ ਕੀਤਾ। ਉਹ ਘੋੜੇ ਦੇ ਨਾਲ ਇਕ ਖੱਡ ਵਿਚ ਡਿਗ ਪਿਆ। ਪਿੰਡ ਦੇ ਲੋਕੀ ਉਸ ਦੇ ਚਾਰੇ ਪਾਸੇ ਇਕੱਠੇ ਹੋ ਗਏ ਅਤੇ ਉਨ੍ਹਾਂ ਵਿਚੋਂ ਇਕ ਨੇ ਉਸ ਤੇ 'ਕਟਾਰਾ'[2] ਨਾਲ ਵਾਰ ਕੀਤਾ। ਇਹ ਕਟਾਰਾ ਲੋਹੇ ਦਾ ਬਣਿਆ ਹੋਇਆ ਅਤੇ ਫਾਲ ਦੀ ਸ਼ਕਲ ਦਾ ਹੁੰਦਾ ਹੈ ਜਿਸ ਨੂੰ ਬਾਂਹ ਤੇ ਪਾਇਆ ਜਾਂਦਾ ਹੈ। ਵਾਰ ਕਰਨ ਲਈ ਇਸ ਦੀ ਧਾਰ ਦੋ ਹੱਥ ਬਾਹਰ ਹੁੰਦੀ ਹੈ। ਇਸ ਦੀ ਚੋਟ ਬੜੀ ਘਾਤਕ ਹੁੰਦੀ ਹੈ। ਇਸ ਲਈ ਕਾਫ਼ਿਰਾਂ ਨੇ ਉਸ ਨੂੰ ਇਕ ਵਾਰ ਨਾਲ ਹੀ ਮਾਰ ਸੁੱਟਿਆ ਪਰ ਉਸ ਦੇ ਦਾਸਾਂ ਨੇ ਘਮਸਾਨ ਦੀ ਜੰਗ ਕਰ ਕੇ ਪਿੰਡ ਤੇ ਅਧਿਕਾਰ ਕਰ ਲਿਆ। ਉਨ੍ਹਾਂ ਨੇ ਸਾਰੇ ਆਦਮੀਆਂ ਨੂੰ ਤਲਵਾਰ ਦੇ ਘਾਟ ਉਤਾਰ ਦਿੱਤਾ, ਇਸਤ੍ਰੀਆਂ ਨੂੰ ਕੈਦ ਕਰ ਲਿਆ ਅਤੇ ਜੋ ਕੁਝ ਮਿਲਿਆ, ਉਸ ਤੇ ਅਧਿਕਾਰ ਕਰ ਲਿਆ। ਤਦ ਉਨ੍ਹਾਂ ਨੇ ਬਕਰ ਦੇ ਘੋੜੇ ਨੂੰ ਬਚਾ ਕੇ ਖਾਈ ਤੋਂ ਬਾਹਰ ਕਢਿਆ ਅਤੇ ਉਸ ਨੂੰ ਉਸ ਦੇ ਪੁੱਤਰ ਕੋਲ ਲੈ ਆਏ। ਇਹ ਇਕ ਅਜਬ ਸੰਜੋਗ ਸੀ ਕਿ ਉਹ ਉਸੇ ਘੋੜੇ ਤੇ ਸਵਾਰ ਹੋ ਕੇ ਦੇਹਲੀ ਵਲ ਗਿਆ। ਤਦ ਕਾਫ਼ਿਰਾਂ ਨੇ ਉਸ ਤੇ ਹਮਲਾ ਕਰ ਦਿੱਤਾ। ਉਹ ਉਨ੍ਹਾਂ ਨਾਲ ਲੜਦਾ-ਲੜਦਾ ਮਾਰਿਆ ਗਿਆ। ਉਸ ਦਾ ਘੋੜਾ ਉਸ ਦੇ ਸਾਥੀਆਂ ਕੋਲ ਆ ਗਿਆ ਜਿਨ੍ਹਾਂ ਨੇ ਉਸ ਨੂੰ ਮਰੇ ਹੋਏ ਆਦਮੀ ਦੇ ਘਰ ਵਾਲਿਆਂ ਨੂੰ ਦੇ ਦਿੱਤਾ। ਉਸ ਦਾ ਭਣਵੱਈਆ ਵੀ ਉਸੇ ਘੋੜੇ ਤੇ ਸਵਾਰ ਹੋਇਆ ਪਰ ਕਾਫ਼ਿਰਾਂ ਨੇ ਉਸ ਨੂੰ ਵੀ ਘੋੜੇ ਦੇ ਉਪਰ ਹੀ ਮਾਰ ਸੁੱਟਿਆ।

ਉਪਰੰਤ ਅਸੀਂ ਯਾਤਰਾ ਕਰਦੇ ਹੋਏ ਕਾਲੀਬੂਰ (ਗਵਾਲੀਅਰ) ਪੁੱਜੇ ਜਿਸ ਨੂੰ ਕਿਯਾਲੀਰ ਵੀ ਆਖਦੇ ਹਨ। ਇਹ ਇਕ ਵੱਡਾ ਸ਼ਹਿਰ ਹੈ। ਇਸ ਵਿਚ ਇਕ ਅਜਿੱਤ ਕਿਲਾ ਹੈ ਜਿਹੜਾ ਇਕ ਵਖਰੇ ਜਿਹੇ ਪਹਾੜ ਤੇ ਬਣਿਆ ਹੋਇਆ ਹੈ। ਇਸ ਦੇ ਦਰਵਾਜ਼ੇ ਤੇ, ਪੱਥਰ ਨਾਲ ਬਣੀਆਂ ਹੋਈਆਂ ਹਾਥੀ ਅਤੇ ਮਹਾਵਤ ਦੀਆਂ ਮੂਰਤੀਆਂ ਹਨ। ਇਸ ਦਾ ਵਰਣਨ ਸੁਲਤਾਨ ਕੁਤਬੁੱਦੀਨ ਦੇ ਬ੍ਰਿਤਾਂਤ ਵਿਚ ਪਹਿਲਾਂ ਹੀ ਕੀਤਾ ਜਾ ਚੁੱਕਾ ਹੈ।

ਇਸ ਸ਼ਹਿਰ ਦਾ ਸ਼ਾਸਕ ਇਕ ਗੁਣਵਾਨ ਆਦਮੀ ਅਹਮਦ ਬਿਨ ਸ਼ੇਰਬਾਨ ਹੈ। ਇਸ ਯਾਤ੍ਰਾ ਤੋਂ ਪਹਿਲਾਂ ਜਦੋਂ ਮੈਂ ਉਸਦੇ ਕੋਲ ਸੀ, ਉਸਨੇ ਮੇਰਾ ਚੰਗੀ ਤਰ੍ਹਾਂ ਆਦਰ ਸਤਿਕਾਰ ਕੀਤਾ। ਇਕ ਦਿਨ ਜਦੋਂ ਮੈਂ ਉਸਦੇ ਕੋਲ ਗਿਆ, ਉਹ ਇਕ ਕਾਫ਼ਿਰ (ਹਿੰਦੂ) ਦੇ ਦੋ ਟੋਟੇ ਕਰਨ ਵਾਲਾ ਸੀ।

---

1. ਹਬਸ਼ਾ—
ਵਰਤਮਾਨ ਏਥੀਓਪੀਆ।

2. ਕਟਾਰਾ—
'ਕਟਾਰ' ਜਾਂ 'ਕੱਟਾਰ' ਦਾ ਹੀ ਬਦਲਿਆ ਹੋਇਆ ਰੂਪ।

ਮੈਂ ਪਰਮਾਤਮਾ ਦੇ ਨਾਂ ਤੇ ਉਸਨੂੰ ਇਸ ਤਰ੍ਹਾਂ ਕਰਨ ਤੋਂ ਹਟਕਿਆ, ਕਿਉਂਜੁ ਮੈਂ ਕਦੀ ਆਪਣੇ ਸਾਮ੍ਹਣੇ ਕਿਸੇ ਦਾ ਬਧ ਹੋਂਦਾ ਨਹੀਂ ਵੇਖਿਆ ਸੀ। ਇਸ ਲਈ ਉਸਨੇ ਉਸ ਨੂੰ ਜੇਲ੍ਹ ਵਿਚ ਪਾ ਦੇਣ ਦੀ ਆਗਿਆ ਦਿੱਤੀ। ਇਸ ਤਰ੍ਹਾਂ ਉਹ ਕਾਫ਼ਿਰ ਬਚ ਗਿਆ।

ਗਵਾਲੀਅਰ ਤੋਂ ਅਸੀਂ ਬਰਵਨ (ਪਰਵਨ)[1] ਸ਼ਹਿਰ ਵਲ ਚਲ ਪਏ। ਇਹ ਮੁਸਲਮਾਨਾਂ ਦਾ ਇਕ ਛੋਟਾ ਜਿਹਾ ਸ਼ਹਿਰ ਹੈ ਜਿਹੜਾ ਚਾਰੇ ਪਾਸਿਉਂ ਕਾਫ਼ਿਰਾਂ ਦੀਆਂ ਵਸਤੀਆਂ ਨਾਲ ਘਿਰਿਆ ਹੋਇਆ ਹੈ। ਇਸਦਾ ਸ਼ਾਸਕ ਤੁਰਕ ਖ਼ਾਨਦਾਨ ਦਾ ਮੁਹੰਮਦ ਬਿਨ ਬੈਰਮ ਹੈ। ਸ਼ਹਿਰ ਦੇ ਆਲੇ ਦੁਆਲੇ ਦੇ ਇਲਾਕੇ ਵਿਚ ਬਹੁਤ ਸਾਰੇ ਹਿੰਸਕ ਜਾਨਵਰ ਰਹਿੰਦੇ ਹਨ। ਇਸ ਸ਼ਹਿਰ ਦੇ ਇਕ ਵਾਸੀ ਨੇ ਮੈਨੂੰ ਦੱਸਿਆ ਕਿ ਇਕ ਸ਼ੇਰ, ਰਾਤ ਹੋਣ ਤੇ, ਦਰਵਾਜ਼ੇ ਬੰਦ ਹੋਂਦੇ ਹੋਦੇ ਵੀ ਸ਼ਹਿਰ ਵਿਚ ਆ ਜਾਂਦਾ ਸੀ, ਅਤੇ ਉਹ ਲੋਕਾਂ ਤੇ ਝਪਟ ਪੈਂਦਾ ਸੀ। ਏਥੋਂ ਤੀਕ ਕਿ ਉਸਨੇ ਬਹੁਤ ਸਾਰੇ ਆਦਮੀਆਂ ਨੂੰ ਮਾਰ ਸੁਟਿਆ ਸੀ। ਲੋਕੀ ਹੈਰਾਨੀ ਕਰਦੇ ਸਨ ਕਿ ਸ਼ੇਰ ਸ਼ਹਿਹ ਵਿਚ ਕਿਵੇਂ ਆ ਜਾਂਦਾ ਹੈ ?

ਉਨ੍ਹਾਂ ਦਿਨਾਂ ਵਿਚ, ਜਦੋਂ ਮੈਂ ਓਥੇ ਸੀ ਤਾਂ ਮੁਹੰਮਦ ਤੋਫ਼ੀਰੀ ਨਾਮੀ ਇਕ ਆਦਮੀ ਮੇਰਾ ਗੁਆਂਢੀ ਸੀ। ਉਸਨੇ ਮੈਨੂੰ ਦੱਸਿਆ ਕਿ ਇਕ ਰਾਤੀਂ ਸ਼ੇਰ ਉਸਦੇ ਘਰ ਆ ਗਿਆ ਅਤੇ ਬਿਸਤਰੇ ਤੋਂ ਉਸਦੇ ਪੁੱਤਰ ਨੂੰ ਚੁੱਕ ਕੇ ਲੈ ਗਿਆ। ਇਕ ਹੋਰ ਆਦਮੀ ਨੇ ਦੱਸਿਆ ਕਿ ਇਕ ਦਿਨ ਉਹ ਜੰਜ ਨਾਲ ਜਨਵਾਸੇ ਵਿਚ ਸੀ। ਉਨ੍ਹਾਂ ਵਿਚੋਂ ਇਕ ਜੰਗਲ-ਪਾਣੀ ਲਈ ਬਾਹਰ ਗਿਆ ਸੀ ਕਿ ਸ਼ੇਰ ਨੇ ਉਸਨੂੰ ਚੀਰ ਸੁਟਿਆ। ਉਸਦੇ ਸਾਥੀ ਉਸਦੀ ਭਾਲ ਨੂੰ ਨਿਕਲੇ ਤਾਂ ਉਨ੍ਹਾਂ ਨੇ ਉਸਨੂੰ ਗਲ੍ਹੀ ਵਿਚ ਪਿਆ ਵੇਖਿਆ। ਸ਼ੇਰ ਨੇ ਉਸਦੀ ਰੱਤ ਪੀ ਲਈ ਸੀ ਪਰ ਉਸਦਾ ਮਾਸ ਨਹੀਂ ਖਾਧਾ ਸੀ। ਆਖਦੇ ਹਨ ਜੁ ਸ਼ੇਰ ਸਭ ਆਦਮੀਆਂ ਨਾਲ ਇਸ ਤਰ੍ਹਾਂ ਕਰਦਾ ਹੈ। ਹੈਰਾਨੀ ਦੀ ਗੱਲ ਹੈ। ਮੈਨੂੰ ਇਕ ਆਦਮੀ ਨੇ ਦੱਸਿਆ ਕਿ ਇਸ ਤਰ੍ਹਾਂ ਕਰਨ ਵਾਲਾ ਉਹ ਜੰਤੂ ਸ਼ੇਰ ਨਹੀਂ ਸੀ ਸਗੋਂ ਜੋਕੀ (ਜੋਗੀ)[2]

---

1. ਬਰਵਨ (ਪਰਵਨ)—

ਇਸ ਨਾਂ ਦਾ ਅਜਕਲ ਕੋਈ ਨਗਰ ਨਹੀਂ ਹੈ। ਪਰ ਆਈਨ-ਏ-ਅਕਬਰੀ' ਵਿਚ 'ਬਰਈ' ਨਾਮੀ ਥਾਂ ਦਾ ਨਰਵਰ ਸਰਕਾਰ (ਆਗਰਾ) ਪਰਦੇਸ਼ ਦੇ ਅੰਦਰ ਉਲੇਖ ਮਿਲਦਾ ਹੈ। ਸ਼ਾਇਦ ਉਹੀ ਬਰਵਨ ਜਾਂ ਪਰਵਨ ਹੈ, ਕਿਉਂ ਜੁ ਗਵਾਲੀਅਰ ਤੋਂ ਮਊ ਨੂੰ ਜਾਣ ਦਾ ਰਸਤਾ ਹੁਣ ਵੀ ਨਰਵਰ ਹੋ ਕੇ ਹੈ ਅਤੇ ਇਹੋ ਰਸਤਾ ਇਬਨ ਬਤੂਤਾ ਨੇ ਵੀ ਅਪਣਾਇਆ ਹੋਵੇਗਾ।

ਵੇਖੋ—ਆਈਨ-ਏ-ਅਕਬਰੀ II, ਸਫ਼ਾ 190, 258

2. ਜੋਕੀ (ਜੋਗੀ)—

ਪਰਮਾਤਮਾ ਨਾਲ ਸਾਖਿਆਤ-ਕਾਰ ਕਰਨ ਵਾਲਾ।

Monier Williams Sanskrit–Eng. Dictionary.

ਜੋਗੀ ਸ਼ਬਦ 'ਯੋਗੀ' ਦਾ ਬਦਲਿਆ ਹੋਇਆ ਰੂਪ ਹੈ, ਜਿਸ ਦਾ ਮੂਲ ਸ਼ਬਦ ਯੋਗ ਹੈ। ਇੰਦ੍ਰੀਆਂ ਨੂੰ ਵਸ ਵਿਚ ਕਰਕੇ, ਸਵਾਸ ਰੋਕ ਕੇ, ਅੱਖਾਂ ਬੰਦ ਕਰਕੇ-ਅੰਦਰ ਹੀ ਅੰਦਰ, ਆਪਣੇ ਧਿਆਨ ਨੂੰ ਤ੍ਰਿਕੁਟੀ ਵਿਚ ਕੇਂਦਰਤਿ ਕਰਨਾ ਯੋਗ ਹੈ। ਇਸਦੇ ਦਵਾਰਾ ਸਾਧਕ ਬ੍ਰਹਮ ਨਾਲ ਸਾਖਿਆਤਕਾਰ ਦਾ ਅਨੁਭਵ ਕਰਕੇ ਅਲੌਕਿਕ ਅਨੰਦ ਪਰਾਪਤ ਕਰਦਾ ਹੈ। ਇਸ ਤਰ੍ਹਾਂ ਸਿੱਧੀ ਪਰਾਪਤ ਕਰਨ ਦੇ ਮਗਰੋਂ ਜੋਗੀ ਹਰ ਕੰਮ ਵਿਚ ਸਮਰਥ ਹੋ ਜਾਂਦੇ ਹਨ।

ਅਖਾਉਣ ਵਾਲੇ ਜਾਦੂਗਰਾਂ ਵਿਚੋਂ ਕੋਈ ਆਦਮੀ ਸੀ। ਉਹ ਸ਼ੇਰ ਦਾ ਸਾਂਗ ਬਣਾ ਲੈਂਦਾ ਸੀ। ਮੈਨੂੰ ਇਹ ਗੱਲ ਦੱਸੀ ਗਈ ਅਤੇ ਬਹੁਤ ਸਾਰੇ ਲੋਕਾਂ ਨੇ ਇਸ ਤਰ੍ਹਾਂ ਆਖਿਆ ਪਰ ਮੈਂ ਵਿਸ਼ਵਾਸ਼ ਨਹੀਂ ਕੀਤਾ। ਹੁਣ ਅਸੀਂ ਇਨ੍ਹਾਂ ਜਾਦੂਗਰਾਂ ਦੇ ਬਾਰੇ ਕੁਝ ਵਰਣਨ ਕਰਾਂਗੇ।

## ਜੋਗੀਆਂ ਦੇ ਜਾਦੂ

ਜੋਗੀਆਂ ਦੇ ਕੰਮ ਅਸਚਰਜ ਜਨਕ ਹੁੰਦੇ ਹਨ। ਉਦਾਹਰਣ ਸਰੂਪ ਉਨ੍ਹਾਂ ਵਿਚੋਂ ਕੁਝ ਤਾਂ ਕਈ ਕਈ ਮਹੀਨਿਆਂ ਤਕ ਬਿਨਾਂ ਖਾਧੇ-ਪੀਤੇ ਰਹਿੰਦੇ ਹਨ। ਬਹੁਤ ਸਾਰੇ ਧਰਤੀ ਵਿਚ ਟੋਇਆ ਪੁਟਕੇ ਉਪਰੋਂ ਬੰਦ ਕਰ ਲੈਂਦੇ ਹਨ ਅਤੇ ਹਵਾ ਲਈ ਥੋੜੀ ਜਿਹੀ ਥਾਂ ਤੋਂ ਛੁੱਟ ਕੋਈ ਛੇਕ ਨਹੀਂ ਰਖਦੇ ਅਤੇ ਮਹੀਨਿਆਂ ਤਕ ਉਸਦੇ ਅੰਦਰ ਰਹਿੰਦੇ ਹਨ। ਮੈਂ ਸੁਣਿਆ ਹੈ ਕਿ ਕੁਝ ਜੋਗੀ ਸਾਰਾ ਸਾਲ ਇਸੇ ਹਾਲਤ ਵਿਚ ਰਹਿੰਦੇ ਹਨ।

ਮੰਜਰੂਰ (ਮੰਗਲੌਰ)[1] ਸ਼ਹਿਰ ਵਿਚ ਮੈਂ ਇਕ ਮੁਸਲਮਾਨ ਨੂੰ ਵੇਖਿਆ, ਜਿਹੜਾ ਜੋਗੀਆਂ ਦਾ ਚੇਲਾ ਬਣਿਆ ਹੋਇਆ ਸੀ। ਉਸਦੇ ਵਾਸਤੇ ਇਕ ਛੋਟਾ ਜਿਹਾ ਮੰਚ ਬਣਾਇਆ ਗਿਆ ਸੀ ਜਿਸਤੇ ਉਹ ਪੰਜੀਹ ਦਿਨਾਂ ਤਕ ਬਿਨਾਂ ਖਾਧੇ-ਪੀਤੇ ਬੈਠਾ ਰਿਹਾ। ਮੈਂ ਉਸਨੂੰ ਉਸੇ ਹਾਲਤ ਵਿਚ ਛੱਡ ਆਇਆ ਸੀ। ਨਹੀਂ ਜਾਣਦਾ ਜੁ ਮੇਰੇ ਮਗਰੋਂ ਉਹ ਕਿਤਨੇ ਦਿਨ ਤਕ ਉਸ ਹਾਲਤ ਵਿਚ ਰਿਹਾ।

ਲੋਕੀ ਆਖਦੇ ਹਨ ਕਿ ਜੋਗੀ ਇਕ ਤਰ੍ਹਾਂ ਦੀਆਂ ਗੋਲੀਆਂ ਬਣਾਂਦੇ ਹਨ। ਉਹ ਨੀਅਤ ਦਿਨਾਂ ਜਾਂ ਮਹੀਨਿਆਂ ਵਿਚ ਇਹ ਗੋਲੀ ਖਾਂਦੇ ਹਨ ਅਤੇ ਉਸ ਸਮੇਂ ਵਿਚ ਉਨ੍ਹਾਂ ਨੂੰ ਭੋਜਨ ਜਾਂ ਪਾਣੀ ਦੀ ਲੋੜ ਨਹੀਂ ਪੈਂਦੀ। ਉਹ ਰਾਜ਼ ਦੀਆਂ ਗੱਲਾਂ ਦਾ ਪਤਾ ਦੱਸਦੇ ਹਨ ਅਤੇ ਸੁਲਤਾਨ ਉਨ੍ਹਾਂ ਦਾ ਸਨਮਾਨ ਕਰਦਾ ਹੈ ਅਤੇ ਉਨ੍ਹਾਂ ਨੂੰ ਆਪਣੇ ਨਾਲ ਰਖਦਾ ਹੈ। ਕੁਝ ਜੋਗੀ ਸਿਰਫ਼ ਸ਼ਾਕਾਹਾਰੀ ਹੁੰਦੇ ਹਨ ਅਤੇ ਹੋਰ ਵੀ ਜਿਹੜੇ ਬਹੁ ਗਿਣਤੀ ਵਿਚ ਹਨ, ਕਦੀ ਮਾਸ ਨਹੀਂ ਖਾਂਦੇ। ਉਨ੍ਹਾਂ ਦੇ ਬਾਰੇ ਇਹ ਸਚ ਹੈ ਕਿ ਉਹ ਔਕੜਾਂ ਭਰਿਆ ਸ਼ਰੀਰਕ ਤਪ ਕਰਦੇ ਹਨ ਅਤੇ ਉਨ੍ਹਾਂ ਨੂੰ ਸੰਸਾਰਕ ਲਾਲਚ ਦੀ ਕੋਈ ਖਿੱਚ ਨਹੀਂ ਹੁੰਦੀ। ਕੁਝ ਜੋਗੀ ਅਜਿਹੇ ਹੁੰਦੇ ਹਨ, ਜਿਹੜੇ ਕਿਸੇ ਨੂੰ ਵੇਖ ਲੈਣ ਤਾਂ ਉਸਦੀ ਤਤਕਾਲ ਮੌਤ ਹੋ ਜਾਂਦੀ ਹੈ। ਆਮ ਲੋਕਾਂ ਦਾ ਅਖਾਣ ਹੈ ਜੁ ਇਸ ਤਰ੍ਹਾਂ ਨਜ਼ਰ ਨਾਲ ਮਰੇ ਹੋਏ ਆਦਮੀ ਦਾ ਸੀਨਾ ਚੀਰ ਕੇ ਵੇਖਿਆ ਜਾਵੇ ਤਾਂ ਉਸ ਵਿਚ ਕਲੇਜਾ ਨਹੀਂ ਲੱਭਦਾ। ਆਖਦੇ ਹਨ ਜੁ ਉਸਦਾ ਕਲੇਜਾ ਖਾ ਲਿਆ ਗਿਆ ਹੈ। ਇਸਤ੍ਰੀਆਂ ਹੀ ਬਹੁਤਾ ਕਰਕੇ ਇਹ ਕੰਮ ਕਰਦੀਆਂ ਹਨ ਅਤੇ ਅਜਿਹੀਆਂ ਇਸਤ੍ਰੀਆਂ ਨੂੰ "ਕਫ਼ਤਾਰ" ਆਖਿਆ ਜਾਂਦਾ ਹੈ।

## ਕਹਾਣੀ

ਵਰਖਾ ਨਾ ਹੋਣ ਦੇ ਕਾਰਨ ਜਦੋਂ ਹਿੰਦ ਵਿਚ ਭਿਅੰਕਰ ਕਾਲ ਪਿਆ, ਸੁਲਤਾਨ ਉਸ ਵੇਲੇ

1. ਮੰਜਰੂਰ (ਮੰਗਲੌਰ)—ਅਰਥਾਤ ਮੰਗਲੌਰ
ਦੱਖਣੀ ਕੰਨੜ ਜ਼ਿਲੇ ਦਾ ਪਰਮੁਖ ਨਗਰ। ਅਜ ਕਲ ਵੀ ਇਹ ਮਹੱਤਵ ਪੂਰਨ ਵਪਾਰਕ ਕੇਂਦਰ ਹੈ। ਵੇਖੋ—Imp. Gazette

ਤਿਲਿੰਗ (ਤੇਲਿੰਗਾਨਾ) ਪ੍ਰਾਂਤ ਵਿਚ ਸੀ। ਉਸਨੇ ਆਗਿਆ ਦਿੱਤੀ ਜੁ ਦੇਹਲੀ ਵਾਸੀਆਂ ਨੂੰ ਹਰ ਰੋਜ਼ ਦੇ ਭੋਜਨ ਲਈ, ਡੇਢ ਰਤਲ ਪ੍ਰਤੀ-ਵਿਅਕਤੀ ਦੇ ਹਿਸਾਬ ਨਾਲ ਰਸਦ ਦਿੱਤੀ ਜਾਵੇ। ਵਜ਼ੀਰ ਨੇ ਗ਼ਰੀਬਾਂ ਨੂੰ ਇਕੱਠਾ ਕੀਤਾ ਅਤੇ ਉਨ੍ਹਾਂ ਨੂੰ ਕੁਝ ਟੋਲੀਆਂ ਵਿਚ ਵੰਡ ਕੇ ਅਮੀਰਾਂ ਅਤੇ ਨਿਆਇ-ਕਰਤਾਵਾਂ ਦੇ ਹਵਾਲੇ ਕਰ ਦਿੱਤਾ ਤਾਂ ਜੋ ਉਹ ਉਨ੍ਹਾਂ ਦੇ ਭੋਜਨ ਦਾ ਪ੍ਰਬੰਧ ਕਰ ਸਕਣ। ਪੰਜ ਸੋ ਆਦਮੀ ਮੇਰੇ ਹਵਾਲੇ ਕੀਤੇ ਗਏ। ਮੈਂ ਉਨ੍ਹਾਂ ਦੇ ਵਾਸਤੇ ਦੋ ਭਵਨ ਬਣਵਾ ਦਿੱਤੇ। ਮੈਂ ਉਨ੍ਹਾਂ ਨੂੰ ਓਥੇ ਵਸਾ ਦਿੱਤਾ ਅਤੇ ਹਰ ਪੰਜਵੇਂ ਦਿਨ ਮੈਂ ਉਨ੍ਹਾਂ ਨੂੰ ਪੰਜ ਦਿਨਾਂ ਦੀ ਰਸਦ ਦੇ ਦੇਂਦਾ ਸੀ।

ਇਕ ਦਿਨ ਉਨ੍ਹਾਂ ਵਿਚੋਂ ਇਕ ਇਸਤ੍ਰੀ ਨੂੰ ਮੇਰੇ ਕੋਲ ਲਿਆਂਦਾ ਗਿਆ। ਮੈਨੂੰ ਦੱਸਿਆ ਗਿਆ ਕਿ ਉਹ "ਕਫ਼ਤਾਰ" ਹੈ ਅਤੇ ਨਾਲ ਦੇ ਘਰ ਵਿਚੋਂ ਇਕ ਬੱਚੇ ਦਾ ਕਲੇਜਾ ਖਾ ਗਈ ਹੈ। ਤਦ ਮਰੇ ਹੋਏ ਬੱਚੇ ਦੀ ਲਾਸ਼ ਲਿਆਂਦੀ ਗਈ ਜਿਸ ਤੇ ਮੈਂ ਆਗਿਆ ਦਿੱਤੀ ਕਿ ਇਸ ਇਸਤ੍ਰੀ ਨੂੰ ਨਾਇਬ-ਉਸ-ਸੁਲਤਾਨ (ਸੁਲਤਾਨ ਦੇ ਪ੍ਰਤੀਨਿਧੀ) ਕੋਲ ਲੈ ਜਾਇਆ ਜਾਵੇ। ਉਸ ਨੇ ਉਸਦੀ ਪ੍ਰੀਖਿਆ ਦੀ ਆਗਿਆ ਦਿੱਤੀ ਜਿਹੜੀ ਇਸ ਤਰ੍ਹਾਂ ਸੀ-ਪਾਣੀ ਦੇ ਭਰੇ ਹੋਏ ਚਾਰ ਘੜੇ ਉਸ ਇਸਤ੍ਰੀ ਦੇ ਹੱਥਾਂ ਅਤੇ ਪੈਰਾਂ ਵਿਚ ਬੰਨ੍ਹੇ ਗਏ। ਤਦ ਉਸਨੂੰ ਜੂਨ (ਜਮਨਾ) ਨਦੀ ਵਿਚ ਸੁੱਟ ਦਿੱਤਾ ਗਿਆ, ਪਰ ਉਹ ਡੁੱਬੀ ਨਹੀਂ। ਇਸ ਤੋਂ ਇਹ ਸਾਬਤ ਹੋ ਗਿਆ ਕਿ ਉਹ ਕਫ਼ਤਾਰ ਹੈ। ਜੇ ਉਹ ਕਫ਼ਤਾਰ ਨ ਹੁੰਦੀ ਤਾਂ ਪਾਣੀ ਦੇ ਉਪਰ ਤੈਰਦੀ ਨਾ ਰਹਿੰਦੀ। ਇਸਤੇ ਸੁਲਤਾਨ ਦੇ ਪ੍ਰਤੀਨਿਧੀ ਨੇ ਉਸ ਨੂੰ ਜਲਾ ਦੇਣ ਦੀ ਆਗਿਆ ਦਿੱਤੀ। ਜਦੋਂ ਉਸਨੂੰ ਜਲਾ ਦਿੱਤਾ ਗਿਆ ਤਾਂ ਨਗਰ ਵਾਸੀ ਇਸਤ੍ਰੀਆਂ ਅਤੇ ਪੁਰਖ ਆਕੇ ਉਸਦੀ ਰਾਖ ਲੈ ਗਏ। ਉਨ੍ਹਾਂ ਦਾ ਵਿਸ਼ਵਾਸ਼ ਸੀ ਜੁ ਜਿਹੜਾ ਕੋਈ ਵੀ ਉਸਦੀ ਧੂਣੀ ਲੈ ਲੈਂਦਾ ਹੈ, ਉਹ ਉਸ ਸਾਲ ਲਈ ਕਫ਼ਤਾਰ ਦੇ ਜਾਦੂ ਤੋਂ ਬਚਿਆ ਰਹਿੰਦਾ ਹੈ।

## ਕਹਾਣੀ

ਮੈਂ ਅਜੇ ਰਾਜਧਾਨੀ ਵਿਚ ਹੀ ਸੀ ਕਿ ਸੁਲਤਾਨ ਨੇ ਮੈਨੂੰ ਸੱਦਿਆ। ਮੈਂ ਉਸਦੀ ਸੇਵਾ ਵਿਚ ਹਾਜ਼ਰ ਹੋਇਆ। ਉਹ ਉਸ ਵੇਲੇ ਇਕਾਂਤ ਵਿਚ ਸੀ। ਓਥੇ ਉਸਦੇ ਕੁਝ ਵਿਸ਼ੇਸ਼ ਅਧਿਕਾਰੀ ਅਤੇ ਦੋ ਜੋਗੀ ਸਨ। ਜੋਗੀਆਂ ਨੇ ਆਪਣੇ ਸਿਰਾਂ ਤਕ ਆਪਣੇ-ਆਪ ਨੂੰ ਰਜ਼ਾਈਆਂ ਨਾਲ ਕਜਿਆ ਹੋਇਆ ਸੀ ਕਿਉਂ ਜੁ ਉਹ ਆਪਣੇ ਸਿਰ ਦੇ ਵਾਲਾਂ ਨੂੰ ਰਾਖ ਨਾਲ ਇਸੇ ਤਰ੍ਹਾਂ ਸਾਫ਼ ਕਰ ਲੈਂਦੇ ਹਨ ਜਿਵੇਂ ਕਿ ਲੋਕੀ ਆਪਣੀ ਬਗਲ ਦੇ ਵਾਲਾਂ ਨੂੰ। ਸੁਲਤਾਨ ਨੇ ਮੈਨੂੰ ਬਹਿ ਜਾਣ ਦੀ ਆਗਿਆ ਦਿਤੀ। ਮੈਂ ਬਹਿ ਗਿਆ। ਤਦ ਉਸਨੇ ਜੋਗੀਆਂ ਨੂੰ ਆਖਿਆ-"ਵਾਸਤਵ ਵਿਚ ਇਹ ਮਾਨਜੋਗ ਆਦਮੀ (ਵਿਦੇਸ਼ੀ) ਬਹੁਤ ਦੂਰ ਦੇਸ਼ ਤੋਂ ਆਇਆ ਹੈ। ਉਸ ਨੂੰ ਅਜਿਹਾ ਕੁਝ ਵਿਖਾਓ ਜਿਹੜਾ ਉਸਨੇ ਕਦੇ ਨਾ ਵੇਖਿਆ ਹੋਵੇ। ਉਨ੍ਹਾਂ ਨੇ ਆਖਿਆ "ਸਤ ਬਚਨ ਮਹਾਰਾਜ" ਤਦ ਉਨ੍ਹਾਂ ਵਿਚੋਂ ਇਕ ਜੋਗੀ ਚੌਕੜੀ ਮਾਰ ਕੇ ਬਹਿ ਗਿਆ। ਉਪਰੰਤ ਉਹ ਧਰਤੀ ਤੋਂ ਉਚਾ ਹੁੰਦੇ ਹੁੰਦੇ ਹਵਾ ਵਿਚ ਉਡ ਗਿਆ। ਇਸ ਤਰ੍ਹਾਂ ਉਹ ਸਾਡੇ ਉਪਰ ਆਸਣ ਦੀ ਮੁਦ੍ਰਾ ਵਿਚ ਬੈਠਿਆ ਰਿਹਾ। ਇਹ ਵੇਖ ਕੇ ਮੈਨੂੰ ਬੜੀ ਹੈਰਾਨੀ ਹੋਈ ਅਤੇ ਮੈਂ ਬੇਹੋਸ਼ ਹੋਕੇ ਡਿਗ ਪਿਆ। ਸੁਲਤਾਨ ਨੇ ਆਪਣੇ ਕੋਲੋਂ

ਮੈਨੂੰ ਦਵਾਈ ਦਿੱਤੀ ਜਿਸ ਨਾਲ ਮੈਨੂੰ ਹੋਸ਼ ਆ ਗਿਆ ਅਤੇ ਮੈਂ ਉਠ ਕੇ ਬਹਿ ਗਿਆ। ਪਰ ਜੋਗੀ ਹੁਣ ਵੀ ਉਸੇ ਤਰ੍ਹਾਂ ਆਸਨ ਦੀ ਮੁਦ੍ਰਾ ਵਿਚ ਬੈਠਿਆ ਸੀ। ਉਸਦੇ ਸਾਥੀ ਨੇ ਥੈਲੇ ਵਿਚੋਂ ਇਕ ਖੜਾਉਂ ਕੱਢੀ ਅਤੇ ਉਸ ਨਾਲ ਧਰਤੀ ਤੇ ਚੋਟ ਕਰਨ ਲੱਗਾ ਜਿਵੇਂ ਬਹੁਤ ਗੁੱਸੇ ਵਿਚ ਹੋਵੇ। ਇਹ ਖੜਾਉਂ ਉਪਰ ਉਠਕੇ ਚੌਂਕੜੀ ਮਾਰ ਕੇ ਬੈਠੇ ਹੋਏ ਜੋਗੀ ਦੇ ਗਲ ਦੇ ਚਾਰੇ ਪਾਸੇ ਚੱਕਰ ਕੱਟਣ ਲੱਗੀ ਅਤੇ ਫਿਰ ਉਸ ਦੀ ਗਰਦਨ ਤੇ ਚੋਟ ਕਰਨ ਲੱਗੀ। ਇਸ ਵਿਚਕਾਰ ਉਹ ਹੌਲੇ ਹੌਲੇ ਥੱਲੇ ਲਹਿ ਆਇਆ ਅਤੇ ਸਾਡੇ ਕੋਲ ਆਕੇ ਬਹਿ ਗਿਆ। ਸੁਲਤਾਨ ਨੇ ਮੈਨੂੰ ਆਖਿਆ "ਚੌਂਕੜੀ ਮਾਰਨ ਵਾਲਾ ਖੜਾਉਂ ਮਾਰਨ ਵਾਲੇ ਦਾ ਸ਼ਿਸ਼ ਹੈ"। ਫੇਰ ਉਸਨੇ ਆਖਿਆ, "ਤੇਰੇ ਬੇਹੋਸ਼ ਹੋ ਜਾਣ ਦਾ ਡਰ ਸੀ ਨਹੀਂ ਤਾਂ ਮੈਂ ਇਨ੍ਹਾਂ ਨੂੰ ਆਗਿਆ ਦੇਂਦਾ ਅਤੇ ਜੋ ਕੁਝ ਤੂੰ ਵੇਖਿਆ ਹੈ, ਉਸਤੋਂ ਵੀ ਵਧ ਅਨੋਖੀਆਂ ਕਿਰਿਆਵਾਂ ਵਿਖਾਂਦੇ"। ਤਦ ਮੈਂ ਉਥੋਂ ਆ ਗਿਆ। ਮੈਨੂੰ ਦਿਲ ਦਾ ਦੌਰਾ ਪੈ ਗਿਆ ਤੇ ਮੈਂ ਬੀਮਾਰ ਰਿਹਾ। ਇਸ ਤੇ ਸੁਲਤਾਨ ਨੇ ਮੈਨੂੰ ਇਕ ਸ਼ਰਬਤ ਘਲਿਆ ਜਿਸ ਤੋਂ ਮੈਂ ਠੀਕ ਹੋ ਗਿਆ।

ਹੁਣ ਅਸੀਂ ਆਪਣੇ ਪਹਿਲੇ ਵਰਣਨ ਵਲ ਆਉਂਦੇ ਹਾਂ। ਬਰਵਨ (ਪਰਵਨ) ਸ਼ਹਿਰ ਤੋਂ ਅਸੀਂ ਅੰਬਾਰੀ ਦੇ ਪੜਾਉ ਤਕ ਪੁੱਜੇ ਅਤੇ ਓਥੋਂ ਕਜਰਾ। ਏਥੇ ਕੋਈ ਇਕ ਮੀਲ ਲੰਬਾ ਤਲਾ ਹੈ, ਜਿਸ ਦੇ ਆਲੇ ਦੁਆਲੇ ਮੰਦਰ ਬਣੇ ਹੋਏ ਹਨ। ਉਨ੍ਹਾਂ ਵਿਚ ਮੂਰਤੀਆਂ ਹਨ ਜਿਨ੍ਹਾਂ ਨੂੰ ਮੁਸਲਮਾਨਾਂ ਨੇ ਤੋੜ ਦਿੱਤਾ ਹੈ। ਉਸ ਤਲਾ ਦੇ ਵਿਚਕਾਰ ਲਾਲ ਪੱਥਰ ਦੇ ਤਿੰਨ ਗੁੰਬਦ ਹਨ। ਹਰ ਗੁੰਬਦ ਦੀਆਂ ਤਿੰਨ ਮੰਜ਼ਿਲਾ ਹਨ ਅਤੇ ਤਲਾ ਦੀਆਂ ਚਾਰੇ ਕੁੰਢਾਂ ਵਿਚ ਵੀ ਗੁੰਬਦ ਹਨ ਜਿਨ੍ਹਾਂ ਵਿਚ ਜੋਗੀਆਂ ਦਾ ਇਕ ਦਲ ਰਹਿੰਦਾ ਹੈ। ਉਹ ਜਟਾਧਾਰੀ ਹੁੰਦੇ ਹਨ ਅਤੇ ਉਨ੍ਹਾਂ ਦੀਆਂ ਜਟਾਵਾਂ ਵੱਧਦੀਆਂ-ਵੱਧਦੀਆਂ ਉਨ੍ਹਾਂ ਦੇ ਪੈਰਾਂ ਤਕ ਆ ਜਾਂਦੀਆਂ ਹਨ। ਤਪੱਸਿਆ ਦੇ ਕਾਰਨ ਉਨ੍ਹਾਂ ਦਾ ਰੰਗ ਬਿਲਕੁਲ ਪੀਲਾ ਹੁੰਦਾ ਹੈ। ਬਹੁਤ ਸਾਰੇ ਮੁਸਲਮਾਨ ਉਨ੍ਹਾਂ ਤੋਂ ਸਿਖਿਆ ਪ੍ਰਾਪਤ ਕਰਨ ਲਈ ਉਨ੍ਹਾਂ ਦੇ ਸ਼ਿਸ਼ ਬਣ ਜਾਂਦੇ ਹਨ। ਆਖਦੇ ਹਨ ਕਿ ਜੇ ਕੋਈ ਸਫ਼ੇਦ ਕੋਹੜ ਜਾਂ ਦੂਜੇ ਕੋਹੜ ਦਾ ਰੋਗੀ ਇਕ ਲੰਮੇ ਚਿਰ ਲਈ ਉਨ੍ਹਾਂ ਦੇ ਨਾਲ ਰਹਿੰਦਾ ਹੈ ਤਾਂ ਪਰਮਾਤਮਾ ਦੀ ਕਿਰਪਾ ਨਾਲ ਭਲਾ ਚੰਗਾ ਹੋ ਜਾਂਦਾ ਹੈ।

ਤੁਰਕਿਸਤਾਨ ਦੇ ਸ਼ਾਸਕ ਸੁਲਤਾਨ ਤਰਮਸ਼ੀਰੀਨ ਦੇ ਡੇਰੇ ਵਿਚ ਮੈਂ ਜੋਗੀਆਂ ਦੀ ਮੰਡਲੀ ਨੂੰ ਪਹਿਲੀ ਵਾਰੀ ਵੇਖਿਆ ਸੀ। ਉਨ੍ਹਾਂ ਦੀ ਗਿਣਤੀ ਲਗਭਗ 50 ਸੀ ਅਤੇ ਉਨ੍ਹਾਂ ਦੇ ਵਾਸਤੇ ਧਰਤੀ ਵਿਚ ਇਕ ਗੁਫ਼ਾ ਬਣਾਈ ਗਈ ਸੀ ਜਿਸ ਵਿਚ ਉਹ ਰਹਿੰਦੇ ਸਨ। ਕੇਵਲ ਜੰਗਲ-ਪਾਣੀ ਲਈ ਹੀ ਬਾਹਰ ਨਿਕਲਦੇ ਸਨ। ਬਾਕੀ ਚਿਰ ਅੰਦਰ ਹੀ ਰਹਿੰਦੇ ਸਨ। ਉਨ੍ਹਾਂ ਦੇ ਕੋਲ ਇਕ ਤਰ੍ਹਾਂ ਦੀ ਸਿੰਗੀ[1] ਹੁੰਦੀ ਹੈ ਜਿਸਨੂੰ ਉਹ ਸਵੇਰ ਸ਼ਾਮ ਅਤੇ ਰਾਤ ਹੋਣ ਤੇ ਵਜਾਉਂਦੇ ਹਨ।

1. **ਸਿੰਗੀ—**
   (1) ਸਿੰਗ ਦਾ ਵਾਜਾ ਜਿਸਨੂੰ ਜੋਗੀ ਲੋਕ ਫੂਕ ਮਾਰ ਕੇ ਵਜਾਉਂਦੇ ਹਨ।
   (2) ਸਿੰਗੀ ਨਾਦ ਨਾ ਬਾਜਹੀਂ
   ਕਿਤ ਗਏੇ ਸੋ ਜੋਗੂ
   ਦਾਦੂ (ਹਿੰਦੀ-ਸ਼ਬਦ-ਸਾਗਰ)

ਉਨ੍ਹਾਂ ਦੇ ਸਾਰੇ ਕੰਮ-ਕਾਰ ਬੜੇ ਅਜਬ ਹੁੰਦੇ ਸਨ ।

ਉਨ੍ਹਾਂ ਵਿਚੋਂ ਇਕ ਨੇ ਮਾਬਰ ਦੇ ਸ਼ਾਸਕ ਸੁਲਤਾਨ ਗਿਆਸੁੱਦੀਨ ਦਾਮਗ਼ਾਨੀ[1] ਦੇ ਵਾਸਤੇ ਗੋਲੀਆਂ ਬਣਾਈਆਂ। ਇਨ੍ਹਾਂ ਗੋਲੀਆਂ ਦਾ ਉੱਦੇਸ਼ ਸੁਲਤਾਨ ਦੀ ਕਾਮ-ਸ਼ਕਤੀ ਨੂੰ ਵਧਾਉਣਾ ਸੀ। ਗੋਲੀਆਂ ਵਿਚ ਲੋਹ-ਚੂਣ ਵੀ ਮਿਲਿਆ ਹੋਇਆ ਸੀ ਪਰ ਉਹ ਲੋੜ ਤੋਂ ਵੱਧ ਗੋਲੀਆਂ ਖਾ ਗਿਆ ਜਿਸ ਨਾਲ ਉਸਦੀ ਮੌਤ ਹੋ ਗਈ। ਉਸਦੇ ਮਗਰੋਂ ਉਸਦਾ ਭਤੀਜਾ ਨਾਸਿਰੁੱਦੀਨ ਗੱਦੀ ਤੇ ਬੈਠਿਆ। ਉਸਨੇ ਇਸ ਜੋਗੀ ਦਾ ਬਹੁਤ ਸਨਮਾਨ ਕੀਤਾ ਅਤੇ ਉਸਦੇ ਰੁਤਬੇ ਵਿਚ ਵਾਧਾ ਕੀਤਾ ।

ਤਦ ਅਸੀਂ ਜੰਦੀਰੀ (ਚੰਦੇਰੀ) ਸ਼ਹਿਰ ਵਲ ਚਲ ਪਏ । ਇਹ ਇਕ ਵਿਸ਼ਾਲ ਸ਼ਾਹਿਰ ਹੈ। ਏਥੇ ਬਜ਼ਾਰਾਂ ਵਿਚ ਬਾਹਲੀ ਭੀੜ ਰਹਿੰਦੀ ਹੈ। ਏਥੇ ਇਸ ਪ੍ਰਾਂਤ ਦਾ ਮੁੱਖ ਸ਼ਾਸਕ-ਰਾਜਪਾਲ ਇਜ਼ੁੱਦੀਨ ਬੰਤਾਨੀ ਰਹਿੰਦਾ ਹੈ। ਇਹ ਬਹੁਤਾ ਕਰਕੇ ਆਜ਼ਮ ਮਲਿਕ ਦੇ ਨਾਂ ਤੋਂ ਜਾਣਿਆ ਜਾਂਦਾ ਹੈ। ਉਘਾ ਅਤੇ ਗੁਣਵਾਨ ਆਦਮੀ ਹੈ। ਉਹ ਜਿਨ੍ਹਾਂ ਵਿਦਵਾਨਾਂ ਦੀ ਸੰਗਤ ਵਿਚ ਰਹਿੰਦਾ ਹੈ, ਉਹ ਹਨ ਨਿਆਇ-ਜਾਣੂ ਤੇ ਨਿਆਇਕਰਤਾ ਇਜ਼ੁੱਦੀਨ ਜ਼ੁਬੇਰੀ, ਵਿਦਵਾਨ ਨਿਆਇ-ਜਾਣੂ ਵਜੀਹੁੱਦੀਨ ਬਬਾਨੀ (ਬਬਾਨਾ-ਨਿਵਾਸੀ) ਜਿਸਦਾ ਵਰਣਨ ਪਹਿਲਾਂ ਹੋ ਚੁੱਕਿਆ ਹੈ, ਇਕ ਨਿਆਇ ਜਾਣੂ ਅਤੇ ਨਿਆਇਕਰਤਾ ਜਿਹੜਾ ਕਾਜ਼ੀ ਖ਼ਾਸਾ ਦੇ ਨਾਂ ਨਾਲ ਪਰਸਿੱਧ ਹੈ ਅਤੇ ਏਥੋਂ ਦਾ ਇਮਾਮ ਸ਼ਮਸੁੱਦੀਨ ।

ਧਨ-ਸਬੰਧੀ ਮਾਮਲਿਆਂ ਵਿਚ ਰਾਜਪਾਲ ਦਾ ਸਹਿਕਾਰੀ ਕਮਰ-ਉਦ-ਦੀਨ ਹੈ ਅਤੇ ਫ਼ੌਜੀ ਮਾਮਲਿਆਂ ਦਾ ਸਹਾਇਕ ਤਿਲਿੰਗ (ਤੈਲੰਗ਼ਾਨਾ) ਦਾ ਸਆਦਤ ਹੈ ਜਿਹੜਾ ਇਕ ਮਸ਼ਹੂਰ ਯੋਧਾ ਹੈ। ਇਸਦਾ ਕੰਮ ਸੈਨਾ ਦੀ ਜਾਂਚ-ਪੜਤਾਲ ਹੈ । ਆਜ਼ਮ ਮਲਿਕ ਸਿਰਫ਼ ਸ਼ੁਕਰਵਾਰ ਨੂੰ ਲੋਕਾਂ ਦੇ ਸਾਮ੍ਹਣੇ ਪਰਗਟ ਹੁੰਦਾ ਹੈ, ਹੋਰ ਦਿਨਾਂ ਵਿਚ ਬਹੁਤ ਘਟ ।

ਉਪਰੰਤ ਅਸੀਂ ਚੰਦੇਰੀ ਤੋਂ ਤੁਰ ਕੇ ਜ਼ਿਹਾਰ (ਧਾਰ)[2] ਸ਼ਹਿਰ ਵਿਚ ਪੁੱਜੇ। ਇਹ ਮਾਲਵਾ

---

1. ਦਾਮਗਾਨੀ—

ਦਾਮਗਾਨ-ਨਿਵਾਸੀ । ਦਾਮਗ਼ਾਨ ਈਰਾਨ ਵਿਚ ਤਿਹਰਾਨ ਤੋਂ 216 ਮੀਲ ਦੂਰ ਖ਼ੁਰਾਸਾਨ ਦੇ ਰਸਤੇ ਤੇ ਇਕ ਪਰਾਚੀਨ ਨਗਰ। ਖੁਦਾਈ ਦੇ ਅਧਾਰ ਤੇ ਇਸ ਦਾ ਸਮਾਂ ਈਸਾ ਪੂਰਵ 3500 ਤੋਂ 500 ਤਕ ਅਨੁਮਾਨਤ ਕੀਤਾ ਗਿਆ ਹੈ ।

2. ਜ਼ਿਹਾਰ (ਧਾਰ)—

ਆਈਨ-ਏ-ਅਕਬਰੀ ਵਿਚ ਦੱਸਿਆ ਗਿਆ ਹੈ ਜੁ ਧਾਰ ਰਾਜਾ ਭੋਜ ਦੀ ਸਲਤਨਤ ਸੀ। ਮੁਸਲਮਾਨਾਂ ਦੇ ਸ਼ਾਸਨ ਕਾਲ ਵਿਚ ਇਹ ਮਾਲਵਾ ਦੀ ਰਾਜਧਾਨੀ ਸੀ । ਫਿਰ ਇਕ ਸੁਤੰਤਰ ਰਿਆਸਤ ਰਿਹਾ ਅਤੇ ਅਜ ਕਲ ਮੱਧ-ਪ੍ਰਦੇਸ਼ ਦੇ ਅੰਦਰ ਹੈ।

ਮੱਧ ਭਾਰਤ ਵਿਚ ਮਊ ਤੋਂ ਆਉਣ ਵਾਲੀ ਸੜਕ ਤੋਂ ਰਾਜਪੂਤਾਨਾ ਮਾਲਵਾ-ਰੇਲਵੇ ਤੇ।

ਇਸ ਦਾ ਪ੍ਰਚਲਿਤ ਨਾਂ ਧਾਰਾ ਨਗਰੀ ਹੈ। ਇਹ ਇਕ ਪਾਚੀਨ ਨਗਰ ਹੈ, ਅਤੇ ਮਾਲਵਾ ਦੇ ਪਰਮਾਰ ਰਾਜਿਆਂ ਦੀ ਰਾਜਧਾਨੀ ਰਿਹਾ ਹੈ ।

—Imp. Gazette, XI, p. 293.

ਦੀ ਰਾਜਧਾਨੀ ਹੈ ਅਤੇ ਉਸ ਪ੍ਰਾਂਤ ਦਾ ਸਭ ਤੋਂ ਵੱਡਾ ਜ਼ਿਲਾ ਹੈ। ਅਨਾਜ, ਵਿਸ਼ੇਸ਼ ਕਰਕੇ ਕਣਕ ਏਥੇ ਬਾਹਲੀ ਪੈਦਾ ਹੁੰਦੀ ਹੈ। ਏਥੋਂ ਦੇਹਲੀ ਵਲ ਪਾਨ ਘੱਲੇ ਜਾਂਦੇ ਹਨ। ਦੇਹਲੀ ਅਤੇ ਚੰਦੇਰੀ ਦੇ ਵਿਚਕਾਰ ਚੱਵੀ (24) ਦਿਨਾਂ ਦਾ ਰਸਤਾ ਹੈ। ਉਨ੍ਹਾਂ ਦੇ ਵਿਚਕਾਰ ਰਸਤੇ ਵਿਚ ਖੰਭੇ ਲੱਗੇ ਹੋਏ ਹਨ ਜਿਨ੍ਹਾਂ ਤੇ ਮੀਲਾਂ ਦੇ ਨਿਸ਼ਾਣ ਬਣੇ ਹੋਏ ਹਨ ਜਿਹੜੇ ਇਕ ਖੰਭੇ ਤੋਂ ਦੂਜੇ ਖੰਭੇ ਦੀ ਦੂਰੀ ਦੱਸਦੇ ਹਨ। ਜਦੋਂ ਕੋਈ ਯਾਤ੍ਰੀ ਇਹ ਜਾਣਨਾ ਚਾਹਵੇ ਕਿ ਉਸਨੇ ਸਾਰੇ ਦਿਨ ਵਿਚ ਕਿਤਨੀ ਯਾਤਰਾ ਕੀਤੀ ਹੈ ਜਾਂ ਅਗਲੇ ਪੜਾਉ ਜਾਂ ਮੰਜ਼ਿਲ ਤਕ ਕਿਤਨਾ ਰਸਤਾ ਹੈ ਤਾਂ ਉਸਨੂੰ ਖੰਭੇ ਤੇ ਲਿਖੇ ਹੋਏ ਨੰਬਰ ਪੜ੍ਹ ਕੇ ਪਤਾ ਲਗ ਜਾਂਦਾ ਹੈ। ਧਾਰ ਸ਼ਹਿਰ ਮਾਲਦੀਵ-ਵਾਸੀ ਸ਼ੇਖ ਇਬਰਾਹੀਮ ਦੀ ਜਗੀਰ ਹੈ।

ਮੀਲ ਪੱਥਰ

## ਕਹਾਣੀ

ਸ਼ੇਖ ਇਬਰਾਹੀਮ ਇਸ ਸ਼ਹਿਰ ਵਿਚ ਆਇਆ ਅਤੇ ਇਸ ਸ਼ਹਿਰ ਵਿਚ ਰਹਿਣ ਲਗ ਪਿਆ। ਉਸਨੇ ਕੱਲਰ ਵਾਲੀ ਧਰਤੀ ਵਿਚ ਵਾਹੀ ਕੀਤੀ ਅਤੇ ਉਸਤੇ ਖ਼ਰਬੂਜ਼ੇ ਬੀਜਣੇ ਸ਼ੁਰੂ ਕੀਤੇ। ਬਹੁਤ ਮਿੱਠੇ ਖ਼ਰਬੂਜ਼ੇ ਪੈਦਾ ਹੋਏ, ਉਸ ਵਰਗੇ ਖ਼ਰਬੂਜ਼ੇ ਉਸ ਇਲਾਕੇ ਵਿਚ ਕਿਧਰੇ ਨਹੀਂ ਮਿਲਦੇ ਸਨ। ਲੋਕਾਂ ਨੇ ਵੀ ਨਾਲ ਦੀ ਧਰਤੀ ਵਿਚ ਖ਼ਰਬੂਜ਼ੇ ਬੀਜੇ ਪਰ ਉਨ੍ਹਾਂ ਨੂੰ ਇਸ ਤਰ੍ਹਾਂ ਦੀ ਸਫ਼ਲਤਾ ਨਾ ਮਿਲੀ। ਸ਼ੇਖ ਇਬਰਾਹੀਮ ਮੰਗਤਿਆਂ ਅਤੇ ਕੰਗਾਲਾਂ ਨੂੰ ਭੋਜਨ ਖੁਆਇਆ ਕਰਦਾ ਸੀ।

ਜਦੋਂ ਸੁਲਤਾਨ ਨੇ ਮਾਬਰ ਪ੍ਰਾਂਤ ਵਲ ਕੂਚ ਕੀਤਾ, ਇਸ ਸ਼ੇਖ ਨੇ ਉਸ ਦੀ ਸੇਵਾ ਵਿਚ ਇਕ ਖ਼ਰਬੂਜ਼ਾ ਪੇਸ਼ ਕੀਤਾ ਅਤੇ ਉਸਨੇ ਪਰਵਾਨ ਕਰ ਲਿਆ। ਉਹ ਉਸ ਤੋਂ ਬਹੁਤ ਪ੍ਰਸੰਨ ਹੋਇਆ ਅਤੇ ਉਸਨੇ ਧਾਰ ਸ਼ਹਿਰ ਉਸਨੂੰ ਜਗੀਰ ਵਿਚ ਦੇ ਦਿੱਤਾ ਅਤੇ ਉਸਨੂੰ ਸ਼ਹਿਰ ਦੀ ਇਕ ਉੱਚੀ ਪਹਾੜੀ ਤੇ ਜ਼ਾਵੀਆ (ਖ਼ਾਨਕਾਹ-ਆਸ਼ਰਮ) ਬਣਾਉਣ ਦੀ ਆਗਿਆ ਦਿੱਤੀ। ਉਸਦੇ ਅਨੁਸਾਰ ਸ਼ੇਖ ਨੇ ਓਥੇ ਇਕ ਬਹੁਤ ਸੁਹਣਾ ਭਵਨ ਬਣਵਾਇਆ, ਜਿੱਥੇ ਉਹ ਆਉਣ ਵਾਲਿਆਂ ਨੂੰ ਰੋਟੀ ਖਿਲਾਇਆ ਕਰਦਾ ਸੀ। ਉਹ ਕਈ ਸਾਲਾਂ ਤਕ ਇਸ ਤਰ੍ਹਾਂ ਕਰਦਾ ਰਿਹਾ। ਉਪਰੰਤ ਉਹ ਸੁਲਤਾਨ ਕੋਲ ਆਇਆ ਅਤੇ ਉਸਨੂੰ ਤੇਰ੍ਹਾਂ ਲਖ ਟੰਕੇ ਲਿਆ ਕੇ ਦਿੱਤੇ ਅਤੇ ਕਹਿਣ ਲੱਗਾ "ਲੋਕਾਂ ਨੂੰ ਭੋਜਨ ਕਰਾਉਣ ਦੇ ਬਾਦ ਇਹ ਰਕਮ ਬਾਕੀ ਬਚ ਗਈ ਹੈ। ਇਸਤੇ ਮੇਰੀ ਬਜਾਏ ਰਾਜ-ਖ਼ਜ਼ਾਨੇ ਦਾ ਵਧੇਰੇ ਹੱਕ ਹੈ"। ਸੁਲਤਾਨ ਨੇ ਉਹ ਰਕਮ ਲੈ ਲਈ ਪਰ ਉਸਨੂੰ ਧਨ ਬਚਾਣਾ ਅਤੇ ਭੋਜਨ ਖਿਲਾਉਣ ਵਿਚ ਸਾਰੀ ਰਕਮ ਖ਼ਰਚ ਨਾ ਕਰਨਾ ਚੰਗਾ ਨਹੀਂ ਲੱਗਾ। ਇਸੇ ਸ਼ਹਿਰ ਵਿਚ ਵਜ਼ੀਰ ਖ਼ਾਜਾ ਜਹਾਨ ਦੇ ਭਾਣਜੇ ਨੇ ਆਪਣੇ ਮਾਮਾ ਦਾ ਬਧ ਕਰਨ, ਉਸਦੇ ਖ਼ਜ਼ਾਨੇ ਤੇ ਕਬਜ਼ਾ ਕਰਨ ਅਤੇ ਮਾਬਰ ਵਿਚ ਬਾਗ਼ੀਆਂ ਕੋਲ ਨੱਸ ਜਾਣ ਦਾ ਵਿਚਾਰ ਕੀਤਾ ਸੀ। ਉਸਦੀ ਵਿਉਂਤ ਦਾ ਉਸ ਦੇ ਮਾਮੇ ਨੂੰ ਪਤਾ ਲਗ ਗਿਆ। ਉਸਨੇ ਉਸਨੂੰ ਅਤੇ ਬਹੁਤ ਸਾਰੇ ਅਮੀਰਾਂ ਨੂੰ ਫੜ ਕੇ ਸੁਲਤਾਨ ਕੋਲ ਘਲ ਦਿੱਤਾ। ਵਜ਼ੀਰ ਨੇ ਉਸਦਾ ਬਧ ਕਰਵਾ ਦਿੱਤਾ।

## ਕਹਾਣੀ

ਜਦ ਉਸਦਾ ਭਾਣਜਾ ਵਜ਼ੀਰ ਕੋਲ ਲਿਆਂਦਾ ਗਿਆ ਤਾਂ ਉਸਨੇ ਆਗਿਆ ਦਿੱਤੀ ਕਿ

ਜਿਸ ਤਰ੍ਹਾਂ ਇਸਦੇ ਸਾਥੀਆਂ ਦਾ ਬਧ ਕੀਤਾ ਗਿਆ ਹੈ, ਉਸੇ ਤਰ੍ਹਾਂ ਇਸ ਦਾ ਬਧ ਕਰ ਦਿੱਤਾ ਜਾਵੇ। ਉਸਦੀ ਇਕ ਲੌਂਡੀ ਸੀ, ਜਿਸਨੂੰ ਉਹ ਪਿਆਰ ਕਰਦਾ ਸੀ। ਉਸਨੇ ਉਸਨੂੰ ਬੁਲਾ ਕੇ ਇਕ ਪਾਨ ਦਿੱਤਾ। ਬਦਲੇ ਵਿਚ ਉਸਨੇ ਵੀ ਉਸਨੂੰ ਪਾਨ ਦਿੱਤਾ ਅਤੇ ਫਿਰ ਉਸਨੂੰ ਗਲ ਲਾ ਕੇ ਉਸ ਤੋਂ ਵਿਦਿਆ ਲਈ। ਉਪਰੰਤ ਉਸਨੂੰ ਹਾਥੀਆਂ ਹੇਠ ਸੁੱਟ ਦਿੱਤਾ ਗਿਆ। ਫਿਰ ਉਸਦੀ ਖਲੜੀ ਉਤਰਵਾਈ ਗਈ ਅਤੇ ਉਸ ਵਿਚ ਭੋਂ ਭਰਵਾਇਆ ਗਿਆ।

ਰਾਤ ਹੋਣ ਤੇ ਲੌਂਡੀ ਘਰੋਂ ਨਿਕਲੀ। ਉਸਦੇ ਕਤਲ ਦੀ ਥਾਂ ਤੇ ਇਕ ਖੂਹ ਸੀ। ਉਸਨੇ ਉਸ ਵਿਚ ਛਾਲ ਮਾਰ ਦਿੱਤੀ। ਦੂਜੇ ਦਿਨ ਉਹ ਮਰੀ ਹੋਈ ਲੱਭੀ। ਬਾਹਰ ਕਢਕੇ ਉਸ ਲੌਂਡੀ ਨੂੰ ਉਸਦੇ ਨਾਲ ਇਕੋ ਹੀ ਕਬਰ ਵਿਚ ਦਫ਼ਨਾ ਦਿੱਤਾ ਗਿਆ। ਇਸਨੂੰ ਕ਼ਬੂਰ (ਗੋਰ)[1]–ਏ-ਆਸ਼ਿਕਾਂ (ਪ੍ਰੇਮੀਆਂ ਦੀ ਕਬਰ) ਆਖਦੇ ਹਨ।

ਤਦ ਅਸੀਂ ਧਾਰ ਸ਼ਹਿਰ ਤੋਂ ਚਲ ਪਏ ਅਤੇ ਉਜਯਨ (ਉਜੈਨ) ਪੁੱਜੇ। ਇਹ ਸੰਘਣੀ ਅਬਾਦੀ ਵਾਲਾ ਇਕ ਸੁਹਣਾ ਸ਼ਹਿਰ ਹੈ। ਓਥੇ ਏਨ-ਉਲ-ਮੁਲਕ ਦਾ ਪੁੱਤਰ ਮਲਿਕ ਨਾਸਿਰ ਉਦ-ਦੀਨ ਰਹਿੰਦਾ ਸੀ। ਉਹ ਇਕ ਗਿਆਨੀ, ਉਦਾਰ ਅਤੇ ਵਿਦਵਾਨ ਆਦਮੀ ਸੀ। ਉਹ ਸੰਦਬੂਰ (ਸੰਦਪੁਰ)[2] ਦੀਪ ਤੇ ਜਿਤ ਪ੍ਰਾਪਤ ਕਰਨ ਵੇਲੇ ਸ਼ਹੀਦ ਹੋਇਆ। ਮੈਂ ਓਥੇ ਉਸਦੀ ਕਬਰ ਦੀ ਯਾਤਰਾ ਕੀਤੀ। ਇਸਦਾ ਵਰਣਨ ਅੱਗੇ ਕੀਤਾ ਜਾਵੇਗਾ। ਇਸੇ ਸ਼ਹਿਰ ਵਿਚ ਮਗਰਿਬ-ਵਾਸੀ ਨਿਆਇ-ਜਾਣੂ ਅਤੇ ਵੈਦ ਜਮਾਲੁੱਦੀਨ ਵੀ ਰਹਿੰਦਾ ਸੀ। ਇਹ ਮੁੱਢੋਂ ਗ਼ਰਨਾਤਾ[3] ਤੋਂ ਆਇਆ ਸੀ।

---

1. ਕ਼ਬੂਰ (ਗੋਰ) ਏ-ਆਸ਼ਿਕਾਂ—

'ਕ਼ਬੂਰ' ਸ਼ਬਦ ਅਰਬੀ ਦੇ 'ਕਬਰ' ਸ਼ਬਦ ਦਾ ਬਹੁਵਚਨ ਹੈ। ਫ਼ਾਰਸੀ ਵਿਚ ਇਸ ਦਾ ਸਮਾਨ-ਅਰਥਕ 'ਗੋਰ' ਹੈ। 'ਕਬਰ' ਉਹ ਗੜ੍ਹਾ ਹੁੰਦਾ ਹੈ, ਜਿਸ ਵਿਚ ਮੁਸਲਮਾਨਾਂ ਦੇ ਮੁਰਦੇ ਨੂੰ ਗੱਡਿਆ ਜਾਂਦਾ ਹੈ। 'ਗੋਰ' ਸਮਾਧੀ ਦੀ ਥਾਂ ਨੂੰ ਆਖਦੇ ਹਨ। —ਵੇਖੋ Urdu Hindi Dictionary.

ਅਤੇ 'ਆਸ਼ਿਕਾਂ' ਦਾ ਅਰਥ ਹੈ–'ਪ੍ਰੇਮੀ'। ਇਸ ਤਰ੍ਹਾਂ ਇਸ ਦਾ ਅਰਥ 'ਪ੍ਰੇਮੀਆਂ ਦੀ ਸਮਾਧੀ' ਹੈ।

2. ਸੰਦਬੂਰ (ਸੰਦਪੁਰ)—

ਗੋਵਾ ਦਾ ਪੁਰਾਣਾ ਨਾਂ। ਵਾਸਤਵ ਵਿਚ ਇਹ ਗੋਵਾ ਦੇ ਇਕ ਨਗਰ ਦਾ ਨਾਂ ਸੀ। ਸੰਨ 1312 ਈਸਵੀ ਵਿਚ ਮਲਿਕ ਕਾਫ਼ੂਰ ਨੇ ਅਤੇ 1449 ਈਸਵੀ ਵਿਚ ਮੁਹੰਮਦ ਸ਼ਾਹ ਬਹਮਨੀ ਨੇ ਇਸ ਨੂੰ ਜਿੱਤਿਆ। 1510 ਤੋਂ ਇਸ ਤੇ ਪੁਰਤਗਾਲ ਦਾ ਅਧਿਕਾਰ ਰਿਹਾ। ਨਵੰਬਰ ਸੰਨ 1961 ਈਸਵੀ ਵਿਚ ਭਾਰਤ ਗਣਰਾਜ ਦੀ ਸਰਕਾਰ ਨੇ ਇਸ ਨੂੰ ਸੁਤੰਤਰ ਕਰਾਇਆ। ਅਜ ਕਲ ਇਹ ਭਾਰਤ-ਸੰਘ ਦਾ ਇਕ ਰਾਜ ਹੈ।

3. ਗ਼ਰਨਾਤਾ—

ਸਪੇਨ ਦਾ ਇਕ ਨਗਰ ਜਿਹੜਾ ਸੰਨ 1492 ਈਸਵੀ ਵਿਚ ਮੁਸਲਮਾਨਾਂ ਦੇ ਹੱਥਾਂ ਤੋਂ ਖੁਸ ਗਿਆ। ਦੱਖਣ ਸਪੇਨ ਦਾ ਇਕ ਨਗਰ।

ਵੇਖੋ—Urdu Ency.
Eng. Britt.

ਉਜੈਨ[1] ਸ਼ਹਿਰ ਤੋਂ ਚਲਕੇ ਅਸੀਂ ਦੌਲਤਾਬਾਦ ਸ਼ਹਿਰ ਵਿਚ ਪੁੱਜੇ। ਇਹ ਇਕ ਬਹੁਤ ਵੱਡਾ ਮਹੱਤਵ ਵਾਲਾ ਸ਼ਹਿਰ ਹੈ ਜਿਹੜਾ ਆਪਣੀ ਮਹਾਨਤਾ ਅਤੇ ਖੇਤਰ-ਫਲ ਦੇ ਵਿਸਥਾਰ ਦੇ ਰੂਪ ਵਿਚ ਦੇਹਲੀ ਦੀ ਬਰਾਬਰੀ ਕਰਦਾ ਹੈ। ਇਹ ਤਿੰਨ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਪਹਿਲਾ ਹਿੱਸਾ ਦੌਲਤਾਬਾਦ ਹੈ ਜਿੱਥੇ ਸਿਰਫ਼ ਸੁਲਤਾਨ ਅਤੇ ਉਸਦੀ ਸੈਨਾ ਰਹਿੰਦੀ ਹੈ। ਦੂਜਾ ਹਿੱਸਾ ਕਤਕਾ (ਕਟਕ)[2] ਅਖਵਾਉਂਦਾ ਹੈ। ਤੀਜਾ ਹਿੱਸਾ ਇਕ ਅਤੁੱਲ ਕਿਲ੍ਹਾ ਹੈ ਜਿਹੜਾ ਆਪਣੀ ਮਜ਼ਬੂਤੀ ਵਿਚ ਲਾਸਾਨੀ ਹੈ। ਇਸਦਾ ਨਾਂ ਦੁਵੇਕੀਰ (ਦੇਵਗਿਰੀ) ਹੈ।

ਇਸੇ ਸ਼ਹਿਰ ਵਿਚ ਖ਼ਾਨ-ਏ-ਆਜ਼ਮ ਕੁਤਲੂ (ਕੁਤਲੁਗ) ਖ਼ਾਨ ਵੀ ਰਹਿੰਦਾ ਹੈ। ਉਹ ਸ਼ਾਗਰ (ਸਾਗਰ)[3] ਤਿਲਿੰਗ (ਤੈਲਿੰਗਾਨਾ) ਅਤੇ ਨਾਲ ਦੇ ਪਰਦੇਸ਼ਾਂ ਵਿਚ ਸੁਲਤਾਨ ਦਾ

---

1. ਉਜੈਨ—

ਅਵੰਤੀ ਜਾਂ ਪ੍ਰਾਚੀਨ ਮਾਲਵਾ ਦੀ ਰਾਜਧਾਨੀ। ਖਿਪ੍ਰਾ ਨਦੀ ਦੇ ਕੰਢੇ ਤੇ ਸਥਿਤ ਪ੍ਰਸਿੱਧ ਨਗਰ।

ਵੇਖੋ—Imp. Gazette XXIV, p. 112, 115

—ਵਰਤਮਾਨ ਮੱਧ ਪ੍ਰਦੇਸ਼ ਦਾ ਇਕ ਇਤਿਹਾਸਕ ਨਗਰ, ਜਿਸ ਦਾ ਉੱਲੇਖ ਭਾਰਤ ਦੇ ਪ੍ਰਾਚੀਨ ਗੁਪਤਕਾਲ ਤੋਂ ਵੀ ਪਹਿਲਾਂ ਮਿਲਦਾ ਹੈ। ਇਹ ਸੰਸਕ੍ਰਿਤੀ ਦਾ ਮਹਾਨ ਕੇਂਦਰ ਰਿਹਾ ਹੈ। ਮਾਲਵਾ ਪ੍ਰਦੇਸ਼ ਦੀ ਰਾਜਧਾਨੀ ਵੀ ਰਿਹਾ। ਫਿਰ ਗੁਜਰਾਤ ਦੇ ਸ਼ਾਸਕ ਬਹਾਦਰਪੁਰ ਦੇ ਹਥੀਂ ਇਸਦਾ ਪਤਨ ਹੋਇਆ। ਸੰਨ 1751 ਈਸਵੀ ਵਿਚ ਅਕਬਰ ਨੇ ਇਸਨੂੰ ਜਿੱਤਿਆ। ਫਿਰ ਇਹ ਸਿੰਧ ਦੀ ਰਾਜਧਾਨੀ ਵੀ ਰਿਹਾ। ਵਰਤਮਾਨ ਨਗਰ ਪਰਾਚੀਨ ਖੰਡਰਾਂ ਤੋਂ ਲਗਭਗ ਇਕ ਮੀਲ ਦੂਰ ਸਥਿਤ ਹੈ।

2. ਕਤਕਾ (ਕਟਕ)—

(1) ਸੰਸਕ੍ਰਿਤ 'ਕਟਕ' ਦਾ ਹੀ ਇਕ ਰੂਪ ਹੈ ਜਿਸਦਾ ਅਰਥ ਹੈ—ਰਾਜਸੀ ਸ਼ਿਵਿਰ ਅਤੇ ਸੈਨਾ।

ਏਥੇ ਇਸਦਾ ਮੰਤਵ ਛਾਵਣੀ ਨਾਲ ਹੈ। ਸ਼ਾਇਦ ਦੌਲਤਾਬਾਦ ਦਾ ਇਕ ਵਿਸ਼ੇਸ਼ ਹਿੱਸਾ ਸੈਨਾ ਦੇ ਸ਼ਿਵਰ ਦੇ ਰੂਪ ਵਿਚ ਸੀ।

ਉਂਜ ਉੜੀਸਾ ਦੀ ਰਾਜਧਾਨੀ ਅਤੇ ਪਰਾਚੀਨ ਨਗਰ ਦਾ ਨਾਂ ਕਟਕ ਹੈ।

3. ਸ਼ਾਗਰ (ਸਾਗਰ)—

ਸ੍ਰੀ ਜਦੂਨਾਥ ਸਰਕਾਰ ਦਾ ਮਤ ਹੈ ਜੋ ਏਥੇ 'ਸਾਗਰ' ਸ਼ਬਦ ਦੀ ਵਰਤੋਂ 'ਸਿਨੌਰ' ਨਗਰ ਲਈ ਹੋਈ ਹੈ, ਜਿਹੜਾ ਨਰਬਦਾ (ਨਰਮਦਾ) ਨਦੀ ਦੇ ਕੰਢੇ (ਬੜੌਦਾ ਰਾਜ ਵਿਚ) ਸਥਿਤ ਹੈ। ਇਸ ਥਾਂ ਤੇ ਨਰਬਦਾ ਦਾ ਪਾਟ ਆਪਣੇ ਮੁਹਾਣੇ ਤੋਂ ਕੇਵਲ ਤੀਹ ਮੀਲ ਦੂਰ ਹੋਣ ਦੇ ਕਾਰਨ ਬਹੁਤ ਚੌੜਾ ਹੈ, ਜਿਹੜਾ ਇਕ ਖਾੜੀ ਵਰਗਾ ਜਾਪਦਾ ਹੈ। ਵੱਡੀ ਨਦੀ ਲਈ 'ਸਾਗਰ' ਸ਼ਬਦ ਸੰਸਕ੍ਰਿਤ ਵਿਚ ਵਰਤਿਆ ਹੀ ਜਾਂਦਾ ਹੈ। ਇਸ ਲਈ ਇਸ ਕਾਰਨ ਤੋਂ 'ਸਿਨੌਰ' ਨੂੰ ਸਾਗਰ ਆਖਿਆ ਜਾ ਸਕਦਾ ਹੈ।

ਉਂਜ ਭਾਰਤ ਦੇ ਇਕ ਤੋਂ ਵਧ ਨਗਰਾਂ ਦਾ ਨਾਂ ਸਾਗਰ ਹੈ। ਜਿਵੇਂ :—

(1) ਜ਼ਿਲਾ ਮੈਸੂਰ ਦੇ ਅੰਦਰ—

(2) ਮੱਧ ਪ੍ਰਦੇਸ਼ ਵਿਚ ਸਥਿਤ ਪਰਮੁੱਖ ਨਗਰ, ਜਿਹੜਾ ਇਕ ਵਿਸ਼ਾਲ ਝੀਲ (ਸਾਗਰ) ਦੇ ਕੰਢੇ ਤੇ ਵਿੱਦਮਾਨ ਹੈ।

(3) ਬੰਗਾਲ ਦੇ ਜ਼ਿਲਾ 24 ਪਰਗਨਾ ਵਿਚ ਪਵਿੱਤਰ ਟਾਪੂ ਦਾ ਨਾਂ।

(4) ਹੈਦਰਾਬਾਦ ਦੇ ਜ਼ਿਲਾ ਗੁਲਬਰਗਾ ਵਿਚ ਵੀ ਇਕ ਨਗਰ।

ਵੇਖੋ–Imp. Gazette

ਪ੍ਰਤੀਨਿਧੀ ਹੈ। ਇਹ ਵਿਸ਼ਾਲ ਇਲਾਕਾ ਜਿਸਨੂੰ ਪਾਰ ਕਰਨ ਵਿਚ ਤਿੰਨ ਮਹੀਨੇ ਲਗਦੇ ਹਨ, ਸੰਘਣੀ ਅਬਾਦੀ ਵਾਲਾ ਹੈ। ਏਥੇ ਉਸਦਾ ਕੁਤਲੂ (ਕੁਤਲੁਗ) ਖ਼ਾਨ ਦਾ ਸ਼ਾਸਨ ਹੈ ਅਤੇ ਉਸਦੇ ਪ੍ਰਤੀਨਿਧੀ ਏਥੋਂ ਦਾ ਪ੍ਰਬੰਧ ਕਰਦੇ ਹਨ ।

ਦੇਵਗਿਰੀ ਦਾ ਕਿਲਾ, ਜਿਸਦਾ ਅਸੀਂ ਵਰਣਨ ਕੀਤਾ ਹੈ, ਸਮਤਲ ਧਰਤੀ ਤੇ ਬਣੀ ਹੋਈ ਇਕ ਚਟਾਨ ਤੇ ਬਣਿਆ ਹੈ। ਇਸਨੂੰ ਬਰਾਬਰ ਤਹ ਵਿਚ ਕਟਕੇ ਇਸਦੀ ਚੋਟੀ ਤੇ ਕਿਲਾ ਬਣਾਇਆ ਗਿਆ ਹੈ। ਉਸ ਤੇ ਚਮੜੇ ਦੀ ਬਣੀ ਹੋਈ ਪੌੜੀ ਰਾਹੀਂ ਚੜ੍ਹਿਆ ਜਾਂਦਾ ਹੈ। ਰਾਤ ਵੇਲੇ ਇਹ ਪੌੜੀ ਹਟਾ ਲਈ ਜਾਂਦੀ ਹੈ। ਉਥੇ ਮੁਫ਼ਰਦ (ਘੋੜ ਸਵਾਰ) ਅਤੇ ਜ਼ਿਆਮੀ (ਸੈਨਿਕ) ਆਪਣੇ ਟੱਬਰ ਸਮੇਤ ਰਹਿੰਦੇ ਹਨ। ਕਿਲੇ ਦੀਆਂ ਗੁਫ਼ਾਵਾਂ ਅੰਦਰ ਭਿਅੰਕਰ ਅਪਰਾਧੀਆਂ ਨੂੰ ਰੱਖਿਆ ਜਾਂਦਾ ਹੈ। ਇਨ੍ਹਾਂ ਗੁਫ਼ਾਵਾਂ ਅੰਦਰ ਬਿੱਲੀਆਂ ਤੋਂ ਵੀ ਵੱਡੇ-ਵੱਡੇ ਚੂਹੇ ਹਨ। ਬਿੱਲੀਆਂ ਉਨ੍ਹਾਂ ਤੋਂ ਦੂਰ ਨੱਸ ਜਾਂਦੀਆਂ ਹਨ ਅਤੇ ਉਨ੍ਹਾਂ ਨਾਲ ਮੁਕਾਬਲਾ ਨਹੀਂ ਕਰ ਸਕਦੀਆਂ। ਚੂਹੇ ਬਿੱਲੀਆਂ ਤੇ ਹਾਵੀ ਹੋ ਜਾਂਦੇ ਹਨ। ਉਨ੍ਹਾਂ ਨੂੰ ਫੜਨ ਲਈ ਕੁਝ ਖ਼ਾਸ ਉਪਾਉ ਕਰਨੇ ਪੈਂਦੇ ਹਨ। ਮੈਂ ਕਿਲੇ ਵਿਚ ਕੁਝ ਚੂਹੇ ਵੇਖੇ। ਉਨ੍ਹਾਂ ਨੂੰ ਵੇਖ ਕੇ ਮੈਨੂੰ ਬੜਾ ਅਸਚਰਜ ਹੋਇਆ।

## ਕਹਾਣੀ

ਮਲਿਕ ਖ਼ੱਤਾਬ ਅਫ਼ਗਾਨ ਨੇ ਮੈਨੂੰ ਦਸਿਆ ਕਿ ਇਕ ਵਾਰੀ ਉਸਨੂੰ ਇਸ ਕਿਲੇ ਦੀ ਇਕ ਗੁਫ਼ਾ ਵਿਚ ਕੈਦ ਕਰਕੇ ਰੱਖਿਆ ਗਿਆ। ਉਸਦਾ ਨਾਂ ਚੂਹਿਆਂ ਦੀ ਗੁਫ਼ਾ ਸੀ। ਉਸਨੇ ਆਖਿਆ ਰਾਤ ਵੇਲੇ ਚੂਹੇ ਮੈਨੂੰ ਖਾਣ ਲਈ ਆਕੇ ਇਕੱਠੇ ਹੁੰਦੇ । ਉਨ੍ਹਾਂ ਨਾਲ ਮੇਰੀ ਲੜਾਈ ਹੁੰਦੀ ਰਹਿੰਦੀ ਤੇ ਮੈਂ ਉਨ੍ਹਾਂ ਨੂੰ ਦੂਰ ਨਸਾਂਦਾ-ਨਸਾਂਦਾ ਥਕ ਜਾਂਦਾ । ਉਪਰੰਤ ਮੈਂ ਸੁਫ਼ਨੇ ਵਿਚ ਇਕ ਆਦਮੀ ਨੂੰ ਵੇਖਿਆ। ਉਸਨੇ ਆਖਿਆ, 'ਕੁਰਾਨ ਦੇ ਸੂਰਾ ਅਲ-ਅਖ਼ਲਾਸ ਦਾ ਇਕ ਲੱਖ ਵਾਰੀ ਪਾਠ ਕਰ। ਈਸ਼ਵਰ ਤੈਨੂੰ ਮੁਕਤੀ ਪ੍ਰਦਾਨ ਕਰੇਗਾ'। ਮੈਂ ਉਸਦਾ ਪਾਠ ਕੀਤਾ ਅਤੇ ਉਸਦੇ ਪੂਰਾ ਹੁੰਦਿਆ ਹੀ ਮੈਨੂੰ ਬਾਹਰ ਕਢ ਦਿੱਤਾ ਗਿਆ। ਮੇਰੀ ਮੁਕਤੀ ਦਾ ਕਾਰਨ ਇਸ ਤਰ੍ਹਾਂ ਸੀ—

ਮੇਰੇ ਨਾਲ ਦੀ ਇਕ ਗੁਫ਼ਾ ਵਿਚ ਮਲਿਕ ਮੱਲ ਨੂੰ ਕੈਦ ਕੀਤਾ ਗਿਆ ਸੀ, ਉਹ ਬੀਮਾਰ ਹੋ ਗਿਆ ਅਤੇ ਚੂਹੇ ਉਸਦੀਆਂ ਉਂਗਲੀਆਂ ਅਤੇ ਅੱਖਾਂ ਖਾ ਗਏ। ਫਲ ਸਰੂਪ ਉਹ ਮਰ ਗਿਆ। ਜਦ ਸੁਲਤਾਨ ਨੂੰ ਇਸ ਗਲ ਦਾ ਪਤਾ ਲੱਗਾ ਤਾਂ ਉਸਨੇ ਆਖਿਆ "ਖ਼ੱਤਾਬ ਨੂੰ ਬਾਹਰ ਕਢ ਲਵੋ। ਕਿਧਰੇ ਉਸਦੀ ਵੀ ਇਹੋ ਹਾਲਤ ਨਾ ਹੋ ਜਾਵੇ। ਇਸੇ ਕਿਲੇ ਵਿਚ, ਸੁਲਤਾਨ ਤੋਂ ਹਾਰ ਖਾਣ ਦੇ ਮਗਰੋਂ ਉਪਰ ਦੱਸੇ ਮਲਿਕ ਮੱਲ ਦੇ ਪੁੱਤਰ ਨਾਸਿਰੁੱਦੀਨ ਅਤੇ ਨਿਆਇ-ਕਰਤਾ ਜਲਾਲ ਨੇ ਸ਼ਰਨ ਲਈ ਸੀ ।

ਦੌਲਤਾਬਾਦ ਪ੍ਰਾਂਤ ਦੇ ਵਾਸੀ ਮਰਾਠਾ ਜਾਤੀ ਦੇ ਹਨ, ਜਿਨ੍ਹਾਂ ਦੀਆਂ ਇਸਤਰੀਆਂ ਨੂੰ ਪਰਮਾਤਮਾ ਨੇ ਵਿਸ਼ੇਸ਼ ਸੁੰਦਰਤਾ ਪ੍ਰਦਾਨ ਕੀਤੀ ਹੈ । ਖ਼ਾਸ ਕਰਕੇ ਉਨ੍ਹਾਂ ਦੀ ਨਕ ਤੇ ਭੌਹਾਂ ਬੜੀਆਂ ਸੁਹਣੀਆ ਹੁੰਦੀਆਂ ਹਨ। ਉਹ ਸਹਿਵਾਸ-ਪ੍ਰੇਮੀ ਅਤੇ ਹੋਰ ਇਸਤਰੀਆਂ ਦੀ ਤੁਲਨਾ ਵਿਚ ਕਾਮ-ਕ੍ਰੀੜਾ ਵਿਚ ਬਾਹਲੀਆ ਚਤੁਰ ਹੁੰਦੀਆਂ ਹਨ। ਦੌਲਤਾਬਾਦ ਦੇ ਕਾਫ਼ਿਰ (ਹਿੰਦੂ)

ਵਪਾਰੀ ਹਨ ਅਤੇ ਬਹੁਤਾ ਕਰਕੇ ਹੀਰਿਆਂ ਦਾ ਵਪਾਰ ਕਰਦੇ ਹਨ। ਉਹ ਬਹੁਤ ਧਨਵਾਨ ਹਨ। ਇਨ੍ਹਾਂ ਵਪਾਰੀਆਂ ਨੂੰ ਸਾਹਾ[1] ਆਖਦੇ ਹਨ। ਇਸ ਸ਼ਬਦ ਦਾ ਇਕ ਵਚਨ ਸਾਹ (ਸ਼ਾਹ) ਹੈ। ਇਨ੍ਹਾਂ ਦੀ ਓਹੀ ਥਾਂ ਹੈ ਜਿਹੜੀ ਮਿਸਰ ਦੇਸ਼ ਵਿਚ ਅਕਾਰਿਮ[2] ਦੀ ਹੈ।

ਦੌਲਤਾਬਾਦ ਵਿਚ ਅੰਗੂਰ ਅਤੇ ਅਨਾਰ ਦੇ ਰੁੱਖ ਹੁੰਦੇ ਹਨ ਜਿਨ੍ਹਾਂ ਤੇ ਸਾਲ ਵਿਚ ਦੋ ਵਾਰੀ ਫਲ ਲਗਦੇ ਹਨ। ਇਹ ਇਕ ਮਹਾਨ ਮਹੱਤਵ ਸ਼ਾਲੀ ਸ਼ਹਿਰ ਹੈ ਅਤੇ ਸੰਘਣੀ ਅਬਾਦੀ ਅਤੇ ਵਿਸਥਾਰ ਵਾਲੀਆਂ ਜਗੀਰਾਂ ਦੇ ਕਾਰਨ ਏਥੋਂ ਦਾ ਕਰ ਬਹੁਤ ਹੈ। ਮੈਨੂੰ ਦੱਸਿਆ ਗਿਆ ਕਿ ਕਿਸੇ ਹਿੰਦੂ ਨੇ, ਸ਼ਹਿਰ ਤੇ ਉਸਦੀਆਂ ਸਾਰੀਆਂ ਜਗੀਰਾਂ ਦਾ ਕਰ ਉਗਰਾਹਣ ਦਾ ਕੰਮ ਸਤਾਰ੍ਹਾਂ ਕਰੋੜ ਦੇ ਠੇਕੇ ਤੇ ਲਿਆ। ਜਿਵੇਂ ਕਿ ਦਸਿਆ ਜਾ ਚੁਕਿਆ ਹੈ ਜੁ ਇਨ੍ਹਾਂ ਪ੍ਰਦੇਸ਼ਾਂ ਦਾ ਵਿਸਥਾਰ ਤਿੰਨ ਮਹੀਨਿਆਂ ਦੇ ਰਸਤੇ ਬਰਾਬਰ ਸੀ। ਇਕ ਕਰੋੜ ਵਿਚ ਸੌ ਲਖ ਹੁੰਦੇ ਹਨ ਅਤੇ ਇਕ ਲੱਖ ਵਿਚ ਸੌ ਹਜ਼ਾਰ ਦੀਨਾਰ। ਪਰ ਉਸਨੂੰ ਪੂਰਾ ਨਾ ਕਰ ਸਕਿਆ। ਕੁਝ ਰਕਮ ਉਸਦੇ ਨਾਂ ਤੇ ਰਹਿ ਗਈ। ਫਲ ਸਰੂਪ ਉਸਦੀ ਜਾਇਦਾਦ ਖੋਹ ਲਈ ਗਈ ਅਤੇ ਉਸਦੀ ਖਲੜੀ ਉਤਰਵਾ ਲਈ ਗਈ।

## ਗਾਇਕਾਵਾਂ ਦਾ ਬਜ਼ਾਰ

ਦੌਲਤਾਬਾਦ ਵਿਚ ਗਾਇਕਾਂ ਅਤੇ ਗਾਇਕਾਵਾਂ ਦਾ ਇਕ ਬਜ਼ਾਰ ਹੈ, ਜਿਹੜਾ ਤਰਬ-ਆਬਾਦ (ਰੰਗ-ਭੂਮੀ) ਦੇ ਨਾ ਤੋਂ ਜਾਣਿਆ ਜਾਂਦਾ ਹੈ। ਇਹ ਬੜੇ ਆਲੀਸ਼ਾਨ ਤੇ ਵੱਡੇ ਵੱਡੇ ਬਜ਼ਾਰਾਂ ਵਿਚੋਂ ਹੈ। ਇਸ ਵਿਚ ਬਹੁਤ ਸਾਰੀਆਂ ਦੁਕਾਨਾਂ ਹਨ ਅਤੇ ਹਰ ਦੁਕਾਨ ਵਿਚ ਦਰਵਾਜ਼ਾ ਹੁੰਦਾ ਹੈ ਜਿਹੜਾ ਦੁਕਾਨਦਾਰ ਦੇ ਘਰ ਵਿਚ ਖੁਲ੍ਹਦਾ ਹੈ। ਇਸ ਦਰਵਾਜ਼ੇ ਤੋਂ ਛੁੱਟ ਘਰ ਵਿਚ ਇਕ ਹੋਰ ਦਰਵਾਜ਼ਾ ਵੀ ਹੁੰਦਾ ਹੈ। ਦੁਕਾਨ ਗ਼ਲੀਚਿਆਂ ਨਾਲ ਸਜੀ ਹੁੰਦੀ ਹੈ ਅਤੇ ਉਸਦੇ ਵਿਚਕਾਰ ਇਕ ਵੱਡਾ ਸਾਰਾ ਝੂਲਾ ਜਿਹਾ ਹੁੰਦਾ ਹੈ ਜਿਸ ਵਿਚ ਗਾਉਣ ਵਾਲੀ ਬੈਠੀ ਜਾਂ ਲੇਟੀ ਰਹਿੰਦੀ ਹੈ। ਉਹ ਕਈ ਤਰ੍ਹਾਂ ਦੇ ਸ਼ਿੰਗਾਰ ਕਰਦੀ ਹੈ ਅਤੇ ਉਸਦੀਆਂ ਦਾਸੀਆਂ ਉਸ ਨੂੰ ਝੂੱਲੇ ਵਿਚ ਝੁਲਾਂਦੀਆਂ ਹਨ। ਬਜ਼ਾਰ ਦੇ ਵਿਚਕਾਰ ਇਕ ਬਹੁਤ ਵੱਡਾ ਗੁੰਬਦ ਹੈ ਜਿਸ ਵਿਚ ਗ਼ਲੀਚੇ ਵਿਛੇ ਹੁੰਦੇ ਹਨ ਅਤੇ ਉਹ ਚੰਗੀ ਤਰ੍ਹਾਂ ਸਜਿਆ ਹੁੰਦਾ ਹੈ। ਉਸ ਵਿਚ ਹਰ ਵੀਰਵਾਰ ਨੂੰ, ਅਸ੍ਰ (ਤਿਕਾਲਾਂ) ਦੀ ਨਮਾਜ਼ ਦੇ ਮਗਰੋਂ ਗਾਇਕਾਂ ਦਾ ਮੁਖੀਆ ਆਪਣੇ ਸੇਵਕਾਂ ਤੇ ਦਾਸਾਂ ਦੇ ਨਾਲ ਬਹਿੰਦਾ ਹੈ। ਗਾਇਕਾਵਾਂ ਨੰਬਰਵਾਰ ਟੋਲੀਆਂ ਵਿਚ ਅੰਦਰ ਆਉਂਦੀਆਂ ਹਨ ਅਤੇ ਏਸਦੇ ਸਾਮ੍ਹਣੇ ਸ਼ਾਮ ਤਕ ਗਾਂਦੀਆਂ ਰਹਿੰਦੀਆਂ ਤੇ ਨਚਦੀਆਂ ਰਹਿੰਦੀਆਂ ਹਨ। ਉਪਰੰਤ ਉਹ ਚਲਾ ਜਾਂਦਾ ਹੈ।

---

1. ਸਾਹਾ—

ਫ਼ਰਾਂਸੀਸੀ ਵਿਦਵਾਨ 'ਸਾਹਾ' ਨੂੰ ਸੰਸਕ੍ਰਿਤ ਸ਼ਬਦ 'ਸਾਰਥਵਾਰ' ਦਾ ਬਦਲਿਆ ਹੋਇਆ ਰੂਪ ਮੰਨਦੇ ਹਨ।

2. ਅਕਾਰਿਮ—

'ਅਕ੍ਰਮ' ਦਾ ਬਹੁਵਚਨ, ਜਿਸਦਾ ਅਰਥ ਹੈ ਪੂਜਨੀਕ ਜਾਂ ਸ੍ਰੇਸ਼ਠ।

ਇਸ ਬਜ਼ਾਰ ਵਿਚ ਨਮਾਜ਼ ਪੜ੍ਹਨ ਲਈ ਮਸਜਿਦਾਂ ਹਨ ਜਿਨ੍ਹਾਂ ਵਿਚ ਰਮਜ਼ਾਨ ਦੇ ਮਹੀਨੇ ਵਿਚ ਇਮਾਮ ਤਰਾਵੀਹ[1] ਦਾ ਪਾਠ ਕਰਦਾ ਹੈ। ਹਿੰਦ ਦਾ ਇਕ ਹਿੰਦੂ ਸ਼ਾਸਕ ਜਦੋਂ ਵੀ ਇਸ ਬਜ਼ਾਰ ਵਿਚੋਂ ਨਿਕਲਦਾ, ਇਸ ਗੁੰਬਦ ਵਿਚ ਉਤਰਦਾ ਅਤੇ ਗਾਉਣ ਵਾਲੀਆਂ ਉਸਦੇ ਸਾਮ੍ਹਣੇ ਗਾਉਂਦੀਆਂ ਸਨ। ਏਥੋਂ ਤੀਕ ਕਿ ਕੁਝ ਮੁਸਲਮਾਨ ਸ਼ਾਸਕ ਵੀ ਇਸੇ ਤਰ੍ਹਾਂ ਕਰਦੇ ਸਨ।
ਉਪਰੰਤ ਅਸੀਂ ਨਜ਼ਰਬਾਰ[2] (ਨੰਦੁਰਬਾਰ) ਪੁੱਜੇ। ਇਹ ਇਕ ਛੋਟਾ ਜਿਹਾ ਸ਼ਹਿਰ ਹੈ ਜਿਸਦੇ ਵਾਸੀ ਮਰਾਠੇ ਹਨ। ਇਹ ਲੋਕੀ ਦਸਤਕਾਰੀ ਵਿਚ ਨਿਪੁੰਨ ਹਨ। ਵੈਦ, ਜੋਤਸ਼ੀ ਅਤੇ ਮਰਾਠਿਆਂ ਦੇ ਉੱਚੇ ਕੁਲ ਦੇ ਲੋਕੀ ਬਰਾਹਿਮਾ (ਬ੍ਰਾਹਮਣ) ਜਾਂ ਕੱਤਰੀ (ਖੱਤਰੀ) ਹੁੰਦੇ ਹਨ। ਉਹ ਚਾਵਲ, ਸਾਗ ਅਤੇ ਤਿਲਾਂ ਦਾ ਤੇਲ ਖਾਂਦੇ ਹਨ। ਨਾ ਤਾਂ ਉਹ ਪਸ਼ੂਆਂ ਨੂੰ ਸਤਾਉਂਦੇ ਹਨ ਅਤੇ ਨਾ ਹੀ ਉਨ੍ਹਾਂ ਦਾ ਬਧ ਕਰਦੇ ਹਨ। ਰੋਟੀ ਤੋਂ ਪਹਿਲਾਂ ਉਨ੍ਹਾਂ ਲਈ ਇਸ਼ਨਾਨ ਇਤਨਾ ਹੀ ਜ਼ਰੂਰੀ ਹੈ ਜਿਵੇਂ ਕਿ ਅਪਵਿਤਰ ਹੋਣ ਦੇ ਮਗਰੋਂ ਨਹਾਉਣਾ। ਉਹ ਆਪਣੇ ਸਬੰਧੀਆਂ ਵਿਚ ਵਿਆਹ ਨਹੀਂ ਕਰਦੇ ਜਦ ਤਕ ਕਿ ਸੱਤ ਪੀੜ੍ਹੀਆਂ ਦਾ ਅੰਤਰ ਨਾ ਹੋਵੇ। ਉਹ ਸ਼ਰਾਬ ਨਹੀਂ ਪੀਂਦੇ। ਉਨ੍ਹਾਂ ਦੇ ਵਿਚਾਰ ਵਿਚ ਸ਼ਰਾਬ ਪੀਣਾ ਇਕ ਭਿਅੰਕਰ ਪਾਪ ਹੈ। ਹਿੰਦ ਵਿਚ ਮੁਸਲਮਾਨਾਂ ਦੇ ਬਾਰੇ ਵੀ ਇਹੋ ਗਲ ਹੈ। ਜੇ ਕੋਈ ਮੁਸਲਮਾਨ ਸ਼ਰਾਬ ਪੀਂਦਾ ਹੈ ਤਾਂ ਉਸਨੂੰ ਅੱਸੀ ਚਾਬੁਕ ਮਾਰੇ ਜਾਂਦੇ ਹਨ ਅਤੇ ਉਸਨੂੰ ਤਿੰਨ ਮਹੀਨਿਆਂ ਤਕ ਇਕ ਕਾਲ-ਕੋਠੜੀ ਵਿਚ ਕੈਦ ਕਰ ਦਿੱਤਾ ਜਾਂਦਾ ਹੈ। ਇਸ ਕੋਠੜੀ ਨੂੰ ਸਿਰਫ਼ ਭੋਜਨ ਵੇਲੇ ਖੋਲ੍ਹਿਆ ਜਾਂਦਾ ਹੈ।

ਇਸ ਥਾਂ ਤੋਂ ਚਲ ਕੇ ਅਸੀਂ ਸ਼ਾਗਰ (ਸਾਗਰ) ਸ਼ਹਿਰ ਵਿਚ ਪੁੱਜੇ। ਇਹ ਇਕ ਵਿਸ਼ਾਲ-ਨਦੀ ਦੇ ਕੰਢੇ ਤੇ ਵੱਸਿਆ ਇਕ ਉੱਘਾ ਸ਼ਹਿਰ ਹੈ। ਨਦੀ ਦਾ ਨਾਂ ਸਾਗਰ ਹੈ। ਨਦੀ ਦੇ ਕੰਢੇ ਤੇ ਸਿੰਜਾਈ ਦੇ ਵਾਸਤੇ ਰਹਟ ਚਲਦੇ ਰਹਿੰਦੇ ਹਨ ਅਤੇ ਫਲਾਂ ਦੇ ਬਾਗ਼ ਹਨ ਜਿਨ੍ਹਾਂ ਵਿਚ ਅੰਬ, ਕੇਲੇ ਅਤੇ ਗੰਨੇ ਦੀ ਪੈਦਾਵਾਰ ਹੁੰਦੀ ਹੈ। ਇਸ ਸ਼ਹਿਰ ਦੇ ਵਾਸੀ ਪੁੰਨਵਾਨ, ਧਰਮਾਤਮਾ ਅਤੇ

---

1. ਤਰਾਵੀਹ—

ਰਮਜ਼ਾਨ ਦੇ ਮਹੀਨੇ ਦੀ ਨਮਾਜ਼, ਜਿਹੜੀ ਰਾਤ ਵੇਲੇ ਪੜ੍ਹੀ ਜਾਂਦੀ ਹੈ ਅਤੇ ਜਿਸ ਵਿਚ ਪੂਰੇ ਕੁਰਾਨ ਦਾ ਪਾਠ ਕੀਤਾ ਜਾਂਦਾ ਹੈ। Urdu Hindi Dictionary

—ਤਰਵੀਹ (ਵਿਸ਼ਰਾਮ) ਦਾ ਬਹੁਵਚਨ। ਨਮਾਜ਼, ਵਿਸ਼ੇਸ਼ ਰੂਪ ਵਿਚ 20 ਰਕਾਤ ਦੀ ਨਮਾਜ਼, ਜਿਹੜੀ ਰਮਜ਼ਾਨ ਮਹੀਨੇ ਦੀ ਰਾਤ ਨੂੰ ਪੜ੍ਹੀ ਜਾਂਦੀ ਹੈ। ਇਸ ਨਾਂ ਦਾ ਕਾਰਨ ਇਹ ਹੈ ਜੋ ਨਮਾਜ਼ ਪੜ੍ਹਨ ਵਾਲੇ ਹਰ ਚੌਥੀ ਅਤੇ ਦੂਜੀ ਸਲਾਮ ਦੇ ਮਗਰੋਂ ਬਹਿ ਕੇ ਵਿਸ਼ਰਾਮ ਕਰਦੇ ਹਨ।

2. ਨਜ਼ਰਬਾਰ—

ਵਰਤਮਾਨ ਨੰਦੁਰਬਾਰ, ਜਿਹੜਾ ਮਹਾਰਾਸ਼ਟਰ ਦੇ ਜ਼ਿਲੇ ਖ਼ਾਨਦੇਸ਼ ਵਿਚ ਸਥਿਤ ਹੈ। ਆਈਨ-ਏ-ਅਕਬਰੀ ਵਿਚ ਮਾਲਵਾ ਪਰਦੇਸ਼ ਦੀ ਇਕ ਸਰਕਾਰ ਦੇ ਰੂਪ ਵਿਚ ਇਸਦਾ ਉਲੇਖ ਅਬੁਲ-ਫ਼ਜ਼ਲ ਨੇ ਕੀਤਾ ਹੈ।

ਨੰਦੁਰਬਾਰ ਖ਼ਾਨਦੇਸ਼ ਵਿਚ ਪਰਾਚੀਨ ਸਥਾਨਾਂ ਵਿਚੋਂ ਇਕ ਹੈ। ਅਨੁਮਾਨ ਕੀਤਾ ਜਾਂਦਾ ਹੈ ਜੋ ਤੀਜੀ ਸਦੀ ਦੀ ਕਾਨਹੇਰੀ ਗੁਫ਼ਾ ਦੇ ਸ਼ਿਲਾਲੇਖਾਂ ਵਿਚ ਇਸ ਸਥਾਨ ਦਾ ਉਲੇਖ ਨੰਦੀਗਰ ਦੇ ਰੂਪ ਵਿਚ ਕੀਤਾ ਗਿਆ ਹੈ।
Imp. Gazette XVIII 362-63

ਸੱਤਵਾਦੀ ਹਨ। ਉਨ੍ਹਾਂ ਦੇ ਸਾਰੇ ਕੰਮ ਸ਼ਲਾਘਾ ਦੇ ਯੋਗ ਹਨ। ਉਨ੍ਹਾਂ ਦੇ ਬਾਗ਼ਾਂ ਵਿਚ ਆਉਣ-ਜਾਣ ਵਾਲਿਆਂ ਲਈ ਖ਼ਾਨਕਾਹਾਂ (ਆਸ਼੍ਰਮ) ਹਨ। ਜਿਹੜਾ ਵੀ ਆਦਮੀ ਖ਼ਾਨਕਾਹ (ਆਸ਼੍ਰਮ) ਬਣਵਾਉਂਦਾ ਹੈ, ਉਸ ਦੇ ਨਾਲ ਇਕ ਬਗ਼ੀਚਾ ਵੀ ਦਾਨ ਵਿਚ ਦੇਂਦਾ ਹੈ ਅਤੇ ਉਸ ਦੀ ਦੇਖ-ਭਾਲ ਆਪਣੀ ਸੰਤਾਨ ਦੇ ਨਾਂ ਕਰ ਜਾਂਦਾ ਹੈ। ਜੇ ਉਸਦੀ ਕੋਈ ਸੰਤਾਨ ਨਾ ਹੋਵੇ ਤਾਂ ਉਸਦੀ ਦੇਖ-ਭਾਲ ਦੀ ਜ਼ਿੰਮੇਦਾਰੀ ਨਿਆਇਕਰਤਾ ਤੇ ਹੁੰਦੀ ਹੈ। ਇਹ ਸ਼ਹਿਰ ਬਹੁਤ ਸੰਘਣੀ ਅਬਾਦੀ ਵਾਲਾ ਹੈ। ਓਥੇ ਬਹੁਤ ਸਾਰੇ ਲੋਕੀ ਜਾਂਦੇ ਹਨ, ਕੁਝ ਤਾਂ ਓਥੋਂ ਦੇ ਵਾਸੀਆਂ ਦੀ ਸੰਗਤ ਵਿਚ ਰਹਿ ਕੇ ਪੁੰਨ ਕਮਾਣ ਲਈ ਅਤੇ ਕੁਝ ਇਸ ਵਾਸਤੇ ਜੁ ਉਹ ਸ਼ਹਿਰ ਕਰ ਅਤੇ ਚੁੰਗੀ ਆਦਿਕ ਤੋਂ ਬਚਿਆ ਹੋਇਆ ਹੈ।

ਉਪਰ ਦੱਸੇ ਸਾਗਰ ਸ਼ਹਿਰ ਤੋਂ ਤੁਰਕੇ ਅਸੀਂ ਕਿਨਬਾਇਆ (ਖੰਭਾਇਤ) ਪੁੱਜੇ। ਇਹ ਇਕ ਖਾੜੀ ਤੇ ਵਸਿਆ ਹੋਇਆ ਹੈ ਜਿਹੜੀ ਇਕ ਘਾਟੀ ਵਰਗੀ ਜਾਪਦੀ ਹੈ। ਇਸ ਵਿਚ ਜਹਾਜ਼ ਆਉਂਦੇ ਹਨ। ਏਥੇ ਜ੍ਵਾਰ-ਭਾਟਾ ਆਉਂਦਾ ਹੈ। ਮੈਂ ਭਾਟੇ ਵੇਲੇ ਜਹਾਜ਼ਾਂ ਨੂੰ ਦਲਦਲ ਵਿਚ ਲੰਗਰ ਸੁੱਟੇ ਹੋਏ ਅਤੇ ਜਵਾਰ ਵੇਲੇ ਉਨ੍ਹਾਂ ਨੂੰ ਪਾਣੀ ਵਿਚ ਤੈਰਦੇ ਹੋਏ ਵੇਖਿਆ। ਜਿੱਥੋਂ ਤੀਕ ਏਥੋਂ ਦੇ ਘਰਾਂ ਦੀ ਸੁੰਦਰ ਬਣਤਰ-ਕਲਾ ਅਤੇ ਮਸਜਿਦਾਂ ਦੇ ਨਿਰਮਾਣ ਦਾ ਪ੍ਰਸ਼ਨ ਹੈ, ਇਹ ਆਲੀਸ਼ਾਨ ਸ਼ਹਿਰਾਂ ਵਿਚੋਂ ਇਕ ਹੈ। ਇਸਦਾ ਕਾਰਣ ਇਹ ਹੈ ਕਿ ਏਥੋਂ ਦੇ ਵਾਸੀਆਂ ਦੀ ਬਾਹਲੀ ਗਿਣਤੀ ਬਿਦੇਸ਼ੀ ਵਪਾਰੀਆਂ ਦੀ ਹੈ। ਉਹ ਸਦਾ ਆਲੀਸ਼ਾਨ ਇਮਾਰਤਾਂ ਅਤੇ ਮਸ-ਜਿਦਾਂ ਬਣਵਾਂਦੇ ਹਨ, ਅਤੇ ਇਸ ਕੰਮ ਵਿਚ ਉਹ ਇਕ ਦੂਜੇ ਨਾਲ ਮੁਕਾਬਲਾ ਕਰਦੇ ਹਨ।

ਸ਼ਹਿਰ ਦੀਆਂ ਵਿਸ਼ਾਲ ਇਮਾਰਤਾਂ ਵਿਚ ਸ਼ਰੀਫ਼ ਸਾਮਿਰੀ ਦਾ ਘਰ ਵੀ ਹੈ ਜਿਸ ਨੇ ਮੇਰੀ ਮਠਿਆਈ ਦੇ ਬਾਰੇ ਬਹਸ ਕੀਤੀ ਸੀ ਅਤੇ ਜਿਸ ਨੂੰ ਮਲਿਕ-ਉਨ-ਨੁਦਮਾ ਨੇ ਝੂਠਾ ਸਾਬਿਤ ਕਰ ਦਿੱਤਾ ਸੀ। ਜਿਤਨੇ ਮਜ਼ਬੂਤ ਸ਼ਤੀਰ ਇਸ ਘਰ ਵਿਚ ਵਰਤੇ ਗਏ ਹਨ, ਉਤਨੇ ਮੈਂ ਹੋਰ ਕਿਧਰੇ ਨਹੀਂ ਵੇਖੇ। ਇਸ ਦਾ ਮੁੱਖ ਦਰਵਾਜ਼ਾ ਸ਼ਹਿਰ ਦੇ ਮੁੱਖ ਦਰਵਾਜ਼ੇ ਵਰਗਾ ਹੈ ਅਤੇ ਘਰ ਦੇ ਨਾਲ ਹੀ ਇਕ ਬਹੁਤ ਵੱਡੀ ਮਸਜਿਦ ਹੈ ਜਿਹੜੀ ਸਾਮਿਰੀ ਨਾਂ ਤੋਂ ਪ੍ਰਸਿੱਧ ਹੈ। ਵਿਸ਼ਾਲ ਇਮਾਰਤਾਂ ਵਿਚੋਂ ਇਕ ਮਲਿਕ-ਉਤ-ਤੁਜਾਰ ਕਾਜ਼ਿਰੂਨੀ ਦਾ ਘਰ ਹੈ। ਇਸ ਦੇ ਨਾਲ ਵੀ ਇਕ ਮਸਜਿਦ ਹੈ। ਇਨ੍ਹਾਂ ਵਿਚ ਹੀ ਕੁਲਾਹਦੂਜ਼[1] (ਟੋਪੀਆਂ ਬਣਾਉਣ ਵਾਲੇ) ਵਪਾਰੀ ਦੇ ਘਰ ਦੀ ਵੀ ਗਿਣਤੀ ਕੀਤੀ ਜਾ ਸਕਦੀ ਹੈ।

## ਕਹਾਣੀ

ਜਦੋਂ ਕਾਜ਼ੀ ਜਲਾਲ ਅਫ਼ਗਾਨ ਨੇ ਬਗਾਵਤ ਕੀਤੀ, ਜਿਸਦਾ ਵਰਣਨ ਪਹਿਲਾਂ ਕੀਤਾ ਗਿਆ ਹੈ, ਤਾਂ ਉਪਰ ਦੱਸੇ ਸ਼ਮਸ ਉਦ-ਦੀਨ ਅਤੇ ਜਹਾਜ਼ ਦੇ ਸਵਾਮੀ ਇਲਿਆਸ, ਜਿਹੜਾ ਪਹਿਲਾਂ ਇਸ ਸ਼ਹਿਰ ਦਾ ਕਾਫ਼ਿਰ (ਹਿੰਦੂ) ਵਾਸੀ ਸੀ ਅਤੇ ਮਲਿਕ-ਉਲ-ਹੁਕਮਾ, ਜਿਸਦਾ ਵਰਣਨ ਅਸੀਂ

1. ਕੁਲਾਹਦੂਜ਼—
ਟੋਪੀਆਂ ਸੀਉਣ ਵਾਲਾ।

ਪਹਿਲਾਂ ਕਰ ਚੁੱਕੇ ਹਾਂ, ਇਨ੍ਹਾਂ ਤਿੰਨਾਂ ਨੇ ਬਾਗ਼ੀ ਤੋਂ ਆਪਣੇ ਆਪ ਨੂੰ ਬਚਾਉਣਾ ਚਾਹਿਆ ਅਤੇ ਇਨ੍ਹਾਂ ਨੇ ਸ਼ਹਿਰ ਦੇ ਚਾਰੇ ਪਾਸੇ ਇਕ ਖਾਈ ਪੱਟਣੀ ਸ਼ੁਰੂ ਕੀਤੀ ਕਿਉਂਜੁ ਇਸ ਦੇ ਚਾਰੇ ਪਾਸੇ ਕੋਈ ਮਜ਼ਬੂਤ ਦੀਵਾਰ ਨਹੀਂ ਸੀ। ਪਰ ਕਾਜ਼ੀ ਜਲਾਲ ਉਨ੍ਹਾਂ ਨੂੰ ਹਰਾਕੇ ਸ਼ਹਿਰ ਵਿਚ ਆ ਵੜਿਆ। ਉਪਰ-ਦੱਸੇ ਤਿੰਨੇ ਆਦਸੀ ਇਕ ਹੀ ਘਰ ਵਿਚ ਵੜ ਗਏ ਅਤੇ ਇਸ ਡਰ ਤੋਂ ਜੁ ਕਿਧਰੇ ਫੜੇ ਨਾ ਜਾਈਏ ਉਨ੍ਹਾਂ ਨੇ ਰਲਕੇ ਆਪਣੇ ਆਪ ਨੂੰ ਮਾਰ ਦੇਣ ਦਾ ਨਿਸ਼ਚਾ ਕੀਤਾ। ਫਲਸਰੂਪ ਹਰ-ਇਕ ਨੇ ਆਪਣੇ ਸਾਥੀ ਤੇ ਕਟਾਰੇ ਨਾਲ ਵਾਰ ਕੀਤਾ। ਕਟਾਰੇ ਦਾ ਵਰਣਨ ਅਸੀਂ ਪਹਿਲਾ ਕਰ ਚੁੱਕੇ ਹਾਂ, ਉਨ੍ਹਾਂ ਵਿਚੋਂ ਦੋ ਤਾਂ ਮਰ ਗਏ ਪਰ ਮਲਿਕ-ਉਲ-ਹੁਕਮਾ ਜੀਉਂਦਾ ਰਹਿ ਗਿਆ।

ਕਿਨਬਾਇਆ (ਖੰਭਾਇਤ) ਦੇ ਉਘੇ ਵਪਾਰੀਆਂ ਵਿਚੋਂ ਨਜਮ-ਉਦ-ਦੀਨ ਸੀਲਾਨੀ ਵੀ ਸੀ। ਉਹ ਬੜਾ ਸੁਹਣਾ ਅਤੇ ਧਨਵਾਨ ਆਦਮੀ ਸੀ। ਉਸਨੇ ਇਸ ਸ਼ਹਿਰ ਵਿਚ ਇਕ ਵਿਸ਼ਾਲ ਇਮਾਰਤ ਅਤੇ ਮਸਜਿਦ ਬਣਵਾਈ। ਕੁਝ ਚਿਰ ਮਗਰੋਂ ਸੁਲਤਾਨ ਨੇ ਉਸਨੂੰ ਸਦਵਾਇਆ ਅਤੇ ਸ਼ਹਿਰ ਦਾ ਸ਼ਾਸਨ ਉਸਦੇ ਹਵਾਲੇ ਕਰਕੇ, ਉਸਨੂੰ ਮਰਾਤਿਬ (ਅਧਿਕਾਰ-ਚਿੰਨ੍ਹ) ਪ੍ਰਦਾਨ ਕੀਤੇ। ਇਹੋ ਹੀ ਉਸਦੀ ਜ਼ਿੰਦਗੀ ਅਤੇ ਜਾਇਦਾਦ ਦੇ ਨਾਸ਼ ਦਾ ਕਾਰਣ ਬਣਿਆ।

ਸਾਡੇ ਕਿਨਬਾਇਆ (ਖੰਭਾਇਤ) ਵਿਚ ਆਉਣ ਵੇਲੇ ਓਥੋਂ ਦਾ ਸ਼ਾਸਕ ਤਿਲਿੰਗ(ਤੈਲੰਗਾਨਾ) ਦਾ ਮੁਕਬਿਲ ਸੀ। ਸੁਲਤਾਨ ਇਸਦਾ ਬੜਾ ਸਨਮਾਨ ਕਰਦਾ ਸੀ। ਇਸ਼ਬਹਾਨ (ਇਸ-ਫ਼ਹਾਨ) ਵਾਸੀ ਸ਼ੇਖ ਜ਼ਾਦਾ ਉਸਦੇ ਨਾਲ ਰਹਿੰਦਾ ਸੀ। ਇਹ ਸਾਰੇ ਕੰਮਾਂ ਵਿਚ ਉਸਦਾ ਪ੍ਰਤਿ-ਨਿਧੀ ਸੀ। ਇਹ ਸ਼ੇਖ਼ ਅਸਾਧਾਰਨ ਰੂਪ ਵਿਚ ਧਨਵਾਨ ਸੀ ਅਤੇ ਉਸਨੂੰ ਰਾਜ-ਕਾਜ ਦਾ ਵਧੇਰੇ ਗਿਆਨ ਸੀ। ਉਹ ਲਗਾਤਾਰ ਆਪਣੇ ਦੇਸ਼ ਵਿਚ ਪੈਸਾ ਘੱਲਦਾ ਰਹਿੰਦਾ ਸੀ ਅਤੇ ਏਥੋਂ ਨੱਸਣ ਦੇ ਉਪਾਉ ਸੋਚਦਾ ਰਹਿੰਦਾ ਸੀ। ਇਸ ਗੱਲ ਦੀ ਸੂਚਨਾ ਸੁਲਤਾਨ ਕੋਲ ਪੁੱਜੀ। ਉਸਨੂੰ ਦੱਸਿਆ ਗਿਆ ਕਿ ਉਹ ਨੱਸਣ ਦੀ ਵਿਉਂਤ ਬਣਾ ਰਿਹਾ ਹੈ। ਸੁਲਤਾਨ ਨੇ ਮੁਕਬਿਲ ਨੂੰ ਲਿਖਿਆ ਕਿ ਉਹ ਉਸਨੂੰ ਘੱਲ ਦੇਵੇ। ਮੁਕਬਿਲ ਨੇ ਉਸਨੂੰ ਬਰੀਦ[1] (ਦੂਤ) ਰਾਹੀਂ ਘਲ ਦਿੱਤਾ। ਤਦ ਉਸਨੂੰ ਸੁਲਤਾਨ ਦੇ ਸਾਮ੍ਹਣੇ ਪੇਸ਼ ਕੀਤਾ ਗਿਆ। ਸੁਲਤਾਨ ਨੇ ਉਸਤੇ ਪਹਿਰਾ ਲਾ ਦਿੱਤਾ। ਸੁਲਤਾਨ ਦਾ ਇਹ ਅਸੂਲ ਸੀ ਕਿ ਉਹ ਜਿਸ ਕਿਸੇ ਤੇ ਵੀ ਪਹਿਰਾ ਲਾ ਦੇਂਦਾ, ਉਸਦਾ ਬਚਣਾ ਮੁਸ਼ਕਿਲ ਹੁੰਦਾ ਸੀ, ਪਰ ਸ਼ੇਖ਼ ਨੇ ਰਕਮ ਦੇ ਕੇ ਪਹਿਰੇਦਾਰ ਨਾਲ ਗੰਢਜੋੜ ਕਰ ਲਿਆ ਅਤੇ ਦੋਵੇਂ ਨੱਸ ਗਏ। ਇਕ ਭਰੋਸੇ ਦੇ ਆਦਮੀ ਨੇ ਮੈਨੂੰ ਦੱਸਿਆ ਕਿ ਉਸਨੇ ਉਸਨੂੰ ਕਲਹਾਤ[2] ਸ਼ਹਿਰ

---

1. **ਬਰੀਦ—**

ਬਰੀਦ ਦਾ ਅਰਥ 'ਪਤਰ ਵਾਹਕ' ਜਾਂ 'ਦੂਤ' ਹੈ। ਇਹ ਸ਼ਬਦ 'ਡਾਕ' ਲਈ ਵੀ ਵਰਤਿਆ ਜਾਂਦਾ ਹੈ।

—Urdu-Hindi-Dictionary

2. **ਕਲਹਾਤ—**

ਮਾਰਕੋਪੋਲੋ ਵਲੋਂ ਵਰਣਿਤ 'ਕਲਹਾਤ' ਜਾਂ 'ਕਲਤੂ' ਮਸਕਤ, ਦੱਖਣ-ਪੂਰਵ ਵਿਚ ਸਥਿਤ ਇਕ ਨਗਰ ਹੈ। ਇਹ ਤੇਰ੍ਹਵੀਂ ਜਾਂ ਚੌਦਹਵੀਂ ਸਦੀ ਵਿਚ ਹੁਰਮੁਜ਼ ਦੇ ਰਾਜ ਦੇ ਅੰਦਰ ਇਕ ਵਪਾਰਕ ਨਗਰ ਅਤੇ ਬੰਦਰਗਾਹ ਸੀ।

ਦੀ ਮਸਜਿਦ ਦੀ ਇਕ ਨੁੱਕਰ ਵਿਚ ਵੇਖਿਆ ਸੀ। ਉਪਰੰਤ ਉਹ ਆਪਣੇ ਦੇਸ਼ ਪੁਜ ਗਿਆ ਸੀ। ਉਸਨੇ ਆਪਣੀ ਦੌਲਤ ਸੰਭਾਲ ਲਈ ਅਤੇ ਸਭ ਤਰ੍ਹਾਂ ਦੇ ਡਰ ਤੋਂ ਬੇਚਿੰਤ ਹੋ ਗਿਆ।

## ਕਹਾਣੀ

ਇਕ ਦਿਨ ਮਲਿਕ ਮੁਕਬਿਲ ਨੇ ਆਪਣੇ ਘਰ ਵਿਚ ਸਾਨੂੰ ਦਾਵਤ ਦਿੱਤੀ, ਅਸਚਰਜ ਵਾਲੀ ਗਲ ਇਹ ਸੀ ਜੁ ਸ਼ਹਿਰ ਦੇ ਨਿਆਇਕਰਤਾ, ਜਿਹੜਾ ਕਿ ਸੱਜੀ ਅੱਖ ਤੋਂ ਕਾਣਾ ਸੀ- ਦੇ ਸਾਮ੍ਹਣੇ ਬਗਦਾਦ ਦਾ ਇਕ ਸ਼ਰੀਫ਼ (ਸੈਯਦ) ਬੈਠਿਆ ਸੀ ਜਿਹੜਾ ਮੁਹਾਂਦਰੇ ਵਿਚ ਬਿਲਕੁਲ ਉਸੇ ਤਰ੍ਹਾਂ ਸੀ। ਉਹ ਵੀ ਕਾਣਾ ਸੀ। ਫ਼ਰਕ ਇਹ ਸੀ ਕਿ ਉਹ ਖੱਬੀ ਅੱਖ ਤੋਂ ਕਾਣਾ ਸੀ। ਸ਼ਰੀਫ ਨਿਆਇਕਰਤਾ ਵਲ ਵੇਖ ਕੇ, ਉਸ ਤੇ ਹੱਸਣ ਲੱਗ ਪਿਆ। ਨਿਆਇਕਰਤਾ ਨੇ ਉਸਨੂੰ ਫਟਕਾਰ ਕੀਤੀ। ਸ਼ਰੀਫ਼ ਨੇ ਆਖਿਆ, "ਮੈਨੂੰ ਫਟਕਾਰਨ ਦੀ ਕੋਈ ਗਲ ਨਹੀਂ। ਮੈਂ ਤੇਰੇ ਤੋਂ ਚੰਗਾ ਹਾਂ"। ਉਸਨੇ ਪੁਛਿਆ "ਉਹ ਕਿਵੇਂ" ਸ਼ਰੀਫ਼ ਨੇ ਜਵਾਬ ਦਿੱਤਾ, "ਤੂੰ ਸੱਜੀ ਅੱਖ ਤੋਂ ਕਾਣਾ ਹੈ, ਮੈਂ ਖੱਬੀ ਤੋਂ"। ਇਸ ਤੇ ਸ਼ਾਸਕ (ਅਮੀਰ) ਅਤੇ ਹੋਰ ਆਦਮੀ ਹੱਸ ਪਏ ਅਤੇ ਨਿਆਇਕਰਤਾ ਬਹੁਤ ਸ਼ਰਮਿੰਦਾ ਹੋਇਆ। ਉਸ ਤੋਂ ਕੋਈ ਜਵਾਬ ਨਾ ਬਣ ਸਕਿਆ ਕਿਉਂਜੁ ਹਿੰਦ ਵਿਚ ਸ਼ਰੀਫ਼ਾਂ (ਸੈਯਦਾਂ) ਦਾ ਬਾਹਲਾ ਸਨਮਾਨ ਕੀਤਾ ਜਾਂਦਾ ਹੈ।

ਇਸ ਸ਼ਹਿਰ ਦੇ ਧਰਮਾਤਮਾ ਆਦਮੀਆਂ ਵਿਚੋਂ ਇਕ ਹਾਜੀ ਨਾਸਿਰ ਵੀ ਸੀ ਜਿਹੜਾ ਦਿਯਾਰਯਕ[1] ਦਾ ਵਾਸੀ ਸੀ। ਉਹ ਓਥੇ ਜਾਮਾ ਮਸਜਿਦ ਦੀ ਇਕ ਕੋਠੜੀ ਵਿਚ ਰਹਿੰਦਾ ਸੀ। ਅਸੀਂ ਉਸਦੇ ਦਰਸ਼ਨ ਕੀਤੇ ਅਤੇ ਉਸਦੇ ਨਾਲ ਭੋਜਨ ਕੀਤਾ। ਨਿਆਇਕਰਤਾ ਜਲਾਲ ਆਪਣੀ ਬਗ਼ਾਵਤ ਦੇ ਵੇਲੇ ਜਦੋਂ ਕਿਨਬਾਇਆ (ਖੰਭਾਇਤ) ਸ਼ਹਿਰ ਤੇ ਅਧਿਕਾਰ ਕਰ ਚੁਕਿਆ ਤਾਂ ਉਸਦੇ ਦਰਸ਼ਨਾਂ ਲਈ ਆਇਆ। ਸੁਲਤਾਨ ਨੂੰ ਸੂਚਨਾ ਦਿੱਤੀ ਗਈ ਕਿ ਉਸਨੇ ਬਾਗ਼ੀ ਦੇ ਵਾਸਤੇ ਪ੍ਰਾਰਥਨਾ ਕੀਤੀ ਹੈ। ਹਾਜੀ ਨਾਸਿਰ ਨੂੰ ਇਹ ਡਰ ਪੈ ਗਿਆ ਜੁ ਕਿਧਰੇ ਹੈਦਰੀ ਦੇ ਵਾਂਗ ਉਸਨੂੰ ਵੀ ਨਾ ਮਾਰ ਦਿੱਤਾ ਜਾਵੇ। ਇਸ ਲਈ ਉਹ ਨੱਸ ਗਿਆ।

ਇਸ ਸ਼ਹਿਰ ਦਾ ਇਕ ਧਰਮਾਤਮਾ ਆਦਮੀ ਵਪਾਰੀ ਇਸਹਾਕ ਸੀ। ਉਸ ਦੀ ਇਕ ਖ਼ਾਨਕਾਹ (ਆਸ਼੍ਰਮ) ਸੀ ਜਿੱਥੇ ਉਹ ਯਾਤ੍ਰੀਆਂ ਨੂੰ ਭੋਜਨ ਕਰਾਉਂਦਾ ਸੀ ਅਤੇ ਗ਼ਰੀਬ-ਕੰਗਾਲਾਂ ਤੇ ਬਹੁਤ ਪੈਸਾ ਖ਼ਰਚਦਾ ਸੀ, ਤਾਂ ਵੀ ਉਸ ਦੀ ਦੌਲਤ ਵਿਚ ਵਾਧਾ ਹੁੰਦਾ ਜਾਰਿਹਾ ਸੀ।

ਕਿਨਬਾਇਆ (ਖੰਭਾਇਤ) ਤੋਂ ਅਸੀਂ ਕਾਵੀ[2] ਨਗਰ ਵਿਚ ਪੁੱਜੇ। ਇਹ ਸ਼ਹਿਰ ਇਕ ਖਾੜੀ ਦੇ ਕੰਢੇ ਵਸਿਆ ਹੋਇਆ ਹੈ, ਜਿੱਥੇ ਜਵਾਰ ਭਾਟਾ ਆਂਦਾ ਹੈ। ਇਹ ਸ਼ਹਿਰ ਕਾਫ਼ਿਰ

---

1. **ਦਿਯਾਰਯਕ—**

ਮੈਸੋਪੋਟਾਮਿਆ ਦਾ ਪੁਰਾਣਾ ਨਾਂ। Richardson

ਤੁਰਕਿਸਤਾਨ (ਟਰਕੀ) ਦੇ ਦਿਯਾਰਯਕ ਨਾਮੀ ਪ੍ਰਾਂਤ ਦੀ ਰਾਜਧਾਨੀ, ਜਿਹੜਾ ਟਿਗਰਿਸ ਨਦੀ ਦੇ ਖੱਬੇ ਕੰਢੇ ਤੇ ਸਥਿਤ ਹੈ।

2. **ਕਾਵੀ—**

ਭੜੋਚ ਦੇ ਨੇੜੇ ਸਥਿਤ ਇਕ ਪਿੰਡ।

(ਹਿੰਦੂ) ਰਾਜਾ ਜਾਲੰਸੀ[1] ਦਾ ਇਲਾਕਾ ਹੈ। ਇਸ ਰਾਜੇ ਦਾ ਵਰਣਨ ਅਸੀਂ ਛੇਤੀ ਹੀ ਕਰਾਂਗੇ।

ਏਥੋਂ ਅਸੀਂ ਕੰਦਹਾਰ (ਗੰਧਾਰ)[2] ਵਲ ਗਏ। ਕਾਫ਼ਿਰਾਂ (ਹਿੰਦੂਆਂ) ਦਾ ਇਹ ਵਿਸ਼ਾਲ ਸ਼ਹਿਰ ਸਮੁੰਦਰ ਦਵਾਰਾ ਬਣੀ ਹੋਈ ਇਕ ਖਾੜੀ ਤੇ ਵਸਿਆ ਹੋਇਆ ਹੈ।

## ਕੰਦਹਾਰ (ਗੰਧਾਰ) ਦਾ ਸ਼ਾਸਕ

ਕੰਦਹਾਰ (ਗੰਧਾਰ) ਦਾ ਸ਼ਾਸਕ ਜਾਲੰਸੀ ਨਾਮੀ ਕਾਫ਼ਿਰ ਹਿੰਦੂ ਹੈ ਅਤੇ ਇਸਲਾਮੀ ਸ਼ਾਸਨ ਦੇ ਅਧੀਨ ਹੈ ਅਤੇ ਹਿੰਦ ਦੇ ਸੁਲਤਾਨ ਨੂੰ ਹਰ ਸਾਲ ਉਪਹਾਰ ਘਲਦਾ ਹੈ। ਜਦੋਂ ਅਸੀਂ ਕੰਦਹਾਰ (ਗੰਧਾਰ) ਪੁੱਜੇ ਤਾਂ ਉਹ ਸਾਡਾ ਸਵਾਗਤ ਕਰਨ ਲਈ ਆਇਆ ਅਤੇ ਉਸਨੇ ਸਾਡਾ ਬਹੁਤ ਵਧੇਰੇ ਆਦਰ-ਸਤਿਕਾਰ ਕੀਤਾ। ਏਥੋਂ ਤੀਕ ਕਿ ਉਸਨੇ ਆਪਣਾ ਮਹਿਲ ਖ਼ਾਲੀ ਕਰਕੇ ਉਥੇ ਸਾਡੇ ਰਹਿਣ ਦਾ ਪ੍ਰਬੰਧ ਕੀਤਾ। ਉਸਦੇ ਸਾਥੀਆਂ ਵਿਚੋਂ ਖ਼ਾਜਾ ਬੋਹਰਾ ਦੇ ਪੁੱਤਰ ਵਰਗੇ ਪਰਮੁੱਖ ਮੁਸਲਮਾਨ ਸਾਨੂੰ ਮਿਲਣ ਲਈ ਆਏ। ਉਨ੍ਹਾਂ ਵਿਚ ਜਹਾਜ਼ ਦਾ ਸਵਾਮੀ ਇਬ੍ਰਾਹੀਮ ਵੀ ਸੀ, ਜਿਸ ਕੋਲ ਆਪਣੀ ਨਿਜੀ ਵਰਤੋਂ ਲਈ ਛੇ ਜਹਾਜ਼ ਸਨ। ਇਸੇ ਸ਼ਹਿਰ ਤੋਂ ਅਸੀਂ ਸਮੁੰਦਰੀ-ਯਾਤ੍ਰਾ ਲਈ ਜਹਾਜ਼ ਤੇ ਸਵਾਰ ਹੋਏ।

## ਸਾਡੀ ਜਹਾਜ਼—ਯਾਤ੍ਰਾ

ਅਸੀਂ ਉਪਰ-ਦੱਸੇ ਇਬ੍ਰਾਹੀਮ ਦੇ ਜ਼ਾਕਰ ਨਾਮੀ ਜਹਾਜ਼ ਵਿਚ ਸਵਾਰ ਹੋਏ। ਅਸੀਂ ਸੱਤਰ ਘੋੜੇ ਆਪਣੇ ਨਾਲ ਰੱਖੇ ਜਿਹੜੇ ਉਪਹਾਰ ਦਾ ਇਕ ਅੰਸ਼ ਹਨ। ਬਾਕੀ ਘੋੜੇ ਅਸੀਂ ਆਪਣੇ ਸੇਵਕਾਂ ਨਾਲ ਇਕ ਹੋਰ ਜਹਾਜ਼ ਵਿਚ ਸਵਾਰ ਕੀਤੇ। ਇਹ (ਦੂਜਾ) ਜਹਾਜ਼ ਉੱਪਰ ਦੱਸੇ ਇਬਰਾਹੀਮ ਦੇ ਭਾਈ ਦਾ ਸੀ, ਅਤੇ ਉਸ ਦਾ ਨਾਂ 'ਮਨੂਰਤ' ਸੀ। ਜਾਲੰਸੀ ਨੇ ਸਾਨੂੰ ਇਕ ਜਹਾਜ਼ ਪ੍ਰਦਾਨ ਕੀਤਾ ਜਿਸ ਵਿਚ ਅਸੀਂ ਜ਼ਹੀਰ-ਉਦ-ਦੀਨ ਸੁੰਬਲ ਅਤੇ ਉਨ੍ਹਾਂ ਦੇ ਸਾਥੀਆਂ ਦੇ ਘੋੜੇ ਰੱਖੇ। ਉਸਨੇ ਸਾਡੇ ਲਈ ਜਹਾਜ਼ ਤੇ ਪਾਣੀ, ਰਸਦ ਅਤੇ ਚਾਰੇ ਦਾ ਪ੍ਰਬੰਧ ਕੀਤਾ। ਅਤੇ ਇਕ ਉਕੇਰੀ ਨਾਮੀ, ਜਹਾਜ਼ ਵਿਚ ਆਪਣੇ ਪੁੱਤਰ ਨੂੰ ਸਾਡੇ ਨਾਲ ਘਲਿਆ। ਇਹ ਜਹਾਜ਼ ਇਕ ਤਰ੍ਹਾਂ ਦੇ 'ਗ਼ੁਰਾਬ'[3] ਦੀ ਸ਼ਕਲ ਦਾ ਸੀ। ਫ਼ਰਕ ਸਿਰਫ਼ ਇਤਨਾ ਸੀ ਕਿ ਉਹ ਉਸ ਤੋਂ ਵੀ

---

1. ਜਾਲੰਸੀ—

ਇਸ ਸ਼ਬਦ ਦਾ ਸਬੰਧ 'ਝਾਲਾ' ਨਾਲ ਹੈ, ਜਿਹੜਾ ਇਕ ਰਾਜਪੂਤ ਜਾਤੀ ਦਾ ਨਾਂ ਹੈ ਅਤੇ ਜਿਸਦਾ ਝਾਲਾਵਾੜ ਪਰਦੇਸ਼ ਤੇ ਸ਼ਾਸਨ ਰਿਹਾ ਹੈ। ਝਾਲਾਵਾੜ ਰਾਜਸਥਾਨ ਦਾ ਦੱਖਣ ਪੂਰਵੀ ਪਰਦੇਸ਼ ਹੈ।

2. ਕੰਦਹਾਰ (ਗੰਧਾਰ)—

ਇਹ 13ਵੀਂ 14ਵੀਂ ਸਦੀ ਵਿਚ ਇਕ ਪਰਸਿੱਧ ਬੰਦਰਗਾਹ ਸੀ। ਨਰਬਦਾ ਨਦੀ ਦੇ ਮੁਹਾਣੇ ਦੇ ਨੇੜੇ ਹੋਣ ਦੇ ਕਾਰਨ, ਇਸ ਦਾ ਵਿਸ਼ੇਸ਼ ਮਹੱਤਵ ਸੀ। ਹੁਣ ਇਹ ਇਕ ਛੋਟੇ ਜਿਹੇ ਪਿੰਡ ਦੇ ਰੂਪ ਵਿਚ ਰਹਿ ਗਿਆ ਹੈ। ਆਈਨ—ਏ-ਅਕਬਰੀ ਵਿਚ ਵੀ ਇਸਦਾ ਉਲੇਖ ਹੋਇਆ ਹੈ।

3. ਗ਼ੁਰਾਬ—

ਇਕ ਤਰ੍ਹਾਂ ਦੀ ਬੇੜੀ, ਛੋਟੇ ਛੋਟੇ ਤੇਜ਼ ਚਲਣ ਵਾਲੇ ਅੰਗ-ਰਖਿਅਕ ਜਹਾਜ਼, ਅੰਗ ਰਖਿਅਕ ਜਹਾਜ਼ੀ ਬੇੜਾ, ਜੰਗੀ ਜਹਾਜ਼, ਇਕ ਤਰ੍ਹਾਂ ਦੀ ਜੰਗੀ ਕਿਸ਼ਤੀ।

ਗ਼ੁਰਾਬ—ਸਮੁੰਦਰੀ ਜਹਾਜ਼ ਦਾ ਇਕ ਰੂਪ, ਜਿਸਨੂੰ ਅਕਸਰ 'ਗ਼ਾਰਬ' ਆਖਿਆ ਜਾਂਦਾ ਹੈ।

ਵਿਸ਼ਾਲ ਸੀ । ਇਸ ਵਿਚ ਸੱਠ ਚੱਪੂ ਸਨ ਅਤੇ ਯੁੱਧ ਵੇਲੇ ਉਸ ਤੇ ਇਕ ਛੱਤ ਪਾ ਲੈਂਦੇ ਸਨ ਜਿਸ ਤੋਂ ਮਲਾਹਾਂ ਨੂੰ ਪੱਥਰ ਜਾਂ ਤੀਰ ਨਾ ਲਗਣ ।

ਮੈਂ ਜ਼ਾਕਰ ਤੇ ਸਵਾਰ ਹੋਇਆ, ਜਿਸ ਤੇ ਪੰਜਾਹ ਧਨੁਖਧਾਰੀ ਅਤੇ ਪੰਜਾਹ ਅਬੀਸੀਨੀਆ[1] ਵਾਸੀ ਸੈਨਿਕ ਜਿਹੜੇ ਇਸ ਸਮੁੰਦਰ ਦੇ ਸਵਾਮੀ ਹਨ-ਸਨ । ਜੇ ਕਿਸੇ ਜਹਾਜ਼ ਤੇ ਇਨ੍ਹਾਂ ਵਿਚੋਂ ਇਕ ਵੀ ਆਦਮੀ ਹੁੰਦਾ ਹੈ ਤਾਂ ਹਿੰਦੂ, ਸਮੁੰਦਰੀ ਲੁਟੇਰੇ ਅਤੇ ਕਾਫ਼ਿਰ (ਵਿਧਰਮੀ) ਉਨ੍ਹਾਂ ਤੇ ਹਮਲਾ ਨਹੀਂ ਕਰਦੇ ।

ਦੋ ਦਿਨ ਮਗਰੋਂ ਅਸੀਂ ਬੈਰਮ ਦਵੀਪ[2] ਵਿਚ ਪੁੱਜੇ । ਇਹ ਸੁਨਸਾਨ ਹੈ ਅਤੇ ਮਹਾਂਦਵੀਪ ਤੋਂ ਚਾਰ ਮੀਲ ਦੂਰੀ ਤੇ ਹੈ । ਅਸੀਂ ਉਸਦੇ ਕੰਢੇ ਤੇ ਉਤਰੇ ਅਤੇ ਓਥੋਂ ਦੇ ਇਕ ਤਲਾ ਤੋਂ ਪਾਣੀ ਲਿਆ । ਇਸ ਦੇ ਉਜਾੜ ਰਹਿਣ ਦਾ ਕਾਰਨ ਇਹ ਹੈ ਜੁ ਮੁਸਲਮਾਨਾਂ ਨੇ ਕਾਫ਼ਿਰਾਂ (ਹਿੰਦੂਆਂ)ਤੇ ਹਮਲਾ ਕੀਤਾ ਸੀ । ਤਦ ਤੋਂ ਓਥੇ ਕੋਈ ਨਹੀਂ ਰਹਿੰਦਾ । ਮਲਿਕ-ਉਤ-ਤੁੱਜਾਰ ਜਿਸਦਾ ਵਰਣਨ ਪਹਿਲਾਂ ਕੀਤਾ ਜਾ ਚੁੱਕਾ ਹੈ, ਇਸ ਨੂੰ ਮੁੜ ਕੇ ਵਸਾਉਣਾ ਚਾਹੁੰਦਾ ਸੀ । ਉਸ ਨੇ ਉਸਦੀ ਚਾਰ-ਦੀਵਾਰੀ ਬਣਵਾਈ ਅਤੇ ਉਸ ਤੇ ਮੰਜਨੀਕਾਂ ਲਗਵਾਈਆਂ ਅਤੇ ਕੁਝ ਮੁਸਲਮਾਨਾਂ ਨੂੰ ਓਥੇ ਵਸਾਇਆ ।

ਤਦ ਅਸੀਂ ਬੈਰਮ ਤੋਂ ਚਲ ਪਏ ਅਤੇ ਅਗਲੇ ਦਿਨ ਅਸੀਂ ਕੂਕਾ (ਗੋ-ਗੋ)[3] ਪੁੱਜੇ । ਇਹ ਇਕ ਵਿਸ਼ਾਲ ਸ਼ਹਿਰ ਹੈ ਜਿਸ ਵਿਚ ਲੰਬੇ-ਚੌੜੇ ਬਜ਼ਾਰ ਹਨ । ਭਾਟੇ ਦੇ ਕਾਰਨ ਅਸੀਂ ਇਸ ਤੋਂ ਚਾਰ ਮੀਲ ਦੂਰ ਡੇਰੇ ਲਾਏ । ਭਾਟੇ ਵੇਲੇ ਸ਼ਹਿਰ ਪੁੱਜਣ ਲਈ ਮੈਂ ਆਪਣੇ ਕੁਝ ਸਾਥੀਆਂ ਨਾਲ ਇਕ ਕਿਸ਼ਤੀ ਵਿਚ ਸਵਾਰ ਹੋਇਆ ਪਰ ਧਰਤੀ ਅਜੇ ਇਕ ਮੀਲ ਦੂਰ ਰਹਿ ਗਈ ਸੀ ਕਿ ਕਿਸ਼ਤੀ ਦਲ ਦਲ ਵਿਚ ਜਾ ਫੱਸੀ । ਦਲ ਦਲ ਵਿਚ ਉਤਰਨ ਤੇ ਮੈਂ ਆਪਣੇ ਦੋ ਸੇਵਕਾਂ ਦੀ ਸਹਾਇਤਾ ਲਈ । ਲੋਕਾਂ ਨੇ ਮੈਨੂੰ ਡਰਾਇਆ ਕਿ ਮੇਰੇ ਸ਼ਹਿਰ ਪੁੱਜਣ ਤੋਂ ਪਹਿਲਾਂ ਹੀ ਜਵਾਰ ਆਉਣ ਦੀ ਸ਼ੰਕਾ ਹੈ ਅਤੇ ਮੈਂ ਚੰਗੀ ਤਰ੍ਹਾਂ ਤੈਰਨਾ ਵੀ ਨਹੀਂ ਜਾਣਦਾ ।

ਮੈਂ ਕੂਕਾ (ਗੋ-ਗੋ) ਪੁੱਜਿਆ, ਉਥੋਂ ਦੇ ਬਜ਼ਾਰ ਵੇਖੇ ਅਤੇ ਇਕ ਮਸਜਿਦ ਵੇਖੀ ਜਿਹੜੀ

---

1. **ਅਬੀਸੀਨੀਆ—**

ਏਥੀਓਪਿਆ —Ency. Britt.

2. **ਬੈਰਮ ਦਵੀਪ—**

ਇਹ ਦਵੀਪ ਇਕ ਮੀਲ ਲੰਬਾ ਅਤੇ 300 ਤੋਂ 500 ਗਜ਼ ਚੌੜਾ ਹੈ ਅਤੇ ਖੰਭਾਇਤ ਦੀ ਖਾੜੀ ਅੰਦਰ ਗੋ-ਗੋ ਤੋਂ ਸਾਢੇ ਚਾਰ ਮੀਲ ਦੀ ਦੂਰੀ ਤੇ ਸਥਿਤ ਹੈ । ਅਬੁਲ-ਫ਼ਜ਼ਲ ਨੇ ਆਈਨ-ਏ-ਅਕਬਰੀ ਵਿਚ ਇਸ ਦਾ ਉਲੇਖ ਸਮੁੰਦਰ ਦੇ ਵਿਚਕਾਰ ਇਕ ਛੋਟੀ ਜਿਹੀ ਪਹਾੜੀ ਦੇ ਰੂਪ ਵਿਚ ਕੀਤਾ ਹੈ ।

3. **ਕੂਕਾ (ਗੋ-ਗੋ)—**

ਵਰਤਮਾਨ ਗੁਜਰਾਤ ਦੇ ਜ਼ਿਲਾ ਅਹਿਮਦਾਬਾਦ ਵਿਚ ਸਥਿਤ ਇਕ ਥਾਂ, ਜਿਹੜੀ ਕਾਠੀਆਵਾੜ ਖੇਤਰ ਵਿਚ ਹੈ ਅਤੇ ਬੰਬਈ ਤੋਂ 103 ਮੀਲ ਦੂਰ ਉੱਤਰ ਪੱਛਮ ਵਿਚ ਸਥਿਤ ਹੈ । ਆਈਨ-ਏ-ਅਕਬਰੀ ਵਿਚ ਇਸ ਦਾ ਉਲੇਖ ਭੜੌਚ ਰਾਜ ਦੇ ਅੰਦਰ ਇਕ ਬੰਦਰਗਾਹ ਦੇ ਰੂਪ ਵਿਚ ਹੋਇਆ ਹੈ।

(ਹਿੰਦੂ) ਰਾਜਾ ਜਾਲੰਸੀ[1] ਦਾ ਇਲਾਕਾ ਹੈ। ਇਸ ਰਾਜੇ ਦਾ ਵਰਣਨ ਅਸੀਂ ਛੇਤੀ ਹੀ ਕਰਾਂਗੇ।

ਏਥੋਂ ਅਸੀਂ ਕੰਦਹਾਰ (ਗੰਧਾਰ)[2] ਵਲ ਗਏ। ਕਾਫ਼ਿਰਾਂ (ਹਿੰਦੂਆਂ) ਦਾ ਇਹ ਵਿਸ਼ਾਲ ਸ਼ਹਿਰ ਸਮੁੰਦਰ ਦਵਾਰਾ ਬਣੀ ਹੋਈ ਇਕ ਖਾੜੀ ਤੇ ਵਸਿਆ ਹੋਇਆ ਹੈ।

## ਕੰਦਹਾਰ (ਗੰਧਾਰ) ਦਾ ਸ਼ਾਸਕ

ਕੰਦਹਾਰ (ਗੰਧਾਰ) ਦਾ ਸ਼ਾਸਕ ਜਾਲੰਸੀ ਨਾਮੀ ਕਾਫ਼ਿਰ ਹਿੰਦੂ ਹੈ ਅਤੇ ਇਸਲਾਮੀ ਸ਼ਾਸਨ ਦੇ ਅਧੀਨ ਹੈ ਅਤੇ ਹਿੰਦ ਦੇ ਸੁਲਤਾਨ ਨੂੰ ਹਰ ਸਾਲ ਉਪਹਾਰ ਘਲਦਾ ਹੈ। ਜਦੋਂ ਅਸੀਂ ਕੰਦਹਾਰ (ਗੰਧਾਰ) ਪੁੱਜੇ ਤਾਂ ਉਹ ਸਾਡਾ ਸਵਾਗਤ ਕਰਨ ਲਈ ਆਇਆ ਅਤੇ ਉਸਨੇ ਸਾਡਾ ਬਹੁਤ ਵਧੇਰੇ ਆਦਰ-ਸਤਿਕਾਰ ਕੀਤਾ। ਏਥੋਂ ਤੀਕ ਕਿ ਉਸਨੇ ਆਪਣਾ ਮਹਿਲ ਖ਼ਾਲੀ ਕਰਕੇ ਓਥੇ ਸਾਡੇ ਰਹਿਣ ਦਾ ਪ੍ਰਬੰਧ ਕੀਤਾ। ਉਸਦੇ ਸਾਥੀਆਂ ਵਿਚੋਂ ਖ਼ਾਜਾ ਬੋਹਰਾ ਦੇ ਪੁੱਤਰ ਵਰਗੇ ਪਰਮੁੱਖ ਮੁਸਲਮਾਨ ਸਾਨੂੰ ਮਿਲਣ ਲਈ ਆਏ। ਉਨ੍ਹਾਂ ਵਿਚ ਜਹਾਜ਼ ਦਾ ਸਵਾਮੀ ਇਬ੍ਰਾਹੀਮ ਵੀ ਸੀ, ਜਿਸ ਕੋਲ ਆਪਣੀ ਨਿਜੀ ਵਰਤੋਂ ਲਈ ਛੇ ਜਹਾਜ਼ ਸਨ। ਇਸੇ ਸ਼ਹਿਰ ਤੋਂ ਅਸੀਂ ਸਮੁੰਦਰੀ-ਯਾਤ੍ਰਾ ਲਈ ਜਹਾਜ਼ ਤੇ ਸਵਾਰ ਹੋਏ।

## ਸਾਡੀ ਜਹਾਜ਼—ਯਾਤ੍ਰਾ

ਅਸੀਂ ਉਪਰ-ਦੱਸੇ ਇਬ੍ਰਾਹੀਮ ਦੇ ਜ਼ਾਕਰ ਨਾਮੀ ਜਹਾਜ਼ ਵਿਚ ਸਵਾਰ ਹੋਏ। ਅਸੀਂ ਸੱਤਰ ਘੋੜੇ ਆਪਣੇ ਨਾਲ ਰੱਖੇ ਜਿਹੜੇ ਉਪਹਾਰ ਦਾ ਇਕ ਅੰਸ਼ ਹਨ। ਬਾਕੀ ਘੋੜੇ ਅਸੀਂ ਆਪਣੇ ਸੇਵਕਾਂ ਨਾਲ ਇਕ ਹੋਰ ਜਹਾਜ਼ ਵਿਚ ਸਵਾਰ ਕੀਤੇ। ਇਹ (ਦੂਜਾ) ਜਹਾਜ਼ ਉੱਪਰ ਦੱਸੇ ਇਬਰਾਹੀਮ ਦੇ ਭਾਈ ਦਾ ਸੀ, ਅਤੇ ਉਸ ਦਾ ਨਾਂ 'ਮਨੂਰਤ' ਸੀ। ਜਾਲੰਸੀ ਨੇ ਸਾਨੂੰ ਇਕ ਜਹਾਜ਼ ਪ੍ਰਦਾਨ ਕੀਤਾ ਜਿਸ ਵਿਚ ਅਸੀਂ ਜ਼ਹੀਰ-ਉਦ-ਦੀਨ ਸੁੰਬਲ ਅਤੇ ਉਨ੍ਹਾਂ ਦੇ ਸਾਥੀਆਂ ਦੇ ਘੋੜੇ ਰੱਖੇ। ਉਸਨੇ ਸਾਡੇ ਲਈ ਜਹਾਜ਼ ਤੇ ਪਾਣੀ, ਰਸਦ ਅਤੇ ਚਾਰੇ ਦਾ ਪ੍ਰਬੰਧ ਕੀਤਾ। ਅਤੇ ਇਕ ਉਕੈਰੀ ਨਾਮੀ, ਜਹਾਜ਼ ਵਿਚ ਆਪਣੇ ਪੁੱਤਰ ਨੂੰ ਸਾਡੇ ਨਾਲ ਘਲਿਆ। ਇਹ ਜਹਾਜ਼ ਇਕ ਤਰ੍ਹਾਂ ਦੇ 'ਗ਼ੁਰਾਬ'[3] ਦੀ ਸ਼ਕਲ ਦਾ ਸੀ। ਫ਼ਰਕ ਸਿਰਫ਼ ਇਤਨਾ ਸੀ ਕਿ ਉਹ ਉਸ ਤੋਂ ਵੀ

---

1. ਜਾਲੰਸੀ—

ਇਸ ਸ਼ਬਦ ਦਾ ਸਬੰਧ 'ਝਾਲਾ' ਨਾਲ ਹੈ, ਜਿਹੜਾ ਇਕ ਰਾਜਪੂਤ ਜਾਤੀ ਦਾ ਨਾਂ ਹੈ ਅਤੇ ਜਿਸਦਾ ਝਾਲਾਵਾੜ ਪਰਦੇਸ਼ ਤੇ ਸ਼ਾਸਨ ਰਿਹਾ ਹੈ। ਝਾਲਾਵਾੜ ਰਾਜਸਥਾਨ ਦਾ ਦੱਖਣ ਪੂਰਵੀ ਪਰਦੇਸ਼ ਹੈ।

2. ਕੰਦਹਾਰ (ਗੰਧਾਰ)—

ਇਹ 13ਵੀਂ 14ਵੀਂ ਸਦੀ ਵਿਚ ਇਕ ਪਰਸਿੱਧ ਬੰਦਰਗਾਹ ਸੀ। ਨਰਬਦਾ ਨਦੀ ਦੇ ਮੁਹਾਣੇ ਦੇ ਨੇੜੇ ਹੋਣ ਦੇ ਕਾਰਨ, ਇਸ ਦਾ ਵਿਸ਼ੇਸ਼ ਮਹੱਤਵ ਸੀ। ਹੁਣ ਇਹ ਇਕ ਛੋਟੇ ਜਿਹੇ ਪਿੰਡ ਦੇ ਰੂਪ ਵਿਚ ਰਹਿ ਗਿਆ ਹੈ। ਆਈਨ-ਏ-ਅਕਬਰੀ ਵਿਚ ਵੀ ਇਸਦਾ ਉਲੇਖ ਹੋਇਆ ਹੈ।

3. ਗ਼ੁਰਾਬ—

ਇਕ ਤਰ੍ਹਾਂ ਦੀ ਬੇੜੀ, ਛੋਟੇ ਛੋਟੇ ਤੇਜ਼ ਚਲਣ ਵਾਲੇ ਅੰਗ-ਰਖਿਅਕ ਜਹਾਜ਼, ਅੰਗ ਰਖਿਅਕ ਜਹਾਜ਼ੀ ਬੇੜਾ, ਜੰਗੀ ਜਹਾਜ਼, ਇਕ ਤਰ੍ਹਾਂ ਦੀ ਜੰਗੀ ਕਿਸ਼ਤੀ।

ਗ਼ੁਰਾਬ—ਸਮੁੰਦਰੀ ਜਹਾਜ਼ ਦਾ ਇਕ ਰੂਪ, ਜਿਸਨੂੰ ਅਕਸਰ 'ਗ਼ਰਬ' ਆਖਿਆ ਜਾਂਦਾ ਹੈ।

ਵਿਸ਼ਾਲ ਸੀ। ਇਸ ਵਿਚ ਸੱਠ ਚੱਪੂ ਸਨ ਅਤੇ ਯੁੱਧ ਵੇਲੇ ਉਸ ਤੇ ਇਕ ਛੱਤ ਪਾ ਲੈਂਦੇ ਸਨ ਜਿਸ ਤੋਂ ਮਲਾਹਾਂ ਨੂੰ ਪੱਥਰ ਜਾਂ ਤੀਰ ਨਾ ਲਗਣ।

ਮੈਂ ਜ਼ਾਕਰ ਤੇ ਸਵਾਰ ਹੋਇਆ, ਜਿਸ ਤੇ ਪੰਜਾਹ ਧਨੁਖਧਾਰੀ ਅਤੇ ਪੰਜਾਹ **ਅਬੀਸੀਨੀਆ**[1] ਵਾਸੀ ਸੈਨਿਕ ਜਿਹੜੇ ਇਸ ਸਮੁੰਦਰ ਦੇ ਸਵਾਮੀ ਹਨ-ਸਨ। ਜੇ ਕਿਸੇ ਜਹਾਜ਼ ਤੇ ਇਨ੍ਹਾਂ ਵਿਚੋਂ ਇਕ ਵੀ ਆਦਮੀ ਹੁੰਦਾ ਹੈ ਤਾਂ ਹਿੰਦੂ, ਸਮੁੰਦਰੀ ਲੁਟੇਰੇ ਅਤੇ ਕਾਫ਼ਿਰ (ਵਿਧਰਮੀ) ਉਨ੍ਹਾਂ ਤੇ ਹਮਲਾ ਨਹੀਂ ਕਰਦੇ।

ਦੋ ਦਿਨ ਮਗਰੋਂ ਅਸੀਂ ਬੈਰਮ ਦਵੀਪ[2] ਵਿਚ ਪੁੱਜੇ। ਇਹ ਸੁਨਸਾਨ ਹੈ ਅਤੇ ਮਹਾਂਦਵੀਪ ਤੋਂ ਚਾਰ ਮੀਲ ਦੂਰੀ ਤੇ ਹੈ। ਅਸੀਂ ਉਸਦੇ ਕੰਢੇ ਤੇ ਉਤਰੇ ਅਤੇ ਓਥੋਂ ਦੇ ਇਕ ਤਲਾ ਤੋਂ ਪਾਣੀ ਲਿਆ। ਇਸ ਦੇ ਉਜਾੜ ਰਹਿਣ ਦਾ ਕਾਰਨ ਇਹ ਹੈ ਜੁ ਮੁਸਲਮਾਨਾਂ ਨੇ ਕਾਫ਼ਿਰਾਂ (ਹਿੰਦੂਆਂ)ਤੇ ਹਮਲਾ ਕੀਤਾ ਸੀ। ਤਦ ਤੋਂ ਓਥੇ ਕੋਈ ਨਹੀਂ ਰਹਿੰਦਾ। ਮਲਿਕ-ਉਤ-ਤੁੱਜਾਰ ਜਿਸਦਾ ਵਰਣਨ ਪਹਿਲਾਂ ਕੀਤਾ ਜਾ ਚੁੱਕਾ ਹੈ, ਇਸ ਨੂੰ ਮੁੜ ਕੇ ਵਸਾਉਣਾ ਚਾਹੁੰਦਾ ਸੀ। ਉਸ ਨੇ ਉਸਦੀ ਚਾਰ-ਦੀਵਾਰੀ ਬਣਵਾਈ ਅਤੇ ਉਸ ਤੇ ਮੰਜਨੀਕਾਂ ਲਗਵਾਈਆਂ ਅਤੇ ਕੁਝ ਮੁਸਲਮਾਨਾਂ ਨੂੰ ਓਥੇ ਵਸਾਇਆ।

ਤਦ ਅਸੀਂ ਬੈਰਮ ਤੋਂ ਚਲ ਪਏ ਅਤੇ ਅਗਲੇ ਦਿਨ ਅਸੀਂ ਕੂਕਾ (ਗੋ-ਗੋ)[3] ਪੁੱਜੇ। ਇਹ ਇਕ ਵਿਸ਼ਾਲ ਸ਼ਹਿਰ ਹੈ ਜਿਸ ਵਿਚ ਲੰਬੇ-ਚੌੜੇ ਬਜ਼ਾਰ ਹਨ। ਭਾਟੇ ਦੇ ਕਾਰਨ ਅਸੀਂ ਇਸ ਤੋਂ ਚਾਰ ਮੀਲ ਦੂਰ ਡੇਰੇ ਲਾਏ। ਭਾਟੇ ਵੇਲੇ ਸ਼ਹਿਰ ਪੁੱਜਣ ਲਈ ਮੈਂ ਆਪਣੇ ਕੁਝ ਸਾਥੀਆਂ ਨਾਲ ਇਕ ਕਿਸ਼ਤੀ ਵਿਚ ਸਵਾਰ ਹੋਇਆ ਪਰ ਧਰਤੀ ਅਜੇ ਇਕ ਮੀਲ ਦੂਰ ਰਹਿ ਗਈ ਸੀ ਕਿ ਕਿਸ਼ਤੀ ਦਲ ਦਲ ਵਿਚ ਜਾ ਫੱਸੀ। ਦਲ ਦਲ ਵਿਚ ਉਤਰਨ ਤੇ ਮੈਂ ਆਪਣੇ ਦੋ ਸੇਵਕਾਂ ਦੀ ਸਹਾਇਤਾ ਲਈ। ਲੋਕਾਂ ਨੇ ਮੈਨੂੰ ਡਰਾਇਆ ਕਿ ਮੇਰੇ ਸ਼ਹਿਰ ਪੁੱਜਣ ਤੋਂ ਪਹਿਲਾਂ ਹੀ ਜਵਾਰ ਆਉਣ ਦੀ ਸ਼ੰਕਾ ਹੈ ਅਤੇ ਮੈਂ ਚੰਗੀ ਤਰ੍ਹਾਂ ਤੈਰਨਾ ਵੀ ਨਹੀਂ ਜਾਣਦਾ।

ਮੈਂ ਕੂਕਾ (ਗੋ-ਗੋ) ਪੁੱਜਿਆ, ਉਥੋਂ ਦੇ ਬਜ਼ਾਰ ਵੇਖੇ ਅਤੇ ਇਕ ਮਸਜਿਦ ਵੇਖੀ ਜਿਹੜੀ

---

1. **ਅਬੀਸੀਨੀਆ—**

ਏਥੀਓਪਿਆ —Ency. Britt.

2. **ਬੈਰਮ ਦਵੀਪ—**

ਇਹ ਦਵੀਪ ਇਕ ਮੀਲ ਲੰਬਾ ਅਤੇ 300 ਤੋਂ 500 ਗਜ਼ ਚੌੜਾ ਹੈ ਅਤੇ ਖੰਭਾਇਤ ਦੀ ਖਾੜੀ ਅੰਦਰ ਗੋ-ਗੋ ਤੋਂ ਸਾਢੇ ਚਾਰ ਮੀਲ ਦੀ ਦੂਰੀ ਤੇ ਸਥਿਤ ਹੈ। ਅਬੁਲ-ਫ਼ਜ਼ਲ ਨੇ ਆਈਨ-ਏ-ਅਕਬਰੀ ਵਿਚ ਇਸ ਦਾ ਉਲੇਖ ਸਮੁੰਦਰ ਦੇ ਵਿਚਕਾਰ ਇਕ ਛੋਟੀ ਜਿਹੀ ਪਹਾੜੀ ਦੇ ਰੂਪ ਵਿਚ ਕੀਤਾ ਹੈ।

3. **ਕੂਕਾ (ਗੋ-ਗੋ)—**

ਵਰਤਮਾਨ ਗੁਜਰਾਤ ਦੇ ਜ਼ਿਲਾ ਅਹਿਮਦਾਬਾਦ ਵਿਚ ਸਥਿਤ ਇਕ ਥਾਂ, ਜਿਹੜੀ ਕਾਠੀਆਵਾੜ ਖੇਤਰ ਵਿਚ ਹੈ ਅਤੇ ਬੰਬਈ ਤੋਂ 103 ਮੀਲ ਦੂਰ ਉੱਤਰ ਪੱਛਮ ਵਿਚ ਸਥਿਤ ਹੈ। ਆਈਨ-ਏ-ਅਕਬਰੀ ਵਿਚ ਇਸ ਦਾ ਉਲੇਖ ਭੜੌਚ ਰਾਜ ਦੇ ਅੰਦਰ ਇਕ ਬੰਦਰਗਾਹ ਦੇ ਰੂਪ ਵਿਚ ਹੋਇਆ ਹੈ।

ਖਿਜ਼ਰ ਅਤੇ ਇਲਿਯਾਸ[1] ਨਾਲ ਸੰਬੰਧਤ ਹੈ। ਪਰਮਾਤਮਾ ਉਨ੍ਹਾਂ ਨੂੰ ਸ਼ਾਂਤੀ ਪ੍ਰਦਾਨ ਕਰੇ। ਓਥੇ ਮੈਂ ਸ਼ਾਮ ਵੇਲੇ ਦੀ ਨਮਾਜ਼ ਪੜ੍ਹੀ ਅਤੇ ਓਥੇ ਹੈਦਰੀ ਫ਼ਕੀਰਾਂ ਦੀ ਟੋਲੀ ਵੇਖੀ। ਉਨ੍ਹਾਂ ਦਾ ਸ਼ੇਖ਼ ਉਨ੍ਹਾਂ ਦੇ ਨਾਲ ਸੀ। ਉਪਰੰਤ ਮੈਂ ਜਹਾਜ਼ ਤੇ ਮੁੜ ਆਇਆ।

## ਓਥੋਂ ਦਾ ਸਮ੍ਰਾਟ

ਕੂਕਾ (ਗੋ-ਗੋ) ਦਾ ਸਮਰਾਟ ਦਨਕੂਲ ਨਾਮੀ ਇੱਕ ਕਾਫ਼ਿਰ (ਹਿੰਦੂ) ਹੈ। ਉਸ ਨੇ ਹਿੰਦ ਦੇ ਸਮਰਾਟ ਦੀ ਅਧੀਨਤਾ ਸਵੀਕਾਰ ਕੀਤੀ ਸੀ ਪਰ ਵਾਸਤਵ ਵਿੱਚ ਉਹ ਬਾਗ਼ੀ ਸੀ। ਸ਼ਹਿਰ ਤੋਂ ਚਲੇ ਆਉਣ ਦੇ ਤਿੰਨ ਦਿਨ ਪਿੱਛੋਂ ਸਮੁੰਦਰੀ ਯਾਤਰਾ ਕਰਦੇ ਹੋਏ ਅਸੀਂ ਸੰਦਾਬੂਰ (ਸੰਦਾਪੂਰ) ਦੀਪ ਪੁੱਜੇ। ਇਸ ਦਵੀਪ ਦੇ ਵਿਚਕਾਰ ਛੱਤੀ ਪਿੰਡ ਹਨ ਅਤੇ ਇਹ ਇਕ ਖਾੜੀ ਨਾਲ ਘਿਰਿਆ ਹੋਇਆ ਹੈ। ਭਾਟੇ ਵੇਲੇ ਖਾੜੀ ਦਾ ਪਾਣੀ ਮਿੱਠਾ ਅਤੇ ਸਵਾਦਲਾ ਹੁੰਦਾ ਹੈ, ਪਰ ਜਵਾਰ ਵੇਲੇ ਖਾਰਾ ਅਤੇ ਕੌੜਾ ਹੁੰਦਾ ਹੈ। ਦ੍ਵੀਪ ਦੇ ਵਿਚਕਾਰ ਦੋ ਸ਼ਹਿਰ ਹਨ ਜਿਨ੍ਹਾਂ ਵਿਚੋਂ ਇਕ ਬਹੁਤ ਪੁਰਾਣਾ ਹੈ ਜਿਸ ਨੂੰ ਹਿੰਦੂਆਂ ਨੇ ਵਸਾਇਆ ਸੀ। ਦੂਜਾ ਸ਼ਹਿਰ, ਇਸ ਦ੍ਵੀਪ ਨੂੰ ਪਹਿਲੀ ਵਾਰੀ ਜਿਤਣ ਵਾਲੇ ਮੁਸ਼ਲਮਾਨਾਂ ਨੇ ਵਸਾਇਆ ਸੀ। ਇਸ ਸ਼ਹਿਰ ਵਿਚ ਇਕ ਬਹੁਤ ਵੱਡੀ ਜਾਮਾ ਮਸਜਿਦ ਹੈ ਜਿਹੜੀ ਬਗਦਾਦ ਦੀ ਜਾਮਾ-ਮਸਜਿਦ ਨਾਲ ਮਿਲਦੀ-ਜੁਲਦੀ ਹੈ। ਇਸ ਨੂੰ ਹਿਨੌਰ[2] (ਓਨੌਰ) ਦੇ

---

1. ਖ਼ਿਜ਼ਰ ਅਤੇ ਇਲਿਯਾਸ—

ਇਹ ਇਸਲਾਮ ਦੇ ਦੋ ਪੈਗ਼ੰਬਰਾਂ ਦੇ ਨਾਂ ਹਨ। ਮੁਸਲਮਾਨਾਂ ਦਾ ਵਿਸ਼ਵਾਸ ਹੈ ਜੋ ਉਹ ਹੁਣ ਵੀ ਜੀਉਂਦੇ ਹਨ ਅਤੇ ਸ੍ਰਿਸ਼ਟੀ ਦੇ ਅਖ਼ੀਰ (ਨਿਆਇ ਦੇ ਦਿਨ) ਤਕ ਜੀਉਂਦੇ ਰਹਿਣਗੇ। ਇਨ੍ਹਾਂ ਦਾ ਕੰਮ ਉਨ੍ਹਾਂ ਲੋਕਾਂ ਨੂੰ ਰਸਤਾ ਵਿਖਾਉਣਾ ਹੈ, ਜਿਹੜੇ ਕ੍ਰਮ ਅਨੁਸਾਰ ਜਲ ਅਤੇ ਥਲ ਤੇ ਰਸਤਾ ਭੁਲ ਜਾਂਦੇ ਹਨ।

ਖ਼ਿਜ਼ਰ-ਮੂਲ ਅਰਥ=ਹਰਿਆਲੀ। ਮੌਲਵੀ ਮੁਹੰਮਦ ਤਾਹਿਰ ਦਾ ਕਥਨ ਹੈ ਜੋ ਵਿਦਵਾਨਾਂ ਅੰਦਰ ਖ਼ਿਜ਼ਰ ਦੇ ਪੈਗ਼ੰਬਰ ਹੋਣ ਦੇ ਸਬੰਧ ਵਿਚ ਮਤਭੇਦ ਹੈ। ਅਲਵੇਜ਼ਰਵੀ ਦੇ ਅਨੁਸਾਰ ਹਜ਼ਰਤ ਖ਼ਿਜ਼ਰ ਦਾ ਅਸਲੀ ਨਾਂ 'ਬਲਸਾ-ਇਬਨ-ਮਲਕਾਨ' ਹੈ। ਇਹ ਵੀ ਆਖਿਆ ਜਾਂਦਾ ਹੈ ਜੁ ਖ਼ਿਜ਼੍ਰ ਹਜ਼ਰਤ ਇਬਰਾਹੀਮ ਦੇ ਵੇਲੇ ਤੋਂ ਹੁਣ ਤਕ ਜੀਉਂਦੇ ਹਨ ਅਤੇ ਮੱਕਾ ਆਦਿਕ ਪਵਿੱਤਰ ਸਥਾਨਾਂ ਤੇ ਵਿਚਰਦੇ ਹਨ।

Dictionary of Islam p. 272-273

ਇਲਿਯਾਸ-ਇਨ੍ਹਾਂ ਨੂੰ ਵੀ ਇਕ ਪੈਗ਼ੰਬਰ ਮੰਨਿਆ ਜਾਂਦਾ ਹੈ। ਇਹ ਪ੍ਰਿਥਵੀ ਤੇ ਲੋਕਾਂ ਨੂੰ ਰਸਤਾ ਵਿਖਾਉਂਦੇ ਹਨ, ਜਦ ਕਿ ਹਜ਼ਰਤ ਖ਼ਿਜ਼ਰ ਪਾਣੀ ਵਿਚ।

ਵੇਖੋ—Ency. Urdu

ਇਲਿਯਾਸ—ਇਕ ਪੈਗ਼ੰਬਰ, ਜਿਹੜੇ ਸਦਾ ਜੀਉਂਦੇ ਰਹਿਣਗੇ। ਇਹ ਸਮੁੰਦਰਾਂ ਦੇ ਸੰਰਖਸ਼ਕ ਹਨ।

—Urdu Hindi Dictionary

2. ਹਿਨੌਰ—

ਸੰਦਾਪੁਰ ਦੇ ਦੱਖਣ ਵਿਚ ਸਥਿਤ ਇਕ ਪ੍ਰਾਚੀਨ ਬੰਦਰਗਾਹ। 16ਵੀਂ ਸਦੀ ਵਿਚ ਇਸਨੂੰ ਪੁਰਤਗਾਲੀਆਂ ਨੇ ਜਿੱਤਿਆ। ਫਿਰ ਕ੍ਰਮ ਅਨੁਸਾਰ ਰਾਜਾ ਬਦਨੌਰ, ਹੈਦਰਅਲੀ, ਟੀਪੂ ਸੁਲਤਾਨ ਅਤੇ ਈਸਟ ਇੰਡੀਆ ਕੰਪਨੀ ਦਾ ਇਸਤੇ ਅਧਿਕਾਰ ਹੋਇਆ। ਅਜ ਕਲ ਇਹ ਮਹਾਰਾਸ਼ਟਰ ਦੇ ਅੰਦਰ ਹੈ। ਇਹ ਸਮੁੰਦਰ ਤਟ ਤੋਂ ਦੋ ਮੀਲ ਅੰਦਰ ਵਲ ਇਕ ਖਾੜੀ ਵਿਚ ਸਥਿਤ ਹੈ।

ਸੁਲਤਾਨ ਜਮਾਲੁੱਦੀਨ ਮੁਹੰਮਦ ਦੇ ਪਿਤਾ ਨਾਖ਼ੁਦਾ[1] (ਜਹਾਜ਼ ਦੇ ਸਵਾਮੀ) ਹਸਨ ਨੇ ਬਣਵਾਇਆ ਸੀ। ਪਰਮਾਤਮਾ ਨੇ ਚਾਹਿਆ ਤਾਂ ਜਮਾਲਉਦਦੀਨ ਮੁਹੰਮਦ ਦਾ ਵੇਰਵਾ ਛੇਤੀ ਹੀ ਪੇਸ਼ ਕੀਤਾ ਜਾਵੇਗਾ ਅਤੇ ਨਾਲ ਹੀ ਇਹ ਵੇਰਵਾ ਕਿ ਕਿਵੇਂ ਮੈਂ ਇਸ ਦ੍ਵੀਪ ਦੇ ਦੂਜੀ ਵਾਰ ਜਿੱਤੇ ਜਾਣ ਦੇ ਮਗਰੋਂ ਉਸ ਦੇ ਨਾਲ ਸੀ। ਸਮੁੰਦਰ ਦੀ ਯਾਤਰਾ ਕਰਦੇ ਹੋਏ ਇਸ ਦ੍ਵੀਪ ਨੂੰ ਪਿੱਛੇ ਛਡ ਗਏ ਅਤੇ ਇਕ ਹੋਰ ਛੋਟੇ ਜਿਹੇ ਦ੍ਵੀਪ ਵਿਚ ਡੇਰੇ ਲਾਏ। ਇਹ ਦ੍ਵੀਪ ਮੁੱਖ ਧਰਤੀ ਦੇ ਬਹੁਤ ਨੇੜੇ ਸੀ ਅਤੇ ਇਸ ਵਿਚ ਮੰਦਰ, ਫਲਾਂ ਦੇ ਬਾਗ਼ ਅਤੇ ਪਾਣੀ ਦੇ ਤਲਾ ਹਨ। ਇਸ ਦ੍ਵੀਪ ਵਿਚ ਅਸੀਂ ਇਕ ਜੋਗੀ ਨੂੰ ਮਿਲੇ।

## ਇਸ ਜੋਗੀ ਦੀ ਕਹਾਣੀ

ਜਦੋਂ ਅਸੀਂ ਇਸ ਛੋਟੇ ਦ੍ਵੀਪ ਵਿਚ ਉਤਰੇ ਤਾਂ ਅਸੀਂ ਜੋਗੀ ਨੂੰ ਮਿਲੇ। ਇਹ ਇਕ ਬੁਦਖ਼ਾਨੇ[2] ਅਰਥਾਤ ਮੂਰਤੀ-ਘਰ ਦੀ ਦੀਵਾਰ ਦੇ ਸਹਾਰੇ ਖਲੋਤਾ ਸੀ। ਉਹ ਦੋ ਮੂਰਤਾਂ ਦੇ ਵਿਚਕਾਰ ਖਲੋਤਾ ਸੀ। ਇੰਜ ਜਾਪਦਾ ਸੀ ਜਿਵੇਂ ਉਹ ਘਣੇ ਚਿਰ ਤੋਂ ਤਪੱਸਿਆ ਕਰ ਰਿਹਾ ਹੋਵੇ। ਅਸੀਂ ਉਸਨੂੰ ਬੁਲਾਇਆ ਪਰ ਉਸਨੇ ਕੋਈ ਜਵਾਬ ਨਾ ਦਿੱਤਾ। ਅਸੀਂ ਏਧਰ-ਓਧਰ ਵੇਖਿਆ ਕਿ ਉਸ ਦੇ ਕੋਲ ਕਿਧਰੇ ਭੋਜਨ ਰਖਿਆ ਹੈ ਜਾਂ ਨਹੀਂ, ਪਰ ਸਾਨੂੰ ਕੋਈ ਅਜਿਹੀ ਚੀਜ਼ ਨਾ ਮਿਲੀ। ਜਦ ਅਸੀਂ ਚਾਰੇ ਪਾਸੇ ਵੇਖ ਰਹੇ ਸੀ, ਉਸ ਨੇ ਇਕ ਵਾਰੀ ਜ਼ੋਰ ਦੀ ਚੀਕ ਮਾਰੀ। ਉਸ ਦੀ ਚੀਕ ਦੇ ਨਾਲ ਹੀ ਉਸ ਦੇ ਸਾਮ੍ਹਣੇ ਇਕ ਨਾਰੀਅਲ ਆ ਡਿੱਗਾ। ਉਹ ਉਸ ਨੇ ਸਾਨੂੰ ਦੇ ਦਿੱਤਾ। ਇਸ ਤੇ ਸਾਨੂੰ ਬੜੀ ਹੈਰਾਨੀ ਹੋਈ ਅਤੇ ਅਸੀਂ ਉਸਨੂੰ ਸੋਨੇ-ਚਾਂਦੀ ਦੇ ਸਿੱਕੇ ਪੇਸ਼ ਕਰਨੇ ਚਾਹੇ ਜਿਨ੍ਹਾਂ ਨੂੰ ਉਸਨੇ ਪਰਵਾਨ ਨਾ ਕੀਤਾ। ਤਦ ਅਸੀਂ ਉਸਨੂੰ ਭੋਜਨ ਦਿੱਤਾ, ਉਸ ਨੇ ਉਹ ਵੀ ਨਾ ਲਿਆ। ਉਸਦੇ ਸਾਮ੍ਹਣੇ ਊੱਠ ਦੀ ਉੱਨ ਦਾ ਇਕ ਚੋਗ਼ਾ ਪਿਆ ਸੀ, ਮੈਂ ਉਸਨੂੰ ਆਪਣੇ ਹਥ ਵਿਚ ਲੈ ਕੇ ਉਲਟਣ-ਪੁਲਟਣ ਲੱਗਾ। ਇਸ ਲਈ ਉਹ ਉਸਨੇ ਮੈਨੂੰ ਦੇ ਦਿੱਤਾ। ਮੈਂ ਆਪਣੇ ਹੱਥ ਵਿਚ ਇਕ ਜ਼ੀਲਾ[3] (ਸ਼ਹਿਰ) ਦੀ ਬਣੀ

---

1. ਨਾਖ਼ੁਦਾ—
   'ਮੱਲਾਹ' (ਬੁਰਹਾਨ)
   ਮੂਲਰੂਪ 'ਨਾਵਖ਼ੁਦਾ'। 'ਵ' ਦਾ ਲੋਪ ਹੋ ਗਿਆ।
   —ਬਹਾਰੇ ਅਜਮ II P. 655
   ਨਾਵ (ਸੰਸਕ੍ਰਿਤ) ਖ਼ੁਦਾ (ਫ਼ਾਰਸੀ)।
2. ਬੁੱਦ (ਬੁੱਤ)—
   ਮੂਰਤੀ। Richardson
   ਫ਼ਾਰਸੀ ਸ਼ਬਦ ਬੁਤ (ਮੂਰਤੀ) ਦਾ ਸਬੰਧ ਬੁਧ ਨਾਲ ਜੋੜਿਆ ਜਾ ਸਕਦਾ ਹੈ। ਇਸ ਤੋਂ ਮੂਰਤੀ ਪੂਜਾ ਦੀ ਪਰਥਾ ਤੇ ਵੀ ਪਰਕਾਸ਼ ਪੈਂਦਾ ਹੈ।
3. ਜ਼ੀਲਾ—
   ਇਹ ਅਫ਼ਰੀਕੀ ਦੀਪ ਦਾ ਇਕ ਵਪਾਰਕ ਨਗਰ ਸੀ, ਜਿਹੜਾ ਅਦਨ ਦੇ ਬਿਲਕੁਲ ਸਾਹਮਣੇ ਸਥਿਤ ਸੀ।

ਹੋਈ ਤਸਬੀਹ[1] (ਮਾਲਾ) ਲਈ ਹੋਈ ਸੀ ਜਿਸਨੂੰ ਉਹ ਮੇਰੇ ਹੱਥ ਵਿਚ ਉਲਟਣ-ਪੁਲਟਣ ਲੱਗਾ। ਇਸ ਲਈ ਉਹ ਮੈਂ ਉਸਨੂੰ ਦੇ ਦਿੱਤੀ। ਉਸਨੇ ਉਸਨੂੰ ਹੱਥ ਵਿਚ ਲੈ ਕੇ ਛੁਹਿਆ, ਸੁੰਘਿਆ ਅਤੇ ਫਿਰ ਉਸਨੂੰ ਚੁੰਮਿਆ। ਉਸਨੇ ਅਸਮਾਨ ਵਲ ਇਸ਼ਾਰਾ ਕੀਤਾ ਅਤੇ ਫਿਰ ਕਿਬਲਾ[2] (ਮੱਕਾ-ਪੱਛਮ) ਦੀ ਸਿਮਤ ਵਲ ਕੁਝ ਇਸ਼ਾਰੇ ਕੀਤੇ। ਮੇਰੇ ਸਾਥੀ ਉਸਦੇ ਇਸ਼ਾਰਿਆਂ ਨੂੰ ਨਾ ਸਮਝ ਸਕੇ ਪਰ ਮੈਂ ਉਨ੍ਹਾਂ ਇਸ਼ਾਰਿਆਂ ਤੋਂ ਇਹ ਸਮਝ ਗਿਆ ਕਿ ਉਹ ਮੁਸਲਮਾਨ ਹੈ ਅਤੇ ਇਸ ਦ੍ਵੀਪ ਦੇ ਵਾਸੀਆਂ ਦੇ ਡਰ ਤੋਂ ਇਸਲਾਮ ਧਰਮ ਦੇ ਭਾਵ ਨੂੰ ਛੁਪਾਏ ਹੋਏ ਹੈ। ਉਹ ਸਿਰਫ਼ ਨਾਰੀਅਲ ਖਾ ਕੇ ਗੁਜ਼ਾਰਾ ਕਰਦਾ ਸੀ। ਜਦੋਂ ਅਸੀਂ ਉਸ ਤੋਂ ਵਿਦਿਆ ਹੋਣ ਲੱਗੇ ਤਾਂ ਮੈਂ ਉਸ ਦਾ ਹੱਥ ਚੁੰਮਿਆ। ਮੇਰੇ ਸਾਥੀਆਂ ਨੂੰ ਇਹ ਗਲ ਚੰਗੀ ਨਾ ਲੱਗੀ। ਉਨ੍ਹਾਂ ਦੀ ਇਸ ਉਪੇਖਿਆ ਨੂੰ ਉਹ ਵੀ ਸਮਝ ਗਿਆ। ਇਸ ਲਈ ਉਸਨੇ ਮੇਰਾ ਹੱਥ ਫੜ ਕੇ ਚੁੰਮਿਆ ਅਤੇ ਹੱਸ ਕੇ ਸਾਨੂੰ ਉਥੋਂ ਚਲੇ ਜਾਣ ਦਾ ਇਸ਼ਾਰਾ ਕੀਤਾ। ਅਸੀਂ ਉਥੋਂ ਆ ਗਏ। ਬਾਹਰ ਨਿਕਲਣ ਵੇਲੇ ਮੈਂ ਆਪਣੇ ਸਾਥੀਆਂ ਵਿਚੋਂ ਸਭ ਤੋਂ ਪਿੱਛੇ ਸੀ। ਉਸਨੇ ਮੇਰਾ ਕਪੜਾ ਖਿਚਿਆ। ਜਦੋਂ ਮੈਂ ਉਸ ਵਲ ਮੁੜਿਆ, ਉਸਨੇ ਮੈਨੂੰ ਦਸ ਦੀਨਾਰ ਦਿੱਤੇ।

ਜਦੋਂ ਅਸੀਂ ਬਾਹਰ ਆਏ, ਮੇਰੇ ਸਾਥੀਆਂ ਨੇ ਮੈਥੋਂ ਪੁਛਿਆ 'ਉਸ ਨੇ ਤੇਰਾ ਕਪੜਾ ਕਿਉਂ ਖਿਚਿਆ ਸੀ' ਮੈਂ ਜਵਾਬ ਦਿੱਤਾ 'ਉਸਨੇ ਇਹ ਦੀਨਾਰ ਮੈਨੂੰ ਦਿੱਤੇ ਹਨ'। ਉਨ੍ਹਾਂ ਵਿਚੋਂ ਮੈਂ ਤਿੰਨ ਦੀਨਾਰ ਜ਼ਹੀਰਉੱਦੀਨ ਨੂੰ ਅਤੇ ਤਿੰਨ ਸੁੰਬੁਲ ਨੂੰ ਦੇ ਦਿੱਤੇ। ਮੈਂ ਉਨ੍ਹਾਂ ਨੂੰ ਦੱਸਿਆ, ਇਹ ਆਦਮੀ ਮੁਸਲਮਾਨ ਹੈ। ਤੁਸੀਂ ਵੇਖਿਆ ਨਹੀਂ, ਕਿਵੇਂ ਉਸਨੇ ਅਸਮਾਨ ਵਲ ਇਸ਼ਾਰਾ ਕੀਤਾ ਸੀ ਜਿਸ ਤੋਂ ਪਤਾ ਲਗਦਾ ਹੈ ਕਿ ਉਹ ਅੱਲ੍ਹਾ-ਤਾਲਾ (ਪਰਮਾਤਮਾ) ਨੂੰ ਮੰਨਦਾ ਹੈ ਅਤੇ ਉਸਦੇ ਕਿਬਲਾ ਵਲ ਕੀਤੇ ਗਏ ਇਸ਼ਾਰੇ ਤੋਂ ਪਤਾ ਲਗਦਾ ਹੈ ਜੁ ਉਹ ਪੈਗ਼ੰਬਰ ਨੂੰ ਮੰਨਦਾ ਹੈ। ਇਸ ਗਲ ਦੀ ਪੁਸ਼ਟੀ ਇਸ ਤੋਂ ਵੀ ਹੁੰਦੀ ਹੈ ਜੁ ਉਸਨੇ ਤਸਬੀਹ (ਮਾਲਾ) ਲੈ ਲਈ। ਜਦੋਂ ਮੈਂ ਉਨ੍ਹਾਂ ਨੂੰ ਇਹ ਸਭ ਕੁਝ ਦਸਿਆ, ਤਾਂ ਉਹ ਮੁੜ ਕੇ ਉਸ ਕੋਲ ਗਏ ਪਰ ਉਹ ਉਨ੍ਹਾਂ ਨੂੰ ਉਥੇ ਨਾ ਮਿਲਿਆ। ਅਸੀਂ ਉਸੇ ਵੇਲੇ ਉਥੋਂ ਤੁਰ ਪਏ।

ਅਗਲੇ ਦਿਨ ਅਸੀਂ ਹਿਨੌਰ ਸ਼ਹਿਰ ਵਿਚ ਪੁੱਜੇ। ਇਹ ਸ਼ਹਿਰ ਇਕ ਵਿਸ਼ਾਲ ਖਾੜੀ ਦੇ ਕੰਢੇ ਵਸਿਆ ਹੋਇਆ ਹੈ ਜਿਸ ਵਿਚ ਵੱਡੇ ਵੱਡੇ ਜਹਾਜ਼ ਆਂਦੇ ਹਨ। ਪਰ ਸ਼ਹਿਰ, ਸਮੁੰਦਰ ਤੋਂ ਅੱਧੇ

---

1. ਤਸਬੀਹ—

ਜਪ ਕਰਨ ਦੀ ਮਾਲਾ। ਵਾਸਤਵ ਵਿਚ ਇਸਦਾ ਸ਼ਬਦਾਰਥ ਹੈ—'ਸੁਬਹਾਨ-ਅੱਲਾਹ' (ਪਰਮਾਤਮਾ ਬਹੁਤ ਪਵਿਤਰ ਹੈ) ਆਖਣਾ ਜਾਂ ਜਪ ਕਰਨਾ। Urdu-Hindi Dictionary

2. ਕਿਬਲਾ—

ਮੱਕੇ (ਪੱਛਮ) ਵਿਚ ਉਹ ਸਥਾਨ ਜਿੱਥੇ ਹਜਰੇ ਅਸਵਦ (ਕਾਲਾ ਪੱਥਰ) ਸਥਾਪਿਤ ਹੈ ਅਤੇ ਜਿਸ ਵਲ ਮੂੰਹ ਕਰਕੇ ਮੁਸਲਮਾਨ ਨਮਾਜ਼ ਪੜ੍ਹਦੇ ਹਨ। ਇਸ ਸ਼ਬਦ ਦੀ ਵਰਤੋਂ ਪ੍ਰਤਿਸ਼ਠਿਤ ਅਤੇ ਸਨਮਾਨਤ ਵਿਅਕਤੀਆਂ ਦੇ ਸੰਬੋਧਨ ਦੇ ਰੂਪ ਵਿਚ ਵੀ ਹੁੰਦੀ ਹੈ।

Urdu Hindi Dictionary

ਮੀਲ ਦੀ ਦੂਰੀ ਤੇ ਵੱਸਿਆ ਹੋਇਆ ਹੈ। ਵਰਖਾ-ਰਤ ਵਿਚ ਇਹ ਸਮੁੰਦਰ ਬਹੁਤ ਅਸ਼ਾਂਤ ਹੋ ਜਾਂਦਾ ਹੈ ਅਤੇ ਇਸ ਵਿਚ ਤੂਫ਼ਾਨ ਆਂਦੇ ਰਹਿੰਦੇ ਹਨ। ਚਾਰ ਮਹੀਨੇ ਤਕ ਇਹੋ ਹਾਲਤ ਰਹਿੰਦੀ ਹੈ। ਕੋਈ ਵੀ ਆਦਮੀ ਮੱਛੀਆਂ ਫੜਨ ਤੋਂ ਛੁੱਟ ਹੋਰ ਕਿਸੇ ਕਾਰਨ ਨਾਲ ਸਮੁੰਦਰ ਦੀ ਯਾਤਰਾ ਨਹੀਂ ਕਰਦਾ।

ਇਸ ਸ਼ਹਿਰ ਵਿਚ ਸਾਡੇ ਆਉਣ ਦੇ ਦਿਨ ਇਕ ਹਿੰਦੂ ਜੋਗੀ ਛਿਪਕੇ ਮੇਰੇ ਕੋਲ ਆਇਆ ਅਤੇ ਮੈਨੂੰ ਛੇ ਦੀਨਾਰ ਦੇਂਦੇ ਹੋਏ ਬੋਲਿਆ, ਬ੍ਰਾਹਮਣ ਨੇ ਇਹ ਤੇਰੇ ਕੋਲ ਘਲੇ ਹਨ—ਅਰਥਾਤ ਉਸ ਜੋਗੀ ਨੇ ਜਿਸਨੂੰ ਮੈਂ ਤਸਬੀਹ ਦਿੱਤੀ ਸੀ ਅਤੇ ਜਿਸਨੇ ਮੈਨੂੰ ਦੀਨਾਰ ਦਿੱਤੇ ਸਨ। ਮੈਂ ਉਸ ਕੋਲੋਂ ਉਹ ਰਕਮ ਲੈ ਲਈ ਅਤੇ ਉਸ ਵਿਚੋਂ ਇਕ ਦੀਨਾਰ ਦੇਣਾ ਚਾਹਿਆ ਪਰ ਉਸਨੇ ਨਾਂਹ ਕਰ ਦਿੱਤੀ ਅਤੇ ਚਲਾ ਗਿਆ। ਮੈਂ ਇਸ ਗਲ ਦੀ ਚਰਚਾ ਆਪਣੇ ਸਾਥੀਆਂ ਨੂੰ ਕੀਤੀ ਅਤੇ ਉਨ੍ਹਾਂ ਨੂੰ ਆਖਿਆ, "ਜੇ ਤੁਸੀਂ ਚਾਹੋ ਤਾਂ ਇਸ ਵਿਚੋਂ ਆਪਣਾ ਹਿੱਸਾ ਲੈ ਲਵੋ"। ਉਨ੍ਹਾਂ ਨੇ ਇਨਕਾਰ ਕਰ ਦਿੱਤਾ ਅਤੇ ਇਹ ਬ੍ਰਿਤਾਂਤ ਸੁਣ ਕੇ ਹੈਰਾਨ ਹੋਏ। ਉਨ੍ਹਾਂ ਨੇ ਆਖਿਆ, ਜਿਹੜੇ ਦੀਨਾਰ ਤੂੰ ਸਾਨੂੰ ਦਿੱਤੇ ਸਨ, ਉਨ੍ਹਾਂ ਵਿਚ ਉਤਨੇ ਹੀ ਹੋਰ ਮਿਲਾ ਕੇ ਅਸੀਂ ਦੋਹਾਂ ਮੂਰਤੀਆਂ ਦੇ ਵਿਚਕਾਰ ਰਖ ਦਿੱਤੇ ਸਨ। ਜਿੱਥੇ ਉਸ ਜੋਗੀ ਨੂੰ ਵੇਖਿਆ ਸੀ ਉਸ ਦੇ ਕੰਮਾਂ ਤੇ ਮੈਨੂੰ ਬੜੀ ਹੈਰਾਨੀ ਹੋਈ ਅਤੇ ਉਸਨੇ ਮੈਨੂੰ ਜਿਹੜੇ ਦੀਨਾਰ ਦਿੱਤੇ ਸਨ, ਮੈਂ ਉਨ੍ਹਾਂ ਨੂੰ ਸੰਭਾਲ ਕੇ ਰਖ ਲਿਆ।

ਹਿਨੌਰ ਸ਼ਹਿਰ ਦੇ ਵਾਸੀ ਸ਼ਾਫ਼ੀ ਮਤ ਦੇ ਮੰਨਣ ਵਾਲੇ ਹਨ। ਉਹ ਸਦਾਚਾਰੀ, ਧਰਮਾਤਮਾ, ਨਿਪੁੰਨ ਧਰਮ-ਯੋਧਾ ਅਤੇ ਬਲਵਾਨ ਹਨ। ਇਸ ਤੋਂ ਉਨ੍ਹਾਂ ਦੀ ਬਹੁਤ ਮਸ਼ਹੂਰੀ ਹੋਈ ਹੈ। ਪਰ ਸੰਦਾਬੂਰ (ਸੰਦਾਪੁਰ) ਦੀ ਜਿਤ ਦੇ ਮਗਰੋਂ ਮੁਸੀਬਤਾਂ ਨੇ ਉਨ੍ਹਾਂ ਦਾ ਮਾਣ ਤੋੜ ਦਿੱਤਾ ਹੈ। ਇਸ ਦਾ ਵਰਣਨ ਅਸੀਂ ਛੇਤੀ ਹੀ ਕਰਾਂਗੇ।

ਇਸ ਸ਼ਹਿਰ ਵਿਚ ਮੈਂ ਈਸ਼ਵਰ ਭਗਤ ਆਦਮੀਆਂ ਵਿਚੋਂ ਸ਼ੇਖ਼ ਮੁਹੰਮਦ ਨਗਰੀ ਨੂੰ ਮਿਲਿਆ, ਜਿਸ ਨੇ ਆਪਣੀ ਖ਼ਾਨਕਾਹ (ਆਸ਼੍ਰਮ) ਵਿਚ ਮੇਰੀ ਮਹਿਮਾਨ-ਨਵਾਜ਼ੀ ਕੀਤੀ। ਉਹ ਆਪ ਆਪਣੇ ਹੱਥਾਂ ਨਾਲ ਭੋਜਨ ਬਣਾਂਦਾ ਸੀ ਕਿਉਂਜੋ ਉਹ ਦਾਸੀਆਂ ਤੇ ਦਾਸਾਂ ਨੂੰ ਅਪਵਿਤ੍ਰ ਸਮਝਦਾ ਸੀ। ਹਿਨੌਰ ਵਿਚ ਮੈਂ ਕੁਰਾਨ ਦੇ ਅਧਿਆਪਕ, ਨਿਆਇਜਾਣੂ ਇਸਮਾਈਲ ਨੂੰ ਵੀ ਮਿਲਿਆ ਜਿਹੜਾ ਸੰਜਮੀ, ਸੱਜਣ ਅਤੇ ਦਿਆਲੂ ਆਦਮੀ ਸੀ। ਮੈਂ ਸਥਾਨਕ-ਨਿਆਇਕਰਤਾ ਨੂਰੁੱਦੀਨ ਅਲੀ ਅਤੇ ਖ਼ਤੀਬ (ਉਪਦੇਸ਼ਕ) ਨੂੰ ਵੀ, ਜਿਸਦਾ ਨਾਂ ਮੈਂ ਭੁਲ ਗਿਆ ਹਾਂ, ਮਿਲਿਆ। ਇਸ ਸ਼ਹਿਰ ਅਤੇ ਸਾਰੇ ਸਮੁੰਦਰ ਦੇ ਕੰਢੇ ਤੇ ਰਹਿਣ ਵਾਲੀਆਂ ਇਸਤ੍ਰੀਆਂ ਸੀਂਤੇ ਹੋਏ ਕਪੜੇ ਨਹੀਂ ਪਾਉਂਦੀਆਂ। ਉਹ ਸਿਰਫ਼ ਬਿਨਾਂ-ਸੀਤੇ ਕਪੜੇ ਹੀ ਪਾਉਂਦੀਆਂ ਹਨ। ਸਾੜੀ ਦਾ ਇਕ ਪੱਲਾ ਉਹ ਆਪਣੇ ਜਿਸਮ ਤੇ ਲਪੇਟ ਲੈਂਦੀਆਂ ਹਨ ਅਤੇ ਦੂਜੇ ਪੱਲੇ ਨਾਲ ਆਪਣਾ ਸਿਰ ਅਤੇ ਸੀਨਾ ਢਕ ਲੈਂਦੀਆਂ ਹਨ। ਉਹ ਸੁਹਣੀਆਂ ਅਤੇ ਪਤੀਬਰਤਾ ਹੁੰਦੀਆਂ ਹਨ। ਹਰ ਇਕ ਇਸਤ੍ਰੀ ਆਪਣੇ ਨੱਕ ਵਿਚ ਸੋਨੇ ਦੀ ਇਕ ਨੱਥ ਪਾਂਦੀ ਹੈ। ਉਨ੍ਹਾਂ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਉਨ੍ਹਾਂ ਨੂੰ ਪੂਰਾ ਕੁਰਾਨ ਸ਼ਰੀਫ਼ ਜ਼ਬਾਨੀ ਯਾਦ ਹੈ। ਸ਼ਹਿਰ ਵਿਚ ਮੈਂ ਕੁੜੀਆਂ ਦੇ ਤੇਰ੍ਹਾਂ ਅਤੇ ਮੁੰਡਿਆਂ ਦੇ ਤੇਈ (23) ਵਿਦਿਆਲੇ ਵੇਖੇ। ਮੈਂ ਹੋਰ ਕਿਧਰੇ ਵੀ ਅਜਿਹਾ ਨਹੀਂ ਵੇਖਿਆ। ਹਿਨੌਰ ਦੇ ਵਾਸੀ ਸਮੁੰਦਰੀ ਵਿਉਪਾਰ ਰਾਹੀਂ ਆਪਣੀ ਰੋਜ਼ੀ ਕਮਾਉਂਦੇ ਹਨ। ਉਨ੍ਹਾਂ ਕੋਲ ਖੇਤ

ਹੋਈ ਤਸਬੀਹ[1] (ਮਾਲਾ) ਲਈ ਹੋਈ ਸੀ ਜਿਸਨੂੰ ਉਹ ਮੇਰੇ ਹੱਥ ਵਿਚ ਉਲਟਣ-ਪੁਲਟਣ ਲੱਗਾ। ਇਸ ਲਈ ਉਹ ਮੈਂ ਉਸਨੂੰ ਦੇ ਦਿੱਤੀ। ਉਸਨੇ ਉਸਨੂੰ ਹੱਥ ਵਿਚ ਲੈ ਕੇ ਛੂਹਿਆ, ਸੁੰਘਿਆ ਅਤੇ ਫਿਰ ਉਸਨੂੰ ਚੁੰਮਿਆ। ਉਸਨੇ ਅਸਮਾਨ ਵਲ ਇਸ਼ਾਰਾ ਕੀਤਾ ਅਤੇ ਫਿਰ ਕਿਬਲਾ[2] (ਮੱਕਾ-ਪੱਛਮ) ਦੀ ਸਿਮਤ ਵਲ ਕੁਝ ਇਸ਼ਾਰੇ ਕੀਤੇ। ਮੇਰੇ ਸਾਥੀ ਉਸਦੇ ਇਸ਼ਾਰਿਆਂ ਨੂੰ ਨਾ ਸਮਝ ਸਕੇ ਪਰ ਮੈਂ ਉਨ੍ਹਾਂ ਇਸ਼ਾਰਿਆਂ ਤੋਂ ਇਹ ਸਮਝ ਗਿਆ ਕਿ ਉਹ ਮੁਸਲਮਾਨ ਹੈ ਅਤੇ ਇਸ ਦ੍ਵੀਪ ਦੇ ਵਾਸੀਆਂ ਦੇ ਡਰ ਤੋਂ ਇਸਲਾਮ ਧਰਮ ਦੇ ਭਾਵ ਨੂੰ ਛੁਪਾਏ ਹੋਏ ਹੈ। ਉਹ ਸਿਰਫ ਨਾਰੀਅਲ ਖਾ ਕੇ ਗੁਜ਼ਾਰਾ ਕਰਦਾ ਸੀ। ਜਦੋਂ ਅਸੀਂ ਉਸ ਤੋਂ ਵਿਦਿਆ ਹੋਣ ਲੱਗੇ ਤਾਂ ਮੈਂ ਉਸ ਦਾ ਹੱਥ ਚੁੰਮਿਆ। ਮੇਰੇ ਸਾਥੀਆਂ ਨੂੰ ਇਹ ਗਲ ਚੰਗੀ ਨਾ ਲੱਗੀ। ਉਨ੍ਹਾਂ ਦੀ ਇਸ ਉਪੇਖਿਆ ਨੂੰ ਉਹ ਵੀ ਸਮਝ ਗਿਆ। ਇਸ ਲਈ ਉਸਨੇ ਮੇਰਾ ਹੱਥ ਫੜ ਕੇ ਚੁੰਮਿਆ ਅਤੇ ਹੱਸ ਕੇ ਸਾਨੂੰ ਉਥੋਂ ਚਲੇ ਜਾਣ ਦਾ ਇਸ਼ਾਰਾ ਕੀਤਾ। ਅਸੀਂ ਉਥੋਂ ਆ ਗਏ। ਬਾਹਰ ਨਿਕਲਣ ਵੇਲੇ ਮੈਂ ਆਪਣੇ ਸਾਥੀਆਂ ਵਿਚੋਂ ਸਭ ਤੋਂ ਪਿੱਛੇ ਸੀ। ਉਸਨੇ ਮੇਰਾ ਕਪੜਾ ਖਿਚਿਆ। ਜਦੋਂ ਮੈਂ ਉਸ ਵਲ ਮੁੜਿਆ, ਉਸਨੇ ਮੈਨੂੰ ਦਸ ਦੀਨਾਰ ਦਿੱਤੇ।

ਜਦੋਂ ਅਸੀਂ ਬਾਹਰ ਆਏ, ਮੇਰੇ ਸਾਥੀਆਂ ਨੇ ਮੈਥੋਂ ਪੁਛਿਆ 'ਉਸ ਨੇ ਤੇਰਾ ਕਪੜਾ ਕਿਉਂ ਖਿਚਿਆ ਸੀ' ਮੈਂ ਜਵਾਬ ਦਿੱਤਾ 'ਉਸਨੇ ਇਹ ਦੀਨਾਰ ਮੈਨੂੰ ਦਿੱਤੇ ਹਨ'। ਉਨ੍ਹਾਂ ਵਿਚੋਂ ਮੈਂ ਤਿੰਨ ਦੀਨਾਰ ਜ਼ਹੀਰਉੱਦੀਨ ਨੂੰ ਅਤੇ ਤਿੰਨ ਸੁੰਬੁਲ ਨੂੰ ਦੇ ਦਿੱਤੇ। ਮੈਂ ਉਨ੍ਹਾਂ ਨੂੰ ਦੱਸਿਆ, ਇਹ ਆਦਮੀ ਮੁਸਲਮਾਨ ਹੈ। ਤੁਸੀਂ ਵੇਖਿਆ ਨਹੀਂ, ਕਿਵੇਂ ਉਸਨੇ ਅਸਮਾਨ ਵਲ ਇਸ਼ਾਰਾ ਕੀਤਾ ਸੀ ਜਿਸ ਤੋਂ ਪਤਾ ਲਗਦਾ ਹੈ ਕਿ ਉਹ ਅੱਲ੍ਹਾ-ਤਾਲਾ (ਪਰਮਾਤਮਾ) ਨੂੰ ਮੰਨਦਾ ਹੈ ਅਤੇ ਉਸਦੇ ਕਿਬਲਾ ਵਲ ਕੀਤੇ ਗਏ ਇਸ਼ਾਰੇ ਤੋਂ ਪਤਾ ਲਗਦਾ ਹੈ ਜੁ ਉਹ ਪੈਗ਼ੰਬਰ ਨੂੰ ਮੰਨਦਾ ਹੈ। ਇਸ ਗਲ ਦੀ ਪੁਸ਼ਟੀ ਇਸ ਤੋਂ ਵੀ ਹੁੰਦੀ ਹੈ ਜੁ ਉਸਨੇ ਤਸਬੀਹ (ਮਾਲਾ) ਲੈ ਲਈ। ਜਦੋਂ ਮੈਂ ਉਨ੍ਹਾਂ ਨੂੰ ਇਹ ਸਭ ਕੁਝ ਦਸਿਆ, ਤਾਂ ਉਹ ਮੁੜ ਕੇ ਉਸ ਕੋਲ ਗਏ ਪਰ ਉਹ ਉਨ੍ਹਾਂ ਨੂੰ ਉਥੇ ਨਾ ਮਿਲਿਆ। ਅਸੀਂ ਉਸ ਵੇਲੇ ਉਥੋਂ ਤੁਰ ਪਏ।

ਅਗਲੇ ਦਿਨ ਅਸੀਂ ਹਿਨੌਰ ਸ਼ਹਿਰ ਵਿਚ ਪੁੱਜੇ। ਇਹ ਸ਼ਹਿਰ ਇਕ ਵਿਸ਼ਾਲ ਖਾੜੀ ਦੇ ਕੰਢੇ ਵਸਿਆ ਹੋਇਆ ਹੈ ਜਿਸ ਵਿਚ ਵੱਡੇ ਵੱਡੇ ਜਹਾਜ਼ ਆਂਦੇ ਹਨ। ਪਰ ਸ਼ਹਿਰ, ਸਮੁੰਦਰ ਤੋਂ ਅੱਧੇ

---

1. ਤਸਬੀਹ—

ਜਪ ਕਰਨ ਦੀ ਮਾਲਾ। ਵਾਸਤਵ ਵਿਚ ਇਸਦਾ ਸ਼ਬਦਾਰਥ ਹੈ—'ਸੁਬਹਾਨ-ਅੱਲਾਹ' (ਪਰਮਾਤਮਾ ਬਹੁਤ ਪਵਿਤਰ ਹੈ) ਆਖਣਾ ਜਾਂ ਜਪ ਕਰਨਾ। Urdu-Hindi Dictionary

2. ਕਿਬਲਾ—

ਮੱਕੇ (ਪੱਛਮ) ਵਿਚ ਉਹ ਸਥਾਨ ਜਿੱਥੇ ਹਜਰੇ ਅਸਵਦ (ਕਾਲਾ ਪੱਥਰ) ਸਥਾਪਿਤ ਹੈ ਅਤੇ ਜਿਸ ਵਲ ਮੂੰਹ ਕਰਕੇ ਮੁਸਲਮਾਨ ਨਮਾਜ਼ ਪੜ੍ਹਦੇ ਹਨ। ਇਸ ਸ਼ਬਦ ਦੀ ਵਰਤੋਂ ਪ੍ਰਤਿਸ਼ਠਿਤ ਅਤੇ ਸਨਮਾਨਤ ਵਿਅਕਤੀਆਂ ਦੇ ਸੰਬੋਧਨ ਦੇ ਰੂਪ ਵਿਚ ਵੀ ਹੁੰਦੀ ਹੈ।

Urdu Hindi Dictionary

ਮੀਲ ਦੀ ਦੂਰੀ ਤੇ ਵੱਸਿਆ ਹੋਇਆ ਹੈ। ਵਰਖਾ-ਰਤ ਵਿਚ ਇਹ ਸਮੁੰਦਰ ਬਹੁਤ ਅਸ਼ਾਂਤ ਹੋ ਜਾਂਦਾ ਹੈ ਅਤੇ ਇਸ ਵਿਚ ਤੂਫ਼ਾਨ ਆਂਦੇ ਰਹਿੰਦੇ ਹਨ। ਚਾਰ ਮਹੀਨੇ ਤਕ ਇਹੋ ਹਾਲਤ ਰਹਿੰਦੀ ਹੈ। ਕੋਈ ਵੀ ਆਦਮੀ ਮੱਛੀਆਂ ਫੜਨ ਤੋਂ ਛੁੱਟ ਹੋਰ ਕਿਸੇ ਕਾਰਨ ਨਾਲ ਸਮੁੰਦਰ ਦੀ ਯਾਤਰਾ ਨਹੀਂ ਕਰਦਾ।

ਇਸ ਸ਼ਹਿਰ ਵਿਚ ਸਾਡੇ ਆਉਣ ਦੇ ਦਿਨ ਇਕ ਹਿੰਦੂ ਜੋਗੀ ਛਿਪਕੇ ਮੇਰੇ ਕੋਲ ਆਇਆ ਅਤੇ ਮੈਨੂੰ ਛੇ ਦੀਨਾਰ ਦੇਂਦੇ ਹੋਏ ਬੋਲਿਆ, ਬ੍ਰਾਹਮਣ ਨੇ ਇਹ ਤੇਰੇ ਕੋਲ ਘਲੇ ਹਨ—ਅਰਥਾਤ ਉਸ ਜੋਗੀ ਨੇ ਜਿਸਨੂੰ ਮੈਂ ਤਸਬੀਹ ਦਿੱਤੀ ਸੀ ਅਤੇ ਜਿਸਨੇ ਮੈਨੂੰ ਦੀਨਾਰ ਦਿੱਤੇ ਸਨ। ਮੈਂ ਉਸ ਕੋਲੋਂ ਉਹ ਰਕਮ ਲੈ ਲਈ ਅਤੇ ਉਸ ਵਿਚੋਂ ਇਕ ਦੀਨਾਰ ਦੇਣਾ ਚਾਹਿਆ ਪਰ ਉਸਨੇ ਨਾਂਹ ਕਰ ਦਿੱਤੀ ਅਤੇ ਚਲਾ ਗਿਆ। ਮੈਂ ਇਸ ਗਲ ਦੀ ਚਰਚਾ ਆਪਣੇ ਸਾਥੀਆਂ ਨੂੰ ਕੀਤੀ ਅਤੇ ਉਨ੍ਹਾਂ ਨੂੰ ਆਖਿਆ, "ਜੇ ਤੁਸੀਂ ਚਾਹੋ ਤਾਂ ਇਸ ਵਿਚੋਂ ਆਪਣਾ ਹਿੱਸਾ ਲੈ ਲਵੋ"। ਉਨ੍ਹਾਂ ਨੇ ਇਨਕਾਰ ਕਰ ਦਿੱਤਾ ਅਤੇ ਇਹ ਬ੍ਰਿਤਾਂਤ ਸੁਣ ਕੇ ਹੈਰਾਨ ਹੋਏ। ਉਨ੍ਹਾਂ ਨੇ ਆਖਿਆ, ਜਿਹੜੇ ਦੀਨਾਰ ਤੂੰ ਸਾਨੂੰ ਦਿੱਤੇ ਸਨ, ਉਨ੍ਹਾਂ ਵਿਚ ਉਤਨੇ ਹੀ ਹੋਰ ਮਿਲਾ ਕੇ ਅਸੀਂ ਦੋਹਾਂ ਮੂਰਤੀਆਂ ਦੇ ਵਿਚਕਾਰ ਰਖ ਦਿੱਤੇ ਸਨ। ਜਿੱਥੇ ਉਸ ਜੋਗੀ ਨੂੰ ਵੇਖਿਆ ਸੀ ਉਸ ਦੇ ਕੰਮਾਂ ਤੇ ਮੈਨੂੰ ਬੜੀ ਹੈਰਾਨੀ ਹੋਈ ਅਤੇ ਉਸਨੇ ਮੈਨੂੰ ਜਿਹੜੇ ਦੀਨਾਰ ਦਿੱਤੇ ਸਨ, ਮੈਂ ਉਨ੍ਹਾਂ ਨੂੰ ਸੰਭਾਲ ਕੇ ਰਖ ਲਿਆ।

ਹਿਨੋਰ ਸ਼ਹਿਰ ਦੇ ਵਾਸੀ ਸ਼ਾਈ ਮਤ ਦੇ ਮੰਨਣ ਵਾਲੇ ਹਨ। ਉਹ ਸਦਾਚਾਰੀ, ਧਰਮਾਤਮਾ, ਨਿਪੁੰਨ ਧਰਮ-ਯੋਧਾ ਅਤੇ ਬਲਵਾਨ ਹਨ। ਇਸ ਤੋਂ ਉਨ੍ਹਾਂ ਦੀ ਬਹੁਤ ਮਸ਼ਹੂਰੀ ਹੋਈ ਹੈ। ਪਰ ਸੰਦਾਬੂਰ (ਸੰਦਾਪੁਰ) ਦੀ ਜਿਤ ਦੇ ਮਗਰੋਂ ਮੁਸੀਬਤਾਂ ਨੇ ਉਨ੍ਹਾਂ ਦਾ ਮਾਣ ਤੋੜ ਦਿੱਤਾ ਹੈ। ਇਸ ਦਾ ਵਰਣਨ ਅਸੀਂ ਛੇਤੀ ਹੀ ਕਰਾਂਗੇ।

ਇਸ ਸ਼ਹਿਰ ਵਿਚ ਮੈਂ ਈਸ਼ਵਰ ਭਗਤ ਆਦਮੀਆਂ ਵਿਚੋਂ ਸ਼ੇਖ ਮਹੰਮਦ ਨਗਰੀ ਨੂੰ ਮਿਲਿਆ, ਜਿਸ ਨੇ ਆਪਣੀ ਖ਼ਾਨਕਾਹ (ਆਸ਼੍ਰਮ) ਵਿਚ ਮੇਰੀ ਮਹਿਮਾਨ-ਨਵਾਜ਼ੀ ਕੀਤੀ। ਉਹ ਆਪ ਆਪਣੇ ਹੱਥਾਂ ਨਾਲ ਭੋਜਨ ਬਣਾਂਦਾ ਸੀ ਕਿਉਂਜੋ ਉਹ ਦਾਸੀਆਂ ਤੇ ਦਾਸਾਂ ਨੂੰ ਅਪਵਿਤ੍ਰ ਸਮਝਦਾ ਸੀ। ਹਿਨੋਰ ਵਿਚ ਮੈਂ ਕੁਰਾਨ ਦੇ ਅਧਿਆਪਕ, ਨਿਆਇਜਾਣੂ ਇਸਮਾਈਲ ਨੂੰ ਵੀ ਮਿਲਿਆ ਜਿਹੜਾ ਸੰਜਮੀ, ਸੱਜਣ ਅਤੇ ਦਿਆਲੂ ਆਦਮੀ ਸੀ। ਮੈਂ ਸਥਾਨਕ-ਨਿਆਂਦਿਕਰਤਾ ਨੂਰੁੱਦੀਨ ਅਲੀ ਅਤੇ ਖ਼ਤੀਬ (ਉਪਦੇਸ਼ਕ) ਨੂੰ ਵੀ, ਜਿਸਦਾ ਨਾਂ ਮੈਂ ਭੁਲ ਗਿਆ ਹਾਂ, ਮਿਲਿਆ। ਇਸ ਸ਼ਹਿਰ ਅਤੇ ਸਾਰੇ ਸਮੁੰਦਰ ਦੇ ਕੰਢੇ ਤੇ ਰਹਿਣ ਵਾਲੀਆਂ ਇਸਤ੍ਰੀਆਂ ਸੀਂਤੇ ਹੋਏ ਕਪੜੇ ਨਹੀਂ ਪਾਉਂਦੀਆਂ। ਉਹ ਸਿਰਫ਼ ਬਿਨਾਂ-ਸੀਤੇ ਕਪੜੇ ਹੀ ਪਾਉਂਦੀਆਂ ਹਨ। ਸਾੜੀ ਦਾ ਇਕ ਪੱਲਾ ਉਹ ਆਪਣੇ ਜਿਸਮ ਤੇ ਲਪੇਟ ਲੈਂਦੀਆਂ ਹਨ ਅਤੇ ਦੂਜੇ ਪੱਲੇ ਨਾਲ ਆਪਣਾ ਸਿਰ ਅਤੇ ਸੀਨਾ ਢਕ ਲੈਂਦੀਆਂ ਹਨ। ਉਹ ਸੁਹਣੀਆਂ ਅਤੇ ਪਤੀਬਰਤਾ ਹੁੰਦੀਆਂ ਹਨ। ਹਰ ਇਕ ਇਸਤ੍ਰੀ ਆਪਣੇ ਨੱਕ ਵਿਚ ਸੋਨੇ ਦੀ ਇਕ ਨੱਥ ਪਾਂਦੀ ਹੈ। ਉਨ੍ਹਾਂ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਉਨ੍ਹਾਂ ਨੂੰ ਪੂਰਾ ਕੁਰਾਨ ਸ਼ਰੀਫ਼ ਜ਼ਬਾਨੀ ਯਾਦ ਹੈ। ਸ਼ਹਿਰ ਵਿਚ ਮੈਂ ਕੁੜੀਆਂ ਦੇ ਤੇਰ੍ਹਾਂ ਅਤੇ ਮੁੰਡਿਆਂ ਦੇ ਤੇਈ (23) ਵਿਦਿਆਲੇ ਵੇਖੇ। ਮੈਂ ਹੋਰ ਕਿਧਰੇ ਵੀ ਅਜਿਹਾ ਨਹੀਂ ਵੇਖਿਆ। ਹਿਨੋਰ ਦੇ ਵਾਸੀ ਸਮੁੰਦਰੀ ਵਿਉਪਾਰ ਰਾਹੀਂ ਆਪਣੀ ਰੋਜ਼ੀ ਕਮਾਉਂਦੇ ਹਨ। ਉਨ੍ਹਾਂ ਕੋਲ ਖੇਤ

ਨਹੀਂ ਹੁੰਦੇ । ਮਲੈਬਾਰ (ਮਾਲਾਬਾਰ)[1] ਦੇ ਵਾਸੀ, ਹਿਨੌਰ ਦੇ ਸ਼ਾਸਕ ਸੁਲਤਾਨ ਜਮਾਲੱ-ਉਦ-ਦੀਨ ਨੂੰ ਉਸਦੀ ਸਮੁੰਦਰੀ ਸ਼ਕਤੀ ਦੇ ਡਰ ਤੋਂ ਇਕ ਨੀਅਤ ਰਕਮ ਸਾਲਾਨਾ ਸ਼ੁਲਕ ਦੇ ਰੂਪ ਵਿਚ ਘਲਦੇ ਹਨ । ਸੁਲਤਾਨ ਦੀ ਸੈਨਾ ਵਿਚ ਛੇ ਹਜ਼ਾਰ ਘੋੜ ਸਵਾਰ ਅਤੇ ਪੈਦਲ ਹਨ ।

## ਹਿਨੌਰ ਦਾ ਸੁਲਤਾਨ

ਹਿਨੌਰ ਦਾ ਸੁਲਤਾਨ ਹੁਸਨ ਦਾ ਪੁੱਤਰ ਜਮਾਲ-ਉਦ-ਦੀਨ ਮੁਹੰਮਦ ਬਹੁਤ ਸ੍ਰੇਸ਼ਟ ਅਤੇ ਬਲਵਾਨ ਸ਼ਾਸਕਾਂ ਵਿਚੋਂ ਸੀ । ਉਹ ਹਰਬਬ[2] ਨਾਮੀ ਕਾਫ਼ਿਰ ਰਾਜਾ ਦੇ ਅਧੀਨ ਸੀ । ਉਸ ਦੀ ਚਰਚਾ ਅਸੀਂ ਛੇਤੀ ਹੀ ਕਰਾਂਗੇ । ਸੁਲਤਾਨ ਜਮਾਲ-ਉਦ-ਦੀਨ ਨਿਯਮ ਪੂਰਬਕ ਸਾਂਝੀ ਨਮਾਜ਼[3] ਵਿਚ ਹਿੱਸਾ ਲੈਂਦਾ ਸੀ । ਉਹ ਪੌ ਫੁੱਟਣ ਤੋਂ ਪਹਿਲਾਂ ਹੀ ਮਸਜਿਦ ਜਾਣ ਦਾ ਆਦੀ ਸੀ । ਉਹ ਸਵੇਰ ਤਕ ਕੁਰਾਨ ਦਾ ਪਾਠ ਕਰਦਾ ਰਹਿੰਦਾ ਸੀ ਅਤੇ ਸਵੇਰ ਦੀ ਨਮਾਜ਼ ਪੜ੍ਹਦਾ ਸੀ । ਤਦ

---

1. ਮਲੈਬਾਰ (ਮਾਲਾਬਾਰ)—

ਭਾਰਤ ਦਾ ਪੱਛਮੀ ਦੀਪ ਸਮੂਹ ਜਿਹੜਾ ਕਦੀ ਰਾਸਕੁਮਾਰੀ ਤੋਂ ਗੋਵਾ ਤੱਕ ਫੈਲਿਆ ਹੋਇਆ ਸੀ । 'ਮਾਲਾ' ਸ਼ਬਦ ਦਰਾਵਿੜ ਭਾਸ਼ਾ ਦਾ ਹੈ, ਜਿਸਦਾ ਅਰਥ ਹੈ, 'ਪਹਾੜੀ ਕਤਾਰ' ਅਤੇ 'ਬਾਰ' ਫ਼ਾਰਸੀ ਦਾ ਸ਼ਬਦ ਹੈ, ਜਿਸਦਾ ਅਰਥ ਹੈ, 'ਦੇਸ਼' । ਇਸ ਦੀਪ-ਸਮੂਹ ਦੇ ਨਾਲ-ਨਾਲ ਹੀ ਪੱਛਮੀ ਘਾਟ ਦੀ ਪਹਾੜੀ ਕਤਾਰ ਚਲੀ ਗਈ ਹੈ, ਜਿਹੜੀ ਤਿੰਨ ਹਜ਼ਾਰ ਤੋਂ ਸੱਤ ਹਜ਼ਾਰ ਤਕ ਉੱਚੀ ਹੈ । ਹੁਣ ਇਸਦਾ ਕਾਫ਼ੀ ਭਾਗ 'ਕੇਰਲ' ਰਾਜ ਦੇ ਅੰਦਰ ਆ ਚੁਕਿਆ ਹੈ । ਇਸ ਖੇਤਰ ਦਾ ਸਭ ਤੋਂ ਪੁਰਾਣਾ ਨਾਂ 'ਕੇਰਲ' ਜਾਂ 'ਕੇਰਾਲਾ' ਹੀ ਸੀ, ਜਿਸਨੂੰ 'ਮਲੈ-ਬਾਰ' ਜਾਂ 'ਮਾਲੇਬਾਰ' ਦਾ ਨਾਂ ਛੇਵੀਂ ਸਦੀ ਵਿਚ ਅਰਬ-ਯਾਤਰੀਆਂ ਵਲੋਂ ਦਿੱਤਾ ਗਿਆ, ਜਿਹੜੇ ਏਥੋਂ ਹੋ ਕੇ ਬਾਬਾ ਆਦਮ ਦੇ ਚਰਣ-ਚਿੰਨ੍ਹ ਦੇ ਦਰਸ਼ਨਾਂ ਲਈ ਸਰੰਦੀਪ (ਲੰਕਾ) ਜਾਂਦੇ ਸਨ । ਏਥੋਂ ਦੇ ਪਰਾਚੀਨ ਸ਼ਾਸਕ 'ਚੇਰਾਮਨ ਪੇਰੂਮਲ' 827 ਈਸਵੀ ਵਿਚ ਮੁਸਲਮਾਨ ਹੋ ਗਿਆ ਅਤੇ ਉਸਨੇ ਇਸਲਾਮੀ ਤੀਰਥ ਯਾਤਰਾ ਤੇ ਜਾਣ ਵੇਲੇ ਇਸ ਦਵੀਪ ਨੂੰ ਵੱਖ ਵੱਖ ਦੀਪ-ਖੰਡਾਂ ਵਿਚ ਵੰਡ ਦਿੱਤਾ ਸੀ । ਮਰਨ ਤੋਂ ਪਹਿਲਾਂ ਉਸ ਨੇ ਇਸ ਖੇਤਰ ਦੇ ਸ਼ਾਸਕਾਂ ਨੂੰ ਇਹ ਵਸੀਯਤ ਕੀਤੀ ਜੋ ਅਰਬ ਯਾਤਰੀਆਂ ਅਤੇ ਵਪਾਰੀਆਂ ਨੂੰ ਉਨ੍ਹਾਂ ਦੀ ਇੱਛਿਆ ਅਨੁਸਾਰ ਮਕਾਨ ਜਾਂ ਮਸਜਿਦਾਂ ਬਣਾਉਣ ਦੀ ਇਜਾਜ਼ਤ ਦੇਂਦੇ ਰਹਿਣ । ਇਬਨ-ਬਤੂਤਾ ਦੀ ਯਾਤਰਾ ਦੇ ਵੇਲੇ ਤਕ ਵੀ ਇਸ ਵਸੀਯਤ ਦਾ ਪਾਲਨ ਕੀਤਾ ਜਾਂਦਾ ਸੀ । 12ਵੀਂ ਸਦੀ ਦੇ ਦੂਜੇ-ਅੱਧੇ ਹਿੱਸੇ ਵਿਚ ਹੈਦਰ ਅਲੀ ਨੇ ਇਸਨੂੰ ਜਿੱਤਿਆ ਅਤੇ 1792 ਈਸਵੀ ਵਿਚ ਟੀਪੂ ਸੁਲਤਾਨ ਨੇ ਇਹ ਇਲਾਕਾ ਈਸਟ ਇੰਡੀਆ ਕੰਪਨੀ ਨੂੰ ਦੇ ਦਿੱਤਾ ।

ਭਾਰਤ ਦੀ ਸੁਤੰਤਰਤਾ ਦੇ ਮਗਰੋਂ ਇਸ ਪਰਦੇਸ਼ ਨੂੰ ਮੁੜ ਕੇ ਪੁਰਾਣੇ ਨਾਂ 'ਕੇਰਲ' ਦੇ ਰੂਪ ਵਿਚ ਭਾਰਤ-ਸੰਘ ਦਾ ਰਾਜ ਬਣਾ ਦਿੱਤਾ ਗਿਆ ।

2. ਹਰਬਬ—

ਇਸਦੇ ਬਾਰੇ ਵਿਦਵਾਨਾਂ ਦੇ ਦੋ ਮਤ ਹਨ । ਕੁਝ ਦਾ ਵਿਚਾਰ ਹੈ ਜੋ ਇਬਨ-ਬਤੂਤਾ ਨੇ ਦਵਾਰ ਸਮੁਦ੍ਰ ਦੇ ਰਾਜਾ ਬਿਲਾਲੀ ਦੇਵ ਨੂੰ 'ਹਰਬਬ' ਲਿਖਿਆ ਹੈ ਅਤੇ ਕੁਝ ਇਸਨੂੰ ਹਰਿਹਰ ਦਾ ਹੀ ਬਦਲਿਆ ਹੋਇਆ ਰੂਪ ਮੰਨਦੇ ਹਨ ।

3. ਸਾਂਝੀ ਨਮਾਜ਼—

ਈਦ ਆਦਿਕ ਵਿਸ਼ੇਸ਼ ਅਵਸਰ ਤੇ ਜਾਂ ਹਰ ਜੁਮੇ (ਸ਼ੁਕਰਵਾਰ) ਦੇ ਦਿਨ ਇਕੱਠੇ ਹੋ ਕੇ ਖ਼ੁਦਾ ਦੀ ਪਰਾਰਥਨਾ ਕਰਨਾ ਜਾਂ ਨਮਾਜ਼ ਪੜ੍ਹਨਾ ।

ਉਹ ਸ਼ਹਿਰੋਂ ਬਾਹਰ ਘੋੜੇ ਦੀ ਸਵਾਰੀ ਕਰਦਾ ਅਤੇ ਦੁਪਿਹਰਾਂ ਤੋਂ ਪਹਿਲਾਂ ਵਾਪਸ ਆ ਜਾਂਦਾ ਸੀ ਅਤੇ ਉਸੇ ਵੇਲੇ ਉਹ ਮਸਜਿਦ ਵਿਚ ਜਾਕੇ ਨਮਾਜ਼ ਪੜ੍ਹਦਾ ਸੀ। ਉਪਰੰਤ ਉਹ ਆਪਣੇ ਮਹਲ ਵਿੱਚ ਜਾਂਦਾ ਸੀ ਅਤੇ ਚਾਨਣੇ ਪੱਖ ਦੇ ਦਿਨਾਂ ਵਿਚ ਰੋਜ਼ਾ (ਉਪਵਾਸ) ਰਖਦਾ ਸੀ। ਉਨ੍ਹੀਂ ਦਿਨੀਂ ਜਦੋਂ ਮੈਂ ਉਸਦੇ ਨਾਲ ਟਿਕਿਆ ਹੋਇਆ ਸਾਂ, ਉਹ ਰੋਜ਼ਾ ਖੋਲਣ ਵੇਲੇ ਮੈਨੂੰ ਦਾਵਤ ਦੇਂਦਾ ਸੀ। ਨਿਆਇਜਾਣੂ ਅਲੀ ਅਤੇ ਇਸਮਾਈਲ ਵੀ ਹਾਜ਼ਰ ਹੁੰਦੇ ਸਨ। ਚਾਰ ਛੋਟੀਆਂ ਕੁਰਸੀਆਂ ਧਰਤੀ ਤੇ ਰਖੀਆਂ ਜਾਂਦੀਆਂ। ਉਹ ਆਪ ਇਕ ਕੁਰਸੀ ਤੇ ਬਹਿ ਜਾਂਦਾ। ਇਸੇ ਤਰ੍ਹਾਂ ਅਸੀਂ ਵੀ ਕੁਰਸੀਆਂ ਤੇ ਬਹਿ ਜਾਂਦੇ।

## ਉਸ ਦੇ ਭੋਜਨ ਦਾ ਪ੍ਰਬੰਧ

ਭੋਜਨ ਦਾ ਪ੍ਰਬੰਧ ਇਸ ਤਰ੍ਹਾਂ ਦਾ ਹੈ—ਤਾਂਬੇ ਦਾ ਇਕ ਦਸਤਰਖ਼ਾਨ ਲਿਆਇਆ ਜਾਂਦਾ ਹੈ ਜਿਸ ਨੂੰ ਉਹ ਖ਼ਾਂਜਾ[1] (ਖ਼ਾਂਚਾ=ਥਾਲ) ਆਖਦੇ ਹਨ। ਉਸ ਤੇ ਤਾਂਬੇ ਦੀ ਇਕ ਥਾਲੀ ਰੱਖੀ ਜਾਂਦੀ ਹੈ ਜਿਸਨੂੰ ਤਾਲਮ ਆਖਿਆ ਜਾਂਦਾ ਹੈ। ਤਦ ਰੇਸ਼ਮੀ ਸਾੜ੍ਹੀ ਪਾਏ ਹੋਏ ਇਕ ਸੁਹਣੀ ਲੌਂਡੀ ਆਂਦੀ ਹੈ। ਉਸਦੇ ਕੋਲ ਭੋਜਨ ਦੇ ਬਰਤਨ ਹੁੰਦੇ ਹਨ ਜਿਨ੍ਹਾਂ ਨੂੰ ਉਹ ਹਰ-ਇਕ ਆਦਮੀ ਦੇ ਸਾਮ੍ਹਣੇ ਰੱਖਦੀ ਹੈ। ਉਸਦੇ ਕੋਲ ਤਾਂਬੇ ਦਾ ਇਕ ਵੱਡਾ ਚਮਚਾ ਹੁੰਦਾ ਹੈ ਜਿਸ ਨਾਲ ਉਹ ਚਾਵਲ ਲੈ ਕੇ ਥਾਲ ਪਰੋਸਦੀ ਹੈ, ਉਸਤੇ ਘਿਉ ਪਾਂਦੀ ਹੈ ਅਤੇ ਮਿਰਚ, ਹਰੀ ਅਦਰਕ, ਨਿੰਬੂ ਅਤੇ ਅੰਬ ਦਾ ਅਚਾਰ ਵੀ ਰੱਖਦੀ ਹੈ। ਆਦਮੀ ਇਕ-ਇਕ ਗਿਰਾਂਹ ਦੇ ਉਪਰੰਤ ਕੁਝ ਅਚਾਰ ਖਾਂਦਾ ਰਹਿੰਦਾ ਹੈ। ਉਸ ਲੌਂਡੀ ਵਲੋਂ ਤਾਲਮ (ਥਾਲੀ) ਵਿਚ ਪਰੋਸਿਆ ਹੋਇਆ ਭੋਜਨ ਜਦੋਂ ਖਾ ਲਿਆ ਜਾਂਦਾ ਹੈ ਤਾਂ ਉਹ ਇਕ ਚਮਚਾ ਚਾਵਲ ਹੋਰ ਪਾਂਦੀ ਹੈ ਅਤੇ ਥਾਲੀ ਵਿਚ ਇਕ ਪੰਛੀ ਦਾ ਮਾਸ ਪਰੋਸਦੀ ਹੈ। ਇਸਦੇ ਨਾਲ ਵੀ ਚਾਵਲ ਖਾਧੇ ਜਾਂਦੇ ਹਨ। ਜਦ ਭੋਜਨ ਦੀ ਦੂਜੀ ਵਾਰੀ ਮੁਕ ਜਾਂਦੀ ਹੈ ਤਾਂ ਉਹ ਇਕ ਚਮਚਾ ਚਾਵਲ ਹੋਰ ਪਾਂਦੀ ਹੈ ਅਤੇ ਹੋਰ ਪਖੇਰੂਆਂ ਦਾ ਮਾਂਸ ਪਰੋਸਦੀ ਹੈ। ਉਹ ਵੀ ਚਾਵਲ ਨਾਲ ਖਾਧਾ ਜਾਂਦਾ ਹੈ।

ਕਈ ਤਰ੍ਹਾਂ ਦੇ ਪੰਖੇਰੂਆਂ ਦਾ ਮਾਸ ਖਾ ਚੁਕਣ ਦੇ ਮਗਰੋਂ ਕਈ ਕਿਸਮ ਦੀਆਂ ਮੱਛੀਆਂ ਪਰੋਸੀਆਂ ਜਾਂਦੀਆਂ ਹਨ। ਉਨ੍ਹਾਂ ਦੇ ਨਾਲ ਵੀ ਚਾਵਲ ਖਾਧੇ ਜਾਂਦੇ ਹਨ। ਮੱਛੀਆਂ ਦਾ ਸਿਲ-ਸਿਲਾ ਮੁਕ ਜਾਣ ਦੇ ਮਗਰੋਂ ਘਿਉ ਵਿਚ ਪੱਕੀਆਂ ਹੋਈਆਂ ਸਬਜ਼ੀਆਂ ਅਤੇ ਦੁੱਧ ਨਾਲ ਤਿਆਰ ਕੀਤੀਆਂ ਹੋਈਆਂ ਚੀਜ਼ਾਂ ਪਰੋਸੀਆਂ ਜਾਂਦੀਆਂ ਹਨ। ਉਨ੍ਹਾਂ ਦੇ ਨਾਲ ਵੀ ਚਾਵਲ ਖਾਧੇ ਜਾਂਦੇ ਹਨ।

ਇਨ੍ਹਾਂ ਸਭ ਚੀਜ਼ਾਂ ਦੇ ਮਗਰੋਂ ਕੁਸ਼ਾਨ ਅਰਥਾਤ ਦਹੀਂ ਮਿਲਿਆ ਦੁੱਧ ਦਿੱਤਾ ਜਾਂਦਾ ਹੈ। ਦਹੀਂ ਦੇਣ ਦੇ ਮਗਰੋਂ ਇਹ ਸਮਝ ਲਿਆ ਜਾਂਦਾ ਹੈ ਕਿ ਹੁਣ ਹੋਰ ਚੀਜ਼ਾਂ ਨਹੀਂ ਪਰੋਸੀਆਂ

ਭੋਜਨ ਦਾ ਢੰਗ

1. ਖ਼ਾਂਜਾ (ਖ਼ਾਂਚਾ)

'ਖ਼ਾਂਜਾ' ਸ਼ਬਦ ਫ਼ਾਰਸੀ ਸ਼ਬਦ 'ਖ਼ਾਂਚਾ' ਦਾ ਅਰਬੀ ਰੂਪਾਂਤਰ ਹੈ. ਜਿਸਦੀ ਉਤਪਤੀ 'ਖ਼ਵਾਨ' ਤੋਂ ਹੈ। ਅਰਥ ਹੈ-ਥਾਲੀ (Tray) ਵੇਖੋ—Richardson

ਜਾਣਗੀਆਂ। ਭੋਜਨ ਮੁਕਾਉਣ ਦੇ ਮਗਰੋਂ ਸਭ ਗਰਮ ਪਾਣੀ ਪੀਂਦੇ ਹਨ। ਕਿਉਂ ਜੁ ਵਰਖਾ ਰੁੱਤ ਵਿਚ ਠੰਡਾ ਪਾਣੀ ਹਾਨੀਕਾਰਕ ਹੁੰਦਾ ਹੈ। ਇਕ ਵਾਰੀ ਮੈਂ ਇਸ ਸੁਲਤਾਨ ਦੇ ਕੋਲ ਯਾਰ੍ਹਾਂ ਮਹੀਨੇ ਠਹਿਰਿਆ ਅਤੇ ਇਤਨਾ ਚਿਰ ਮੈਂ ਫੁਲਕਾ ਨਹੀਂ ਖਾਧਾ, ਕਿਉਂ ਜੁ ਉਨ੍ਹਾਂ ਦਾ ਭੋਜਨ ਚਾਵਲ ਹੈ। ਇਸ ਤਰ੍ਹਾਂ ਮੈਂ ਮਹੱਲ-ਦਵੀਪ **ਸਬਲਾਨ**[1] (ਲੰਕਾ), ਮਾਬਰ ਅਤੇ ਮਲੈਬਾਰ (ਮਾਲਾ-ਬਾਰ) ਵਿਚ ਤਿੰਨ ਸਾਲ ਤਕ ਰਿਹਾ ਅਤੇ ਇਤਨੇ ਚਿਰ ਵਿਚ ਚਾਵਲ ਤੋਂ ਛੁੱਟ ਕੁਝ ਨਹੀਂ ਖਾਧਾ। ਚਾਵਲ, ਬਿਨਾਂ ਪਾਣੀ ਦੇ ਮੈਂ ਨਿਗਲ ਨਹੀਂ ਸਕਦਾ ਸੀ।

ਉੱਪਰ ਦੱਸੇ ਸੁਲਤਾਨ ਦੇ ਪਾਉਣ ਦੇ ਕਪੜੇ ਰੇਸ਼ਮ ਅਤੇ ਬਰੀਕ ਸੰਨ ਦੇ ਬਣੇ ਹੁੰਦੇ ਹਨ। ਆਪਣੇ ਲੱਕ ਦੇ ਚਾਰੇ ਪਾਸੇ ਉਹ ਇਕ ਲੁੰਗੀ ਬੰਨ੍ਹਦਾ ਹੈ ਅਤੇ ਇਕੋ-ਵਾਰੀ ਦੋ ਵਲ੍ਹੇਟ-ਇਕ ਦੇ ਉੱਪਰ ਦੂਜਾ ਲਾ ਕੇ ਕੀਤੀ ਰੱਖਦਾ ਹੈ। ਉਹ ਆਪਣੇ ਵਾਲਾਂ ਨੂੰ ਗੁੰਨ੍ਹਦਾ ਹੈ ਅਤੇ ਉਨ੍ਹਾਂ ਤੇ ਇਕ ਛੋਟੀ ਜਿਹੀ ਪਗ ਬੰਨ੍ਹਦਾ ਹੈ। ਘੋੜੇ ਦੀ ਸਵਾਰੀ ਕਰਨ ਵੇਲੇ ਉਹ ਇਕ **ਕਬਾ**[2] (ਚੋਗਾ) ਪਾਂਦਾ ਹੈ ਅਤੇ ਉਸਦੇ ਉੱਪਰ ਦੋ ਵਲ੍ਹੇਟ ਲਾਂਦਾ ਹੈ। ਉਸਦੇ ਅੱਗੇ-ਅੱਗੇ ਢੋਲ ਅਤੇ ਤੂਤੀਆਂ ਵਜਾਈਆਂ ਜਾਂਦੀਆਂ ਹਨ ਜਿਨ੍ਹਾਂ ਨੂੰ ਉਸਦੇ ਆਦਮੀ ਚੁਕਦੇ ਹਨ। ਇਸ ਵਾਰੀ ਅਸੀਂ ਉਸ ਦੇ ਨਾਲ ਤਿੰਨ ਦਿਨ ਰਹੇ।

ਤਦ ਉਸਨੇ ਸਾਨੂੰ ਯਾਤਰਾ ਲਈ ਰਸਦ ਦਿੱਤੀ ਅਤੇ ਅਸੀਂ ਉਸ ਤੋਂ ਵਿਦਿਆ ਲਈ। ਤਿੰਨ ਦਿਨ ਮਗਰੋਂ ਅਸੀਂ ਮੁਲੈਬਾਰ (ਮਾਲਾਬਾਰ) ਦੇ ਪ੍ਰਦੇਸ਼ ਵਿਚ ਪੁੱਜੇ। ਇਹ ਕਾਲੀ ਮਿਰਚ ਦਾ ਦੇਸ਼ ਹੈ। ਇਹ ਸਮੁੰਦਰ ਦੇ ਕੰਢੇ ਦੇ ਨਾਲ-ਨਾਲ ਸੰਦਾਬੂਰ (ਸੰਦਾਪੂਰ) **ਕਵਲਮ (ਕੁਵੀਲਨ)**[3] ਤਕ ਇਹ ਦੋ ਮਹੀਨੇ ਦੇ ਰਸਤੇ ਦੇ ਬਰਾਬਰ ਹੈ। ਰਸਤਾ ਪੂਰੀ ਤਰ੍ਹਾਂ ਘਣ-ਛਾਵੇਂ ਰੁੱਖਾਂ ਦੇ ਥੱਲਿਉਂ ਹੋ ਕੇ ਜਾਂਦਾ ਹੈ ਅਤੇ ਹਰ ਇਕ ਅੱਧੇ ਮੀਲ ਤੇ ਬਣਿਆ ਇਕ ਘਰ ਹੁੰਦਾ ਹੈ ਜਿਸ ਵਿਚ ਚਬੂਤਰੇ ਬਣੇ ਹੋਏ ਹਨ। ਉਨ੍ਹਾਂ ਤੇ ਕਾਫ਼ਿਰ (ਹਿੰਦੂ) ਅਤੇ ਮੁਸਲਮਾਨ ਯਾਤਰੀ ਬੈਠਿਆ ਕਰਦੇ ਹਨ। ਇਨ੍ਹਾਂ ਵਿਚੋਂ ਹਰ-ਇਕ ਘਰ ਦੇ ਕੋਲ ਇਕ ਖੂਹ ਹੁੰਦਾ ਹੈ ਜਿਸ ਵਿਚੋਂ ਪੀਣ ਦਾ ਪਾਣੀ ਕਢਦੇ ਹਨ ਅਤੇ ਉਸਦੀ ਦੇਖ-ਰੇਖ ਦਾ ਭਾਰ ਕਿਸੇ ਕਾਫ਼ਿਰ (ਹਿੰਦੂ) ਤੇ ਹੁੰਦਾ ਹੈ। ਕਾਫ਼ਿਰਾਂ (ਹਿੰਦੂਆਂ) ਨੂੰ ਉਹ ਬਰਤਨਾਂ ਵਿਚ ਪਾਣੀ ਦੇਂਦਾ ਹੈ ਅਤੇ ਮੁਸਲਮਾਨਾਂ ਨੂੰ ਬੁਕ ਨਾਲ ਪਿਲਾਂਦਾ ਹੈ। ਪੀਣ ਵਾਲੇ

---

1. **ਸਬਲਾਨ—**

'ਸਬਲਾਨ' ਸ਼ਬਦ ਦਾ ਅਰਥ "ਘੋੜੇ ਦੇ ਚੇਹਰੇ ਤੇ ਬਣਿਆ ਹੋਇਆ ਤਾਰਾ ਜਾਂ ਮਥੇ ਤੋਂ ਨੱਕ ਵਲ ਢਲਾਣ ਹੈ। Richardson

ਇਹ ਨਾਂ ਅਰਬਾਂ ਵਲੋਂ ਲੰਕਾ ਨੂੰ ਸ਼ਾਇਦ ਉਸਦੇ ਵਿਸ਼ੇਸ਼ ਆਕਾਰ ਦੇ ਕਾਰਨ ਦਿੱਤਾ ਗਿਆ। ਇਸੇ ਤੋਂ ਪੁਰਤਗਾਲੀ ਸ਼ਬਦ 'ਜ਼ਬਲਾਨ' ਬਣਿਆ ਜਿਹੜਾ ਬਦਲ ਕੇ 'ਸੀਲੋਨ' ਹੋ ਗਿਆ।

2. **ਕਬਾ—**

ਇਸ ਸ਼ਬਦ ਦਾ ਅਰਥ ਹੈ–ਦੋਹਰਾ ਲੰਬਾ ਅੰਗਰਖਾ, ਚੋਗਾ ਜਾਂ ਗਊਨ।

—Urdu Hindi Dictionary

3. **ਕਵਲਮ (ਕੁਵੀਲਨ)—**

ਇਹ ਨਗਰ ਭਾਰਤ ਦਾ ਇਕ ਪ੍ਰਾਚੀਨ ਵਪਾਰਕ ਕੇਂਦਰ ਰਿਹਾ ਹੈ।

ਆਦਮੀ ਦੇ ਇਸ਼ਾਰਾ ਕਰਨ ਜਾਂ ਪਿੱਛੇ ਹਟਣ ਤੇ ਉਹ ਪਾਣੀ ਪਾਣਾ ਬੰਦ ਕਰ ਦੇਂਦਾ ਹੈ।

ਮਲੈਬਾਰ (ਮਾਲਾਬਾਰ) ਪ੍ਰਦੇਸ਼ ਦੇ ਕਾਫ਼ਿਰਾਂ (ਹਿੰਦੂਆਂ) ਵਿਚ ਇਹ ਰਿਵਾਜ ਹੈ ਕਿ ਉਹ ਮੁਸਲਮਾਨਾਂ ਨੂੰ ਆਪਣੇ ਘਰਾਂ ਵਿਚ ਵੜਨ ਨਹੀਂ ਦੇਂਦੇ ਅਤੇ ਨਾ ਹੀ ਉਨ੍ਹਾਂ ਨੂੰ ਆਪਣੇ ਬਰਤਨਾਂ ਵਿਚ ਭੋਜਨ ਖਿਲਾਂਦੇ ਹਨ। ਜੇ ਆਪਣੇ ਬਰਤਨਾਂ ਵਿਚ ਮੁਸਲਮਾਨਾਂ ਨੂੰ ਖਿਲਾਂਦੇ ਹਨ ਤਾਂ ਉਹ ਜਾਂ ਤਾਂ ਉਨ੍ਹਾਂ ਬਰਤਨਾਂ ਨੂੰ ਤੋੜ ਦਿੰਦੇ ਹਨ ਜਾਂ ਮੁਸਲਮਾਨਾਂ ਨੂੰ ਹੀ ਦੇ ਦੇਂਦੇ ਹਨ। ਇਸ ਦੇਸ਼ ਵਿਚ ਜਦ ਕੋਈ ਮੁਸਲਮਾਨ ਕਿਸੇ ਅਜਿਹੀ ਥਾਂ ਤੇ ਜਾਂਦਾ ਹੈ ਜਿੱਥੇ ਇਕ ਵੀ ਘਰ ਮੁਸਲਮਾਨ ਦਾ ਨਹੀਂ ਹੁੰਦਾ ਤਾਂ ਉਹ (ਹਿੰਦੂ) ਉਸ ਲਈ ਭੋਜਨ ਬਣਾ ਦੇਂਦੇ ਹਨ, ਉਸਨੂੰ ਕੇਲੇ ਦੇ ਪੱਤਿਆਂ ਤੇ ਪਰੋਸਦੇ ਹਨ ਅਤੇ ਉਸਤੇ ਸਬਜ਼ੀ ਪਾ ਦੇਂਦੇ ਹਨ। ਜਿਹੜਾ ਭੋਜਨ ਬਚ ਜਾਂਦਾ ਹੈ ਉਹ ਕੁੱਤੇ ਅਤੇ ਪੰਖੇਰੂਆਂ ਨੂੰ ਪਾ ਦਿੱਤਾ ਜਾਂਦਾ ਹੈ। ਰਸਤੇ ਦੇ ਕੰਢੇ ਸਾਰੇ ਪੜਾਵਾਂ ਤੇ ਮੁਸਲਮਾਨਾਂ ਦੇ ਘਰ ਹੁੰਦੇ ਹਨ। ਮੁਸਲਮਾਨ ਯਾਤਰੀ ਉਨ੍ਹਾਂ ਕੋਲ ਠਹਿਰਦੇ ਹਨ ਅਤੇ ਉਨ੍ਹਾਂ ਤੋਂ ਜ਼ਰੂਰੀ ਚੀਜ਼ਾਂ ਵੀ ਖ਼ਰੀਦਦੇ ਹਨ। ਇਹ ਲੋਕੀਂ ਮੁਸਲਮਾਨ ਯਾਤਰੀਆਂ ਲਈ ਭੋਜਨ ਵੀ ਪਕਾਂਦੇ ਹਨ। ਜੇ ਇਸ ਤਰ੍ਹਾਂ ਨਾ ਹੁੰਦਾ ਤਾਂ ਕੋਈ ਵੀ ਮੁਸਲਮਾਨ ਇਸ ਦੇਸ਼ ਵਿਚ ਯਾਤਰਾ ਨਾ ਕਰ ਸਕਦਾ।

ਇਸ ਸਾਰੇ ਰਸਤੇ ਵਿਚ, ਜਿਸਦੀ ਯਾਤਰਾ ਵਿਚ ਦੋ ਮਹੀਨੇ ਲਗਦੇ ਹਨ, ਜਿਵੇਂ ਕਿ ਅਸੀਂ ਦੱਸਿਆ ਹੈ, ਬਹੁਤੀ ਤਾਂ ਗਲ ਵੀ ਕੀ, ਇਕ ਗਿੱਠ ਧਰਤੀ ਵੀ ਅਜਿਹੀ ਨਹੀਂ, ਜਿਹੜੀ ਅਬਾਦ ਨਾ ਹੋਵੇ। ਹਰ ਆਦਮੀ ਦਾ ਆਪਣਾ ਵੱਖਰਾ ਬਾਗ਼ ਹੁੰਦਾ ਹੈ। ਉਸਦੇ ਵਿਚਕਾਰ ਉਸਦਾ ਘਰ ਬਣਿਆ ਹੁੰਦਾ ਹੈ। ਇਨ੍ਹਾਂ ਦੇ ਚਾਰੇ ਪਾਸੇ ਕਾਠ ਦਾ ਜੰਗਲਾ ਬਣਿਆ ਹੁੰਦਾ ਹੈ ਅਤੇ ਰਸਤਾ ਬਾਗ਼ਾਂ ਦੇ ਵਿਚੋਂ ਹੋ ਕੇ ਜਾਂਦਾ ਹੈ। ਬਾਗ਼ ਦੇ ਜੰਗਲੇ ਦੇ ਕੋਲ, ਜਿੱਥੇ ਰਸਤਾ ਮੁਕਦਾ ਹੈ, ਕਾਠ ਦੀ ਇਕ ਪੌੜੀ ਬਣੀ ਹੁੰਦੀ ਹੈ। ਉਸਤੋਂ ਹੋ ਕੇ ਇਕ ਹੋਰ ਪੌੜੀ ਰਾਹੀਂ ਨਾਲ ਦੇ ਬਾਗ਼ ਵਿਚ ਪੁਜਦੇ ਹਨ। ਦੋ ਮਹੀਨੇ ਦੀ ਯਾਤਰਾ ਦਾ ਇਹ ਰਸਤਾ ਇਸੇ ਤਰ੍ਹਾਂ ਦਾ ਹੈ।

ਇਸ ਦੇਸ਼ ਵਿਚ ਕੋਈ ਵੀ ਆਦਮੀ ਭਾਰ ਢੋਣ ਵਾਲੇ ਜਾਨਵਰ ਨਾਲ ਲੈ ਕੇ ਯਾਤ੍ਰਾ ਨਹੀਂ ਕਰਦਾ। ਨਾ ਹੀ ਸੁਲਤਾਨ ਤੋਂ ਛੁੱਟ ਕਿਸੇ ਕੋਲ ਘੋੜੇ ਹੁੰਦੇ ਹਨ। ਏਥੋਂ ਦੇ ਵਾਸੀਆਂ ਦੀ ਮੁੱਖ ਸਵਾਰੀ ਡੋਲਾ (ਪਾਲਕੀ) ਹੀ ਹੈ ਜਿਸਨੂੰ ਦਾਸ ਜਾਂ ਮਜ਼ਦੂਰ ਆਪਣੇ ਮੋਢਿਆਂ ਤੇ ਚੁੱਕ ਕੇ ਲੈ ਜਾਂਦੇ ਹਨ। ਜਿਹੜੇ ਡੋਲੇ ਵਿਚ ਯਾਤ੍ਰਾ ਨਹੀਂ ਕਰਦੇ, ਉਹ ਭਾਵੇਂ ਕੋਈ ਹੋਣ, ਪੈਦਲ ਤੁਰਦੇ ਹਨ। ਜਿਹੜੇ ਆਪਣੇ ਨਾਲ ਕੋਈ ਰੁਪਿਆ-ਪੈਸਾ ਜਾਂ ਵਪਾਰਕ ਚੀਜ਼ਾਂ ਲੈ ਜਾਂਦੇ ਹਨ, ਉਹ ਮਜ਼ਦੂਰ ਕਿਰਾਏ ਤੇ ਰਖ ਲੈਂਦੇ ਹਨ। ਉਹ ਇਨ੍ਹਾਂ ਚੀਜ਼ਾਂ ਨੂੰ ਪਿਠ ਤੇ ਚੁਕ ਕੇ ਲੈ ਜਾਂਦੇ ਹਨ। ਇਨ੍ਹਾਂ ਪ੍ਰਦੇਸ਼ਾਂ ਵਿਚ ਵਪਾਰੀਆਂ ਦੇ ਨਾਲ ਸਮਾਨ ਢੋਣ ਵਾਲੇ ਸੌ-ਸੌ-ਜਾਂ ਘਟ ਵਧ ਮਜ਼ਦੂਰ ਵੇਖੇ ਜਾ ਸਕਦੇ ਹਨ। ਹਰ-ਇਕ ਮਜ਼ਦੂਰ ਦੇ ਹੱਥ ਵਿਚ ਮੋਟਾ ਡੰਡਾ ਹੁੰਦਾ ਹੈ ਅਤੇ ਉਸਦੇ ਇਕ ਸਿਰੇ ਤੇ ਲੋਹੇ ਦੀ ਅਣੀ ਹੁੰਦੀ ਹੈ। ਜਦੋਂ ਉਹ ਥਕ ਜਾਂਦਾ ਹੈ ਤੇ ਉਸਨੂੰ ਸੁਸਤਾਣ ਲਈ ਕੋਈ ਥਾਂ ਨਹੀਂ ਲਭਦੀ ਤਾਂ ਉਹ ਡੰਡੇ ਨੂੰ ਧਰਤੀ ਵਿਚ ਗਡ ਕੇ ਉਸਤੇ ਆਪਣਾ ਭਾਰ ਲਟਕਾ ਦੇਂਦਾ ਹੈ। ਸੁਸਤਾਣ ਦੇ ਮਗਰੋਂ ਉਹ ਬਿਨਾਂ ਕਿਸੇ ਦੀ ਸਹਾਇਤਾ ਦੇ ਉਸਨੂੰ ਚੁਕ ਕੇ ਤੁਰ ਪੈਂਦਾ ਹੈ।

ਮੈਂ ਇਸ ਤੋਂ ਵਧ ਰਾਖਵਾਂ ਕੋਈ ਵੀ ਰਸਤਾ ਨਹੀਂ ਵੇਖਿਆ। ਉਹ ਲੋਕੀ ਸਿਰਫ਼ ਇਕ ਨਾਰੀਅਲ ਦੀ ਚੋਰੀ ਤੇ ਹੀ ਬਧ ਕਰ ਦੇਂਦੇ ਹਨ। ਧਰਤੀ ਤੇ ਡਿਗੇ ਹੋਏ ਫਲ ਨੂੰ ਵੀ ਕੋਈ ਨਹੀਂ ਚੁਕਦਾ। ਉਸਦਾ ਮਾਲਿਕ ਆਂਦਾ ਹੈ ਤੇ ਓਹੀ ਚੁਕਦਾ ਹੈ। ਮੈਨੂੰ ਦੱਸਿਆ ਗਿਆ ਕਿ ਇਸ ਰਸਤੇ ਤੋਂ ਕੁਝ ਹਿੰਦੂ ਜਾ ਰਹੇ ਸਨ। ਉਨ੍ਹਾਂ ਵਿਚੋਂ ਇਕ ਨੇ ਇਕ ਨਾਰੀਅਲ ਚੁਕ ਲਿਆ। ਇਸਦੀ ਸੂਚਨਾ ਓਥੋਂ ਦੇ ਸ਼ਾਸਕ (ਹਾਕਿਮ) ਨੂੰ ਦਿੱਤੀ ਗਈ। ਉਸਨੇ ਇਕ ਕਿੱਲਾ ਧਰਤੀ ਵਿਚ ਗਡਣ ਦੀ ਆਗਿਆ ਦਿੱਤੀ। ਉਸਦੀ ਉਪਰਲੀ ਨੋਕ ਬੜੀ ਤਿੱਖੀ ਸੀ। ਉਸ ਦੇ ਉਪਰ ਇਕ ਲਕੜੀ ਦਾ ਤਖ਼ਤਾ ਇਸ ਤਰ੍ਹਾਂ ਰਖਿਆ ਕਿ ਕਿਲੇ ਦੀ ਨੋਕ ਬਾਹਰ ਨਿਕਲ ਆਈ। ਉਸ ਆਦਮੀ ਨੂੰ ਤਖ਼ਤੇ ਤੇ ਲਿਟਾ ਦਿੱਤਾ ਗਿਆ। ਨੋਕ ਉਸ ਦੇ ਢਿਡ ਨੂੰ ਚੀਰਦੀ ਹੋਈ ਉਸਦੀ ਪਿਠ ਵਿਚੋਂ ਬਾਹਰ ਨਿਕਲ ਆਈ। ਇਸ ਤਰ੍ਹਾਂ ਉਸਨੂੰ ਦਰਸ਼ਕਾਂ ਲਈ ਚੇਤਾਵਨੀ ਦੇਣ ਵਾਸਤੇ ਲਟਕਦਾ ਹੀ ਛਡ ਦਿੱਤਾ ਗਿਆ। ਇਸ ਰਸਤੇ ਤੇ ਇਹੋ ਜਿਹੇ ਕਈ ਕਿੱਲੇ ਲਗੇ ਹੋਏ ਹਨ ਤਾਂ ਜੋ ਲੋਕੀ ਉਨ੍ਹਾਂ ਨੂੰ ਵੇਖ ਕੇ ਸਚੇਤ ਰਹਿਣ।

ਰਾਤ ਵੇਲੇ ਇਸ ਰਸਤੇ ਤੇ ਸਾਨੂੰ ਕਈ ਕਾਫ਼ਿਰ (ਹਿੰਦੂ) ਮਿਲਦੇ ਸਨ, ਪਰ ਸਾਨੂੰ ਵੇਖਦੇ ਹੀ ਉਹ ਰਸਤਾ ਛਡ ਦੇਂਦੇ ਅਤੇ ਜਦੋਂ ਤੀਕ ਅਸੀਂ ਚਲੇ ਨਾ ਜਾਂਦੇ, ਉਹ ਰੁਕੇ ਰਹਿੰਦੇ। ਇਸ ਦੇਸ਼ ਵਿਚ ਮੁਸਲਮਾਨ ਦਾ ਬਹੁਤ ਵਧੇਰੇ ਮਾਨ ਹੈ, ਛੁਟ ਇਸ ਤੋਂ ਕਿ ਜਿਵੇਂ ਉਪਰ ਦੱਸਿਆ ਗਿਆ ਹੈ, ਏਥੋਂ ਦੇ ਵਾਸੀ ਉਨ੍ਹਾਂ ਨਾਲ ਭੋਜਨ ਨਹੀਂ ਕਰਦੇ ਅਤੇ ਨਾ ਹੀ ਉਨ੍ਹਾਂ ਨੂੰ ਆਪਣੇ ਘਰਾਂ ਵਿਚ ਆਣ ਦੇਂਦੇ ਹਨ।

ਮਲੈਬਾਰ (ਮਾਲਾਬਾਰ) ਦੇਸ਼ ਵਿਚ ਬਾਰ੍ਹਾਂ ਕਾਫ਼ਿਰ (ਹਿੰਦੂ) ਰਾਜੇ ਹਨ। ਕੁਝ ਇਤਨੇ ਸ਼ਕਤੀਸ਼ਾਲੀ ਹਨ ਜੁ ਉਨ੍ਹਾਂ ਦੀ ਸੈਨਾ ਵਿਚ ਪੰਜਾਹ ਹਜ਼ਾਰ ਤਕ ਆਦਮੀ ਹਨ। ਕੁਝ ਕਮਜ਼ੋਰ ਹਨ। ਉਨ੍ਹਾਂ ਦੀ ਸੈਨਾ ਦੀ ਗਿਣਤੀ ਤਿੰਨ ਹਜ਼ਾਰ ਹੈ। ਇਨ੍ਹਾਂ ਰਾਜਿਆਂ ਵਿਚ ਕਿਸੇ ਤਰ੍ਹਾਂ ਦਾ ਵੈਰ-ਵਿਰੋਧ ਨਹੀਂ ਹੈ। ਬਲਵਾਨ ਰਾਜਾ ਕਮਜ਼ੋਰ ਰਾਜੇ ਦਾ ਅਧਿਕਾਰ ਖੋਹਣ ਦੀ ਕੋਸ਼ਿਸ਼ ਨਹੀਂ ਕਰਦਾ। ਇਨ੍ਹਾਂ ਵਿਚੋਂ ਹਰ ਦੋ ਰਾਜਾਂ ਦੀ ਹਦ ਦੇ ਵਿਚਕਾਰ ਇਕ ਕਾਠ ਦਾ ਦਰਵਾਜ਼ਾ ਬਣਿਆ ਹੁੰਦਾ ਹੈ। ਜਿਸ ਰਾਜੇ ਦਾ ਪ੍ਰਦੇਸ਼ ਓਥੋਂ ਸ਼ੁਰੂ ਹੁੰਦਾ ਹੈ, ਉਸਦਾ ਨਾਂ ਉਸ ਦਰਵਾਜ਼ੇ ਤੇ ਖੁਦਿਆ ਹੁੰਦਾ ਹੈ। ਇਹ ਦਰਵਾਜ਼ਾ ਫਲਾਣੇ-ਫਲਾਣੇ ਰਾਜੇ ਦਾ "ਸੁਰੱਖਿਆ-ਦਵਾਰ" ਅਖਵਾਉਂਦਾ ਹੈ। ਜੇ ਕੋਈ ਅਪਰਾਧੀ ਮੁਸਲਮਾਨ ਜਾਂ ਕਾਫ਼ਿਰ ਹਿੰਦੂ ਇਕ ਰਾਜੇ ਦੇ ਇਲਾਕੇ ਤੋਂ ਨਸ ਕੇ ਦੂਜੇ ਦੇ ਸੁਰੱਖਿਆ-ਦਵਾਰ ਵਿਚ ਪ੍ਰਵੇਸ਼ ਕਰ ਲੈਂਦਾ ਹੈ ਤਾਂ ਉਹ ਰਾਖਵਾਂ ਹੈ। ਉਹ ਸ਼ਾਸਕ, ਜਿਸਦੇ ਕੋਲੋਂ ਉਹ ਨੱਸਿਆ ਹੋਵੇ, ਉਸਨੂੰ ਕੈਦ ਨਹੀਂ ਕਰ ਸਕਦਾ, ਭਾਵੇਂ ਉਹ ਸ਼ਕਤੀਸ਼ਾਲੀ ਅਤੇ ਮਹਾਨ ਸੈਨਾ ਦਾ ਮਾਲਿਕ ਹੀ ਕਿਉਂ ਨਾ ਹੋਵੇ। ਇਸ ਦੇਸ਼ ਦੇ ਰਾਜੇ ਆਪਣੇ ਰਾਜ ਦੀ ਵਰਾਸਤ ਆਪਣੀ ਸੰਤਾਨ ਨੂੰ ਨਹੀਂ ਦੇਂਦੇ ਸਗੋਂ ਆਪਣੇ ਭਾਣਜਿਆਂ ਨੂੰ ਦੇਂਦੇ ਹਨ। ਇਹ ਰਿਵਾਜ ਮੈਂ ਹੋਰ ਕਿਧਰੇ ਨਹੀਂ ਵੇਖਿਆ, ਛੁਟ ਮੱਸੂਫ਼ਾ ਦੇ ਜਿਹੜੇ ਆਪਣਾ ਮੂੰਹ ਕੱਜ ਕੇ ਰਹਿੰਦੇ ਹਨ। ਉਨ੍ਹਾਂ ਦੀ ਚਰਚਾ ਅਸੀਂ ਅੱਗੇ ਕਰਾਂਗੇ। ਜੇ ਮਲੈਬਾਰ (ਮਾਲਾਬਾਰ) ਦਾ ਕੋਈ ਰਾਜਾ ਆਪਣੀ ਪਰਜਾ ਤੇ ਖ਼ਰੀਦ-ਵੇਚ ਲਈ ਪਾਬੰਦੀ ਲਾਉਣਾ ਚਾਹਵੇ ਤਾਂ ਉਹ ਆਪਣੇ ਕਿਸੇ ਸੇਵਕ ਨੂੰ ਉਸਦੇ ਬਾਰੇ ਆਗਿਆ ਦੇਂਦਾ ਹੈ। ਸੇਵਕ ਦੁਕਾਨਾਂ ਤੇ ਕਿਸੇ ਰੁੱਖ ਦੀ ਇਕ ਟਹਿਣੀ ਪੱਤਿਆਂ ਸਮੇਤ ਬੰਨ੍ਹ

ਆਉਂਦਾ ਹੈ । ਜਦੋਂ ਤੀਕ ਇਹ ਟਹਿਣੀਆਂ ਦੁਕਾਨਾਂ ਤੇ ਰਹਿੰਦੀਆਂ ਹਨ, ਕੋਈ ਵੀ ਆਦਮੀ ਖ਼ਰੀਦ-ਵੇਚ ਨਹੀਂ ਕਰ ਸਕਦਾ ।

## ਕਾਲੀ ਮਿਰਚ

ਕਾਲੀ ਮਿਰਚ ਦੇ ਪੌਦੇ ਅੰਗੂਰ ਦੀ ਵੇਲ ਦੇ ਵਾਂਗ ਹੁੰਦੇ ਹਨ । ਏਥੋਂ ਦੇ ਵਾਸੀ ਇਨ੍ਹਾਂ ਨੂੰ ਨਾਰੀਅਲ ਦੇ ਰੁੱਖਾਂ ਦੇ ਆਲੇ-ਦੁਆਲੇ ਬੀਜਦੇ ਹਨ । ਕਾਲੀ ਮਿਰਚ ਦੀ ਵੇਲ ਅੰਗੂਰ ਦੀਆਂ ਵੇਲਾਂ ਦੇ ਵਾਂਗ ਇਨ੍ਹਾਂ ਤੇ ਚੜ੍ਹ ਜਾਂਦੀ ਹੈ ਪਰ ਅੰਗੂਰ ਦੀ ਵੇਲ ਦੇ ਸਮਾਨ ਮਿਰਚ ਦੀ ਵੇਲ ਵਿਚ ਤੰਦਾਂ ਨਹੀਂ ਹੁੰਦੀਆਂ । ਉਸ ਦੀਆਂ ਪੱਤੀਆਂ ਹਿੰਗ ਦੀਆਂ ਪੱਤੀਆਂ ਵਰਗੀਆਂ ਹੁੰਦੀਆਂ ਹਨ ਤੇ ਕੁਝ ਅਲੀਕ (ਇਕ ਖ਼ਾਸ ਕਿਸਮ ਦੀ ਘਾਹ) ਦੇ ਸਮਾਨ ਹੁੰਦੀਆਂ ਹਨ । ਇਸ ਦਾ ਫਲ ਛੋਟੇ ਛੋਟੇ ਗੁੱਛਿਆਂ ਦੇ ਰੂਪ ਵਿਚ ਲਗਦਾ ਹੈ । ਜਦੋਂ ਤੀਕ ਇਸ ਦੇ ਦਾਣੇ ਹਰੇ ਹੁੰਦੇ ਹਨ, ਉਹ 'ਅਬੂਕਿਨੀਨਾ' ਦੇ ਦਾਣਿਆਂ ਦੇ ਸਮਾਨ ਹੁੰਦੇ ਹਨ । ਖ਼ਰੀਫ਼ ਦੀ ਰੁੱਤ ਵਿਚ ਕਾਲੀ ਮਿਰਚ ਤੋੜ ਲਈ ਜਾਂਦੀ ਹੈ ਅਤੇ ਇਨ੍ਹਾਂ ਨੂੰ ਸਰਕੰਡਿਆਂ ਦੀਆਂ ਚਟਾਈਆਂ (ਸਿਰਕੀਆਂ) ਤੇ ਧੁੱਪ ਵਿਚ ਉਸੇ ਤਰ੍ਹਾਂ ਪਾ ਦਿੱਤਾ ਜਾਂਦਾ ਹੈ ਜਿਵੇਂ ਅੰਗੂਰ ਧੁੱਪ ਵਿਚ ਰੱਖੇ ਜਾਂਦੇ ਹਨ । ਜਦੋਂ ਤੀਕ ਇਹ ਸੁਕ ਕੇ ਪੂਰੀਆਂ ਕਾਲੀਆਂ ਨਹੀਂ ਹੋ ਜਾਂਦੀਆਂ, ਇਨ੍ਹਾਂ ਨੂੰ ਸਦਾ ਉਲਟਦੇ-ਪੁਲਟਦੇ ਰਹਿੰਦੇ ਹਨ । ਉਪਰੰਤ ਇਨ੍ਹਾਂ ਨੂੰ ਵਪਾਰੀਆਂ-ਹੱਥ ਵੇਚ ਦਿੱਤਾ ਜਾਂਦਾ ਹੈ । ਸਾਡੇ ਦੇਸ਼ ਦੇ ਕੁਝ ਆਦਮੀ ਸੋਚਦੇ ਹਨ ਜੁ ਇਨ੍ਹਾਂ ਨੂੰ ਅੱਗ ਵਿਚ ਭੁੰਨਿਆ ਜਾਂਦਾ ਹੈ । ਉਸੇ ਨਾਲ ਮਿਰਚ ਦੇ ਦਾਣਿਆਂ ਵਿਚ ਸਕੋੜ ਆ ਜਾਂਦੀ ਹੈ, ਪਰ ਇਹ ਗਲ ਨਹੀਂ ਹੈ । ਸਕੋੜ ਤਾਂ ਧੁੱਪ ਦੇ ਕਾਰਨ ਪੈ ਜਾਂਦੀ ਹੈ । ਮੈਂ ਵੇਖਿਆ ਕਿ ਕਾਲਕਤ (ਕਾਲੀਕਟ)[1] ਸ਼ਹਿਰ ਵਿਚ ਕਾਲੀ ਮਿਰਚ ਨੂੰ ਇਸੇ ਤਰ੍ਹਾਂ ਨਾਪ ਨਾਪ ਕੇ ਭਰਿਆ

---

1. ਕਾਲੀਕਟ—

ਵਰਤਮਾਨ ਕੇਰਲ ਦਾ ਇਕ ਇਤਿਹਾਸਕ ਨਗਰ ਅਤੇ ਪ੍ਰਾਚੀਨ ਬੰਦਰਗਾਹ । ਇਸ ਦੀ ਨੀਂਹ ਸਾਮਰੀ ਰਾਜਿਆਂ ਨੇ ਰੱਖੀ ਸੀ । ਰਾਜਾ ਚੇਰਾਮਨ ਪੇਰੂਮਲ ਦੀ ਆਗਿਆ ਅਨੁਸਾਰ ਏਥੇ ਅਰਬ-ਵਾਸੀਆਂ ਨੇ ਆਪਣੇ ਨਿਵਾਸ ਬਣਾਏ ਅਤੇ ਹੌਲੇ ਹੌਲੇ ਉਹ ਅਰਬ ਮੁਸਲਮਾਨਾਂ ਦੀ 'ਮਾਪਲਾ' ਜਾਤੀ ਦੇ ਰੂਪ ਵਿਚ ਵਿਕਸਿਤ ਹੋਏ । ਸੰਨ 1498 ਈਸਵੀ ਵਿਚ ਵਾਸਕੋਡੀਗਾਮਾ ਦੇ ਏਥੇ ਆਉਣ ਦੇ ਮਗਰੋਂ ਇਨ੍ਹਾਂ ਵਿਚ ਅਤੇ ਪੁਰਤਗਾਲੀਆਂ ਵਿਚ ਲਗਾਤਾਰ ਟੱਕਰ ਹੁੰਦੀ ਰਹੀ । ਅਠ੍ਹਾਰਵੀਂ ਸਦੀ ਦੇ ਪਿਛਲੇ ਹਿੱਸੇ ਵਿਚ ਏਥੇ ਪਹਿਲੋਂ ਹੈਦਰ-ਅਲੀ ਅਤੇ ਫਿਰ ਅੰਗਰੇਜ਼ਾਂ ਦਾ ਸ਼ਾਸਨ ਸਥਾਪਿਤ ਹੋਇਆ ।

ਕਾਲੀਕਟ—ਇਕ ਸੁੰਦਰ ਨਗਰ, ਜਿਸ ਨੂੰ ਸਥਾਨੀ ਭਾਸ਼ਾ ਵਿਚ 'ਕਾਲੀ ਕੋਤ' ਆਖਦੇ ਹਨ, ਜਿਸ ਦਾ ਅਰਥ 'ਕੁੱਕੜ-ਕਿਲਾ' ਹੈ । ਪਰਚਲਿਤ ਕਥਾ ਦੇ ਅਨੁਸਾਰ, ਨੌਵੀਂ ਸਦੀ ਵਿਚ ਏਥੋਂ ਦਾ ਆਖ਼ਰੀ ਸ਼ਾਸਕ 'ਚੇਰਮਾਨ ਪੇਰੂ ਮਲ' ਜਦੋਂ ਮੁਸਲਮਾਨ ਹੋ ਕੇ ਮੱਕਾ ਜਾਣ ਲੱਗਾ ਤਾਂ ਉਸ ਨੇ ਆਪਣੇ ਰਾਜ ਨੂੰ ਆਪਣੇ ਸਰਦਾਰਾਂ ਅੰਦਰ ਵੰਡ ਦਿੱਤਾ । ਉਸ ਨੇ ਕਾਲੀਕਟ ਦੇ ਸਰਦਾਰ ਜ਼ਮੋਰਿਨ ਨੂੰ 'ਤਲੀ' ਮੰਦਰ ਤੋਂ ਲੈ ਕੇ ਉਸ ਸੀਮਾ ਤਕ ਦਾ ਸਾਰਾ ਇਲਾਕਾ ਦੇ ਦਿੱਤਾ ਜਿਥੋਂ ਤੀਕ ਕੁੱਕੜ ਦੀ ਅਵਾਜ਼ ਸੁਣਾਈ ਦੇ ਸਕਦੀ ਸੀ । ਇਸੇ ਕਾਰਨ ਇਸ ਨੂੰ 'ਕੋਲੀ ਕੋਡ' (ਕਾਲੀਕਟ) ਆਖਿਆ ਜਾਣ ਲੱਗਾ ।

ਤੇਰ੍ਹਵੀਂ ਸਦੀ ਈਸਵੀ ਦੇ ਅਰਬ ਲੇਖਕਾਂ ਨੇ ਕਾਲੀਕਟ ਨੂੰ ਪੱਛਮੀ ਤਟ ਦੀ ਇਕ ਪਰਮੁਖ ਬੰਦਰਗਾਹ ਦੱਸਿਆ ਹੈ ਅਤੇ ਉਸ ਦੇ ਆਲੀਸ਼ਾਨ ਭਵਨਾਂ ਦੀ ਪ੍ਰਸ਼ੰਸਾ ਕੀਤੀ ਹੈ ।

ਜਾਂਦਾ ਹੈ ਜਿਵੇਂ ਸਾਡੇ ਦੇਸ਼ ਵਿਚ ਜੁਆਰ ਨੂੰ।

ਮਲੈਬਾਰ (ਮਾਲਾਬਾਰ) ਦਾ ਪਹਿਲਾ ਸ਼ਹਿਰ, ਜਿੱਥੋਂ ਅਸੀਂ ਗਏ, ਬੀਸਰੂ (ਬਰਸਲੋਰ) ਸੀ। ਇਹ ਵੱਡੀ ਖਾੜੀ ਤੇ ਵੱਸਿਆ ਇਕ ਛੋਟਾ ਜਿਹਾ ਸ਼ਹਿਰ ਹੈ। ਏਥੇ ਨਾਰੀਅਲ ਦੇ ਰੁੱਖ ਬਾਹਲੀ ਗਿਣਤੀ ਵਿਚ ਮਿਲਦੇ ਹਨ। ਏਥੇ ਮੁਸਲਮਾਨਾਂ ਦਾ ਸਰਦਾਰ ਸ਼ੇਖ਼ ਜੁੰਮਾ ਹੈ ਜਿਹੜਾ ਅਬੂ ਸਿੱਤਾ ਨਾਂ ਤੋਂ ਪ੍ਰਸਿੱਧ ਹੈ! ਇਹ ਇਕ ਦਾਨਸ਼ੀਲ ਆਦਮੀ ਹੈ। ਉਸਨੇ ਆਪਣੀ ਸਾਰੀ ਦੌਲਤ ਗ਼ਰੀਬਾਂ ਤੇ ਕੰਗਾਲਾਂ ਨੂੰ ਦਾਨ ਵਿਚ ਹੀ ਮੁਕਾ ਦਿੱਤੀ।

ਇਸ ਸ਼ਹਿਰ ਤੋਂ ਚੱਲਣ ਦੇ ਦੋ ਦਿਨ ਉਪਰੰਤ ਅਸੀਂ ਫ਼ਾਕਨੂਰ[1] (ਬਰਕੂਰ) ਸ਼ਹਿਰ ਵਿਚ ਪੁੱਜੇ। ਇਹ ਖਾੜੀ ਤੇ ਵਸਿਆ ਇਕ ਵਿਸ਼ਾਲ ਸ਼ਹਿਰ ਹੈ। ਏਥੇ ਵਧੀਆ ਗੰਨੇ ਦੇ ਖੇਤ ਲਹਿਲਹਾਂਦੇ ਹਨ। ਅਜਿਹਾ ਗੰਨਾ ਇਸ ਇਲਾਕੇ ਵਿਚ ਹੋਰ ਕਿਧਰੇ ਨਹੀਂ ਆਉਂਦਾ। ਇਥੇ ਮੁਸਲਮਾਨਾਂ ਦਾ ਇਕ ਸਮੂਹ ਰਹਿੰਦਾ ਹੈ ਜਿਸਦਾ ਸਰਦਾਰ ਕੋਈ ਹੁਸੈਨ ਅਸ-ਸਿਲਾਤ ਹੈ। ਏਥੇ ਇਕ ਨਿਆਇ-ਕਰਤਾ ਅਤੇ ਇਕ ਉਪਦੇਸ਼ਕ ਵੀ ਹੈ। ਉੱਪਰ ਦੱਸੇ ਹੁਸੈਨ ਨੇ ਓਥੇ ਜਾਮਾ ਮਸਜਿਦ ਬਣਵਾਈ ਹੈ।

## ਫ਼ਾਕਨੂਰ ਦਾ ਰਾਜਾ

ਫ਼ਾਕਨੂਰ ਦਾ ਰਾਜਾ ਬਾਸਦਵ (ਬਾਸਦੇਵ) ਨਾਮੀ ਕਾਫ਼ਿਰ (ਹਿੰਦੂ) ਹੈ ਜਿਸ ਕੋਲ ਲਗਪਗ ਤੀਹ ਜਹਾਜ਼ ਹਨ। ਉਸਦਾ ਸੈਨਾਪਤੀ ਲੂਲਾ ਨਾਮੀ ਮੁਸਲਮਾਨ ਹੈ ਜਿਹੜਾ ਇਕ ਨੀਚ ਆਦਮੀ ਹੈ ਅਤੇ ਸਮੁੰਦਰੀ ਡਾਕੇ ਪਾਂਦਾ ਹੈ। ਉਹ ਵਪਾਰੀਆਂ ਦੇ ਜਹਾਜ਼ ਲੁੱਟ ਲੈਂਦਾ ਹੈ। ਅਸੀਂ ਫ਼ਾਕਨੂਰ ਦੇ ਨੇੜੇ ਲੰਗਰ ਪਾਇਆ ਤਾਂ ਓਥੋਂ ਦੇ ਰਾਜੇ ਨੇ ਆਪਣੇ ਪੁੱਤਰ ਨੂੰ ਸਾਡੇ ਕੋਲ ਘਲਿਆ। ਉਹ ਗਿਰਵੀ ਦੇ ਰੂਪ ਵਿਚ ਜਹਾਜ਼ ਅੰਦਰ ਰਿਹਾ। ਅਸੀਂ ਰਾਜੇ ਨੂੰ ਮਿਲੇ। ਉਸਨੇ ਤਿੰਨ ਦਿਨ ਤਕ ਸਾਡੀ ਪੂਰੀ ਸੇਵਾ ਭਗਤ ਕੀਤੀ। ਉਸਦਾ ਉਦੇਸ਼ ਹਿੰਦ ਦੇ ਸੁਲਤਾਨ ਦੇ ਪ੍ਰਤੀ ਆਪਣੀ ਸ਼ਰਧਾ ਅਤੇ ਇਹਸਾਨਮੰਦੀ ਪ੍ਰਗਟ ਕਰਨਾ ਅਤੇ ਸਾਡੇ ਜਹਾਜ਼ ਦੇ ਵਪਾਰੀਆਂ ਨਾਲ ਵਪਾਰ ਕਰਕੇ ਲਾਭ ਪ੍ਰਾਪਤ ਕਰਨਾ ਸੀ। ਓਥੇ ਇਹ ਰਿਵਾਜ ਹੈ ਜੁ ਫ਼ਾਕਨੂਰ ਸ਼ਹਿਰ ਦੇ ਨੇੜਿਉਂ ਜਾਣ ਵਾਲਾ ਹਰ ਇਕ ਜਹਾਜ਼ ਓਥੇ ਲੰਗਰ ਪਾਉਂਦਾ ਹੈ ਅਤੇ ਓਥੋਂ ਦੇ ਸ਼ਾਸਕ ਨੂੰ ਇਕ ਉਪਹਾਰ ਪੇਸ਼ ਕਰਦਾ ਹੈ ਜਿਸ ਨੂੰ ਬੰਦਰ-ਕਰ[2] ਆਖਦੇ ਹਨ। ਜਿਹੜਾ ਇਸ ਤਰ੍ਹਾਂ ਨਹੀਂ ਕਰਦਾ, ਸਥਾਨਕ ਜਹਾਜ਼ ਉਸ ਦਾ ਪਿੱਛਾ ਕਰਦੇ ਹਨ ਅਤੇ ਉਸਨੂੰ ਜ਼ੋਰੀਂ ਜ਼ਬਰਦਸਤੀ ਬੰਦਰਗਾਹ ਤੇ ਲਿਆਇਆ ਜਾਂਦਾ ਹੈ।

---

1. **ਫ਼ਾਕਨੂਰ—**

ਵਰਤਮਾਨ ਬਰਕੋਰ, ਜਿਹੜਾ ਮਦਰਾਸ ਰਾਜ ਦੇ ਦੱਖਣੀ ਕੰਨੜ ਜ਼ਿਲਾ ਵਿਚ ਸਥਿਤ ਹੈ।

2. **ਬੰਦਰ-ਕਰ—**

ਕਿਸੇ ਬੰਦਰਗਾਹ ਤੇ ਆਯਾਤ ਅਤੇ ਨਿਰਯਾਤ ਹੋਣ ਵਾਲੇ ਮਾਲ ਤੇ ਲਿਆ ਜਾਣ ਵਾਲਾ ਕਰ ਜਾਂ ਉਹ ਕਰ ਜਿਹੜਾ ਬੰਦਰਗਾਹ ਤੇ ਆਪਣੇ ਜਹਾਜ਼ ਠਹਿਰਾਉਣ ਵਾਲਿਆਂ ਜਾਂ ਵਪਾਰ ਆਦਿਕ ਦੇ ਉਦੇਸ਼ ਤੋਂ ਬੰਦਰਗਾਹ ਦੀ ਵਰਤੋਂ ਕਰਨ ਵਾਲਿਆਂ ਤੋਂ ਲਿਆ ਜਾਂਦਾ ਹੈ।

ਉਹ ਉਸ ਤੇ ਦੁੱਗਣੀ ਚੁੰਗੀ ਲਾਂਦੇ ਹਨ ਅਤੇ ਜਦੋਂ ਤਕ ਚਾਹੁਣ ਉਸ ਨੂੰ ਅੱਗੇ ਜਾਣ ਤੋਂ ਰੋਕ ਲੈਂਦੇ ਹਨ।

ਓਥੋਂ ਚਲ ਕੇ ਤਿੰਨ ਦਿਨ ਦੀ ਯਾਤਰਾ ਮਗਰੋਂ ਮੰਜਰੂਰ (ਮੰਗਲੋਰ) ਸ਼ਹਿਰ ਵਿਚ ਪੁੱਜੇ। ਇਹ ਇਕ ਵਿਸ਼ਾਲ ਸ਼ਹਿਰ ਹੈ ਜਿਹੜਾ ਦੁੰਬਨਾਮੀ ਖਾੜੀ ਦੇ ਕੰਢੇ ਤੇ ਵਸਿਆ ਹੋਇਆ ਹੈ। ਮਲੈਬਾਰ ਪ੍ਰਦੇਸ਼ ਵਿਚ ਇਹ ਖਾੜੀ ਸਭ ਤੋਂ ਵੱਡੀ ਹੈ। ਏਥੇ ਈਰਾਨ ਅਤੇ ਯਮਨ ਦੇ ਵੱਡੇ ਵੱਡੇ ਵਪਾਰੀ ਆਂਦੇ ਹਨ। ਏਥੇ ਕਾਲੀ ਮਿਰਚ ਅਤੇ ਅਦਰਕ ਦੀ ਅਧਿਕਤਾ ਹੈ।

## ਮੰਜਰੂਰ ਦਾ ਰਾਜਾ

ਉਹ ਇਸ ਦੇਸ਼ ਦਾ ਬਹੁਤ ਸ਼ਕਤੀ ਸ਼ਾਲੀ ਰਾਜਾ ਹੈ, ਅਤੇ ਉਸਦਾ ਨਾਂ ਰਾਮਦਵ (ਰਾਮਦੇਵ) ਹੈ। ਇਸ ਸ਼ਹਿਰ ਵਿਚ ਲਗਪਗ ਚਾਰ ਹਜ਼ਾਰ ਮੁਸਲਮਾਨ ਰਹਿੰਦੇ ਹਨ ਜਿਨ੍ਹਾਂ ਦੀ ਵਸਤੀ ਸ਼ਹਿਰੋਂ ਬਾਹਰ ਹੈ। ਸ਼ਹਿਰ ਦੇ ਵਾਸੀਆਂ ਅਤੇ ਉਨ੍ਹਾਂ ਦੇ ਵਿਚਕਾਰ ਅਕਸਰ ਲੜਾਈ ਹੁੰਦੀ ਰਹਿੰਦੀ ਹੈ, ਪਰ ਰਾਜਾ ਬੀਚ-ਬਚਾਉ ਕਰਾ ਦੇਂਦਾ ਹੈ ਕਿਉਂ ਜੁ ਉਸਨੂੰ ਵਪਾਰੀਆਂ ਦੀ ਲੋੜ ਹੈ। ਮੰਜਰੂਰ (ਮੰਗਲੋਰ) ਵਿਚ ਸਾਫ਼ਈ ਸੰਪਰਦਾਇਕ ਗੁਣਵਾਨ ਅਤੇ ਪਰ ਉਪਕਾਰੀ ਕਾਜ਼ੀ (ਨਿਆਇਕਰਤਾ) ਹੈ। ਜਿਸਦਾ ਨਾਂ ਬਦਰ-ਉਦ-ਦੀਨ ਮਾਬਰੀ ਹੈ। ਉਹ ਪੜ੍ਹਾਉਂਦਾ ਵੀ ਹੈ। ਉਹ ਸਾਡੇ ਕੋਲ ਜਹਾਜ਼ ਤੇ ਆਇਆ ਅਤੇ ਉਸਨੇ ਸਾਨੂੰ ਆਪਣੇ ਸ਼ਹਿਰ ਵਿਚ ਉਤਰਨ ਲਈ ਆਖਿਆ ਪਰ ਅਸੀਂ ਜਵਾਬ ਦਿੱਤਾ ਕਿ ਜਦੋਂ ਤੀਕ ਰਾਜਾ ਆਪਣੇ ਪੁੱਤਰ ਨੂੰ ਸਾਡੇ ਜਹਾਜ਼ ਤੇ ਨਹੀਂ ਘੱਲੇਗਾ ਤਦ ਤਕ ਅਸੀਂ ਨਹੀਂ ਉਤਰਾਂਗੇ। ਉਸਨੇ ਆਖਿਆ "ਫ਼ਾਕਨੂਰ ਦੇ ਰਾਜਾ ਨੇ ਆਪਣੇ ਪੁੱਤਰ ਨੂੰ ਘੱਲ ਦਿੱਤਾ ਸੀ। ਓਥੋਂ ਦੇ ਮੁਸਲਮਾਨ ਬਹੁਤ ਤਾਕਤਵਰ ਨਹੀਂ ਸਨ। ਪਰ ਜਿੱਥੋਂ ਤੀਕ ਸਾਡਾ ਸਬੰਧ ਹੈ ਰਾਜਾ ਸਾਡੇ ਤੋਂ ਡਰਦਾ ਹੈ।" ਪਰ ਫਿਰ ਵੀ ਰਾਜੇ ਵਲੋਂ ਆਪਣੇ ਪੁੱਤਰ ਨੂੰ ਨਾ ਘੱਲਣ ਦੀ ਹਾਲਤ ਵਿਚ ਅਸੀਂ ਉਤਰਨ ਤੋਂ ਨਾਂਹ ਕਰ ਦਿੱਤੀ। ਫਲ ਸਰੂਪ ਉਸਨੇ ਫ਼ਾਕਨੂਰ ਦੇ ਰਾਜੇ ਦੇ ਸਮਾਨ ਆਪਣੇ ਪੁੱਤਰ ਨੂੰ ਘਲਿਆ। ਤਦ ਅਸੀਂ ਜਹਾਜ਼ ਤੋਂ ਉਤਰੇ। ਉਸਨੇ ਸਾਡਾ ਬਹੁਤ ਆਦਰ ਸਤਿਕਾਰ ਕੀਤਾ ਅਤੇ ਅਸੀਂ ਤਿੰਨ ਦਿਨ ਤਕ ਉਸਦੇ ਕੋਲ ਰੁਕੇ।

ਤਦ ਅਸੀਂ ਹੀਲੀ[1] ਸ਼ਹਿਰ ਵਲ ਚਲ ਪਏ। ਏਥੇ ਅਸੀਂ ਦੋ ਦਿਨ ਮਗਰੋਂ ਪੁੱਜੇ। ਇਹ ਸੁਹਣੀਆਂ ਇਮਾਰਤਾਂ ਵਾਲਾ ਆਲੀਸ਼ਾਨ ਸ਼ਹਿਰ ਇਕ ਵਿਸ਼ਾਲ ਖਾੜੀ ਤੇ ਵਸਿਆ ਹੋਇਆ ਹੈ। ਉਸ ਖਾੜੀ ਵਿਚ ਵੱਡੇ-ਵੱਡੇ ਜਹਾਜ਼ ਆਂਦੇ ਹਨ। ਇਹ ਉਹ ਸ਼ਹਿਰ ਹੈ ਜਿਸ ਵਿਚ ਉਹ ਚੀਨੀ ਜਹਾਜ਼ ਆਂਦੇ ਹਨ, ਜਿਹੜੇ ਕੇਵਲ ਇਸ ਬੰਦਰਗਾਹ ਅਤੇ ਕਵਲਮ (ਕੁਵੀਲਨ) ਅਤੇ ਕਾਲਕਤ (ਕਾਲੀਕਟ)

---

1. **ਹੀਲੀ—**

ਇਸ ਨਾਂ ਦਾ ਹੁਣ ਕੋਈ ਨਗਰ ਵਿਦਮਾਨ ਨਹੀਂ ਹੈ। ਕਨਾਨੂਰ ਤੋਂ 16 ਮੀਲ ਉੱਤਰ ਵਲ ਸਮੁੰਦਰ ਵਿਚ ਨਿਕਲੇ ਹੋਏ ਪਰਬਤ ਦਾ ਇਕ ਕੋਨਾ, 'ਈਲੀ' ਦੇ ਨਾਂ ਤੇ ਪ੍ਰਸਿੱਧ ਹੈ। ਫ਼ਾਰਸੀ ਵਿਚ ਲਾਇਚੀ ਨੂੰ 'ਹੀਲ' ਆਖਦੇ ਹਨ। ਹੋ ਸਕਦਾ ਹੈ, 'ਹੀਲ' ਦਾ ਨਾਂ ਇਸ ਨਗਰ ਦੇ ਨਾਂ ਤੇ, ਜਾਂ ਇਸ ਨਗਰ ਦਾ ਨਾਂ 'ਹੀਲ' ਤੇ ਆਧਾਰਿਤ ਹੋਵੇ।

ਦੀਆਂ ਬੰਦਰਗਾਹਾਂ ਵਿਚ ਦਾਖ਼ਿਲ ਹੁੰਦੇ ਹਨ।

ਹੀਲੀ ਸ਼ਹਿਰ ਨੂੰ ਮੁਸਲਮਾਨ ਅਤੇ ਕਾਫ਼ਿਰ (ਹਿੰਦੂ) ਬਹੁਤ ਪਵਿੱਤਰ ਸਮਝਦੇ ਹਨ ਕਿਉਂ ਜੁ ਇਸ ਵਿਚ ਇਕ ਮਸਜਿਦ ਹੈ। ਇਹ ਪ੍ਰਕਾਸ਼-ਮਈ-ਮਸਜਿਦ ਆਪਣੇ ਚਮਤਕਾਰਾਂ ਲਈ ਪ੍ਰਸਿੱਧ ਹੈ। ਜਹਾਜ਼ਾਂ ਦੇ ਯਾਤਰੀ ਏਥੇ ਵੱਡੇ ਵੱਡੇ ਚੜ੍ਹਾਵੇ ਚੜ੍ਹਾਂਦੇ ਹਨ। ਇਸ ਲਈ ਏਥੋਂ ਦੇ ਖ਼ਜ਼ਾਨੇ ਵਿਚ ਬਹੁਤ ਦੌਲਤ ਹੈ ਜਿਸਦੀ ਦੇਖ ਭਾਲ ਦਾ ਭਾਰ ਉਪਦੇਸ਼ਕ ਹੁਸੈਨ ਅਤੇ ਮੁਸਲਮਾਨਾਂ ਦੇ ਸਰਦਾਰ ਹਸਨ-ਉਲ-ਵੱਜ਼ਾਨ ਦੇ ਹੱਥਾਂ ਵਿਚ ਹੈ। ਇਸ ਮਸਜਿਦ ਵਿਚ ਬਹੁਤ ਸਾਰੇ ਵਿਦਿਆਰਥੀ ਪੜ੍ਹਦੇ ਹਨ ਅਤੇ ਮਸਜਿਦ ਦੇ ਖ਼ਜ਼ਾਨੇ ਤੋਂ ਵਜ਼ੀਫ਼ਾ ਲੈਂਦੇ ਹਨ। ਇਸ ਮਸਜਿਦ ਵਿਚ ਇਕ ਲੰਗਰ ਹੈ ਜਿੱਥੋਂ ਆਉਣ ਵਾਲਿਆਂ ਅਤੇ ਸ਼ਹਿਰ ਦੇ ਗ਼ਰੀਬ ਮੁਸਲਮਾਨਾਂ ਨੂੰ ਭੋਜਨ ਮਿਲਦਾ ਹੈ। ਇਸ ਮਸਜਿਦ ਵਿਚ ਮੈਂ ਮੈਰਾਦਿਸ਼ੂ[1] (ਮਕਦਸ਼ਵ) ਵਾਸੀ ਇਕ ਧਰਮਾਤਮਾ ਨਿਆਇ-ਜਾਣੂ ਨੂੰ ਮਿਲਿਆ। ਇਸ ਦਾ ਨਾਂ ਸਈਦ ਸੀ ਅਤੇ ਉਹ ਸੁਹਣੀ ਸ਼ਕਲ ਵਾਲਾ ਇਕ ਚਰਿੱਤਰਵਾਨ ਆਦਮੀ ਸੀ ਅਤੇ ਨਿਯਮ-ਪੂਰਬਕ ਰੋਜ਼ਾ (ਉਪਵਾਸ) ਰਖਦਾ ਸੀ। ਉਸਨੇ ਮੈਨੂੰ ਦੱਸਿਆ ਕਿ ਉਹ ਚੌਦ੍ਹਾਂ ਸਾਲ ਮੱਕੇ ਵਿਚ ਅਤੇ ਇਤਨਾ ਹੀ ਚਿਰ ਮਦੀਨੇ ਵਿਚ ਰਹਿ ਚੁਕਿਆ ਹੈ ਅਤੇ ਉਹ ਮੱਕੇ ਦੇ ਰਾਜਪਾਲ ਅਬੂ ਅਤੇ ਮਦੀਨੇ ਦੇ ਰਾਜਪਾਲ ਮਨਸੂਰ ਬਿਨ ਜਮਾਜ਼ ਨੂੰ ਮਿਲ ਚੁੱਕਿਆ ਹੈ ਅਤੇ ਹਿੰਦ ਅਤੇ ਚੀਨ ਦੀ ਯਾਤਰਾ ਕਰ ਚੁਕਿਆ ਹੈ।

ਹੀਲੀ ਤੋਂ ਅਸੀਂ ਜੁਰਫ਼ੱਤਨ[2] ਸ਼ਹਿਰ ਵਲ ਚਲ ਪਏ। ਹੀਲੀ ਤੋਂ ਇਹ ਥਾਂ ਤਿੰਨ ਕੋਹ ਦੂਰ ਹੈ। ਓਥੇ ਮੈਂ ਬਗ਼ਦਾਦ ਦੇ ਇਕ ਨਿਆਇ-ਜਾਣੂ ਨੂੰ ਮਿਲਿਆ। ਉਹ ਇਕ ਸਰੇਸ਼ਟ ਆਦਮੀ ਸੀ ਅਤੇ ਸਰਸਰੀ ਅਖਵਾਉਂਦਾ ਸੀ। ਉਸਦਾ ਸਬੰਧ ਇਕ ਸ਼ਹਿਰ ਨਾਲ ਹੈ ਜਿਹੜਾ ਕੂਫ਼ਾ[3] ਜਾਣ ਵਾਲੀ ਸੜਕ ਤੇ ਬਗ਼ਦਾਦ ਤੋਂ ਦਸ ਮੀਲ ਤੇ ਹੈ। ਉਸ ਸ਼ਹਿਰ ਦਾ ਨਾਂ ਮਗਰਿਬ (ਪੱਛਮ-ਮਰਾਕੋ) ਸਾਡੇ ਦੇਸ਼ ਦੇ 'ਸਰ-ਸਰ' ਦੇ ਸਮਾਨ ਹੈ। ਇਸ ਸ਼ਹਿਰ ਵਿਚ ਉਸਦਾ ਭਾਈ ਰਹਿੰਦਾ ਸੀ ਜਿਹੜਾ ਬੜਾ ਧਨਵਾਨ ਸੀ ਅਤੇ ਉਸਦੇ ਬੱਚੇ ਛੋਟੇ ਛੋਟੇ ਸਨ। ਮਰਨ ਵੇਲੇ ਉਹ ਉਨ੍ਹਾਂ ਬੱਚਿਆਂ ਨੂੰ ਉਸਦੀ ਦੇਖ ਭਾਲ ਵਿਚ ਛੱਡ ਗਿਆ। ਜਦੋਂ ਮੈਂ ਉਸ ਤੋਂ ਵਿਦਿਆ ਲਈ ਤਾਂ ਉਹ ਉਨ੍ਹਾਂ

---

1. ਮੈਰਾਦਿਸ਼ੂ—
   ਪੂਰਬੀ ਅਫ਼ਰੀਕਾ ਦੇ ਜ਼ੰਜੀਬਾਰ-ਤਟ ਤੇ ਇਕ ਪ੍ਰਾਚੀਨ ਨਗਰ।
2. ਜੁਰੱਫ਼ਤਨ—
   ਵਰਤਮਾਨ ਕਨਾਨੋਰ ਜਾਂ ਸ੍ਰੀਕੰਦਾ-ਪੁਰਮ।
3. ਕੂਫ਼ਾ—
   ਫ਼ਰਾਤ ਨਦੀ ਦੇ ਪੱਛਮੀ ਤਟ ਤੇ ਸਥਿਤ ਇਕ ਪ੍ਰਾਚੀਨ ਨਗਰ, ਜਿਹੜਾ ਬਗ਼ਦਾਦ ਤੋਂ ਚਾਰ ਦਿਨ ਦੇ ਰਸਤੇ ਤੇ ਸੀ ਅਤੇ ਹੁਣ ਲੋਪ ਹੋ ਚੁਕਿਆ ਹੈ। –Dictionary of Islam

   –ਫ਼ਰਾਤ ਦੀ ਹਿੰਦੀਆ ਸ਼ਾਖਾ ਤੇ ਨਜਫ਼ ਤੋਂ 7 ਮੀਲ ਪੂਰਬ ਵਲ ਸਥਿਤ ਈਰਾਨ ਦਾ ਇਕ ਵਿਸ਼ੇਸ਼ ਨਗਰ।

ਨੂੰ ਬਗਦਾਦ ਲੈ ਜਾਣ ਦੀ ਤਿਆਰੀ ਕਰ ਰਿਹਾ ਸੀ। ਸੂਡਾਨ[1] ਦੇ ਸਮਾਨ ਹਿੰਦ ਵਿਚ ਵੀ ਇਹ ਰਿਵਾਜ ਹੈ ਕਿ ਉਹ ਮਰੇ ਹੋਏ ਆਦਮੀ ਦੀ ਸੰਪਤੀ ਤੇ ਹੱਥ ਨਹੀਂ ਪਾਂਦੇ, ਭਾਵੇਂ ਉਸ ਦਾ ਮੁੱਲ ਹਜ਼ਾਰਾਂ ਵਿਚ ਕਿਉਂ ਨਾ ਹੋਵੇ। ਜਦੋਂ ਤੀਕ ਕੋਈ ਕਨੂੰਨੀ ਅਧਿਕਾਰੀ ਉਹ ਰਕਮ ਲੈਣ ਲਈ ਨਾ ਆਵੇ, ਉਹ ਮੁਸਲਮਾਨਾਂ ਦੇ ਸਰਦਾਰ ਕੋਲ ਰਹਿੰਦੀ ਹੈ।

## ਜੁਰਫ਼ੱਤਨ ਦਾ ਰਾਜਾ

ਉਸਦਾ ਨਾਂ ਕੁਵੇਲ ਅਤੇ ਉਹ ਮਲੈਬਾਰ (ਮਾਲਾਬਾਰ) ਦੇ ਬਹੁਤ ਸ਼ਕਤੀ ਸ਼ਾਲੀ ਰਾਜਿਆਂ ਵਿਚੋਂ ਹੈ। ਉਸ ਦੇ ਕੋਲ ਬਹੁਤ ਸਾਰੇ ਜਹਾਜ਼ ਹਨ ਜਿਹੜੇ ਉਮਾਨ[2] ਫ਼ਾਰਸ[3] (ਈਰਾਨ) ਅਤੇ ਯਮਨ ਜਾਂਦੇ ਹਨ। ਦਹਫ਼ਤਨ[4] ਅਤੇ ਬੁਦੱਫ਼ਤਨ[5] ਵੀ ਉਸਦੇ ਰਾਜ ਵਿਚ ਸ਼ਾਮਲ ਹਨ। ਇਨ੍ਹਾਂ ਦੀ ਚਰਚਾ ਛੇਤੀ ਕਰਾਂਗੇ।

ਜੁਰੱਫ਼ਤਨ ਤੋਂ ਤੁਰ ਕੇ ਅਸੀਂ ਦਹਫ਼ੱਤਨ ਪੁੱਜੇ। ਇਕ ਖਾੜੀ ਤੇ ਵਸਿਆ ਹੋਇਆ ਇਹ

---

1. ਸੂਡਾਨ—ਅਰਬੀ-ਬਿਲਾਦ ਅਸ-ਸੂਦਾਨ—
ਕਾਲੇ ਰੰਗ ਦੇ ਲੋਕਾਂ ਦਾ ਦੇਸ਼। ਅਫ਼ਰੀਕਾ ਦੇ 'ਸਹਰਾ' ਦੇ ਦੱਖਣ ਵਿਚ ਸਥਿਤ ਦੇਸ਼ ਨੂੰ ਅਰਬਾਂ ਵਲੋਂ ਦਿੱਤਾ ਗਿਆ ਨਾਂ।
—Ency. Britt.

2. ਉਮਾਨ—
ਇਹ ਕਾਹਿਰਾ ਅਤੇ ਬਗ਼ਦਾਦ ਦੇ ਹਵਾਈ ਰਸਤੇ ਦੇ ਵਿਚਕਾਰ ਸਥਿਤ ਹੈ।
—Urdu-Ency.

3. ਫ਼ਾਰਸ—
(ਈਰਾਨ)–ਮੱਧ-ਏਸ਼ੀਆ ਦੇ ਪੂਰਬ ਵਿਚ ਸਥਿਤ ਪ੍ਰਾਚੀਨ ਦੇਸ਼ ਜਿਸ ਦਾ ਖੇਤਰਫਲ 628000 ਵਰਗਮੀਲ ਅਤੇ ਜਨ ਸੰਖਿਆ 18,944, 821 ਹੈ। ਇਸ ਦੀ ਰਾਜਧਾਨੀ ਤਹਿਰਾਨ ਹੈ।
ਵੇਖੋ–Concise Oxford Atlas

4. ਦਹੱਫ਼ਤਨ—
ਹੰਟਰ ਦੇ ਕਥਨ-ਅਨੁਸਾਰ ਇਹ ਬੰਦਰਗਾਹ ਟੈਲੀਚਰੀ ਦੀ ਬੰਦਰਗਾਹ ਦੇ ਨੇੜੇ ਸਥਿਤ ਸੀ। ਟੈਲੀਚਰੀ ਮਾਲਾਬਾਰ ਦੇ ਉੱਤਰੀ ਹਿੱਸੇ ਵਿਚ ਇਕ ਵਿਸ਼ਾਲ ਬੰਦਰਗਾਹ ਹੈ।
ਦਹੱਫ਼ਤਨ ਸ਼ਾਇਦ ਵਰਤਮਾਨ ਧਰਮ ਪੁੱਤਰ ਦਾ ਹੀ ਨਾਂ ਹੋਵੇ, ਜਿਹੜਾ ਕਨਾਨੋਰ ਦੇ ਦੱਖਣ-ਪੂਰਵ ਵਿਚ ਸਥਿਤ ਹੈ। 'ਫ਼ੱਤਨ' ਸ਼ਬਦ ਸੰਸਕ੍ਰਿਤ ਦੇ 'ਪਟਨ' ਸ਼ਬਦ ਦਾ ਅਰਬੀ ਰੂਪ ਹੈ, ਜਿਸ ਦਾ ਮਤਲਬ ਨਗਰ ਜਾਂ ਬੰਦਰਗਾਹ ਹੈ।

5. ਬੁਦੱਫ਼ਤਨ—
ਇਹ 'ਪੁਡੁਪੱਟਨ' ਦਾ ਹੀ ਦੂਜਾ ਨਾਂ ਹੋ ਸਕਦਾ ਹੈ, ਜਿਹੜਾ ਸਾਰੇ ਬੰਦਰਗਾਹ ਦੇ ਉੱਤਰ-ਪੂਰਵ ਵਿਚ ਸਥਿਤ, ਮਾਲਾਬਾਰ ਦੀ ਸਭ ਤੋਂ ਪੁਰਾਣੀ ਬੰਦਰਗਾਹ ਸੀ। ਇਹ 'ਵਾਲਾਰ ਪੱਟਨਮ' ਨਾਮੀ ਨਦੀ ਦੇ ਕੰਢੇ ਤੇ ਸਥਿਤ ਇਸੇ ਨਾਂ ਦੇ ਇਕ ਪਿੰਡ ਨਾਲ ਵੀ ਸੰਬੰਧਿਤ ਹੋ ਸਕਦਾ ਹੈ।

ਇਕ ਵਿਸ਼ਾਲ ਸ਼ਹਿਰ ਹੈ ਜਿਸ ਵਿਚ ਬਹੁਤ ਸਾਰੇ ਬਾਗ਼ ਹਨ। ਏਥੇ ਨਾਰੀਅਲ ਦੇ ਰੁਖ, ਕਾਲੀ ਮਿਰਚ, ਸੁਪਾਰੀ ਅਤੇ ਪਾਨ ਵੀ ਹੁੰਦੇ ਹਨ। ਏਥੇ ਅਰਵੀ ਵੀ ਕਾਫ਼ੀ ਮਿਲਦੀ ਹੈ। ਇਸਨੂੰ ਏਥੋਂ ਦੇ ਵਾਸੀ ਮਾਸ ਵਿਚ ਪਕਾਂਦੇ ਹਨ। ਕੇਲਾ ਤਾਂ ਜਿਤਨਾ ਵਧੇਰੇ ਅਤੇ ਸਸਤਾ ਏਥੇ ਹੁੰਦਾ ਹੈ, ਉਤਨਾ ਮੈਂ ਹੋਰ ਕਿਧਰੇ ਨਹੀਂ ਵੇਖਿਆ।

ਦਹਫੱਤਨ ਵਿਚ ਇਕ ਬਹੁਤ ਵੱਡੀ ਬਾਈਂ ਹੈ ਜਿਹੜੀ ਪੰਜ ਸੌ ਕਦਮ ਲੰਮੀ ਅਤੇ ਤਿੰਨ ਸੌ ਕਦਮ ਚੌੜੀ ਹੈ। ਇਸਦੇ ਚਾਰੇ ਪਾਸੇ ਲਾਲ ਪੱਥਰ ਕਟ ਕਟ ਕੇ ਲ਼ਾਏ ਗਏ ਹਨ। ਇਸ ਦੇ ਆਲੇ ਦੁਆਲੇ ਪੱਥਰ ਦੇ ਅਠਾਈ (28) ਗੁੰਬਦ ਬਣੇ ਹੋਏ ਹਨ। ਹਰ ਇਕ ਗੁੰਬਦ ਵਿਚ ਪੱਥਰ ਦੇ ਚਾਰ-ਚਾਰ ਆਸਨ ਹਨ ਅਤੇ ਇਨ੍ਹਾਂ ਗੁੰਬਦਾਂ ਦੀਆਂ ਛੱਤਾਂ ਤੇ ਪੱਥਰਾਂ ਦੀਆਂ ਪੌੜੀਆਂ ਰਾਹੀਂ ਜਾਂਦੇ ਹਨ। ਵਿਚਕਾਰ ਤਿੰਨ ਮੰਜ਼ਿਲਾਂ ਦਾ ਇਕ ਬਹੁਤ ਵੱਡਾ ਗੁੰਬਦ ਹੈ। ਇਸਦੀ ਹਰ ਮੰਜ਼ਿਲ ਵਿਚ ਚਾਰ ਆਸਨ ਹਨ। ਮੈਨੂੰ ਦਸਿਆ ਗਿਆ ਕਿ ਰਾਜਾ ਕਵੈਲ ਦੇ ਪਿਤਾ ਨੇ ਇਸ ਬਾਈਂ ਨੂੰ ਬਣਵਾਇਆ ਸੀ। ਇਸਦੇ ਸਾਮਹਣੇ ਹੀ ਮੁਸਲਮਾਨਾਂ ਲਈ ਇਕ ਜਾਮਾ ਮਸਜਿਦ ਬਣੀ ਹੋਈ ਹੈ ਜਿਸ ਦੀਆਂ ਪੌੜੀਆਂ ਥੱਲੇ ਬਾਈਂ ਤਕ ਜਾਂਦੀਆਂ ਹਨ ਤਾਂ ਜੁ ਲੋਕੀਂ ਉਥੇ ਵੁਜ਼ੂ ਅਤੇ ਇਸ਼ਨਾਨ ਕਰ ਸਕਣ। ਨਿਆਇ-ਜਾਣੂ ਹੁਸੈਨ ਨੇ ਮੈਨੂੰ ਦੱਸਿਆ ਕਿ ਇਸ ਮਸਜਿਦ ਅਤੇ ਬਾਈਂ ਨੂੰ ਬਣਾਉਣ ਵਾਲਾ ਆਦਮੀ ਕਵੈਲ/ ਦੇ ਰਾਜਾ ਦਾ ਇਕ ਵੱਡਾ-ਵਡੇਰਾ ਸੀ ਅਤੇ ਉਹ ਮੁਸਲਮਾਨ ਹੋ ਗਿਆ ਸੀ। ਉਸਦੇ ਮੁਸਲਮਾਨ ਬਣਨ ਦੀ ਕਹਾਣੀ ਬੜੀ ਅਜਬ ਹੈ। ਅਸੀਂ ਉਸਦਾ ਵਰਣਨ ਕਰਦੇ ਹਾਂ।

## ਮਸਜਿਦ ਦੇ ਸਾਮ੍ਹਣੇ ਦਾ ਇਕ ਅਨੋਖਾ ਰੁੱਖ

ਮੈਂ ਵੇਖਿਆ ਕਿ ਜਾਮਾ ਮਸਜਿਦ ਦੇ ਸਾਮ੍ਹਣੇ ਇਕ ਲੋਚਦਾਰ ਅਤੇ ਹਰਾ ਰੁਖ ਸੀ। ਉਸ ਦੀਆਂ ਪੱਤੀਆਂ ਅੰਜੀਰ ਦੇ ਰੁਖ ਦੀਆਂ ਪੱਤੀਆਂ ਨਾਲ ਮਿਲਦੀਆਂ ਜੁਲਦੀਆਂ ਸਨ। ਫ਼ਰਕ ਸਿਰਫ਼ ਇਹ ਸੀ ਕਿ ਉਹ ਵਧੇਰੇ ਕੋਮਲ ਸਨ। ਰੁਖ ਦੇ ਆਲੇ-ਦੁਆਲੇ ਇਕ ਦੀਵਾਰ ਸੀ ਅਤੇ ਉਸਦੇ ਨੇੜੇ ਇਕ ਮਿਹਰਾਬ ਬਣੀ ਹੋਈ ਸੀ ਜਿਥੇ ਮੈਂ ਦੋ ਰਕਾਤ ਦੀ ਨਮਾਜ਼ ਪੜ੍ਹੀ। ਏਥੋਂ ਦੇ ਵਾਸੀਆਂ ਦੇ ਕਥਨ-ਅਨੁਸਾਰ ਇਹ ਰੁੱਖ ਦਰਖ਼ਤ-ਏ-ਸ਼ਹਾਦਤ (ਗਵਾਹੀ ਦਾ ਰੁੱਖ) ਅਖਾਉਂਦਾ ਹੈ। ਮੈਨੂੰ ਓਥੇ ਇਹ ਵੀ ਦਸਿਆ ਗਿਆ ਕਿ ਹਰ ਸਾਲ ਖ਼ਰੀਫ਼ (ਸਰਦੀ-ਰੁੱਤ) ਵਿਚ ਇਸ ਰੁੱਖ ਤੋਂ ਇਕ ਪਤੀ ਡਿਗਦੀ ਹੈ। ਡਿਗਣ ਤੋਂ ਪਹਿਲਾਂ ਇਸ ਦਾ ਰੰਗ ਪੀਲਾ ਪੈਂਦਾ ਹੈ। ਫਿਰ ਉਹ ਲਾਲ ਹੋ ਜਾਂਦਾ ਹੈ। ਇਸ ਪੱਤੀ ਤੇ ਕੁਦਰਤ ਦੀ ਕਲਮ ਨਾਲ "ਲਾ ਇਲਾਹਾ ਇਲਲਿਲਾਹ, ਮੁਹੰਮਦ ਉਰ-ਰਸੂਲ ਉਲਾਹ" ਲਿਖਿਆ ਹੁੰਦਾ ਹੈ। ਨਿਆਇ-ਜਾਣੂ ਹੁਸੈਨ ਅਤੇ ਬਹੁਤ ਸਾਰੇ ਵਿਸ਼ਵਾਸੀ ਆਦਮੀਆਂ ਨੇ ਮੈਨੂੰ ਦਸਿਆ ਕਿ ਉਨ੍ਹਾਂ ਨੇ ਉਸ ਪੱਤੀ ਨੂੰ ਵੇਖਿਆ ਸੀ ਅਤੇ ਉਸ ਤੇ ਲਿਖਿਆ ਹੋਇਆ ਵੀ ਪੜ੍ਹਿਆ ਸੀ। ਉਨ੍ਹਾਂ ਨੇ ਮੈਨੂੰ ਦਸਿਆ ਵੀ ਸੀ ਕਿ ਜਦੋਂ ਪੱਤੀ ਦੇ ਡਿਗਣ ਦਾ ਸਮਾਂ ਨੇੜੇ ਆ ਜਾਂਦਾ ਤਾਂ ਵਿਸ਼ਵਾਸੀ ਮੁਸਲਮਾਨ ਅਤੇ ਕਾਫ਼ਿਰ (ਹਿੰਦੂ) ਉਸ ਰੁੱਖ ਦੇ ਥਲੇ ਜਾ ਬਹਿੰਦੇ ਸਨ। ਜਿਵੇਂ ਹੀ ਪੱਤੀ ਡਿਗਦੀ, ਉਸਦਾ ਅੱਧਾ ਹਿੱਸਾ ਮੁਸਲਮਾਨ ਲੈ ਲੈਂਦੇ ਅਤੇ ਅੱਧਾ ਹਿੱਸਾ ਕਾਫ਼ਿਰ (ਹਿੰਦੂ) ਰਾਜਾ ਦੇ ਖ਼ਜ਼ਾਨੇ ਵਿਚ ਰਖਿਆ ਜਾਂਦਾ। ਲੋਕੀ ਉਸ ਨਾਲ ਬੀਮਾਰਾਂ ਦਾ ਇਲਾਜ ਕਰਦੇ ਹਨ।

ਕੁਵੈਲ ਦੇ ਜਿਸ ਵਡ-ਵਡੇਰੇ ਨੇ ਮਸਜਿਦ ਅਤੇ ਬਾਈ ਬਣਵਾਈ ਸੀ,ਉਸਦੇ ਧਰਮ-ਬਦਲਣ ਦਾ ਕਾਰਨ ਇਹੋ ਰੁੱਖ ਸੀ । ਉਹ ਅਰਬੀ ਲੇਖ ਪੜ੍ਹਨਾ ਜਾਣਦਾ ਸੀ ਅਤੇ ਜਦ ਉਸ ਨੇ ਉਸਨੂੰ ਪੜ੍ਹਿਆ ਤੇ ਉਸਦਾ ਮਤਲਬ ਸਮਝਿਆ ਤਾਂ ਉਹ ਮੁਸਲਮਾਨ ਹੋ ਗਿਆ । ਉਹ ਬੜਾ ਪੱਕਾ ਮੁਸਲਮਾਨ ਬਣਿਆ । ਇਹ ਕਹਾਣੀ ਲੋਕਾਂ ਵਿਚ ਮਸ਼ਹੂਰ ਹੈ । ਨਿਆਇ ਜਾਣੂ ਹੁਸੈਨ ਨੇ ਮੈਨੂੰ ਦਸਿਆ ਜੁ ਰਾਜੇ ਦਾ ਇਕ ਪੁੱਤਰ ਆਪਣੇ ਪਿਤਾ ਦੀ ਮ੍ਰਿਤੂ ਦੇ ਮਗਰੋਂ ਫਿਰ ਕਾਫ਼ਿਰ (ਹਿੰਦੂ) ਹੋ ਗਿਆ ਸੀ । ਉਸਨੇ ਆਪਣੀ ਜ਼ਿਦ ਦੇ ਕਾਰਨ ਉਸ ਰੁਖ ਨੂੰ ਜੜੋਂ ਉਖਾੜਨ ਦੀ ਆਗਿਆ ਦਿਤੀ । ਫਲਸਰੂਪ ਉਸਨੂੰ ਜੜੋਂ ਪੁਟ ਦਿੱਤਾ ਗਿਆ ਅਤੇ ਉਸਦਾ ਕੋਈ ਵੀ ਨਿਸ਼ਾਣ ਬਾਕੀ ਨਾ ਰਿਹਾ । ਉਪਰੰਤ ਉਹ ਰੁੱਖ ਮੁੜਕੇ ਫੁਟ ਪਿਆ ਅਤੇ ਪਹਿਲਾਂ ਤੋਂ ਵੀ ਵਧੇਰੇ ਵੱਡਾ ਹੋ ਗਿਆ । ਉਪਰ-ਦੱਸੇ ਕਾਫ਼ਿਰ (ਹਿੰਦੂ) ਦੀ ਛੇਤੀ ਹੀ ਮ੍ਰਿਤੂ ਹੋ ਗਈ ।

ਤਦ ਅਸੀਂ ਬੁਦ-ਫ਼ੱਤਨ ਵਲ ਚਲ ਪਏ । ਇਹ ਇਕ ਵੱਡੀ ਖਾੜੀ ਤੇ ਵਸਿਆ ਹੋਇਆ ਵਿਸ਼ਾਲ ਸ਼ਹਿਰ ਹੈ । ਇਸਦੇ ਬਾਹਰ, ਸਮੁੰਦਰ ਦੇ ਨੇੜੇ ਇਕ ਮਸਜਿਦ ਹੈ ਜਿਥੇ ਵਿਦੇਸ਼ੀ ਮੁਸਲਮਾਨ ਆਂਦੇ ਹਨ ਕਿਉਂਜੁ ਇਸ ਸ਼ਹਿਰ ਵਿਚ ਕੋਈ ਮੁਸਲਮਾਨ ਨਹੀਂ ਹੈ । ਏਥੋਂ ਦੀ ਬੰਦਰਗਾਹ ਬਹੁਤ ਹੀ ਸੁਹਣੀ ਹੈ । ਏਥੋਂ ਦਾ ਪਾਣੀ ਮਿੱਠਾ ਹੈ । ਸੁਪਾਰੀ ਏਥੇ ਵਧੇਰੇ ਹੁੰਦੀ ਹੈ ਅਤੇ ਏਥੋਂ ਹਿੰਦ ਅਤੇ ਚੀਨ ਵਲ ਘੱਲੀ ਜਾਂਦੀ ਹੈ । ਏਥੋਂ ਦੇ ਵਾਸੀਆਂ ਵਿਚ ਬਾਹਲੀ ਗਿਣਤੀ ਬ੍ਰਾਹਮਣਾਂ ਦੀ ਹੈ । ਕਾਫ਼ਿਰ (ਹਿੰਦੂ) ਉਨ੍ਹਾਂ ਦਾ ਬਹੁਤ ਸਨਮਾਨ ਕਰਦੇ ਹਨ । ਉਹ ਮੁਸਲਮਾਨਾਂ ਤੋਂ ਘਿਰਨਾ ਕਰਦੇ ਹਨ । ਇਸੇ ਕਰਕੇ ਉਥੇ ਕੋਈ ਮੁਸਲਮਾਨ ਨਹੀਂ ਹੈ ।

## ਕਹਾਣੀ

ਇਸ ਮਸਜਿਦ ਨੂੰ ਉਨ੍ਹਾਂ ਨੇ ਨਸ਼ਟ ਕੀਤੇ ਬਿਨਾਂ ਕਿਵੇਂ ਛੱਡ ਦਿੱਤਾ । ਇਸਦਾ ਕਾਰਨ ਮੈਨੂੰ ਇਹ ਦਸਿਆ ਗਿਆ ਕਿ ਇਕ ਬ੍ਰਾਹਮਣ ਨੇ ਆਪਣੇ ਘਰ ਦੀ ਛੱਤ ਬਣਾਉਣ ਲਈ ਇਸ ਦੀ ਛੱਤ ਨੂੰ ਗਿਰਾ ਦਿੱਤਾ ਸੀ । ਫਲਸਰੂਪ ਉਸ ਦੇ ਘਰ ਵਿਚ ਅੱਗ ਲੱਗ ਗਈ ਅਤੇ ਉਹ ਆਪਣੇ ਪਰਵਾਰ ਤੇ ਸਾਰੇ ਸਮਾਨ-ਸਮੇਤ ਸੜ ਕੇ ਸੁਆਹ ਹੋ ਗਿਆ । ਤਦ ਤੋਂ ਉਹ ਲੋਕੀ ਇਸ ਮਸਜਿਦ ਦਾ ਸਨਮਾਨ ਕਰਨ ਲਗੇ ਅਤੇ ਉਸ ਦੇ ਉਪਰੰਤ ਉਨ੍ਹਾਂ ਨੇ ਇਸ ਦੇ ਪ੍ਰਤੀ ਕੋਈ ਅਨਾਦਰ ਯੋਗ ਵਿਹਾਰ ਨਹੀਂ ਕੀਤਾ । ਉਹ ਉਸਦੀ ਦੇਖ-ਰੇਖ ਕਰਨ ਲੱਗੇ । ਉਨ੍ਹਾਂ ਨੇ ਉਸਦੇ ਬਾਹਰ ਤਲਾ ਬਣਵਾ ਦਿੱਤਾ ਜਿਸ ਤੋਂ ਪੰਛੀ ਅੰਦਰ ਨਾ ਆ ਸਕਣ ।

ਬੁਦਫ਼ੱਤਨ ਤੋਂ ਚਲ ਕੇ ਅਸੀਂ ਫੰਦਰੈਨਾ[1] (ਪੰਦਾਰਾਨੀ) ਪੁੱਜੇ । ਬਗੀਚਿਆਂ ਅਤੇ ਬਜ਼ਾਰਾਂ ਵਾਲਾ ਇਹ ਇਕ ਬਹੁਤ ਵੱਡਾ ਅਤੇ ਸੁਹਣਾ ਸ਼ਹਿਰ ਹੈ । ਏਥੇ ਮੁਸਲਮਾਨਾਂ ਦੇ ਤਿੰਨ ਮਹੱਲੇ ਹਨ । ਹਰ ਇਕ ਵਿਚ ਇਕ ਮਸਜਿਦ ਹੈ । ਜਾਮਾ ਮਸਜਿਦ ਸਮੁੰਦਰ ਦੇ ਕੰਢੇ ਤੇ ਬਣੀ ਹੋਈ ਹੈ ਅਤੇ ਬਹੁਤ ਆਲੀਸ਼ਾਨ ਹੈ । ਸਮੁੰਦਰ ਦੇ ਨਜ਼ਾਰੇ ਵੇਖਣ ਲਈ ਇਸ ਵਿਚ ਬੈਠਣ ਦੀ ਥਾਂ ਬਣੀ ਹੋਈ ਹੈ ।

---

1. ਫੰਦਰੈਨਾ—
ਪੰਦਾਰਾਨੀ, ਕਾਲੀਕਟ ਤੋਂ 16 ਮੀਲ ਉੱਤਰ ਵੱਲ ।

ਸ਼ਹਿਰ ਦਾ ਨਿਆਇਕਰਤਾ ਅਤੇ ਉਪਦੇਸ਼ਕ ਉਮਾਨ ਦਾ ਇਕ ਆਦਮੀ ਹੈ। ਉਸਦਾ ਇਕ ਗੁਣ-ਵਾਨ ਭਾਈ ਹੈ। ਚੀਨੀ ਜਹਾਜ਼ ਸਰਦੀਆਂ ਵਿਚ ਇਸੇ ਸ਼ਹਿਰ ਅੰਦਰ ਟਿਕਦੇ ਹਨ।

ਫੰਦਰੈਨਾ (ਪੰਦਾਰਾਨੀ) ਤੋਂ ਤੁਰ ਕੇ ਅਸੀਂ ਕਾਲੀਕੂਤ (ਕਾਲੀਕਟ) ਸ਼ਹਿਰ ਵਿਚ ਪੁੱਜੇ। ਇਹ ਮਲੈਬਾਰ (ਮਾਲਾਬਾਰ) ਦੀਆਂ ਮੁੱਖ ਬੰਦਰਗਾਹਾਂ ਵਿਚੋਂ ਇਕ ਹੈ, ਜਿੱਥੇ ਚੀਨ, ਜਾਵਾ (ਸੁਮਾਤ੍ਰਾ)[2] ਸਬਲਾਨ (ਲੰਕਾ) ਮਹਲ (ਮਾਲਦੀਵ)[3] ਯਮਨ ਅਤੇ ਫ਼ਾਰਸ ਦੇ ਲੋਕੀ ਆਉਂਦੇ ਹਨ। ਏਥੇ ਧਰਤੀ ਦੇ ਹਰ ਹਿੱਸੇ ਤੋਂ ਵਪਾਰੀ ਆ ਕੇ ਇਕੱਠੇ ਹੁੰਦੇ ਹਨ। ਏਥੋਂ ਦੀ ਬੰਦਰਗਾਹ ਦੁਨੀਆ ਦੀਆਂ ਮਹਾਨ ਬੰਦਰਗਾਹਾਂ ਵਿਚੋਂ ਇਕ ਹੈ।

## ਕਾਲੀਕਟ ਦਾ ਰਾਜਾ

ਏਥੋਂ ਦਾ ਰਾਜਾ ਇਕ ਕਾਫ਼ਿਰ (ਹਿੰਦੂ) ਹੈ ਜਿਹੜਾ ਸਾਮਿਰੀ ਅਖਵਾਉਂਦਾ ਹੈ। ਉਹ ਇਕ ਬੁੱਢਾ ਆਦਮੀ ਹੈ ਅਤੇ ਰੂਮ (ਯੂਨਾਨ) ਦੇ ਕੁਝ ਲੋਕਾਂ ਦੇ ਸਮਾਨ ਦਾੜ੍ਹੀ ਮੁਨਾਉਂਦਾ ਹੈ। ਮੈਂ ਉਸ ਨੂੰ ਕਾਲੀਕਟ ਵਿਚ ਮਿਲਿਆ ਸੀ। ਪਰਮਾਤਮਾ ਨੇ ਚਾਹਿਆ ਤਾਂ ਅਸੀਂ ਅੱਗੇ ਚਲ ਕੇ ਉਸ ਦੀ ਚਰਚਾ ਕਰਾਂਗੇ। ਇਸ ਸ਼ਹਿਰ ਦੇ ਵਪਾਰੀਆਂ ਦਾ ਮੋਹਰੀ ਬਾਹਰੈਨ ਦਾ ਸ਼ਾਹ ਬੰਦਰ-ਇਬਰਾਹੀਮ ਹੈ ਜਿਹੜਾ ਬਹੁਤ ਹੀ ਗੁਣਵਾਨ ਅਤੇ ਪਰਉਪਕਾਰੀ ਆਦਮੀ ਹੈ। ਵਪਾਰੀ ਉਸ ਦੇ ਘਰ ਇਕੱਠੇ ਹੁੰਦੇ ਹਨ ਅਤੇ ਉਸ ਦੇ ਦਸਤਰਖ਼ਾਨ ਤੇ ਭੋਜਨ ਕਰਦੇ ਹਨ। ਕਾਲੀਕਟ ਦਾ ਨਿਆਇ-ਕਰਤਾ ਫ਼ਖ਼ਰ-ਉਦ-ਦੀਨ 'ਉਸਮਾਨ' ਹੈ ਜਿਹੜਾ ਇਕ ਗੁਣੀ ਅਤੇ ਉਦਾਰ ਦਿਲ ਵਾਲਾ ਆਦਮੀ ਹੈ। ਖ਼ਾਨਕਾਹ ਦਾ ਸਵਾਮੀ ਕਾਜ਼ੇਰੂਨ ਦਾ ਸ਼ੇਖ਼ ਸ਼ਿਹਾਬੁੱਦੀਨ ਹੈ। ਹਿੰਦ ਅਤੇ ਚੀਨ ਦੇ ਲੋਕੀ ਸ਼ੇਖ਼ ਅਬੂ ਇਸਹਾਕ ਕਾਜ਼ੇਰੂਨੀ ਦੀਆਂ ਜਿਹੜੀਆਂ ਮੰਨਤਾਂ ਮੰਨਦੇ ਹਨ, ਉਹ ਉਨ੍ਹਾਂ ਦੇ ਚੜ੍ਹਾਵੇ ਉਸ ਦੇ ਸਾਹਮਣੇ ਰਖਦੇ ਹਨ। ਪਰਮਾਤਮਾ ਉਸ ਵਲੋਂ ਸਾਡਾ ਭਲਾ ਕਰੇ। ਕਾਲੀਕਟ ਵਿਚ ਨਾਖ਼ੁਦਾ (ਜਹਾਜ਼ ਦਾ ਸਵਾਮੀ) ਮਿਸ਼ਕਾਲ ਰਹਿੰਦਾ ਹੈ ਜਿਹੜਾ ਕਿ ਬਹੁਤ ਪ੍ਰਸਿੱਧ ਹੈ। ਉਸ ਕੋਲ ਅਪਾਰ ਧਨ ਹੈ ਅਤੇ ਹਿੰਦ, ਚੀਨ, ਯਮਨ ਅਤੇ ਫ਼ਾਰਸ ਵਿਚ ਉਸ ਦੇ ਬਹੁਤ ਸਾਰੇ ਵਪਾਰਕ ਜਹਾਜ਼ ਹਨ।

ਸਾਡੇ ਇਸ ਸ਼ਹਿਰ ਵਿਚ ਪੁੱਜਣ ਤੇ ਸ਼ਾਹ ਬੰਦਰ ਇਬ੍ਰਾਹੀਮ, ਨਿਆਇ-ਕਰਤਾ ਸ਼ੇਖ਼ ਸ਼ਿਹਾਬੁੱਦੀਨ, ਮੁਖ ਵਪਾਰੀ ਅਤੇ ਕਾਫ਼ਿਰ ਰਾਜੇ ਦਾ ਪ੍ਰਤੀਨਿਧੀ ਕੁਲਾਜ ਸਾਡਾ ਸਵਾਗਤ ਕਰਨ ਲਈ ਆਏ ; ਉਨ੍ਹਾਂ ਦੇ ਜਹਾਜ਼ਾਂ ਤੇ ਢੋਲ, ਨਰ ਸਿੰਘੇ, ਤੁਰਹੀ, ਝੰਡੇ ਆਦਿਕ ਸਨ। ਅਸੀਂ ਬੜੀ ਧੂਮ ਧਾਮ ਨਾਲ ਬੰਦਰਗਾਹ ਵਿਚ ਪ੍ਰਵੇਸ਼ ਕੀਤਾ। ਇਸ ਤਰ੍ਹਾਂ ਦਾ ਉਤਸਵ ਮੈਂ ਇਨ੍ਹਾਂ ਇਲਾਕਿਆਂ

---

2. ਜਾਵਾ (ਸੁਮਾਤ੍ਰਾ)

ਸੁਦੂਰ ਪੂਰਵ ਏਸ਼ੀਆ ਦੇ ਅੰਦਰ ਵਰਤਮਾਨ ਹਿੰਦ ਚੀਨ (ਇੰਡੋਨੇਸ਼ੀਆ) ਵਿਚ ਸਥਿਤ ਜਾਵਾ ਅਤੇ ਸੁਮਾਤ੍ਰਾ ਨਾਮੀ ਭਿੰਨ-ਭਿੰਨ ਦੀਪ ਹਨ। ਜਾਵਾ ਦਾ ਪਰਮੁਖ ਨਗਰ ਜਕਾਰਤਾ ਅਜਕਲ ਇੰਡੋਨੇਸ਼ੀਆ ਦੀ ਰਾਜਧਾਨੀ ਹੈ।

–Concise Oxford Atlas

3. ਮਹਲ-(ਮਾਲਦੀਵ)–

ਮਾਲਾਬਾਰ ਦੀ ਇਕ ਪ੍ਰਾਚੀਨ ਬੰਦਰਗਾਹ ਜਿਹੜੀ ਮਾਹੇ ਦੇ ਦੱਖਣ-ਪੂਰਵ ਵਿਚ ਸਥਿਤ ਹੈ।

ਵਿਚ ਹੋਰ ਕਿਧਰੇ ਨਹੀਂ ਵੇਖਿਆ। ਪਰ ਇਸ ਖ਼ੁਸ਼ੀ ਦੇ ਪਿੱਛੇ ਗ਼ਮ ਸੀ। ਕਾਲੀਕਟ ਦੀ ਬੰਦਰਗਾਹ ਵਿਚ ਠਹਿਰੇ, ਜਿੱਥੇ ਉਸ ਵੇਲੇ ਚੀਨ ਦੇ ਤੇਰ੍ਹਾਂ ਜਹਾਜ਼ ਸਨ। ਅਸੀਂ ਜਹਾਜ਼ ਤੋਂ ਉਤਰਕੇ ਸ਼ਹਿਰ ਵਿਚ ਪੁਜ ਗਏ ਅਤੇ ਸਾਡੇ ਵਿਚੋਂ ਹਰ ਇਕ ਨੂੰ ਵੱਖੋ-ਵੱਖ ਘਰ ਵਿਚ ਠਹਿਰਾਇਆ ਗਿਆ। ਤਿੰਨ ਮਹੀਨੇ ਤਕ ਅਸੀਂ ਚੀਨ ਦੀ ਯਾਤ੍ਰਾ ਲਈ ਉਚਿਤ ਸਮੇਂ ਦੀ ਰਾਹ ਵੇਖਦੇ ਰਹੇ। ਇਸ ਚਿਰ ਵਿਚ ਅਸੀਂ ਕਾਫ਼ਿਰ (ਹਿੰਦੂ) ਦੇ ਮਿਹਮਾਨ ਸੀ, ਚੀਨੀ ਸਮੁੰਦਰ ਵਿਚ ਸਿਰਫ਼ ਚੀਨੀ ਜਹਾਜ਼ ਹੀ ਯਾਤ੍ਰਾ ਕਰ ਸਕਦੇ ਹਨ, ਅਸੀਂ ਹੁਣ ਇਸੇ ਦਾ ਵਰਣਨ ਕਰਨ ਲੱਗੇ ਹਾਂ।

## ਚੀਨੀ ਜਹਾਜ਼

ਚੀਨੀ ਜਹਾਜ਼ ਤਿੰਨ ਕਿਸਮ ਦੇ ਹੁੰਦੇ ਹਨ। ਵਡੇ ਜਹਾਜ਼ਾਂ ਨੂੰ "ਜੁਨੂਕ[1]" ਆਖਦੇ ਹਨ ਜਿਸਦਾ ਇਕ ਵਚਨ ਜੁਨਕ[1] ਹੈ। ਵਿਚਕਾਰਲੇ ਆਕਾਰ ਦੇ ਜਹਾਜ਼ "ਜ਼ੌ" ਅਤੇ ਛੋਟੇ "ਕਕ੍ਰਮ"[1] ਅਖਵਾਉਂਦੇ ਹਨ। ਹਰ ਇਕ ਵਡੇ ਜਹਾਜ਼ ਵਿੱਚ ਕੋਈ ਤਿੰਨ ਤੋਂ ਲੈਕੇ ਬਾਰ੍ਹਾਂ ਤਕ ਪਾਲ ਹੁੰਦੇ ਹਨ ਜਿਹੜੇ ਬੈਂਤ ਦੀਆਂ ਸੋਟੀਆਂ ਨਾਲ ਚਟਾਈਆਂ ਦੇ ਸਮਾਨ ਬੁਣੇ ਹੁੰਦੇ ਹਨ। ਪਾਲ ਕਦੀ ਪਾਏ ਨਹੀਂ ਜਾਂਦੇ ਅਤੇ ਜਿਸ ਦਿਸ਼ਾ ਵਿਚ ਹਵਾ ਚਲਦੀ ਹੈ, ਉਸੇ ਪਾਸੇ ਉਨ੍ਹਾਂ ਨੂੰ ਮੋੜ ਦਿੱਤਾ ਜਾਂਦਾ ਹੈ। ਜਦੋਂ ਜਹਾਜ਼ ਲੰਗਰ ਪਾਂਦੇ ਹਨ ਤਾਂ ਵੀ ਪਾਲ ਹਵਾ ਵਿਚ ਉਡਦੇ ਰਹਿੰਦੇ ਹਨ, ਹਰ ਇਕ ਜਹਾਜ਼ ਤੇ ਇਕ ਹਜ਼ਾਰ ਆਦਮੀ ਕੰਮ ਕਰਦੇ ਹਨ, ਜਿਨ੍ਹਾਂ ਵਿਚੋਂ ਛੇ ਸੌ ਮਲਾਹ ਅਤੇ ਚਾਰ ਸੌ ਫ਼ੌਜੀ ਹੁੰਦੇ ਹਨ। ਫ਼ੌਜੀਆਂ ਵਿਚ ਕੁਝ ਧਨੁਸ਼ਧਾਰੀ ਹੁੰਦੇ ਹਨ। ਕੁਝ ਢਾਲਾਂ ਚੁਕਣ ਵਾਲੇ ਅਤੇ ਕੁਝ ਚੱਕਰ ਰਾਹੀਂ ਬਰੂਦ ਸੁਟਣ ਵਾਲੇ ਹੁੰਦੇ ਹਨ। ਹਰ ਇਕ ਵੱਡੇ ਜਹਾਜ਼ ਦੇ ਅਧੀਨ ਤਿੰਨ ਛੋਟੇ ਜਹਾਜ਼ ਹੁੰਦੇ ਹਨ-ਇਕ ਵੱਡੇ ਤੋਂ ਅੱਧਾ, ਦੂਜਾ ਉਸਦਾ ਤਿਹਾਈ ਅਤੇ ਤੀਜਾ ਉਸਦਾ ਇਕ ਚੌਥਾਈ ਹੁੰਦਾ ਹੈ। ਇਹ ਜਹਾਜ਼ ਸਿਰਫ਼ ਜ਼ੈਤੂਨ ਸ਼ਹਿਰ ਵਿਚ ਹੀ ਬਣਦੇ ਹਨ ਜਿਹੜਾ ਸੀਨ (ਚੀਨ) ਜਾਂ ਸੀਨਕਲਾਨ (ਮਹਾਂਚੀਨ) ਅਰਥਾਤ ਸੀਨ-ਉਸ-ਸੀਨ (ਚੀਨ ਦੇ ਚੀਨ) ਵਿਚ ਹੈ। ਉਨ੍ਹਾਂ ਜਹਾਜ਼ਾਂ ਦੇ ਬਣਾਉਣ ਦਾ ਢੰਗ ਇਸ ਤਰ੍ਹਾਂ ਹੈ-ਕਾਠ ਦੀਆਂ ਦੋ ਕੰਧਾਂ ਬਣਾਕੇ, ਮੋਟੇ-ਮੋਟੇ ਸ਼ਹਿਤੀਰਾਂ ਰਾਹੀਂ ਉਨ੍ਹਾਂ ਨੂੰ ਆਪੋ ਵਿਚ ਜੋੜ ਦਿੱਤਾ ਜਾਂਦਾ ਹੈ। ਸ਼ਹਿਤੀਰਾਂ ਦੀ ਲੰਬਾਈ ਅਤੇ ਚੌੜਾਈ ਵਿਚ ਮੋਟੇ ਕਿੱਲ ਲਾ ਕੇ ਉਨ੍ਹਾਂ ਨੂੰ ਜੋੜਿਆ ਜਾਂਦਾ ਹੈ। ਕਿਲ ਦੀ ਲੰਬਾਈ ਤਿੰਨ ਹਥ ਹੁੰਦੀ ਹੈ। ਜਦ ਇਨ੍ਹਾਂ ਸ਼ਹਿਤੀਰਾਂ ਰਾਹੀਂ ਲੱਕੜੀਆਂ ਦੀਆਂ ਦੋਵੇਂ ਕੰਧਾਂ ਜੋੜ ਦਿੱਤੀਆਂ ਜਾਂਦੀਆਂ ਹਨ, ਤਦ ਉਨ੍ਹਾਂ ਤੇ ਜਹਾਜ਼ ਦਾ ਫ਼ਰਸ਼ ਬਣਾਂਦੇ ਹਨ। ਫਿਰ ਇਨ੍ਹਾਂ ਨੂੰ ਸਮੁੰਦਰ ਵਿਚ ਪਾ ਦਿੱਤਾ ਜਾਂਦਾ ਹੈ। ਤਦ ਉਸਦੀ ਬਣਤਰ ਦਾ ਕੰਮ ਪੂਰਾ ਕੀਤਾ ਜਾਂਦਾ ਹੈ। ਇਹ ਸ਼ਹਿਤੀਰ ਅਤੇ ਕਾਠ ਦੀਆਂ ਕੰਧਾਂ ਪਾਣੀ ਨੂੰ ਛੁਹੰਦੀਆਂ ਰਹਿੰਦੀਆਂ ਹਨ। ਇਨ੍ਹਾਂ ਰਾਹੀਂ ਲੋਕੀਂ ਹੇਠਾਂ ਲਹਿਕੇ

1. ਜੁਨੂਕ ਜੁਨਕ, ਕਕ੍ਰਮ—
ਇਹ ਤਿੰਨੇ ਸ਼ਬਦ ਚੀਨੀ ਭਾਸ਼ਾ ਦੇ Lcoven, Sav ਅਤੇ Hao-Hang ਨਾਲ ਸੰਬੰਧਿਤ ਹਨ। ਜੁਨਕ ਦਾ ਮਤਲਬ ਇਕ ਵਿਸ਼ਾਲ ਸਮੁੰਦਰੀ ਜਹਾਜ਼ ਹੈ। ਜੁਨੂਕ ਇਸ ਦਾ ਬਹੁਵਚਨ ਹੈ ਅਤੇ 'ਕਕਮ' ਦਾ ਮਤਲਬ ਵਪਾਰਕ ਜਹਾਜ਼ ਹੈ।

ਨਹਾਉਂਦੇ ਧੋਂਦੇ ਹਨ ਅਤੇ ਸ਼ੌਚ ਆਦਿਕ ਲਈ ਜਾਂਦੇ ਹਨ। ਇਨ੍ਹਾਂ ਸ਼ਹਿਤੀਰਾਂ ਦੇ ਪਾਸੇ ਵਲ ਚੱਪੂ ਲਾਏ ਜਾਂਦੇ ਹਨ ਜਿਹੜੇ ਜਹਾਜ਼ ਦੇ ਪਾਲਾਂ ਵਰਗੇ ਵੱਡੇ ਹੁੰਦੇ ਹਨ ਅਤੇ ਹਰ-ਇਕ ਚੱਪੂ ਤੇ ਦਸ ਤੋਂ ਪੰਦਰ੍ਹਾਂ ਆਦਮੀ ਆਪਣੇ ਪੈਰਾਂ ਤੇ ਖਲੋਕੇ ਮਿਲਕੇ ਚਲਾਉਣ ਦਾ ਕੰਮ ਕਰਦੇ ਹਨ।

ਜਹਾਜ਼ ਤੇ ਚਾਰ ਛੱਤਾਂ ਬਣਾਈਆਂ ਜਾਂਦੀਆਂ ਹਨ ਜਿਨ੍ਹਾਂ ਤੇ ਵਪਾਰੀਆਂ ਲਈ ਕੋਠੜੀਆਂ ਘਰ ਅਤੇ ਕਮਰੇ ਬਣੇ ਹੁੰਦੇ ਹਨ। ਘਰਾਂ ਵਿਚ ਛੋਟੀਆਂ ਕੋਠੜੀਆਂ ਅਤੇ ਪਖ਼ਾਨੇ ਆਦਿਕ ਹੁੰਦੇ ਹਨ ਅਤੇ ਇਕ ਦਰਵਾਜ਼ਾ ਵੀ ਹੁੰਦਾ ਹੈ ਜਿਸਨੂੰ ਉਸ ਵਿਚ ਰਹਿਣ ਵਾਲਾ ਆਦਮੀ ਬੰਦ ਕਰ ਲੈਂਦਾ ਹੈ। ਉਹ ਉਸ ਦੇ ਅੰਦਰ ਆਪਣੇ ਨਾਲ ਆਪਣੀਆਂ ਦਾਸੀਆਂ ਅਤੇ ਇਸਤ੍ਰੀਆਂ ਨੂੰ ਵੀ ਲੈ ਜਾ ਸਕਦਾ ਹੈ। ਕਦੇ ਕਦੇ ਇਸ ਤਰ੍ਹਾਂ ਵੀ ਹੁੰਦਾ ਹੈ ਜੁ ਕੋਈ ਆਦਮੀ ਇਨ੍ਹਾਂ ਘਰਾਂ ਵਿਚ ਯਾਤ੍ਰਾ ਕਰਦਾ ਹੁੰਦਾ ਹੈ ਪਰ ਦੂਜਿਆਂ ਨੂੰ ਇਸਦਾ ਪਤਾ ਨਹੀਂ ਹੁੰਦਾ। ਕਿਸੇ ਸ਼ਹਿਰ ਵਿਚ ਪੁੱਜਣ ਤੇ ਜਦ ਉਹ ਮਿਲਦਾ ਹੈ ਤਦ ਹੀ ਉਸਦਾ ਪਤਾ ਲਗਦਾ ਹੈ। ਮਲਾਹਾਂ ਦੇ ਪਰਵਾਰ ਵੀ ਇਨ੍ਹਾਂ ਵਿਚ ਰਹਿੰਦੇ ਹਨ। ਉਹ ਲਕੜੀ ਦੀਆਂ ਨਾਵਾਂ ਵਿਚ ਬੂਟੇ, ਸਬਜ਼ੀਆਂ ਅਤੇ ਅਦਰਕ ਬੀਜਦੇ ਹਨ। ਜਹਾਜ਼ ਦੇ ਮੁਖੀਆਂ ਦਾ ਪਦ ਇਕ ਬਹੁਤ ਵੱਡੇ ਅਮੀਰ ਦੇ ਸਮਾਨ ਹੁੰਦਾ ਹੈ। ਜਦ ਉਹ ਕੰਢੇ ਤੇ ਉਤਰਦਾ ਹੈ ਤਾਂ ਧਨੁਸ਼ਧਾਰੀ ਅਤੇ ਹਬਸ਼ੀ ਭਾਲੇ, ਤਲਵਾਰਾਂ, ਢੋਲ, ਤੂਤੀਆਂ ਅਤੇ ਨਰ ਸਿੰਘੇ ਲੈ ਕੇ ਅੱਗੇ-ਅੱਗੇ ਚਲਦੇ ਹਨ। ਜਦ ਉਹ ਆਪਣੇ ਪੜਾਉ ਤੇ ਪੁਜਦਾ ਹੈ ਤਾਂ ਉਹ ਆਪਣੇ ਭਾਲਿਆਂ ਨੂੰ, ਉਸਦੇ ਦਰਵਾਜ਼ੇ ਦੇ ਦੋਵੇਂ ਪਾਸੇ ਧਰਤੀ ਵਿਚ ਗਡ ਦੇਂਦੇ ਹਨ ਅਤੇ ਜਦ ਤਕ ਉਹ ਉਥੇ ਰਹਿੰਦੇ ਹਨ, ਇਹ ਪ੍ਰਬੰਧ ਰਹਿੰਦਾ ਹੈ।

ਕੁਝ ਚੀਨੀਆਂ ਦੇ ਕੋਲ ਬਹੁਤ ਸਾਰੇ ਜਹਾਜ਼ ਹੁੰਦੇ ਹਨ ਜਿਨ੍ਹਾਂ ਤੇ ਉਹ ਆਪਣੇ ਕਰਮ-ਚਾਰੀਆਂ ਨੂੰ ਵਿਦੇਸ਼ਾਂ ਵਲ ਘਲਦੇ ਹਨ। ਚੀਨੀਆਂ ਤੋਂ ਵਧ ਧਨਵਾਨ ਲੋਕੀਂ ਦੁਨੀਆਂ ਵਿਚ ਨਹੀਂ ਹਨ।

## ਸਾਡੀ ਚੀਨ ਯਾਤ੍ਰਾ ਦਾ ਪ੍ਰਬੰਧ ਤੇ ਉਸਦਾ ਨਤੀਜਾ

ਜਦੋਂ ਚੀਨ ਵਲ ਚਲਣ ਦਾ ਸਮਾਂ ਆਇਆ, ਰਾਜਾ ਸਾਮਿਰੀ ਨੇ ਉਨ੍ਹਾਂ ਤੇਰ੍ਹਾਂ ਜੁਨਕਾਂ ਵਿਚੋਂ ਜਿਹੜੇ ਕਾਲੀਕਟ ਦੀ ਬੰਦਰਗਾਹ ਵਿਚ ਲੰਗਰ ਲਾਈ ਪਏ ਸਨ, ਇਕ ਜੁਨਕ ਸਾਡੇ ਲਈ ਤਿਆਰ ਕਰਾਇਆ, ਜਹਾਜ਼ ਦੇ ਮੁਖੀਆ ਦਾ ਨਾਂ ਸੁਲੈਮਾਨ ਸੀ। ਇਹ ਸ਼ਾਮ-ਦੇਸ਼ ਦੇ ਸ਼ਹਿਰ ਸਫ਼ਦ ਦਾ ਵਾਸੀ ਸੀ। ਮੈਂ ਉਸਨੂੰ ਜਾਣਦਾ ਸੀ। ਮੈਂ ਉਸਨੂੰ ਆਖਿਆ, "ਮੈਨੂੰ ਆਪਣੇ ਜਹਾਜ਼ ਵਿਚ ਕਿਸ਼ਤੀ ਘਰ ਚਾਹੀਦਾ ਹੈ ਕਿਉਂ ਜੁ ਮੇਰੇ ਨਾਲ ਦਾਸੀਆਂ ਵੀ ਹਨ ਅਤੇ ਮੈਨੂੰ ਉਨ੍ਹਾਂ ਬਿਨਾਂ [illegible] ਦਾ ਅਭਿਆਸ ਨਹੀਂ ਹੈ। ਉਸਨੇ ਜਵਾਬ ਦਿਤਾ, "[illegible] ਕਿਰਾਏ ਤੇ ਲਏ ਹੋਏ ਹਨ। ਮੇਰੇ

1. ਜੁਨਕ—
ਚੀਨੀਆਂ [illegible]

ਭਣਵਈਏ ਕੋਲ ਇਕ ਮਿਸ੍ਰੀਆ ਘਰ ਹੈ । ਉਹ ਮੈਂ ਤੈਨੂੰ ਦੇ ਸਕਦਾ ਹਾਂ ਪਰ ਉਸ ਵਿਚ ਪਖ਼ਾਨਾ ਨਹੀਂ ਹੈ । ਉਸਨੂੰ ਕਿਸੇ ਹੋਰ ਮਿਸਰੀਏ ਘਰ ਨਾਲ ਬਦਲਿਆ ਵੀ ਜਾ ਸਕਦਾ ਹੈ । ਮੇਰੀ ਆਗਿਆ ਤੇ ਮੇਰੇ ਕਰਮਚਾਰੀਆਂ ਨੇ ਮੇਰਾ ਸਮਾਨ ਬੇੜੀ ਵਿਚ ਲਦ ਦਿੱਤਾ ਅਤੇ ਦਾਸ-ਦਾਸੀਆਂ ਜੁਨਕ ਤੇ ਸਵਾਰ ਹੋ ਗਈਆਂ । ਇਹ ਗਲ ਵੀਰਵਾਰ ਦੀ ਹੈ ।

ਮੈਂ ਇਹ ਸੋਚ ਕੇ, ਜੁ ਸ਼ੁਕਰਵਾਰ ਦੀ ਨਮਾਜ਼ ਦੇ ਮਗਰੋਂ ਉਨ੍ਹਾਂ ਨੂੰ ਜਾ ਮਿਲਾਂਗਾ, ਅਜੇ ਕੰਢੇ ਤੇ ਹੀ ਰਿਹਾ । ਇਸੇ ਵਿਚਕਾਰ ਮਲਿਕ ਸੁੰਬੁਲ ਅਤੇ ਜ਼ਹੀਰ-ਉਦ-ਦੀਨ ਉਪਹਾਰਾਂ ਸਮੇਤ ਬੇੜੀ ਤੇ ਸਵਾਰ ਹੋ ਗਏ । ਸ਼ੁਕਰਵਾਰ ਸਵੇਰੇ ਹਿਲਾਲ ਨਾਮੀ ਮੇਰਾ ਇਕ ਸੇਵਕ ਮੇਰੇ ਕੋਲ ਆਇਆ ਅਤੇ ਕਹਿਣ ਲਗਾ, "ਜੁਨਕ ਤੇ ਜਿਹੜਾ ਮਿਸ੍ਰੀਆ ਘਰ ਅਸੀਂ ਲਿਆ ਹੈ, ਉਹ ਬਹੁਤ ਛੋਟਾ ਹੈ ਅਤੇ ਕਾਫ਼ੀ ਨਹੀਂ ਹੈ । ਇਸ ਦੀ ਸੂਚਨਾ ਮੈਂ ਨਾਖ਼ੁਦਾ-ਜਹਾਜ਼ ਦੇ ਸਵਾਮੀ–ਨੂੰ ਦਿਤੀ । ਪਰ ਉਸ ਨੇ ਇਸ ਬਾਰੇ ਆਪਣੀ ਮਜਬੂਰੀ ਪ੍ਰਗਟ ਕੀਤੀ ਅਤੇ ਪੁਛਿਆ, "ਕੀ ਤੂੰ ਕਕਮ ਤੇ ਸਵਾਰ ਹੋਣਾ ਚਾਹੇਂਗਾ ? ਉਥੇ ਤੇਰੀ ਪਸੰਦ ਦੇ ਮਿਸਰੀਏ ਘਰ ਮਿਲ ਸਕਦੇ ਹਨ । ਮੈਂ ਆਖਿਆ, "ਬਹੁਤ ਅੱਛਾ" ਅਤੇ ਆਪਣੇ ਕਰਮਚਾਰੀਆਂ ਨੂੰ ਆਗਿਆ ਦਿਤੀ । ਉਹ ਮੇਰੀਆਂ ਦਾਸੀਆਂ ਅਤੇ ਸਮਾਨ ਨੂੰ ਕਕੁਮ ਤੇ ਲੈ ਆਏ ਅਤੇ ਸ਼ੁਕਰਵਾਰ ਦੀ ਨਮਾਜ਼ ਤੋਂ ਪਹਿਲਾਂ ਹੀ ਅਸੀਂ ਇਸ ਤੇ ਸਵਾਰ ਹੋ ਗਏ ।

ਤ੍ਰਿਕਾਲਾਂ ਵੇਲੇ ਇਸ ਸਮੁੰਦਰ ਵਿਚ ਨਿਯਮ ਪੂਰਵਕ ਤੂਫ਼ਾਨ ਆ ਜਾਂਦਾ ਹੈ । ਉਸ ਵੇਲੇ ਕੋਈ ਵੀ ਸਵਾਰ ਨਹੀਂ ਹੋ ਸਕਦਾ । ਹੋਰ ਜੁਨਕ ਪਹਿਲਾਂ ਹੀ ਜਾ ਚੁੱਕੇ ਸਨ । ਸਿਰਫ਼ ਉਹੀ ਜੁਨਕ ਬਚਿਆ ਸੀ ਜਿਸ ਤੇ ਉਪਹਾਰ ਲੱਦੇ ਗਏ ਸਨ । ਇਕ ਹੋਰ ਜੁਨਕ ਸੀ, ਜਿਸਦੇ ਸਵਾਮੀਆਂ ਨੇ ਸਰਦੀ ਦੀ ਰੁੱਤ ਵਿਚ ਫੰਦਰੈਨਾ ਵਿਚ ਰੁਕਣ ਦਾ ਨਿਸਚਾ ਕੀਤਾ ਸੀ । ਇਨ੍ਹਾਂ ਤੋਂ ਛੁੱਟ ਉਹੀ ਉਪਰ-ਦਸਿਆ ਕਕਮ ਸੀ । ਅਸੀਂ ਸ਼ੁਕਰਵਾਰ ਦੀ ਰਾਤ ਕੰਢੇ ਤੇ ਗੁਜ਼ਾਰੀ । ਨਾ ਤਾਂ ਅਸੀਂ ਕਕੁਮ ਤੇ ਪੁੱਜ ਸਕੇ ਅਤੇ ਨਾ ਹੀ ਉਸ ਤੇ ਸਵਾਰ ਲੋਕੀਂ ਸਾਡੇ ਕੋਲ ਆ ਸਕੇ । ਮੇਰੇ ਕੋਲ ਇਕ ਦਰੀ ਤੋਂ ਛੁੱਟ ਵਿਛਾਉਣ ਲਈ ਹੋਰ ਕੁੱਝ ਨਹੀਂ ਸੀ । ਸ਼ਨਿਚਰਵਾਰ ਸਵੇਰੇ ਜੁਨਕ ਅਤੇ ਕਕਮ ਬੰਦਰਗਾਹੋਂ ਤੋਂ ਬਹੁਤ ਦੂਰ ਜਾ ਚੁੱਕੇ ਸਨ । ਜੁਨਕ, ਜਿਸ ਤੇ ਫ਼ੰਦਰੈਨਾ ਜਾਣ ਵਾਲੇ ਯਾਤ੍ਰੀ ਸਵਾਰ ਸਨ, ਲਹਿਰਾਂ ਨਾਲ ਟਕਰਾ ਕੇ ਚੂਰ-ਚੂਰ ਹੋ ਗਿਆ । ਕੁਝ ਯਾਤ੍ਰੀ ਡੁਬ ਗਏ ਅਤੇ ਕੁਝ ਬਚ ਗਏ । ਬਚਣ ਵਾਲਿਆਂ ਵਿਚ ਕਿਸੇ ਵਪਾਰੀ ਦੀ ਇਕ ਦਾਸੀ ਵੀ ਸੀ ਜਿਸਨੂੰ ਉਹ ਬਹੁਤ ਪਿਆਰ ਕਰਦਾ ਸੀ । ਉਸਨੇ ਆਖਿਆ ਜਿਹੜਾ ਉਸਨੂੰ ਬਚਾਏਗਾ, ਉਹ ਉਸਨੂੰ ਸੋਨੇ ਦੇ ਦਸ ਦੀਨਾਰ ਦੇਵੇਗਾ । ਦਾਸੀ ਜੁਨਕ ਦੇ ਪਿਛਲੇ ਹਿੱਸੇ ਵਿਚ ਲੱਕੜੀ ਦੇ ਇਕ ਤਖ਼ਤੇ ਨਾਲ ਚੰਮੜੀ ਹੋਈ ਸੀ । ਹਰਮੁਜ਼ ਦੇ ਇਕ ਮਲਾਹ ਨੇ ਉਸਦੀਆਂ ਚੀਕਾਂ ਸੁਣੀਆਂ ਅਤੇ ਉਹ ਉਸਨੂੰ ਬਚਾ ਲਿਆਇਆ, ਪਰ ਉਸਨੇ ਦੀਨਾਰ ਨਾ ਲਏ ਅਤੇ ਆਖਿਆ, "ਮੈਂ ਤਾਂ ਸਿਰਫ਼ ਪਰਮਾਤਮਾ ਦੇ ਵਾਸਤੇ ਇਸ ਤਰ੍ਹਾਂ ਕੀਤਾ ਹੈ ।

ਰਾਤ ਪੈਣ ਤੇ ਸਮੁੰਦਰ ਦੀਆਂ ਲਹਿਰਾਂ ਨਾਲ ਉਹ ਜਹਾਜ਼ ਵੀ ਟੁੱਟ ਗਿਆ ਜਿਸ ਤੇ ਉਪਹਾਰ ਲਦੇ ਹੋਏ ਸਨ । ਉਸ ਤੇ ਸਵਾਰ ਸਾਰੇ ਆਦਮੀ ਮਾਰੇ ਗਏ । ਸਵੇਰ ਵੇਲੇ ਅਸੀਂ ਉਹ ਥਾਂ ਵੇਖੀ ਜਿਥੇ ਉਨ੍ਹਾਂ ਦੀਆਂ ਲਾਸ਼ਾਂ ਪਈਆਂ ਸਨ । ਜ਼ਹੀਰ-ਉਦ-ਦੀਨ ਦੀ ਖੋਪੜੀ

ਫਟ ਗਈ ਸੀ ਅਤੇ ਉਸ ਵਿਚੋਂ ਭੇਜਾ ਬਾਹਰ ਨਿਕਲ ਆਇਆ ਸੀ। ਇਕ ਕਿਲ ਮਲਿਕ ਸੁੰਬੁਲ ਦੀ ਇਕ ਕਨਪਟੀ ਨੂੰ ਚੀਰਦਾ ਹੋਇਆ ਦੂਜੀ ਕਨਪਟੀ ਵਿਚੋਂ ਨਿਕਲ ਆਇਆ ਸੀ। ਅਸੀਂ ਉਸਦੇ ਜਨਾਜ਼ੇ ਦੀ ਨਮਾਜ਼ ਪੜ੍ਹੀ ਅਤੇ ਉਨ੍ਹਾਂ ਨੂੰ ਦਫ਼ਨ ਕਰ ਦਿੱਤਾ। ਤਦ ਮੈਂ ਕਾਲੀਕਟ ਦੇ ਕਾਫ਼ਿਰ ਰਾਜੇ ਨੂੰ ਵੇਖਿਆ। ਉਹ ਲਕ ਤੀਕਣ ਧੋਤੀ ਅਤੇ ਸਿਰ ਤੇ ਪਗ ਬੰਨ੍ਹ ਕੇ ਆਇਆ। ਉਹ ਨੰਗੇ ਪੈਰ ਸੀ ਅਤੇ ਇਕ ਦਾਸ ਨੇ ਉਸਦੇ ਸਿਰ ਤੇ ਛੱਤਰ ਤਾਣਿਆ ਹੋਇਆ ਸੀ। ਸਮੁੰਦਰ ਦੇ ਕੰਢੇ ਤੇ ਉਸਦੇ ਸਾਮ੍ਹਣੇ ਅਗ ਬਾਲੀ ਗਈ। ਉਸਦੇ ਸਿਪਾਹੀ ਲੋਕਾਂ ਨੂੰ ਕੁਟਦੇ ਸਨ ਤਾਂ ਜੁ ਉਹ ਸਮੁੰਦਰ ਵਲੋਂ ਸੁਟੇ ਗਏ ਸਮਾਨ ਨੂੰ ਲੁੱਟ ਨਾ ਲੈਣ।

ਮਲੈਬਾਰ (ਮਾਲਾਬਾਰ) ਦੇਸ਼ ਵਿਚ ਇਹ ਰਿਵਾਜ ਹੈ ਕਿ ਜੇ ਕੋਈ ਜਹਾਜ਼ ਨਸ਼ਟ ਹੋ ਜਾਵੇ ਤਾਂ ਉਸਦਾ ਬਚਿਆ ਹੋਇਆ ਸਮਾਨ ਖ਼ਜ਼ਾਨੇ ਵਿਚ ਜਾਂਦਾ ਹੈ। ਪਰ ਇਸ ਸ਼ਹਿਰ ਵਿਚ ਇਹ ਰਿਵਾਜ ਨਹੀਂ ਹੈ। ਏਥੇ ਉਸਦੇ ਸਵਾਮੀ ਹੀ ਉਸ ਸਮਾਨ ਨੂੰ ਪ੍ਰਾਪਤ ਕਰਦੇ ਹਨ। ਇਸੇ ਕਾਰਨ ਇਹ ਸ਼ਹਿਰ ਬਹੁਤ ਖ਼ੁਸ਼ਹਾਲ ਹੈ ਅਤੇ ਏਥੇ ਬਹੁਤ ਲੋਕੀਂ ਆਂਦੇ ਹਨ। ਜਦ ਕਕਮ ਦੇ ਮਲਾਹਾਂ ਜੁਨਕ ਦੀ ਹਾਲਤ ਵੇਖੀ ਤਾਂ ਉਹਨਾਂ ਨੇ ਪਾਲ ਚੁੱਕ ਲਏ ਅਤੇ ਜਹਾਜ਼ ਕਢ ਕੇ ਲੈ ਗਏ। ਉਨ੍ਹਾਂ ਵਿਚ ਹੀ ਮੇਰਾ ਸਾਰਾ ਸਮਾਨ, ਮੇਰੇ ਦਾਸ ਅਤੇ ਮੇਰੀਆਂ ਦਾਸੀਆਂ ਵੀ ਸਨ। ਮੈਂ ਸਮੁੰਦਰ ਦੇ ਕੰਢੇ ਤੇ ਕੱਲਾ ਰਹਿ ਗਿਆ। ਮੇਰੇ ਨਾਲ ਸਿਰਫ਼ ਇਕ ਬਾਲ ਸੇਵਕ ਸੀ ਜਿਸਨੂੰ ਮੈਂ ਆਜ਼ਾਦ ਕਰ ਚੁੱਕਾ ਸੀ। ਮੇਰੇ ਤੇ ਜੋ ਗੁਜ਼ਰ ਰਹੀ ਸੀ, ਉਸਨੂੰ ਵੇਖ ਕੇ ਉਹ ਵੀ ਮੈਨੂੰ ਛੱਡ ਕੇ ਨੱਸ ਗਿਆ। ਮੇਰੇ ਕੋਲ ਹੁਣ ਕੁਝ ਵੀ ਨਹੀਂ ਬਚਿਆ ਸੀ। ਸਿਰਫ਼ ਦਸ ਦੀਨਾਰ ਮੇਰੇ ਕੋਲ ਸਨ ਜਿਹੜੇ ਜੋਗੀ ਨੇ ਮੈਨੂੰ ਦਿੱਤੇ ਸਨ ਅਤੇ ਇਕ ਵਿਛਾਉਣਾ ਜਿਸ ਤੇ ਮੈਂ ਸੱਤਾ ਸੀ। ਮੈਨੂੰ ਦਸਿਆ ਗਿਆ ਕਿ ਉਪਰ ਦਸਿਆ ਕਕਮ ਕਵਲਮ (ਕੁਈਲੂਨ) ਦੀ ਬੰਦਰਗਾਹ ਤੇ ਜ਼ਰੂਰ ਹੀ ਲੰਗਰ ਪਾਏਗਾ। ਇਸ ਲਈ ਮੈਂ ਉਥੇ ਜਾਣ ਦਾ ਨਿਸ਼ਚਾ ਕੀਤਾ। ਕਾਲੀਕਟ ਤੋਂ ਕੁਈਲੂਨ ਦਾ ਰਸਤਾ ਦਸ ਦਿਨ ਦਾ ਹੈ। ਭਾਵੇਂ ਕੋਈ ਮੈਦਾਨੀ ਰਸਤੇ ਤੋਂ ਜਾਵੇ ਜਾਂ ਨਦੀ ਦੇ ਰਸਤੇ ਤੋਂ। ਮੈਂ ਨਦੀ ਰਾਹੀਂ ਯਾਤ੍ਰਾ ਕੀਤੀ ਅਤੇ ਆਪਣਾ ਬਿਸਤ੍ਰਾ ਚੁੱਕਣ ਲਈ ਇਕ ਮੁਸਲਮਾਨ ਮਜ਼ਦੂਰ ਨੂੰ ਮਜ਼ਦੂਰੀ ਤੇ ਰਖ ਲਿਆ।

ਜਦ ਲੋਕੀਂ ਇਸ ਨਦੀ ਰਾਹੀਂ ਯਾਤ੍ਰਾ ਕਰਦੇ ਹਨ ਤਾਂ ਉਹ ਸ਼ਾਮ ਵੇਲੇ ਜਹਾਜ਼ ਤੋਂ ਲਹਿ ਜਾਂਦੇ ਹਨ ਅਤੇ ਕੰਢੇ ਤੇ ਵੱਸੇ ਹੋਏ ਕਿਸੇ ਪਿੰਡ ਵਿਚ ਰਾਤ ਗੁਜ਼ਾਰਦੇ ਹਨ। ਦੂਜੇ ਦਿਨ ਸਵੇਰੇ ਉਹ ਜਹਾਜ਼ ਤੇ ਮੁੜ ਆਉਂਦੇ ਹਨ। ਅਸੀਂ ਵੀ ਇਸੇ ਤਰ੍ਹਾਂ ਕਰਦੇ ਸੀ। ਜਿਸ ਆਦਮੀ ਨੂੰ ਮੈਂ ਮਜ਼ਦੂਰੀ ਤੇ ਰਖਿਆ ਸੀ, ਉਸ ਤੋਂ ਛੁੱਟ ਜਹਾਜ਼ ਤੇ ਹੋਰ ਕੋਈ ਮੁਸਲਮਾਨ ਨਹੀਂ ਸੀ। ਸਾਡੇ ਕੰਢੇ ਤੇ ਲਹਿਣ ਦੇ ਮਗਰੋਂ ਉਹ ਕਾਫ਼ਿਰਾਂ (ਹਿੰਦੂਆਂ) ਨਾਲ ਰਲਕੇ ਸ਼ਰਾਬ ਪੀਂਦਾ ਸੀ ਅਤੇ ਮੇਰੇ ਨਾਲ ਝਗੜਿਆ ਕਰਦਾ ਸੀ। ਇਸ ਤੋਂ ਮੇਰੀ ਪਰੇਸ਼ਾਨੀ ਹੋਰ ਵੀ ਵੱਧ ਜਾਂਦੀ। ਯਾਤ੍ਰਾ ਸ਼ੁਰੂ ਕਰਨ ਦੇ ਪੰਜਵੇਂ ਦਿਨ ਅਸੀਂ ਕੁੰਜੀਰਕੀ ਪੁੱਜੇ। ਇਹ ਪਹਾੜ ਦੇ ਉੱਚੇ ਹਿੱਸੇ ਤੇ ਹੈ। ਏਥੋਂ ਦੇ ਵਾਸੀ ਯਹੂਦੀ ਹਨ ਜਿਨ੍ਹਾਂ ਦਾ ਆਪਣਾ ਇਕ ਸਰਦਾਰ ਹੈ। ਇਹ ਲੋਕੀ ਕੁਈਲੂਨ ਦੇ ਰਾਜੇ ਨੂੰ ਜਜ਼ੀਆ[1] ਦੇਂਦੇ ਹਨ।

1. ਜਜ਼ੀਆ—ਵੇਖੋ ਪੰਨਾ 269 ਤੇ

## ਦਾਰਚੀਨੀ ਅਤੇ ਬਕਮ[1]

ਇਸ ਨਦੀ ਦੇ ਕੰਢੇ ਦਾਰਚੀਨੀ ਅਤੇ ਬਕਮ ਦੇ ਰੁੱਖ ਹੀ ਮਿਲਦੇ ਹਨ। ਏਥੇ ਇਹ ਲਕੜੀ ਬਾਲਣ ਦੇ ਕੰਮ ਆਉਂਦੀ ਹੈ। ਇਸ ਰਸਤੇ ਵਿਚ ਆਪਣਾ ਭੋਜਨ ਪਕਾਉਣ ਲਈ ਅਸੀਂ ਇਹ ਲਕੜੀਆਂ ਜਲਾਇਆ ਕਰਦੇ ਸੀ।

ਦਸਵੇਂ ਦਿਨ ਅਸੀਂ ਕੁਈਲੂਨ (ਕਵਲਮ) ਸ਼ਹਿਰ ਪੁੱਜੇ। ਮਾਲਾਬਾਰ ਦੇਸ਼ ਵਿਚ ਇਹ ਸ਼ਹਿਰ ਬਹੁਤ ਸੁਹਣਾ ਹੈ। ਇਸ ਵਿਚ ਆਲੀਸ਼ਾਨ ਬਜ਼ਾਰ ਹੈ। ਕੁਈਲੂਨ ਦੇ ਵਪਾਰੀ 'ਸੂਲੀ" ਅਖਾਉਂਦੇ ਹਨ। ਉਨ੍ਹਾਂ ਕੋਲ ਅਪਾਰ ਧਨ ਹੈ। ਏਥੋਂ ਤੀਕ ਕਿ ਕੋਈ ਕੋਈ ਵਪਾਰੀ ਜਹਾਜ਼ ਦਾ ਜਹਾਜ਼ ਭਰਿਆ ਹੋਇਆ ਖ਼ਰੀਦ ਲੈਂਦਾ ਹੈ ਅਤੇ ਉਸ ਵਿਚ ਆਪਣੇ ਭੰਡਾਰ ਦਾ ਸਮਾਨ ਲਦਦਾ ਹੈ। ਉਥੇ ਮੁਸਲਮਾਨ ਵਪਾਰੀਆਂ ਦੀ ਬਹੁਗਿਣਤੀ ਰਹਿੰਦੀ ਹੈ, ਜਿਨ੍ਹਾਂ ਦਾ ਮੁਖੀਆ ਅਲਾਉੱਦੀਨ ਆਵਜ਼ੀ ਹੈ, ਜਿਹੜਾ ਇਰਾਕ ਦੇਸ਼ ਵਿਚ ਆਵਾ ਨਾਮੀ ਥਾਂ ਦਾ ਰਹਿਣ ਵਾਲਾ ਹੈ। ਉਹ ਰਾਫ਼ਜ਼ੀ[2] ਸ਼ੀਯਾ ਹੈ ਅਤੇ ਉਸਦੇ ਸਾਥੀ ਉਸਦੇ ਸੰਪ੍ਰਦਾਇ ਦੇ ਮੰਨਣ ਵਾਲੇ ਹਨ ਅਤੇ ਉਹ ਇਸਦੀ ਖੁਲ੍ਹੇ ਰੂਪ ਵਿਚ ਪ੍ਰਚਾਰ ਕਰਦੇ ਹਨ। ਸ਼ਹਿਰ ਦਾ ਨਿਆਇਕਰਤਾ ਕਜ਼ਵੀਨ[3] ਦਾ ਇਕ ਗੁਣਵਾਨ ਆਦਮੀ ਹੈ ਅਤੇ ਸਥਾਨਕ ਮੁਸਲਮਾਨਾਂ ਦਾ ਮੋਹਰੀ ਸ਼ਾਹ ਬੰਦਰ ਮੁਹੰਮਦ ਹੈ। ਉਸਦਾ ਇਕ ਭਾਈ ਹੈ, ਜਿਸਦਾ ਨਾਂ ਤਕੀ-ਉਦ-ਦੀਨ ਹੈ, ਜਿਹੜਾ ਬੜਾ ਗੁਣਵਾਨ ਅਤੇ ਉਦਾਰ ਆਦਮੀ ਹੈ। ਸ਼ਹਿਰ ਵਿਚ ਇਕ ਅਜੀਬ ਜਾਮਾ ਮਸਜਿਦ ਹੈ ਜਿਸਨੂੰ ਵਪਾਰੀ ਖ਼ਾਜਾ ਮੁਹੱਜ਼ਬ

---

1. **ਬਕਮ—**

ਅਰਥਾਤ ਪਤੰਗ ਦੀ ਲਕੜੀ। ਪੂਰਵੀ ਦੇਸ਼ਾਂ ਅਤੇ ਅਮਰੀਕਾ ਅੰਦਰ ਇਸਦੀ ਉਪਜ ਹੁੰਦੀ ਹੈ। ਵਿਸ਼ੇਸ਼ ਰੂਪ ਤੇ ਇਸਦੀ ਪੈਦਾਵਾਰ 'ਬ੍ਰਾਜ਼ੀਲ' ਵਿਚ ਹੁੰਦੀ ਹੈ। ਇਸ ਲਈ ਇਸ ਲਕੜੀ ਦਾ ਨਾਂ ਹੀ ਬਰਾਜ਼ੀਲ ਪੈ ਗਿਆ ਹੈ। ਇਹ ਕੰਡੇਦਾਰ ਰੁੱਖ ਭਾਰਤ ਵਿਚ ਗੋਵਾ ਤੋਂ ਟ੍ਰਾਵਨਕੋਰ ਤਕ ਕਾਫ਼ੀ ਹੁੰਦਾ ਹੈ। ਰੰਗਸਾਜ਼ ਲੋਕੀਂ ਇਸ ਤੋਂ ਹੀ ਲਾਲ ਰੰਗ ਤਿਆਰ ਕਰਦੇ ਹਨ। ਇਸਦਾ ਚੂਰਾ ਗੁਲਾਲ ਦੇ ਰੂਪ ਵਿਚ ਵਰਤਿਆ ਜਾਂਦਾ ਹੈ। ਮਾਲਾਬਾਰ ਦੇ ਮੁਸਲਮਾਨ ਕੰਨਿਆ ਦੇ ਜਨਮ ਤੇ ਇਸ ਰੁੱਖ ਨੂੰ ਬੀਜਦੇ ਹਨ ਅਤੇ ਉਸ ਕੰਨਿਆ ਦੇ ਵਿਆਹ ਜੋਗ ਹੋ ਜਾਣ ਤੇ ਇਸ ਰੁਖ ਨੂੰ ਕੱਟ ਅਤੇ ਵੇਚ ਕੇ ਵਿਆਹ ਦਾ ਖ਼ਰਚ ਪੂਰਾ ਕਰਦੇ ਹਨ।

2. **ਰਾਫ਼ਿਜ਼ੀ (ਸ਼ੀਯਾ)—**

(1) ਰਾਫ਼ਿਜ਼ੀ ਸ਼ਬਦ 'ਰਾਫ਼ਿਜ਼' ਨਾਲ ਸੰਬੰਧਿਤ ਹੈ, ਜਿਸਦਾ ਅਰਥ ਹੈ–ਆਪਣੇ ਸਵਾਮੀ ਨੂੰ ਕਸ਼ਟ ਵਿਚ ਵੇਖ ਕੇ ਨੱਸ ਜਾਣ ਵਾਲਾ ਵਿਅਕਤੀ।

(2) 'ਸ਼ੀਯਾ' ਮੁਸਲਮਾਨਾਂ ਦਾ ਇਕ ਸੰਪਰਦਾਇ ਹੈ ਜਿਹੜਾ ਸਿਵਾਏ ਹਜ਼ਰਤ ਅਲੀ ਦੇ ਹੋਰ ਕਿਸੇ ਖ਼ਲੀਫ਼ਾ ਨੂੰ ਨਹੀਂ ਮੰਨਦਾ। ਹਜ਼ਰਤ ਅਲੀ ਹਜ਼ਰਤ ਮੁਹੰਮਦ ਦੇ ਦਾਮਦ ਅਤੇ ਚੌਥੇ ਖ਼ਲੀਫ਼ਾ ਸਨ। ਸ਼ੀਯਾ ਇਨ੍ਹਾਂ ਨੂੰ ਹੀ ਹਜ਼ਰਤ ਮੁਹੰਮਦ ਦੇ ਮਗਰੋਂ ਪਹਿਲਾ ਖ਼ਲੀਫ਼ਾ ਮੰਨਦੇ ਹਨ।

Urdu Hindi Dictionary

3. **ਕਜ਼ਵੀਨ—**

ਈਰਾਨ ਵਿਚ ਤਿਹਰਾਨ ਦੇ ਉੱਤਰ-ਪੱਛਮ ਵੱਲ ਇਕ ਪ੍ਰਸਿੱਧ ਨਗਰ।

ਨੇ ਬਣਵਾਇਆ ਹੈ। ਇਹ ਸ਼ਹਿਰ ਮਾਲਾਬਾਰ ਦੇ ਸ਼ਹਿਰਾਂ ਵਿਚ ਚੀਨ ਦੇ ਸਭ ਤੋਂ ਨੇੜੇ ਹੈ ਅਤੇ ਚੀਨੀ ਲੋਕੀ ਇਸ ਸ਼ਹਿਰ ਵਿਚ ਅਕਸਰ ਆਂਦੇ ਰਹਿੰਦੇ ਹਨ। ਏਥੇ ਮੁਸਲਮਾਨਾਂ ਦਾ ਆਦਰ-ਸਤਿਕਾਰ ਕੀਤਾ ਜਾਂਦਾ ਹੈ।

## ਏਥੋਂ ਦਾ ਰਾਜਾ

ਉਹ ਤੀਰਵਰੀ ਨਾਮੀ ਕਾਫ਼ਿਰ (ਹਿੰਦੂ) ਹੈ। ਉਹ ਮੁਸਲਮਾਨਾਂ ਦਾ ਬਹੁਤ ਸਨਮਾਨ ਕਰਦਾ ਹੈ ਅਤੇ ਚੋਰਾਂ ਲੁਟੇਰਿਆਂ ਨੂੰ ਸਖ਼ਤ ਸਜ਼ਾ ਦੇਂਦਾ ਹੈ।

## ਕਹਾਣੀ

ਕਵਲਮ (ਕੁਈਲੂਨ) ਦੀ ਇਕ ਘਟਨਾ ਜਿਹੜੀ ਮੈਂ ਆਪਣੀਆਂ ਅੱਖਾਂ ਨਾਲ ਵੇਖੀ, ਇਸ ਤਰ੍ਹਾਂ ਹੈ, ਇਰਾਕ ਦੇ ਇਕ ਧਨੁਖਧਾਰੀ ਨੇ ਆਪਣੇ ਇਕ ਸਾਥੀ ਦੀ ਹਤਿਆ ਕਰ ਦਿੱਤੀ ਅਤੇ ਆਵਜ਼ੀ ਦੇ ਘਰ ਵਿਚ ਸ਼ਰਨ ਲੈ ਲਈ। ਹਤਿਆਰੇ ਦੇ ਕੋਲ ਅਪਾਰ ਧਨ ਸੀ। ਮੁਸਲਮਾਨ ਮਰੇ ਹੋਏ ਆਦਮੀ ਦੀ ਲਾਸ਼ ਦਫ਼ਨ ਕਰਨਾ ਚਾਹੁੰਦੇ ਸਨ ਪਰ ਰਾਜੇ ਦੇ ਕਰਮਚਾਰੀਆਂ ਨੇ ਉਨ੍ਹਾਂ ਨੂੰ ਇਸ ਤਰ੍ਹਾਂ ਕਰਨ ਤੋਂ ਹਟਾਇਆ, "ਇਸ ਨੂੰ ਦਫ਼ਨ ਨਹੀਂ ਕਰਨ ਦਿਤਾ ਜਾਵੇਗਾ ਜਦ ਤਕ [ਕਿ ਤੁਸੀਂ ਹਤਿਆਰੇ ਨੂੰ ਸਾਨੂੰ ਨਹੀਂ ਸੌਂਪ ਦਿਉਗੇ ਤਾਂ ਜੁ ਉਸ ਨੂੰ ਪ੍ਰਾਣ-ਦੰਡ ਦਿਤਾ ਜਾ ਸਕੇ।" ਉਸ ਦੀ ਲਾਸ਼ ਆਵਜ਼ੀ ਦੇ ਦਰਵਾਜ਼ੇ ਤੇ ਰਖ ਦਿਤੀ ਗਈ। ਲਾਸ਼ ਸੜਨ ਲਗ ਗਈ। ਇਸ ਤੇ ਆਵਜ਼ੀ ਨੇ ਹਤਿਆਰੇ ਨੂੰ ਉਨ੍ਹਾਂ ਦੇ ਹਵਾਲੇ ਕਰ ਦਿਤਾ ਅਤੇ ਉਸਦੇ ਪ੍ਰਾਣ-ਦਾਨ ਦੇ ਬਦਲੇ ਆਪਣੀ ਸਾਰੀ ਦੌਲਤ ਉਨ੍ਹਾਂ ਨੂੰ ਪੇਸ਼ ਕੀਤੀ, ਪਰ ਉਨ੍ਹਾਂ ਨੇ ਪਰਵਾਨ ਨਾ ਕੀਤੀ ਅਤੇ ਉਸਦਾ ਬਧ ਕਰ ਦਿਤਾ। ਇਸ ਦੇ ਮਗਰੋਂ ਜਾ ਕੇ ਕਿਧਰੇ ਮਰੇ ਹੋਏ ਆਦਮੀ ਨੂੰ ਦਫ਼ਨ ਕੀਤਾ ਗਿਆ।

## ਕਹਾਣੀ

ਮੈਨੂੰ ਦਸਿਆ ਗਿਆ ਕਿ ਇਕ ਦਿਨ ਕੁਈਲੂਨ ਦਾ ਰਾਜਾ ਘੋੜੇ ਤੇ ਸਵਾਰ ਹੋ ਕੇ ਸ਼ਹਿਰੋਂ ਬਾਹਰ ਨਿਕਲਿਆ। ਉਸਦਾ ਰਸਤਾ, ਬਾਗ਼ਾਂ ਵਿਚੋਂ ਹੋ ਕੇ ਜਾਂਦਾ ਸੀ। ਉਸ ਦੇ ਨਾਲ ਉਸਦਾ ਜਵਾਈ ਸੀ। ਉਹ ਵੀ ਕਿਸੇ ਰਾਜ-ਘਰਾਨੇ ਵਿਚੋਂ ਸੀ। ਉਸਨੇ ਬਾਗ਼ ਵਿਚੋਂ ਇਕ ਡਿੱਗਾ ਹੋਇਆ ਅੰਬ ਚੁਕ ਲਿਆ। ਰਾਜੇ ਨੇ ਉਸ ਨੂੰ ਵੇਖ ਲਿਆ ਅਤੇ ਉਸ ਵੇਲੇ, ਉਸ ਦੀ ਆਗਿਆ ਤੇ ਉਸਦੇ ਵਿਚਕਾਰੋਂ ਦੋ ਟੋਟੇ ਕਰ ਦਿੱਤੇ ਗਏ। ਅੱਧੇ ਹਿੱਸੇ ਨੂੰ ਸੜਕ ਦੇ ਸੱਜੇ ਪਾਸੇ ਅਤੇ ਅੱਧੇ ਨੂੰ ਖੱਬੇ ਪਾਸੇ ਇਕ ਸੂਲੀ ਤੇ ਲਟਕਾ ਦਿੱਤਾ ਗਿਆ। ਇਸੇ ਤਰ੍ਹਾਂ ਅੰਬ ਦੇ ਦੋ ਟੋਟੇ ਕਰ ਦਿੱਤੇ ਗਏ। ਅੱਧਾ-ਅੱਧਾ ਅੰਬ ਲਾਸ਼ ਦੇ ਦੋਵੇਂ ਟੋਟਿਆਂ ਤੇ ਰੱਖ ਦਿੱਤਾ ਗਿਆ। ਦਰਸ਼ਕਾਂ ਨੂੰ ਸਿੱਖਿਆ ਦੇਣ ਲਈ ਉਸਨੂੰ ਓਥੇ ਛਡ ਦਿੱਤਾ ਗਿਆ।

## ਕਹਾਣੀ

ਇਸੇ ਤਰ੍ਹਾਂ ਦੀ ਇਕ ਘਟਨਾ ਕਾਲੀਕਟ ਵਿਚ ਘਟੀ ਸੀ। ਰਾਜੇ ਦੇ ਨਾਇਬ (ਪ੍ਰਤੀਨਿਧੀ) ਦੇ ਇਕ ਭਤੀਜੇ ਨੇ ਕਿਸੇ ਮੁਸਲਮਾਨ ਵਪਾਰੀ ਦੀ ਤਲਵਾਰ ਖੋਹ ਲਈ। ਵਪਾਰੀ ਨੇ ਉਸਦੇ

ਚਾਚੇ ਨੂੰ ਇਸਦੀ ਸ਼ਿਕਾਇਤ ਕੀਤੀ। ਉਸਨੇ ਇਸ ਬਾਰੇ ਪੁੱਛ ਗਿੱਛ ਕਰਨ ਦਾ ਵਚਨ ਦਿੱਤਾ। ਨਾਇਬ ਆਪਣੇ ਘਰ ਦੇ ਦਰਵਾਜ਼ੇ ਤੇ ਬਹਿ ਗਿਆ। ਉਸਦੀ ਨਜ਼ਰ ਆਪਣੇ ਭਤੀਜੇ ਤੇ ਪਈ ਜਿਸਨੇ ਉਹ ਤਲਵਾਰ ਬੰਨ੍ਹੀ ਹੋਈ ਸੀ। ਉਸਨੇ ਉਸਨੂੰ ਸੱਦ ਕੇ ਪੁਛਿਆ-"ਇਹ ਤਲਵਾਰ ਉਸ ਮੁਸਲਮਾਨ ਦੀ ਹੈ" ਭਤੀਜੇ ਨੇ ਜਵਾਬ ਦਿੱਤਾ "ਹਾਂ" ਚਾਚੇ ਨੇ ਪੁਛਿਆ-" ਕੀ ਤੂੰ ਇਸ ਨੂੰ ਉਸ ਤੋਂ ਖ਼ਰੀਦਿਆ ਹੈ ?" ਉਸਨੇ ਜਵਾਬ ਦਿੱਤਾ -"ਨਹੀਂ" ਤਦ ਨਾਇਬ ਨੇ ਆਪਣੇ ਕਰਮਚਾਰੀਆਂ ਨੂੰ ਆਖਿਆ "ਇਸ ਨੂੰ ਫੜ ਲਓ।" ਅਤੇ ਫਿਰ ਉਨ੍ਹਾਂ ਨੂੰ ਆਗਿਆ ਦਿੱਤੀ ਕਿ ਉਸੇ ਤਲਵਾਰ ਨਾਲ ਉਸਦਾ ਸਿਰ ਵੱਢ ਦਿਓ।

ਮੈਂ ਕੁਈਲੂਨ ਵਿਚ, ਕੁਝ ਚਿਰ ਤਕ ਸ਼ੇਖ਼ ਸ਼ਿਹਾਬੁੱਦੀਨ ਰਾਜੇਰੂਨੀ ਦੇ ਪੁੱਤਰ ਸ਼ੇਖ਼ ਫ਼ਖ਼ਰ-ਉਦ-ਦੀਨ ਦੀ ਖ਼ਾਨਕਾਹ (ਆਸ਼੍ਰਮ) ਵਿਚ ਠਹਿਰਿਆ। ਇਹ ਕਾਲੀਕਟ ਵਿਚ ਖ਼ਾਨਕਾਹ (ਆਸ਼੍ਰਮ) ਦਾ ਪ੍ਰਬੰਧਕ ਹੈ। ਹਾਲੇ ਤਕ ਮੈਨੂੰ ਕਕਮ ਦੀ ਕੋਈ ਸੂਚਨਾ ਨਹੀਂ ਮਿਲੀ ਸੀ। ਮੇਰੇ ਉਥੇ ਰਹਿਣ ਦੇ ਚਿਰ ਵਿਚ ਚੀਨ ਦੇ ਸ਼ਾਸਕ ਦੇ ਰਾਜਦੂਤ, ਜਿਹੜੇ ਸਾਡੇ ਨਾਲ ਉਪਰ ਦਸੇ ਇਕ ਜੁਨਕ ਤੇ ਸਵਾਰ ਹੋਏ ਸਨ, ਕੁਈਲੂਨ ਆਏ। ਉਨ੍ਹਾਂ ਦਾ ਜੁਨਕ ਵੀ ਟੁੱਟ ਗਿਆ ਸੀ। ਚੀਨੀ ਵਪਾਰੀਆਂ ਨੇ ਉਨ੍ਹਾਂ ਨੂੰ ਕਪੜੇ ਦਿਤੇ ਅਏ ਉਹ ਸਵਦੇਸ਼ ਮੁੜ ਗਏ ਜਿਥੇ ਮੈਂ ਉਪਰੰਤ ਉਨ੍ਹਾਂ ਨੂੰ ਮਿਲਿਆ।

ਮੈਂ ਕੁਈਲੂਨ ਤੋਂ ਹਿੰਦ ਦੇ ਸੁਲਤਾਨ ਕੋਲ ਮੁੜ ਕੇ ਉਸਨੂੰ ਉਪਹਾਰਾਂ ਦੇ ਬਾਰੇ ਸੂਚਿਤ ਕਰਨਾ ਚਾਹੁੰਦਾ ਸੀ। ਪਰ ਮੈਂ ਡਰ ਰਿਹਾ ਸੀ ਕਿ ਕਦੀ ਉਹ ਮੈਨੂੰ ਇਸ ਗੱਲ ਦਾ ਦੋਸ਼ੀ ਨਾ ਮੰਨਣ ਲਗੇ ਕਿ ਮੈਂ ਉਪਹਾਰਾਂ ਤੋਂ ਵਖਰਾ ਕਿਉਂ ਹੋਇਆ। ਇਸ ਲਈ ਮੈਂ ਹਿਨੌਰ ਦੇ ਸੁਲਤਾਨ ਜਮਾਲ-ਉਦ-ਦੀਨ ਕੋਲ ਮੁੜ ਜਾਣ ਦਾ ਨਿਸ਼ਚਾ ਕੀਤਾ ਅਤੇ ਸੋਚਿਆ ਕਿ ਕਕਮ ਦੀ ਸੂਚਨਾ ਮਿਲਣ ਤਕ ਉਸੇ ਕੋਲ ਠਹਿਰਾਂ। ਮੈਂ ਕਾਲੀਕਟ ਮੁੜ ਆਇਆ। ਉਥੇ ਮੈਨੂੰ (ਹਿੰਦ ਦੇ) ਸੁਲਤਾਨ ਦੇ ਕੁਝ ਜਹਾਜ਼ ਮਿਲੇ, ਜਿਸ ਤੇ ਉਸ ਨੇ ਅਰਬ ਅਮੀਰ ਨੂੰ ਘਲਿਆ ਸੀ। ਉਸਦਾ ਨਾਉਂ ਸੈਯਦ ਅਬੁਲ ਹਸਨ ਸੀ। ਇਹ ਅਮੀਰ ਉਸਦੇ ਵਿਸ਼ਵਾਸੀ ਦਰਬਾਨਾਂ ਵਿਚੋਂ ਸੀ ਜਿਸ ਨੂੰ ਸਲਤਾਨ ਨੇ ਬਹੁਤ ਸਾਰਾ ਧਨ ਦੇ ਕੇ ਘਲਿਆ ਸੀ ਕਿ ਉਹ ਹੁਰਮੁਜ਼ ਅਤੇ ਕਤੀਫ਼ ਦੇ ਪ੍ਰਦੇਸ਼ਾਂ ਤੋਂ ਜਿਤਨੇ ਵਧ ਤੋਂ ਵਧ ਅਰਬਾਂ ਨੂੰ ਲਿਆ ਸਕਦਾ ਸੀ, ਲੈ ਆਵੇ, ਕਿਉਂ ਜ ਅਰਬ-ਵਾਸੀਆਂ ਦੇ ਪ੍ਰਤੀ ਉਸਦਾ ਵਿਸ਼ੇਸ਼ ਪ੍ਰੇਮ ਸੀ। ਮੈਂ ਉਸ ਅਮੀਰ ਕੋਲ ਗਿਆ ਅਤੇ ਮੈਨੂੰ ਪਤਾ ਲਗਾ ਕਿ ਉਸਨੇ ਸਰਦੀਆਂ ਕਾਲੀਕਟ ਵਿਚ ਗੁਜ਼ਾਰਨ ਦਾ ਨਿਸ਼ਚਾ ਕੀਤਾ ਹੈ। ਉਪਰੰਤ ਉਹ ਅਰਬ ਦੇਸ਼ ਨੂੰ ਜਾਣ ਵਾਲਾ ਸੀ। ਸੁਲਤਾਨ ਕੋਲ ਮੁੜ ਜਾਣ ਲਈ ਮੈਂ ਉਸ ਤੋਂ ਸਲਾਹ ਲਈ ਪਰ ਉਸਨੇ ਇਸ ਨੂੰ ਉਚਿੱਤ ਨਹੀਂ ਸਮਝਿਆ। ਇਸ ਲਈ ਮੈਂ ਕਾਲੀਕਟ ਤੋਂ ਉਸ ਦੇ ਨਾਲ ਸਮੁੰਦਰੀ ਯਾਤ੍ਰਾ ਤੇ ਚਲ ਪਿਆ। ਸਮੁੰਦਰ ਵਿਚ ਯਾਤ੍ਰਾ ਦੀ ਰੁੱਤ ਖ਼ਤਮ ਹੋਣ ਵਾਲੀ ਸੀ।

ਅਸੀਂ ਦਿਨ ਵਿਚ ਦੁਪਹਿਰ ਤਕ ਯਾਤ੍ਰਾ ਕਰਦੇ ਸੀ ਅਤੇ ਤਦ ਦੂਸਰੇ ਦਿਨ ਸਵੇਰ ਤਕ ਲੰਗਰ ਪਾ ਦੇਂਦੇ ਸੀ। ਰਸਤੇ ਵਿਚ ਸਾਨੂੰ ਚਾਰ ਜੰਗੀ ਜਹਾਜ਼ ਮਿਲੇ। ਸਾਨੂੰ ਉਨ੍ਹਾਂ ਤੋਂ ਡਰ

ਲਗਾ ਪਰ ਉਨ੍ਹਾਂ ਨੇ ਸਾਨੂੰ ਕਿਸੇ ਤਰ੍ਹਾਂ ਦਾ ਕਸ਼ਟ ਨਹੀਂ ਦਿੱਤਾ। ਤਦ ਅਸੀਂ ਹਿਨੌਰ ਸ਼ਹਿਰ ਵਿਚ ਪੁਜੇ ਅਤੇ ਮੈਂ ਉਸਨੂੰ ਨਿਮਸ਼ਕਾਰ ਕੀਤਾ। ਉਸਨੇ ਮੈਨੂੰ ਇਕ ਘਰ ਵਿਚ ਰਖਿਆ। ਉਥੇ ਕੋਈ ਨੌਕਰ ਨਹੀਂ ਸੀ। ਉਸਨੇ ਮੈਨੂੰ ਆਖਿਆ ਜੁ ਮੈਂ ਉਸਦੇ ਨਾਲ ਨਮਾਜ਼ ਕਰਾਂ। ਫਲ ਸਰੂਪ ਬਹੁਤਾ ਚਿਰ ਮੈਂ ਉਸਦੀ ਮਸਜਿਦ ਵਿਚ ਬੈਠਿਆ ਕਰਦਾ ਸੀ ਅਤੇ ਹਰ ਰੋਜ਼ ਕੁਰਾਨ ਦਾ ਸ਼ੁਰੂ ਤੋਂ ਅਖ਼ੀਰ ਤਕ ਪਾਠ ਕਰਦਾ ਸੀ। ਉਪਰੰਤ ਮੈਂ ਦਿਨ ਵਿਚ ਦੋ ਵਾਰੀ ਸਾਰੇ ਕੁਰਾਨ ਦਾ ਪਾਠ ਕਰਨ ਲਗਾ। ਸਵੇਰ ਦੀ ਨਮਾਜ਼ ਦੇ ਮਗਰੋਂ ਮੈਂ ਪਾਠ ਸ਼ੁਰੂ ਕਰਦਾ ਅਤੇ ਤੀਜੇ ਪਹਿਰ ਤਕ ਖ਼ਤਮ ਕਰ ਲੈਂਦਾ। ਮੈਂ ਹਥ-ਮੂੰਹ ਧੋ ਕੇ ਫਿਰ ਉਸਦਾ ਪਾਠ ਸ਼ੁਰੂ ਕਰਦਾ ਅਤੇ ਸੂਰਜ ਛਿਪਣ ਵੇਲੇ ਤਕ ਦੂਜੀ ਵਾਰ ਉਸਨੂੰ ਪੂਰਾ ਕਰ ਲੈਂਦਾ। ਮੈਂ ਤਿੰਨ ਮਹੀਨਿਆਂ ਤਕ ਲਗਾਤਾਰ ਇਸੇ ਤਰ੍ਹਾਂ ਕਰਦਾ ਰਿਹਾ। ਇਸ ਸਮੇਂ ਵਿਚੋਂ ਚਾਲ੍ਹੀ ਦਿਨ ਮੈਂ ਲਗਾਤਾਰ ਇਕਾਂਤ-ਵਾਸ ਵਿਚ ਗੁਜ਼ਾਰੇ।

## ਧਰਮ-ਯੁਧ ਲਈ ਸਾਡਾ ਜਾਣਾ ਅਤੇ ਸੰਦਾਬੂਰ (ਸੰਦਾਪੂਰ) ਦੀ ਜਿੱਤ

ਸੁਲਤਾਨ ਜਮਾਲ-ਉਦ-ਦੀਨ ਨੇ ਸੰਦਾਬੂਰ (ਸੁੰਦਾਪੂਰ) ਦੇ ਵਿਰੁੱਧ ਯੁੱਧ ਕਰਨ ਦੇ ਉਦੇਸ਼ ਨਾਲ ਬਵੰਜਾ ਜਹਾਜ਼ ਤਿਆਰ ਕੀਤੇ। ਸੰਦਾਪੂਰ ਦੇ ਰਾਜੇ ਅਤੇ ਉਸ ਦੇ ਪੁੱਤਰ ਦੇ ਵਿਚਕਾਰ ਝਗੜਾ ਹੋ ਗਿਆ ਸੀ। ਉਸ ਦੇ ਪੁੱਤਰ ਨੇ ਸੁਲਤਾਨ ਜਮਾਲ-ਉਦ-ਦੀਨ ਨੂੰ ਲਿਖਿਆ ਕਿ ਜੇ ਉਹ ਸੰਦਾਪੂਰ ਨੂੰ ਜਿਤ ਲਵੇ ਤਾਂ ਉਹ ਮੁਸਲਮਾਨ ਹੋ ਜਾਵੇਗਾ ਅਤੇ ਸੁਲਤਾਨ ਨਾਲ ਆਪਣੀ ਭੈਣ ਦਾ ਵਿਆਹ ਕਰ ਦੇਵੇਗਾ।

ਜਹਾਜ਼ ਤਿਆਰ ਹੋ ਗਏ ਤਾਂ ਮੇਰਾ ਵੀ ਵਿਚਾਰ ਉਨ੍ਹਾਂ ਦੇ ਨਾਲ (ਧਰਮ-ਯੁੱਧ) ਤੇ ਜਾਣ ਦਾ ਹੋਇਆ। ਮੈਂ ਕੁਰਾਨ ਖੋਲ੍ਹਿਆ ਅਤੇ ਪਹਿਲਾਂ ਹੀ ਜਿਸ ਪੰਨੇ ਤੇ ਮੇਰੀ ਨਜ਼ਰ ਪਈ ਉਸਤੇ ਲਿਖਿਆ ਸੀ—'ਪਰਮਾਤਮਾ ਦੇ ਨਾਉਂ ਦਾ ਸਦਾ ਸਿਮਰਨ ਕੀਤਾ ਜਾਂਦਾ ਹੈ ਅਤੇ ਪਰਮਾਤਮਾ ਨਿਸ਼ਚਿਤ ਰੂਪ ਨਾਲ ਉਨ੍ਹਾਂ ਦੀ ਸਹਾਇਤਾ ਕਰੇਗਾ ਜਿਹੜੇ ਉਸਦੇ ਨਮਿੱਤ ਕਾਰਜ ਕਰਦੇ ਹਨ।' ਮੈਂ ਇਸਨੂੰ ਸੁਭ ਸ਼ਗਨ ਸਮਝਿਆ ਅਤੇ ਜਦੋਂ ਸੁਲਤਾਨ ਤਿਕਾਲਾਂ ਦੀ ਨਮਾਜ਼ ਲਈ ਆਇਆ ਤਾਂ ਮੈਂ ਉਸਨੂੰ ਆਖਿਆ, "ਮੈਂ ਵੀ ਜਾਣਾ ਚਾਹੁੰਦਾ ਹਾਂ।" ਉਸ ਨੇ ਆਖਿਆ, "ਤਦ ਤੂੰ ਇਸ ਚੜ੍ਹਾਈ ਦਾ ਮੋਹਰੀ ਬਣ।" ਕੁਰਾਨ ਦੇ ਜਿਸ ਪੰਨੇ ਤੇ ਮੇਰੀ ਨਜ਼ਰ ਪਈ ਸੀ, ਮੈਂ ਉਸ ਦੀ ਵੀ ਚਰਚਾ ਕੀਤੀ। ਇਸ ਤੋਂ ਉਹ ਬਹੁਤ ਖ਼ੁਸ਼ ਹੋਇਆ, ਭਾਵੇਂ ਪਹਿਲਾਂ ਉਸਨੇ ਇੰਝ ਕਰਨਾ ਉਚਿਤ ਨਹੀਂ ਸਮਝਿਆ ਸੀ। ਉਹ ਇਕ ਜਹਾਜ਼ ਵਿਚ ਸਵਾਰ ਹੋਇਆ। ਮੈਂ ਉਸਦੇ ਨਾਲ ਸੀ। ਇਹ ਘਟਨਾ ਸ਼ਨੀਚਰ ਵਾਰ ਦੀ ਸੀ।

ਸੋਮਵਾਰ ਨੂੰ ਸ਼ਾਮ ਵੇਲੇ ਅਸੀਂ ਸੰਦਾਪੂਰ ਪੁੱਜੇ ਅਤੇ ਉਸਦੀ ਛੋਟੀ ਜਿਹੀ ਬੰਦਰਗਾਹ ਦੇ ਅੰਦਰ ਗਏ। ਅਸੀਂ ਉਥੋਂ ਦੇ ਵਾਸੀਆਂ ਨੂੰ ਲੜਾਈ ਲਈ ਤਿਆਰ ਵੇਖਿਆ। ਉਨ੍ਹਾਂ ਨੇ ਪਹਿਲਾਂ ਹੀ ਮੰਜਨੀਕਾਂ ਗੱਡੀਆਂ ਹੋਈਆਂ ਸਨ। ਇਸ ਲਈ ਰਾਤ ਅਸੀਂ ਸ਼ਹਿਰ ਦੇ ਨੇੜੇ ਹੀ ਗੁਜ਼ਾਰੀ।

ਸਵੇਰ ਹੋਣ ਤੇ ਤੂਤੀਆਂ, ਢੋਲ ਅਤੇ ਨਰਸਿੰਘੇ ਵਜਾਏ ਗਏ ਅਤੇ ਜਹਾਜ਼ ਅੱਗੇ ਵਧੇ।

ਸ਼ਹਿਰੀਆਂ ਨੇ ਮੰਜਨੀਕਾਂ ਰਾਹੀਂ ਉਨ੍ਹਾਂ ਤੇ ਪੱਥਰ ਵਸਾਏ । ਮੈਂ ਵੇਖਿਆ ਕਿ ਇਕ ਪੱਥਰ ਸੁਲਤਾਨ ਕੋਲ ਖਲੋਤੇ ਕੁਝ ਆਦਮੀਆਂ ਨੂੰ ਆ ਕੇ ਲੱਗਾ । ਜਹਾਜ਼ਾਂ ਦੇ ਮਲਾਹ ਹੱਥਾਂ ਵਿਚ ਢਾਲਾਂ ਤੇ ਤਲਵਾਰਾਂ ਲੈ ਕੇ ਪਾਣੀ ਵਿਚ ਕੁਦ ਪਏ । ਸੁਲਤਾਨ 'ਉਕੈਰੀ'-ਇਕ ਤਰ੍ਹਾਂ ਦੇ ਛੋਟੇ ਜਹਾਜ਼-ਵਿਚ ਸਵਾਰ ਹੋ ਗਿਆ । ਮੈਂ ਵੀ ਬਾਕੀ ਆਦਮੀਆਂ ਨਾਲ ਪਾਣੀ ਵਿਚ ਕੁਦ ਪਿਆ । ਸਾਡੇ ਕੋਲ ਦੋ ਅਜਿਹੇ ਜਹਾਜ਼ ਸਨ ਜਿਨ੍ਹਾਂ ਦੇ ਪਿਛਲੇ ਹਿੱਸੇ ਖੁਲ੍ਹੇ ਸਨ ਅਤੇ ਜਿਨ੍ਹਾਂ ਵਿਚ ਘੋੜੇ ਸਨ । ਇਹ ਜਹਾਜ਼ ਇਸ ਤਰ੍ਹਾਂ ਦੇ ਬਣੇ ਹੁੰਦੇ ਹਨ ਕਿ ਆਦਮੀ ਉਨ੍ਹਾਂ ਦੇ ਅੰਦਰ ਹੀ ਘੋੜੇ ਤੇ ਸਵਾਰ ਹੋ ਸਕਦਾ ਹੈ, ਆਪਣਾ ਕਵਚ ਵੀ ਪਾ ਸਕਦਾ ਹੈ ਅਤੇ ਘੋੜੇ ਤੇ ਸਵਾਰ ਹੋਇਆ-ਹੋਇਆ ਹੀ ਬਾਹਰ ਨਿਕਲ ਸਕਦਾ ਹੈ । ਉਨ੍ਹਾਂ ਨੇ ਵੀ ਇਸੇ ਤਰ੍ਹਾਂ ਕੀਤਾ ।

ਪਰਮਾਤਮਾ ਦੀ ਦਇਆ ਨਾਲ ਉਸ (ਸੰਦਾਪੂਰ) ਨੂੰ ਜਿਤ ਲਿਆ ਗਿਆ । ਮੁਸਲਮਾਨਾਂ ਨੂੰ ਇਲਾਹੀ ਮਦਦ ਪ੍ਰਾਪਤ ਹੋਈ । ਹੱਥਾਂ ਵਿਚ ਤਲਵਾਰਾਂ ਲੈ ਕੇ ਅਸੀਂ ਅੱਗੇ ਵਧੇ । ਬਹੁਤ ਸਾਰੇ ਕਾਫ਼ਿਰਾਂ (ਹਿੰਦੂਆਂ) ਨੇ ਆਪਣੇ ਰਾਜੇ ਦੇ ਕਿਲੇ ਵਿਚ ਸ਼ਰਨ ਲਈ । ਅਸੀਂ ਉਸ ਨੂੰ ਅਗ ਲਾ ਦਿੱਤੀ । ਇਸ ਤੇ ਉਹ ਬਾਹਰ ਨਿਕਲ ਆਏ ਅਤੇ ਅਸੀਂ ਉਨ੍ਹਾਂ ਨੂੰ ਕੈਦ ਕਰ ਲਿਆ । ਸੁਲਤਾਨ ਨੇ ਉਨ੍ਹਾਂ ਨੂੰ ਮਾਫ਼ ਕਰ ਦਿੱਤਾ ਅਤੇ ਉਨ੍ਹਾਂ ਦੀਆਂ ਇਸਤਰੀਆਂ ਤੇ ਬੱਚੇ ਉਨ੍ਹਾਂ ਨੂੰ ਮੋੜ ਦਿੱਤੇ । ਉਹ ਗਿਣਤੀ ਵਿਚ ਕੋਈ ਦਸ ਕੁ ਹਜ਼ਾਰ ਸਨ । ਸੁਲਤਾਨ ਨੇ ਸੰਦਾਪੂਰ ਦੇ ਨੇੜੇ ਦਾ ਇਕ ਇਲਾਕਾ ਉਨ੍ਹਾਂ ਦੇ ਰਹਿਣ ਲਈ ਨਿਯਤ ਕਰ ਦਿੱਤਾ ।

ਸੁਲਤਾਨ ਨੇ ਰਾਜਮਹਲ ਨੂੰ ਆਪਣੇ ਰਹਿਣ ਦੀ ਥਾਂ ਬਣਾ ਲਿਆ ਅਤੇ ਉਸਦੇ ਨਾਲ ਦੇ ਕਮਰੇ ਆਪਣੇ ਦਰਬਾਰੀਆਂ ਨੂੰ ਦੇ ਦਿੱਤੇ । ਉਸਨੇ ਮੈਨੂੰ ਇਕ ਜੁਆਨ ਦਾਸੀ ਦਿੱਤੀ ਜਿਸਦਾ ਨਾਉਂ 'ਲਕੀ' ਸੀ । ਮੈਂ ਉਸਦਾ ਨਾਉਂ ਮੁਬਾਰਕ[1] ਰਖਿਆ । ਉਸ ਦਾ ਪਤੀ ਉਸ ਦੇ ਛੁਟਕਾਰੇ ਲਈ ਰਕਮ ਦੇਣਾ ਚਾਹੁੰਦਾ ਸੀ ਪਰ ਮੈਂ ਪ੍ਰਵਾਨ ਨਹੀਂ ਕੀਤਾ । ਸੁਲਤਾਨ ਨੇ ਮੈਨੂੰ ਇਕ ਫ਼ਰਜੀਆ[2] (ਖੁਲ੍ਹਾ-ਚੋਗ਼ਾ) ਪਵਾਇਆ ਜਿਹੜਾ ਕਾਫ਼ਿਰ (ਹਿੰਦੂ) ਦੇ ਭੰਡਾਰ ਵਿਚੋਂ ਮਿਲਿਆ ਸੀ । ਮੈਂ ਸੰਦਾਪੂਰ ਵਿਚ ਉਸਦੇ ਨਾਲ ਸ਼ਹਿਰ ਜਿੱਤਣ ਵਾਲੇ ਦਿਨ-ਅਰਥਾਤ ਜਮਾਦ-ਉਲ-ਊਲਾ[3] ਦੇ ਤੇਰ੍ਹਵੇਂ ਦਿਨ ਤੋਂ ਲੈ ਕੇ ਸ਼ਾਬਾਨ ਦੇ ਵਿਚਕਾਰ ਅੱਧ ਤਕ ਰਿਹਾ । ਤਦ ਮੈਂ ਉਸ ਤੋਂ ਯਾਤਰਾ ਕਰਨ ਦੀ ਆਗਿਆ ਮੰਗੀ । ਉਸ ਨੇ ਮੇਰੇ ਕੋਲੋਂ ਵਚਨ ਲਿਆ ਕਿ ਮੈਂ ਫਿਰ ਉਸ ਕੋਲ ਆਵਾਂਗਾ ।

---

1. **ਮੁਬਾਰਕ—**
   **ਕਲਿਆਣਕਾਰੀ, ਸੁਭਾਗ ਸ਼ਾਲੀ**
2. **ਫ਼ਰਜ਼ੀਆ—**
   ਕਪੜਿਆਂ ਦੇ ਉਪਰ ਪਾਇਆ ਜਾਣ ਵਾਲਾ ਇਕ ਚੋਗ਼ਾ ਜਿਸ ਵਿਚ ਕੋਈ ਘੁੰਡੀ ਜਾਂ ਤੁਕਮਾ ਨਹੀਂ ਹੁੰਦਾ ।
3. **ਜਮਾਦ-ਉਲ-ਊਲਾ 13 ਤੋਂ ਮੱਧ ਸ਼ਾਬਾਨ ਤੱਕ—**
   **—ਅਰਥਾਤ 3 ਅਕਤੂਬਰ 1343 ਈਸਵੀ ਤੋਂ 1 ਜਨਵਰੀ 1344 ਈਸਵੀ ਤਕ ।**

ਮੈਂ ਸਮੁੰਦਰੀ ਰਸਤੇ ਤੋਂ ਹਿਨੋਰ ਪੁਜਿਆ ਅਤੇ ਤਦ ਨੰਬਰਵਾਰ ਫ਼ਾਕਨੂਰ, ਮੰਜਰੂਰ, ਹੀਲੀ ਜੁਰਫ਼ੱਤਨ, ਦਹਫ਼ੱਤਨ, ਬੁਦਫ਼ੱਤਨ, ਛੰਦਰੈਨਾ ਅਤੇ ਕਾਲਊਤ (ਕਾਲੀਕਟ) ਦੀ ਯਾਤਰਾ ਕੀਤੀ। ਇਨ੍ਹਾਂ ਸਾਰੀਆਂ ਥਾਵਾਂ ਦੀ ਚਰਚਾ ਮੈਂ ਪਹਿਲਾਂ ਕਰ ਚੁਕਾ ਹਾਂ। ਤਦ ਮੈਂ ਯਾਤਰਾ ਕਰਦਾ ਹੋਇਆ **ਸ਼ਾਲੀਆਤ**[1] ਸ਼ਹਿਰ ਵਿਚ ਪੁਜਿਆ। ਇਹ ਇਕ ਬਹੁਤ ਸੁਹਣਾ ਸ਼ਹਿਰ ਹੈ ਅਤੇ ਏਥੇ ਇਸੇ ਨਾਉਂ ਤੋਂ ਪ੍ਰਸਿੱਧ ਕਪੜਾ ਬਣਦਾ ਹੈ। ਏਥੇ ਮੈਂ ਕਾਫ਼ੀ ਚਿਰ ਤਕ ਠਹਿਰਿਆ। ਤਦ ਮੈਂ ਵਾਪਸ ਕਾਲੀਕਟ ਚਲਾ ਗਿਆ। ਓਥੇ ਮੇਰੇ ਦੋ ਦਾਸ ਆਏ ਜਿਹੜੇ ਕਕਮ ਤੇ ਸਵਾਰ ਸਨ। ਉਨ੍ਹਾਂ ਨੇ ਮੈਨੂੰ ਦਸਿਆ ਕਿ ਮੇਰੀ ਜਿਹੜੀ ਦਾਸੀ ਗਰਭਵਤੀ ਸੀ ਅਤੇ ਜਿਸਦੇ ਬਾਰੇ ਮੈਂ ਚਿੰਤਾ ਕਰਦਾ ਸੀ, ਉਹ ਮਰ ਗਈ ਹੈ ਅਤੇ ਜਾਵਾ (ਸੁਮਾਤ੍ਰਾ) ਦੇ ਸ਼ਾਸਕ ਨੇ ਬਾਕੀ ਦਾਸੀਆਂ ਤੇ ਅਧਿਕਾਰ ਕਰ ਲਿਆ ਹੈ ਅਤੇ ਮੇਰਾ ਸਮਾਨ ਵੀ ਖੁਸ ਗਿਆ ਹੈ ਅਤੇ ਮੇਰੇ ਸਾਥੀ ਚੀਨ, ਜਾਵਾ ਅਤੇ ਬੰਜਾਲ (ਬੰਗਾਲ) ਵਿਚ ਖਿੰਡ ਗਏ ਹਨ। ਇਹ ਸੁਣ ਕੇ ਮੈਂ ਹਿਨੋਰ ਮੁੜ ਆਇਆ। ਓਥੋਂ ਤੁਰ ਕੇ ਮੈਂ ਮੁਹਰੱਮ ਦੇ ਅਖ਼ੀਰਲੇ ਦਿਨਾਂ ਵਿਚ ਸੰਦਾਪੂਰ ਪੁਜਿਆ। ਉਥੇ ਮੈਂ ਦੋ **ਰਬੀ-ਉਲ-ਆਖ਼ਿਰ**[2] ਤਕ ਰਿਹਾ। ਸ਼ਹਿਰ ਦਾ ਕਾਫ਼ਿਰ (ਹਿੰਦੂ) ਸ਼ਾਸਕ ਜਿਹੜਾ ਸਾਡੇ ਸ਼ਹਿਰ ਜਿੱਤਣ ਵੇਲੇ ਨੱਸ ਗਿਆ ਸੀ, ਉਸ ਸ਼ਹਿਰ ਨੂੰ ਮੁੜ ਕੇ ਜਿੱਤਣ ਲਈ ਆ ਗਿਆ ਅਤੇ ਸਾਰੇ ਕਾਫ਼ਿਰ ਉਸ ਕੋਲ ਆ ਕੇ ਇਕੱਠੇ ਹੋ ਗਏ। ਸੁਲਤਾਨ ਦੇ ਸੈਨਿਕ ਪਿੰਡਾਂ ਵਿਚ ਖਿੰਡੇ ਹੋਏ ਸਨ। ਅਸੀਂ ਉਨ੍ਹਾਂ ਤੋਂ ਵੱਖ ਸਾਂ। ਇਸੇ ਵਿਚਕਾਰ ਕਾਫ਼ਿਰਾਂ (ਹਿੰਦੂਆਂ) ਨੇ ਸਾਨੂੰ ਘੇਰ ਲਿਆ। ਉਨ੍ਹਾਂ ਨੇ ਸਾਡੇ ਆਣ-ਜਾਣ ਦੇ ਰਸਤੇ ਰੋਕ ਦਿੱਤੇ। ਹਾਲਤ ਵਿਗੜਨ ਲੱਗੀ ਤਾਂ ਮੈਂ ਓਥੋਂ ਨਿਕਲ ਆਇਆ ਅਤੇ ਸ਼ਹਿਰ ਨੂੰ ਘੇਰੇ ਦੀ ਹਾਲਤ ਵਿਚ ਛਡ ਕੇ ਕਾਲੀਕਟ ਮੁੜ ਆਇਆ।

ਮੈਂ ਜ਼ੀਬਤ-ਉਲ-ਮਹਲ, ਮਾਲਦੀਵ ਦ੍ਵੀਪ ਸਮੂਹ ਦੀ ਯਾਤਰਾ ਕਰਨ ਦਾ ਵਿਚਾਰ ਕੀਤਾ। ਮੈਂ ਉਸਦੇ ਬਾਰੇ ਬਹੁਤ ਕੁਝ ਸੁਣਿਆ ਹੋਇਆ ਸੀ। ਕਾਲੀਕਟ ਤੋਂ ਜਹਾਜ਼ ਤੇ ਸਵਾਰ ਹੋਕੇ, ਦਸ ਦਿਨ ਮਗਰੋਂ ਅਸੀਂ ਜ਼ੀਬਤ-ਉਲ-ਮਹਲ ਮਾਲ ਦੀਵ ਦ੍ਵੀਪ ਸਮੂਹ ਪੁਜ ਗਏ। ਜ਼ੀਬਾ (ਜੀਬਾ) ਸ਼ਬਦ ਜ਼ੀਬ ਦਾ ਇਸਤ੍ਰੀਲਿੰਗ ਹੈ। ਇਹ (ਦ੍ਵੀਪ) ਸੰਸਾਰ ਵਿਚ ਅਸਚਰਜਜਨਕ ਹਨ। ਇਨ੍ਹਾਂ ਦੀ ਗਿਣਤੀ ਦੋ ਕੁ ਹਜ਼ਾਰ ਹੈ ਜਿਨ੍ਹਾਂ ਵਿਚੋਂ ਸੌ-ਸੌ ਜਾਂ ਇਸ ਤੋਂ ਘਟ ਇਕ-ਇਕ ਦ੍ਵੀਪ ਸਮੂਹ ਹੈ ਜਿਹੜਾ ਦਾਇਰੇ ਦੀ ਸ਼ਕਲ ਵਾਲਾ ਹੁੰਦਾ ਹੈ। ਇਨ੍ਹਾਂ ਦੇ ਅੰਦਰ ਜਾਣ ਦਾ ਰਸਤਾ ਇਕ ਦਰਵਾਜ਼ੇ ਵਾਂਗ ਹੁੰਦਾ ਹੈ। ਜਹਾਜ਼ ਸਿਰਫ਼ ਉਸ ਵਿਚੋਂ ਹੀ ਪ੍ਰਵੇਸ਼ ਕਰ ਸਕਦੇ ਹਨ। ਜਦੋਂ ਕੋਈ ਜਹਾਜ਼ ਅਜਿਹੇ ਕਿਸੇ ਦ੍ਵੀਪ ਵਿਚ ਆਉਂਦਾ ਹੈ ਤਾਂ ਉਸ ਲਈ ਇਹ ਬਹੁਤ ਜ਼ਰੂਰੀ ਹੈ ਕਿ ਉਸਦਾ ਮੱਲਾਹ ਉਥੋਂ ਦਾ ਹੀ ਵਾਸੀ ਹੋਵੇ ਤਾਂ ਜੋ ਉਹ ਉਸਨੂੰ ਦੂਜੇ ਦ੍ਵੀਪਾਂ ਵਿਚ ਲੈ ਜਾ ਸਕੇ। ਇਹ ਦ੍ਵੀਪ ਇਕ ਦੂਜੇ ਦੇ ਇਤਨੇ ਨੇੜੇ ਹਨ ਕਿ ਜਦੋਂ ਇਕ ਦ੍ਵੀਪ ਤੋਂ ਬਾਹਰ ਨਿਕਲੀਏ ਤਾਂ ਦੂਜੇ ਦ੍ਵੀਪ ਦੀਆਂ

1. **ਸ਼ਾਲੀਆਤ—**

ਕਾਲੀਕਟ ਤੋਂ ਲਗਪਗ ਸਤ ਮੀਲ ਦੂਰ, ਦੱਖਣ-ਪੂਰਵ ਵਿਚ ਸਥਿਤ, ਜਿਸਦੀ ਸ਼ਾਲ ਬਹੁਤ ਪ੍ਰਸਿੱਧ ਸੀ।

2. **ਰੱਬੀ-ਉਲ-ਆਖ਼ਿਰ—**

ਇਸਲਾਮੀ ਸਾਲ ਦਾ ਚੌਥਾ ਮਹੀਨਾ।

ਖੱਜੀਆਂ ਦੀਆਂ ਚੋਟੀਆਂ ਦਿਸਣ ਲੱਗ ਪੈਂਦੀਆਂ ਹਨ ਅਤੇ ਜੇ ਜਹਾਜ਼ ਇਨ੍ਹਾਂ ਦ੍ਵੀਪਾਂ ਦੀ ਦਿਸ਼ਾ ਭੁਲ ਜਾਵੇ ਤਾਂ ਉਹ ਉਨ੍ਹਾਂ ਤੀਕ ਨਹੀਂ ਪੁਜ ਸਕਦਾ। ਹਵਾ ਉਸ ਨੂੰ ਮਾਬਰ ਜਾਂ ਲੰਕਾਂ ਵਲ ਵਹਾ ਕੇ ਲੈ ਜਾਂਦੀ ਹੈ। ਏਥੋਂ ਦੇ ਸਭ ਵਾਸੀ ਮੁਸਲਮਾਨ ਹਨ ਜਿਹੜੇ ਕਿ ਸੱਚੇ ਅਤੇ ਧਰਮ-ਪ੍ਰੇਮੀ ਹਨ।

ਇਹ ਦ੍ਵੀਪ ਇਕਲੀਮਾਂ[1] (ਮੰਡਲਾਂ) ਵਿਚ ਵੰਡਿਆ ਹੋਇਆ ਹੈ। ਹਰ ਮੰਡਲ ਦਾ ਸ਼ਾਸਨ ਪ੍ਰਬੰਧ ਇਕ ਰਾਜਪਾਲ ਕਰਦਾ ਹੈ ਜਿਹੜਾ ਦਰਦੂਵਰੀ ਅਖਾਉਂਦਾ ਹੈ। ਇਨ੍ਹਾਂ ਮੰਡਲਾਂ ਵਿਚੋਂ ਇਹ ਹਨ-(1) ਪਾਲਿਬੂਰ (ਪਾਲਿਪੁਰ) (2) ਕੰਨਲੂਸ (3) ਮਹਲ ਦੀਵ[2] ਇਕ ਦ੍ਵੀਪ-ਮੰਡਲ ਜਿਸ ਤੇ ਦ੍ਵੀਪਾਂ ਦਾ ਨਾਂ ਰਖਿਆ ਗਿਆ ਹੈ ਅਤੇ ਜਿਥੇ ਇਨ੍ਹਾਂ ਦ੍ਵੀਪਾਂ ਦਾ ਸ਼ਾਸਕ ਰਹਿੰਦਾ ਹੈ (4) ਤਲਾਦ੍ਵੀਪ (5) ਕਰਾਬਦੂ (6) ਤੈਮ (7) ਤਲਦੁਮਤੀ (8) ਹਲਦੁੰਮਤੀ (ਜਿਹੜਾ ਪਹਿਲਾਂ ਦੇ ਸ਼ਬਦ ਦੇ ਸਮਾਨ ਹੈ, ਫ਼ਰਕ ਇਹ ਹੈ ਕਿ ਇਸਦਾ ਆਦਿ–ਅੱਖਰ 'ਹ' ਹੈ) (9) ਬਰੈਦੂ (10) ਕੰਦਕਲ (11) ਮੂਲੂਕ ਅਤੇ (12) ਸੁਵੈਦ ਜਿਹੜਾ ਦੂਰ ਦੇ ਕੰਢੇ ਤੇ ਹੈ।

ਇਨ੍ਹਾਂ ਸਭਨਾਂ ਦ੍ਵੀਪਾਂ ਵਿਚ ਅਨਾਜ ਪੈਦਾ ਨਹੀਂ ਹੁੰਦਾ। ਕੇਵਲ ਸੁਵੈਦ ਪ੍ਰਦੇਸ਼ ਵਿਚ ਇਕ ਕਿਸਮ ਦਾ ਅਨਾਜ ਲਭਦਾ ਹੈ ਜਿਹੜਾ 'ਅਨਲੀ[3] (ਕੰਗਨੀ) ਨਾਲ ਮਿਲਦਾ-ਜੁਲਦਾ ਹੈ ਅਤੇ ਉਥੋਂ ਮਹੱਲ ਨੂੰ ਘਲਿਆ ਜਾਂਦਾ ਹੈ। ਏਥੋਂ ਦੇ ਵਾਸੀਆਂ ਦਾ ਭੋਜਨ ਮੱਛੀ ਹੈ ਜਿਹੜੀ ਲੀਰੂਨ ਨਾਲ ਮਿਲਦੀ ਜੁਲਦੀ ਹੈ ਅਤੇ ਜਿਸਨੂੰ 'ਕਲਬ–ਅਲ-ਮਾਸ'[4] ਆਖਦੇ ਹਨ। ਇਸ ਦਾ ਅੰਸ ਲਾਲ

---

1. **ਇਕਲੀਮਾਂ—**
ਮਹਾਂਦੀਪ–ਦੇਸ਼ ਪਰਦੇਸ਼ ਆਦਿਕ–Urdu Hindi Dictionary
ਸੰਸਾਰ ਨੂੰ ਸੱਤ ਇਕਲੀਮਾਂ ਵਿਚ ਵੰਡਿਆ ਗਿਆ ਹੈ। ਵੇਖੋ—Richardson

2. **ਪਾਲਿਪੁਰ, ਕੰਨਲੂਸ, ਮਹੱਲ ਦੀਵ ਆਦਿਕ ਭਿੰਨ ਦ੍ਵੀਪ—**
'ਦੀਵਾ' ਸ਼ਬਦ ਸੰਸਕ੍ਰਿਤ ਦੇ 'ਦਵੀਪ' ਦਾ ਹੀ ਰੂਪਾਂਤਰ ਹੈ, ਜਿਸਦਾ ਅਰਥ 'ਟਾਪੂ' ਹੈ। ਇਨ੍ਹਾਂ ਸਾਰਿਆਂ ਦੀਪਾਂ ਵਿਚੋਂ ਮਹੱਲ ਰਾਜਧਾਨੀ ਸੀ, ਇਸ ਲਈ ਇਸ ਦਾ ਨਾਂ ਮਹੱਲ ਦੀਪ–ਮਹਲਦੀਵ ਅਤੇ ਫਿਰ ਮਾਲਦੀਵ ਪ੍ਰਚਲਿਤ ਹੋਇਆ; ਅਨੇਕ ਇਤਿਹਾਸਕਾਰਾਂ ਨੇ ਇਨ੍ਹਾਂ ਦੀ ਸੰਖਿਆ, ਇਬਨ-ਬਤੂਤਾ ਦੀ ਸੰਖਿਆ ਤੋਂ ਭਿੰਨ ਦੱਸੀ ਹੈ।

ਕੁਝ ਦੀਪਾਂ ਦੇ ਸਮੂਹ ਨੂੰ 'ਅਦਲ' ਆਖਦੇ ਹਨ। ਲੋਕ ਅਖਾਉਤਾਂ ਅੰਦਰ ਬਾਰ੍ਹਾਂ ਹਜ਼ਾਰ ਦੀਪ ਅਤੇ 13 ਅਦਲ ਪਰਸਿੱਧ ਹਨ। ਸੁਲੇਮਾਨ ਨੇ ਇਨ੍ਹਾਂ ਦੀ ਸੰਖਿਆ 1900, ਮਸਊਦੀ ਨੇ 19000 ਅਤੇ ਮਾਰਕੋਪੋਲੋ ਨੇ 12, 700 ਦੱਸੀ ਹੈ। ਇਨ੍ਹਾਂ ਵਿਚੋਂ ਲਗਪਗ 175 ਹੀ ਅਬਾਦ ਹਨ, ਬਾਕੀ ਉਜਾੜ ਅਤੇ ਸੁਨਸਾਨ ਹਨ।
Ency. Britt. IX ast. Maldives

3. **ਅਨਲੀ—**
ਇਕ ਪਰਕਾਰ ਦਾ ਵਿਸ਼ੇਸ਼ ਅਨਾਜ, ਮੋਟਾ ਅੰਨ।

4. **ਲੀਰੂਨ ਅਤੇ ਕਲਬ-ਅਲ-ਮਾਸ—**
ਕਾਲੇ ਰੰਗ ਦੀ ਇਕ ਵਿਸ਼ੇਸ਼ ਮਛਲੀ। ਅਕਸਰ ਭਾਰਤੀ ਅਤੇ ਲੰਕਾ ਦੇ ਦੀਪਾਂ ਅੰਦਰ ਮਲਾਹ ਇਨ੍ਹਾਂ ਨੂੰ ਫੜਦੇ ਹਨ। ਇਨ੍ਹਾਂ ਦੀਪਾਂ ਅੰਦਰ ਬਹੁਤੇ ਲੋਕਾਂ ਦਾ ਅਹਾਰ ਇਹੋ ਹੈ।

ਰੰਗ ਦਾ ਹੁੰਦਾ ਹੈ। ਇਸ ਵਿਚ ਚਰਬੀ ਨਹੀਂ ਹੁੰਦੀ ਅਤੇ ਇਸ ਵਿਚ ਜਨੌਰਾਂ ਦੇ ਮਾਸ ਵਰਗੀ ਵਾਸ਼ਨਾ ਆਉਂਦੀ ਹੈ। ਜਦ ਮੱਛੀ ਨੂੰ ਫੜਦੇ ਹਨ ਤਾਂ ਉਸਦੇ ਚਾਰ ਟੋਟੇ ਕਰ ਲੈਂਦੇ ਹਨ। ਉਸਨੂੰ ਥੋੜਾ ਜਿਹਾ ਪਕਾਂਦੇ ਹਨ ਅਤੇ ਫਿਰ ਖੱਜੀ ਦੇ ਪਤਰਾਂ ਦੀਆਂ ਟੋਕਰੀਆਂ ਵਿਚ ਰਖਕੇ ਧੂੰ ਵਿਚ ਲੰਮਕਾ ਦੇਂਦੇ ਹਨ। ਪੂਰੀ ਸੁਕ ਜਾਣ ਦੇ ਮਗਰੋਂ ਇਸ ਨੂੰ ਖਾਧਾ ਜਾਂਦਾ ਹੈ। ਇਹ ਏਥੋਂ ਹਿੰਦ, ਚੀਨ ਅਤੇ ਯਮਨ ਵਲ ਘੱਲੀ ਜਾਂਦੀ ਹੈ। ਇਸ ਨੂੰ ਕਲਬ-ਅਲ-ਮਾਸ ਆਖਦੇ ਹਨ।

## ਮਾਲਦੀਵ ਦ੍ਵੀਪਾਂ ਦੇ ਰੁੱਖ

ਇਨ੍ਹਾਂ ਦ੍ਵੀਪਾਂ ਵਿਚ ਵਧੇਰੇ ਰੁੱਖ ਨਾਰੀਅਲ ਦੇ ਹਨ। ਜਿਵੇਂ ਕਿ ਪਹਿਲਾਂ ਦਸਿਆ ਜਾ ਚੁਕਿਆ ਹੈ—ਨਾਰੀਅਲ ਤੇ ਮੱਛੀ ਏਥੋਂ ਦੇ ਵਾਸੀਆਂ ਦਾ ਭੋਜਨ ਹੈ। ਨਾਰੀਅਲ ਦੇ ਰੁਖ ਅਜੀਬ ਹਨ। ਇਕ ਸਾਲ ਵਿਚ ਇਕ ਰੁੱਖ ਤੇ ਨਾਰੀਅਲ ਦੇ ਬਾਰ੍ਹਾਂ ਗੁੱਛੇ ਲਗਦੇ ਹਨ। ਹਰ ਮਹੀਨੇ ਇਕ ਗੁੱਛਾ ਲਗਦਾ ਹੈ। ਇਨ੍ਹਾਂ ਵਿਚੋਂ ਕੁਝ ਨਾਰੀਅਲ ਛੋਟੇ ਹੁੰਦੇ ਹਨ, ਕੁਝ ਵਡੇ। ਕੁਝ ਸੁੱਕੇ ਹੁੰਦੇ ਹਨ, ਕੁਝ ਹਰੇ। ਹਮੇਸ਼ਾ ਇਸੇ ਤਰ੍ਹਾਂ ਹੁੰਦਾ ਹੈ। ਉਨ੍ਹਾਂ ਤੋਂ ਦੁੱਧ, ਤੇਲ ਅਤੇ ਸ਼ਹਿਦ ਤਿਆਰ ਕੀਤਾ ਜਾਂਦਾ ਹੈ। ਜਿਵੇਂ ਕਿ ਅਸੀਂ ਪਹਿਲੀ ਯਾਤਰਾ ਵਿਚ ਦਸਿਆ ਹੈ। ਸ਼ਹਿਦ ਨਾਲ ਉਹ ਇਕ ਮਠਿਆਈ ਬਣਾਂਦੇ ਹਨ ਜਿਹੜੀ ਸੁੱਕੀ ਗਰੀ ਨਾਲ ਖਾਧੀ ਜਾਂਦੀ ਹੈ। ਇਨ੍ਹਾਂ ਮਠਿਆਈਆਂ ਅਤੇ ਕਈ ਤਰ੍ਹਾਂ ਦੀਆਂ ਮੱਛੀਆਂ ਦੇ ਖਾਣ ਨਾਲ ਏਥੋਂ ਦੇ ਵਾਸੀਆਂ ਵਿਚ ਅਨੋਖੀ ਅਤੇ ਅਤੁੱਲ ਕਾਮ-ਸ਼ਕਤੀ ਆ ਜਾਂਦੀ ਹੈ ਅਤੇ ਇਸ ਬਾਰੇ ਏਥੋਂ ਦੇ ਵਾਸੀ ਬੇਜੋੜ ਹਨ। ਇਸ ਦੇਸ਼ ਵਿਚ ਖ਼ੁਦ ਮੇਰੇ ਕੋਲ ਚਾਰ ਪਤਨੀਆਂ ਸਨ, ਦਾਸੀਆਂ ਇਨ੍ਹਾਂ ਤੋਂ ਵੱਖ ਸਨ। ਮੈਂ ਹਰ ਰੋਜ਼ ਉਨ੍ਹਾਂ ਕੋਲ ਜਾਂਦਾ ਸੀ ਅਤੇ ਇਕ-ਇਕ ਰਾਤ ਇਕ-ਇਕ ਪਤਨੀ ਕੋਲ ਗੁਜ਼ਾਰਦਾ ਸੀ, ਜਿਸ ਦੀ ਉਸ ਦਿਨ ਵਾਰੀ ਹੁੰਦੀ ਸੀ। ਇਸ ਤਰ੍ਹਾਂ ਮੈਂ ਉਥੇ ਡੇਢ ਸਾਲ ਗੁਜ਼ਾਰਿਆ।

ਦ੍ਵੀਪ ਸਮੂਹ ਵਿਚ ਜੁਮੂਹ (ਜਾਮਨ), ਨਰੰਗੀ, ਨਿੰਬੂ ਅਤੇ ਅਰਬੀ ਦੇ ਰੁੱਖ ਵੀ ਮਿਲਦੇ ਹਨ। ਅਰਬੀ ਦੀਆਂ ਜੜ੍ਹਾਂ ਤੋਂ ਉਹ ਲਕ ਆਟਾ ਤਿਆਰ ਕਰਦੇ ਹਨ ਜਿਸ ਤੋਂ ਇਕ ਕਿਸਮ ਦੀਆਂ ਸੇਵੀਆਂ ਬਣਾਈਆਂ ਜਾਂਦੀਆਂ ਹਨ। ਉਨ੍ਹਾਂ ਨੂੰ ਨਾਰੀਅਲ ਦੇ ਦੁੱਧ ਵਿਚ ਪਕਾਇਆ ਜਾਂਦਾ ਹੈ। ਇਹ ਇਕ ਵਧੀਆ ਕਿਸਮ ਦਾ ਭੋਜਨ ਹੈ। ਮੈਨੂੰ ਇਹ ਬਹੁਤ ਚੰਗਾ ਲਗਦਾ ਸੀ। ਮੈਂ ਇਸ ਨੂੰ ਬੜੇ ਸ਼ੌਕ ਨਾਲ ਖਾਂਦਾ ਸੀ।

## ਇਨ੍ਹਾਂ ਦ੍ਵੀਪਾਂ ਦੇ ਵਾਸੀ, ਉਨ੍ਹਾਂ ਦੇ ਕੁਝ ਰੀਤ ਰਵਾਜ ਅਤੇ ਉਨ੍ਹਾਂ ਦੇ ਘਰ

ਇਨ੍ਹਾਂ ਦ੍ਵੀਪਾਂ ਦੇ ਵਾਸੀ ਬੜੇ ਧਰਮਾਤਮਾ, ਸੱਚੇ, ਸ਼ਰਧਾਲੂ ਅਤੇ ਚੰਗੇ ਵਿਚਾਰਾਂ ਵਾਲੇ ਹਨ। ਇਹ ਪੁੰਨ ਦੀ ਖੱਟੀ ਖਾਂਦੇ ਹਨ। ਇਨ੍ਹਾਂ ਦੀਆਂ ਅਰਦਾਸਾਂ ਪਰਵਾਨ ਹੋ ਜਾਂਦੀਆਂ ਹਨ। ਜਦ ਕੋਈ ਆਦਮੀ ਇਨ੍ਹਾਂ ਨੂੰ ਮਿਲਦਾ ਹੈ ਤਾਂ ਇਹ ਆਖਦੇ ਹਨ, "ਅੱਲਾਹ (ਈਸ਼ਵਰ) ਮੇਰਾ ਸਵਾਮੀ ਹੈ, ਮੁਹੰਮਦ ਮੇਰਾ ਪੈਗ਼ੰਬਰ ਹੈ ਅਤੇ ਮੈਂ ਦੀਨ ਤੋਂ ਅਗਿਆਨੀ ਹਾਂ"। ਇਨ੍ਹਾਂ ਦਾ ਜੁੱਸਾ ਕਮਜ਼ੋਰ ਹੈ। ਇਸ ਲਈ ਇਹ ਲੜਾਈ ਆਦਿਕ ਦੇ ਆਦੀ ਨਹੀਂ ਹਨ। ਅਰਦਾਸ ਹੀ ਇਨ੍ਹਾਂ ਦਾ ਹਥਿਆਰ

ਹੈ । ਇਸ ਦੇਸ਼ ਵਿਚ ਮੈਂ ਇਕ ਵਾਰੀ ਇਕ ਚੋਰ ਦੇ ਹੱਥ ਵੱਢ ਦੇਣ ਦੀ ਆਗਿਆ ਦਿੱਤੀ । ਇਸਤੇ ਓਥੋਂ ਦੇ ਬਹੁਤ ਸਾਰੇ ਵਾਸੀ, ਜਿਹੜੇ ਉਸ ਸਭਾ ਵਿਚ ਬੈਠੇ ਸਨ, ਬੇਹੋਸ਼ ਹੋ ਗਏ। ਹਿੰਦ ਦੇ ਲੁਟੇਰੇ ਨਾ ਤਾਂ ਉਨ੍ਹਾਂ ਤੇ ਹਮਲਾ ਕਰਦੇ ਹਨ, ਨਾ ਹੀ ਉਨ੍ਹਾਂ ਨੂੰ ਡਰਾਂਦੇ ਜਾਂ ਧਮਕਾਂਦੇ ਹਨ । ਉਨ੍ਹਾਂ ਨੂੰ ਇਹ ਤਜਰਬਾ ਹੋ ਚੁਕਾ ਹੈ ਕਿ ਜੋ ਕੋਈ ਵੀ ਉਨ੍ਹਾਂ ਦੀ ਕੋਈ ਚੀਜ਼ ਖੋਹੰਦਾ ਹੈ, ਉਹ ਤਤਕਾਲ ਕਿਸੇ ਮੁਸੀਬਤ ਵਿਚ ਫਸ ਜਾਂਦਾ ਹੈ । ਜਦ ਦੁਸ਼ਮਣਾਂ ਦੇ ਜਹਾਜ਼ ਉਨ੍ਹਾਂ ਦੇ ਇਲਾਕੇ ਵਿਚ ਆ ਜਾਂਦੇ ਹਨ ਤਾਂ ਉਹ ਵਿਦੇਸ਼ੀਆਂ ਨੂੰ ਫੜ ਲੈਂਦੇ ਹਨ ਪਰ ਉਨ੍ਹਾਂ ਨੂੰ ਕਿਸੇ ਤਰ੍ਹਾਂ ਦਾ ਕਸ਼ਟ ਨਹੀਂ ਦੇਂਦੇ । ਜਦ ਕੋਈ ਕਾਫ਼ਿਰ (ਹਿੰਦੂ) ਉਨ੍ਹਾਂ ਦੀ ਕੋਈ ਚੀਜ਼-ਭਾਵੇਂ ਉਹ ਇਕ ਨਿੰਬੂ ਹੀ ਕਿਉਂ ਨ ਹੋਵੇ, ਲੈ ਲੈਂਦਾ ਹੈ, ਤਾਂ ਕਾਫ਼ਿਰਾਂ ਦਾ ਸਰਦਾਰ ਨਤੀਜੇ ਦੇ ਡਰ ਤੋਂ ਉਨ੍ਹਾਂ ਨੂੰ ਦੁਖਦਾਈ ਯਾਤਨਾਵਾਂ ਦੇਂਦਾ ਹੈ । ਜੇ ਇਹ ਨਾ ਹੁੰਦਾ ਤਾਂ ਉਨ੍ਹਾਂ ਦੀ ਸ਼ਰੀਰਕ ਕਮਜ਼ੋਰੀ ਦੇ ਕਾਰਨ ਕੋਈ ਵੀ ਹਮਲਾਵਰ ਉਨ੍ਹਾਂ ਨੂੰ ਦਬਾ ਲੈਂਦਾ ।

ਦ੍ਵੀਪ ਸਮੂਹ ਦੇ ਹਰ ਇਕ ਦ੍ਵੀਪ ਵਿਚ ਬਹੁਤ ਸੁੰਦਰ ਮਸਜਿਦਾਂ ਹਨ ਅਤੇ ਉਨ੍ਹਾਂ ਦੇ ਭਵਨ ਬਹੁਤੇ ਕਰਕੇ ਲਕੜੀ ਦੇ ਬਣੇ ਹਨ । ਏਥੋਂ ਦੇ ਵਾਸੀ ਬਹੁਤ ਸਾਫ਼-ਸੁਥਰੇ ਹਨ ਅਤੇ ਗੰਦਗੀ ਤੋਂ ਬਚਦੇ ਹਨ । ਬਹੁਤ ਸਾਰੇ ਵਾਸੀ ਆਪਣੇ ਆਪ ਨੂੰ ਸਾਫ਼ ਰਖਣ ਲਈ ਦਿਨ ਵਿਚ ਦੋ ਵਾਰੀ ਇਸ਼ਨਾਨ ਕਰਦੇ ਹਨ ਕਿਉਂਜੁ ਦ੍ਵੀਪ ਸਮੂਹ ਵਿਚ ਕਰਾਰੀ ਧੁੱਪ ਪੈਂਦੀ ਹੈ ਅਤੇ ਮੁੜਕਾ ਬਹੁਤਾ ਆਉਂਦਾ ਹੈ । ਉਹ ਚੰਦਨ ਆਦਿਕ ਦੇ ਸੁਗੰਧਤ ਤੇਲ ਦੀ ਵਰਤੋਂ ਵਧੇਰੇ ਕਰਦੇ ਹਨ ਅਤੇ ਗ਼ਾਲੀਆ[1] ਦਾ ਲੇਪ ਕਰਦੇ ਹਨ, ਜਿਹੜਾ ਮੋਗਦਿਸ਼ੂ (ਮਕਦਸ਼ਵ) ਤੋਂ ਲਿਆਇਆ ਜਾਂਦਾ ਹੈ । ਇਨ੍ਹਾਂ ਦ੍ਵੀਪਾਂ ਵਿਚ ਇਹ ਰਿਵਾਜ ਹੈ ਕਿ ਹਰ ਇਕ ਇਸਤ੍ਰੀ ਆਪਣੇ ਪਤੀ ਜਾਂ ਪੁੱਤਰ ਕੋਲ ਜਾਂਦੀ ਹੈ । ਉਸਦੇ ਕੋਲ ਸੁਰਮਾਦਾਨੀ, ਗੁਲਾਬ ਜਲ ਅਤੇ ਗ਼ਾਲੀਆ ਹੁੰਦਾ ਹੈ । ਉਹ ਆਪਣੀਆਂ ਦੋਹਾਂ ਅੱਖਾਂ ਵਿਚ ਸੁਰਮਾ ਪਾਂਦਾ ਹੈ ਅਤੇ ਆਪਣੇ ਸਰੀਰ ਤੇ ਗੁਲਾਬਜਲ ਅਤੇ ਗ਼ਾਲੀਆ ਮਲਦਾ ਹੈ । ਫਲ ਸਰੂਪ ਉਸਦੇ ਸਰੀਰ ਤੇ ਚਮਕ ਆ ਜਾਂਦੀ ਹੈ ਅਤੇ ਵਿਗੜਿਆ ਹੋਇਆ ਰੂਪ ਨਿਖਰ ਆਉਂਦਾ ਹੈ ।

ਉਹ ਪਾਉਣ ਦੇ ਕਪੜਿਆਂ ਵਿਚ ਪਜਾਮੇ ਦੀ ਥਾਂ ਤੇ ਲੁੰਗੀ ਬੰਨ੍ਹਦੇ ਹਨ । ਉਹ ਇਸਨੂੰ ਲਕ ਦੇ ਚਾਰੇ ਪਾਸੇ ਬੰਨ੍ਹਦੇ ਹਨ । ਮੋਢਿਆਂ ਤੇ ਇਕ ਕਪੜਾ ਪਾਂਦੇ ਹਨ ਜਿਸ ਨੂੰ ਬਿਲਯਾਨ[2]

---

1. ਗ਼ਾਲੀਆ—
ਕਸਤੂਰੀ, ਅੰਬਰ, ਕਪੂਰ ਅਤੇ ਲੋਬਾਨ ਦੇ ਤੇਲ ਤੋਂ ਬਣੀ ਹੋਈ ਸੁਗੰਧੀ ।
Richardson

ਇਕ ਤਰ੍ਹਾਂ ਦਾ ਸੁਗੰਧਿਤ ਪਦਾਰਥ । 'ਮੁਆਇਆ' ਵਲੋਂ ਇਸਨੂੰ ਵਡਮੁੱਲੇ ਪਦਾਰਥ ਆਖੇ ਜਾਣ ਦੇ ਕਾਰਨ ਇਸਦਾ ਇਹ ਨਾਂ ਪਿਆ । ਸਟੀਂਗਾਸ

ਮਾਰਜਾਰ ਕਸਤੂਰੀ, ਮੁਸ਼ਕ ਬਿਲਾਵ ਤੋਂ ਨਿਕਲੀ ਹੋਈ ਕਸਤੂਰੀ ਜਾਂ ਮੁਸ਼ਕ ।
English Hindi Dictionary

2. ਬਿਲਯਾਨ—
ਇਕ ਬਿਨਾਂ ਬਾਹਵਾਂ ਦਾ ਪਾਉਣ ਵਾਲਾ ਕਪੜਾ ਜਿਸਨੂੰ ਮਾਲਦੀਵ-ਵਾਸੀ ਇਸਤਰੀਆਂ ਅਤੇ ਉਥੋਂ ਦੇ ਸੈਨਿਕ ਵਿਸ਼ੇਸ਼ ਸਮਿਆਂ ਤੇ ਧਾਰਨ ਕਰਦੇ ਹਨ ।

ਆਖਦੇ ਹਨ, ਜਿਹੜਾ ਲਗਪਗ "ਇਹਰਾਮ[1]" ਵਰਗਾ ਜਾਪਦਾ ਹੈ। ਕੁਝ ਲੋਕੀ ਪਗ ਬੰਨ੍ਹਦੇ ਹਨ। ਹੋਰ ਇਸ ਦੀ ਥਾਂ ਤੇ ਛੋਟਾ ਜਿਹਾ ਰੁਮਾਲ ਬੰਨ੍ਹਦੇ ਹਨ। ਇਨ੍ਹਾਂ ਵਿਚੋਂ ਕੋਈ ਆਦਮੀ ਜਦੋਂ ਨਿਆਇਕਰਤਾ ਜਾਂ ਉਪਦੇਸ਼ਕ ਨੂੰ ਮਿਲਦਾ ਹੈ ਤਾਂ ਉਹ ਮੋਢਿਆਂ ਤੋਂ ਆਪਣਾ ਕਪੜਾ ਹਟਾ ਲੈਂਦਾ ਹੈ ਅਤੇ ਆਪਣੀ ਪਿੱਠ ਨੰਗੀ ਕਰ ਲੈਂਦਾ ਹੈ। ਇਸੇ ਹਾਲਤ ਵਿਚ ਨਿਆਇਕਰਤਾ ਜਾਂ ਉਪਦੇਸ਼ਕ ਦੇ ਆਪਣੇ ਘਰ ਪੁਜਣ ਤੀਕ ਉਹ ਉਨ੍ਹਾਂ ਦੇ ਨਾਲ ਨਾਲ ਚਲਦਾ ਹੈ।

ਉਨ੍ਹਾਂ ਵਿਚ ਇਕ ਰਿਵਾਜ ਇਹ ਹੈ ਕਿ ਜਦੋਂ ਕਿਸੇ ਆਦਮੀ ਦਾ ਵਿਆਹ ਹੁੰਦਾ ਹੈ ਅਤੇ ਉਹ ਆਪਣੀ ਪਤਨੀ ਦੇ ਘਰ ਜਾਂਦਾ ਹੈ ਤਾਂ ਪਤਨੀ ਉਸ ਦੇ ਸਨਮਾਨ ਵਿਚ ਆਪਣੇ ਘਰ ਦੇ ਦਰਵਾਜ਼ੇ ਤੋਂ ਲੈ ਕੇ ਵਿਆਹ ਦੇ ਕਮਰੇ ਤਕ ਸੂਤੀ ਕਪੜਾ ਵਿਛਾਉਂਦੀ ਹੈ। ਕਪੜੇ ਦੇ ਨਾਲ ਨਾਲ ਰਸਤੇ ਦੇ ਸੱਜੇ ਤੇ ਖੱਬੇ ਕੋਡੀਆਂ ਦੀਆਂ ਬਾਰੀਆਂ ਵੀ ਬਣਾਈਆਂ ਜਾਂਦੀਆਂ ਹਨ। ਵਿਆਹ ਦੇ ਕਮਰੇ ਦੇ ਦਰਵਾਜ਼ੇ ਤੇ ਉਹ ਉਸਦੀ ਇੰਤਜ਼ਾਰ ਵਿਚ ਖਲੋਂਦੀ ਹੈ। ਜਦੋਂ ਉਹ ਉਸਦੇ ਕੋਲ ਪਜਦਾ ਹੈ, ਉਹ ਉਸਦੇ ਪੈਰਾਂ ਵਿਚ ਇਕ ਕਪੜਾ ਸੁਟਦੀ ਹੈ, ਜਿਸਨੂੰ ਉਸਦੇ ਸੇਵਕ ਚੁਕ ਲੈਂਦੇ ਹਨ। ਜੇ ਪਤਨੀ ਪਤੀ ਦੇ ਘਰ ਜਾਂਦੀ ਹੈ ਤਾਂ ਪਤੀ ਦੇ ਘਰ ਵਿਚ ਕਪੜਾ ਵਿਛਾਇਆ ਜਾਂਦਾ ਹੈ ਅਤੇ ਕੌਡੀਆਂ ਖਿੰਡਾਈਆਂ ਜਾਂਦੀਆਂ ਹਨ। ਪਤੀ ਦੇ ਘਰ ਆਉਣ ਵੇਲੇ, ਪਤਨੀ ਪਤੀ ਦੇ ਪੈਰਾਂ ਤੇ ਕਪੜਾ ਸਟਦੀ ਹੈ। ਸੁਲਤਾਨ ਨੂੰ ਨਿਮਸ਼ਕਾਰ ਕਰਨ ਵਾਲੇ ਵੀ ਇਹ ਦ੍ਵੀਪ-ਵਾਸੀ ਇਸੇ ਤਰ੍ਹਾਂ ਦਾ ਵਿਹਾਰ ਕਰਦੇ ਹਨ ਅਤੇ ਨਿਮਸ਼ਕਾਰ ਵੇਲੇ ਇਕ ਕਪੜਾ ਸੁਟਣਾ ਬਹੁਤ ਜ਼ਰੂਰੀ ਹੈ। ਅਸੀਂ ਇਸਦੀ ਚਰਚਾ ਅਗੇ ਚਲਕੇ ਕਰਾਂਗੇ।

ਉਨ੍ਹਾਂ ਦੇ ਭਵਨ ਲਕੜੀ ਦੇ ਬਣੇ ਹੋਏ ਹਨ ਅਤੇ ਸਿੱਲ ਤੋਂ ਬਚਣ ਲਈ ਉਹ ਆਪਣੇ ਘਰਾਂ ਦੇ ਫ਼ਰਸ਼ ਧਰਤੀ ਤੋਂ ਬਹੁਤ ਉਚੇਰੇ ਬਣਾਂਦੇ ਹਨ ਕਿਉਂ ਜੁ ਉਨ੍ਹਾਂ ਦੇ ਦੇਸ਼ ਵਿਚ ਧਰਤੀ ਬੜੀ ਸਿੱਲ ਵਾਲੀ ਹੈ। ਭਵਨ ਦੀ ਬਣਤਰ ਇਸ ਤਰ੍ਹਾਂ ਦੀ ਹੈ, ਉਹ ਲੋਕੀ ਦੋ-ਤਿੰਨ ਹੱਥ ਲੰਮੇ ਪੱਥਰ ਦੇ ਭਾਰੇ ਟੋਟਿਆ ਨੂੰ ਕਟਦੇ ਹਨ, ਫਿਰ ਕਤਾਰਾਂ ਵਿਚ ਉਨ੍ਹਾਂ ਨੂੰ ਇਕ ਦੂਜੇ ਦੇ ਉਤੇ ਰਖਦੇ ਜਾਂਦੇ ਹਨ ਅਤੇ ਉਨ੍ਹਾਂ ਤੇ ਨਾਰੀਅਲ ਦੀ ਲਕੜੀ ਦੇ ਲੱਠੇ ਰਖਦੇ ਹਨ। ਉਨ੍ਹਾਂ ਤੇ ਉਹ ਲਕੜੀ ਦੀਆਂ ਦੀਵਾਰਾਂ ਬਣਾਂਦੇ ਹਨ। ਇਸ ਕਲਾ ਵਿਚ ਉਹ ਬਾਹਲੇ ਨਿਪੁੰਨ ਹਨ। ਘਰ ਦੀ ਡੇਢੀ ਵਿਚ ਉਹ ਇਕ ਵਡਾ ਕਮਰਾ ਬਣਾਂਦੇ ਹਨ ਜਿਸ ਨੂੰ 'ਮਾਲਮ' ਆਖਦੇ ਹਨ। ਉਸ ਵਿਚ ਆਦਮੀ ਆਪਣੇ ਦੋਸਤਾਂ ਨਾਲ ਬਹਿੰਦਾ ਹੈ। ਇਸ ਵਿਚ ਦੋ ਦਰਵਾਜ਼ੇ ਹੁੰਦੇ ਹਨ। ਇਕ ਡੇਢੀ ਦੇ ਸਾਮ੍ਹਣੇ ਹੁੰਦਾ ਹੈ ਜਿਸ ਵਿਚ ਲੋਕੀ ਪ੍ਰਵੇਸ਼ ਕਰਦੇ ਹਨ, ਦੂਜਾ ਘਰ ਦੇ ਇਕ ਪਾਸੇ ਵੱਲ ਹੁੰਦਾ ਹੈ। ਇਸ ਤੋਂ ਘਰ ਦਾ ਸਵਾਮੀ ਪ੍ਰਵੇਸ਼ ਕਰਦਾ ਹੈ। ਇਸਦੇ ਕੋਲ ਇਕ ਪਿਆਲਾ

---

1. ਇਹਰਾਮ—

ਉਹ ਅਣਸੀਤੇ ਕਪੜੇ ਜਾਂ ਚਾਦਰਾਂ ਜਿਹੜੀਆਂ ਹੱਜ ਅਰਥਾਤ ਮੱਕਾ ਦੀ ਯਾਤਰਾ ਦੇ ਵੇਲੇ ਧਾਰਨ ਕੀਤੀਆਂ ਜਾਂਦੀਆਂ ਹਨ।

ਵੇਖੋ–Ency. Urdu
Dictionary of Islam

ਰਖਿਆ ਹੁੰਦਾ ਹੈ ਜਿਸ ਨੂੰ 'ਵਲੰਜ' ਆਖਦੇ ਹਨ। ਇਹ ਨਾਰੀਅਲ ਦੇ ਖ਼ੋਲ ਦਾ ਬਣਿਆ ਹੁੰਦਾ ਹੈ। ਇਸ ਵਿਚ ਦੋ ਹੱਥ ਲੰਮਾ ਇਕ ਹੱਥਾ ਲਗਿਆ ਹੁੰਦਾ ਹੈ। ਇਸ ਨਾਲ ਆਦਮੀ ਖੂਹਾਂ ਤੋਂ ਪਾਣੀ ਕਢ ਸਕਦਾ ਹੈ ਕਿਉਂ ਜੁ ਪਾਣੀ ਬਹੁਤ ਉਚੇਰਾ ਹੁੰਦਾ ਹੈ।

ਏਥੋਂ ਦੇ ਸਾਰੇ ਵਾਸੀ ਉਚੀ ਭਾਵੇਂ ਨੀਵੀਂ ਜਾਤ ਦੇ, ਨੰਗੇ ਪੈਰ ਤੁਰਦੇ ਹਨ। ਸਾਫ਼ ਗਲੀਆਂ ਵਿਚ ਰੁੱਖਾਂ ਦੀ ਛਾਂ ਹੁੰਦੀ ਹੈ ਅਤੇ ਚਲਣ ਵਾਲੇ ਨੂੰ ਇਸ ਤਰ੍ਹਾਂ ਜਾਪਦਾ ਹੈ ਜਿਵੇਂ ਉਹ ਕਿਸੇ ਬਾਗ਼ ਵਿਚੋਂ ਹੋ ਕੇ ਜਾ ਰਿਹਾ ਹੋਵੇ। ਇਹ ਸਭ ਹੋਣ ਤੇ ਵੀ ਹਰ ਇਕ ਆਦਮੀ ਘਰ ਵਿਚ ਪ੍ਰਵੇਸ਼ ਕਰਨ ਵੇਲੇ 'ਮਾਲਮ' ਦੇ ਕੋਲ ਰਖੇ ਹੋਏ ਵਡੇ ਮਟਕੇ ਤੋਂ ਪਾਣੀ ਲੈ ਕੇ ਆਪਣੇ ਪੈਰ ਜ਼ਰੂਰ ਧੋਂਦਾ ਹੈ। ਉਥੇ ਖੱਜੀ ਦੇ ਛਿਲਕੇ ਦੀ ਮੋਟੀ ਚਟਾਈ ਪਈ ਹੁੰਦੀ ਹੈ, ਉਸ ਤੇ ਚੰਗੀ ਤਰ੍ਹਾਂ ਪੈਰ ਪੂੰਝ ਲੈਂਦਾ ਹੈ। ਤਦ ਉਹ ਘਰ ਦੇ ਅੰਦਰ ਜਾਂਦਾ ਹੈ। ਮਸਜਿਦ ਵਿਚ ਜਾਣ ਤੋਂ ਪਹਿਲਾਂ ਵੀ ਹਰ-ਇਕ ਆਦਮੀ ਇਸੇ ਤਰ੍ਹਾਂ ਦਾ ਵਿਹਾਰ ਕਰਦਾ ਹੈ।

ਇਨ੍ਹਾਂ ਦ੍ਵੀਪਾਂ ਵਿਚ ਇਹ ਰਿਵਾਜ ਹੈ ਕਿ ਜਦ ਕੋਈ ਜਹਾਜ਼ ਉਥੇ ਆਂਦਾ ਹੈ ਤਾਂ 'ਕਨਾਦਿਰ[1]' ਅਰਥਾਤ ਛੋਟੀਆਂ ਛੋਟੀਆਂ ਬੇੜੀਆਂ ਉਸਦਾ ਸਵਾਗਤ ਕਰਨ ਲਈ ਆਉਂਦੀਆਂ ਹਨ। 'ਕਨਾਦਿਰ' ਸ਼ਬਦ ਦਾ ਇਕ ਵਚਨ "ਕੁੰਦੁਰ" ਹੈ। ਇਨ੍ਹਾਂ ਬੇੜੀਆਂ ਤੇ ਦ੍ਵੀਪਾਂ ਦੇ ਵਾਸੀ ਹੁੰਦੇ ਹਨ ਜਿਨ੍ਹਾਂ ਕੋਲ ਪਾਨ ਅਤੇ ਕਜੰਬਾ ਅਰਥਾਤ ਹਰੇ ਨਾਰੀਅਲ ਹੁੰਦੇ ਹਨ। ਹਰ ਇਕ ਆਦਮੀ ਯਾਤਰੂਆਂ ਵਿਚੋਂ ਜਿਸ ਕਿਸੇ ਨੂੰ ਚਾਹੇ, ਇਹ ਚੀਜ਼ਾਂ ਦੇ ਦੇਂਦਾ ਹੈ। ਇਸ ਤੇ ਉਹ ਯਾਤਰੂ ਉਸ ਦਾ ਮਹਿਮਾਨ ਬਣ ਜਾਂਦਾ ਹੈ ਅਤੇ ਉਹ ਉਸਨੂੰ ਆਪਣੇ ਘਰ ਲੈ ਜਾਂਦਾ ਹੈ ਜਿਵੇਂ ਕਿ ਉਹ ਉਸਦਾ ਕੋਈ ਸੰਬੰਧੀ ਹੋਵੇ। ਇਨ੍ਹਾਂ ਮਹਿਮਾਨਾਂ ਵਿਚੋਂ ਕੋਈ ਵੀ ਜੇ ਵਿਆਹ ਕਰਨਾ ਚਾਹੇ ਤਾਂ ਕਰ ਸਕਦਾ ਹੈ। ਜਦ ਉਸਦੇ ਤੁਰਨ ਦਾ ਵੇਲਾ ਆਂਦਾ ਹੈ, ਉਹ ਆਪਣੀ ਪਤਨੀ ਨੂੰ ਤਲਾਕ ਦੇ ਦੇਂਦਾ ਹੈ। ਕਿਉਂ ਜ ਇਸਤ੍ਰੀਆਂ ਦੇਸ਼ ਤੋਂ ਬਾਹਰ ਨਹੀਂ ਜਾਂਦੀਆਂ। ਜਿਹੜਾ ਵਿਆਹ ਨਹੀਂ ਕਰਦਾ, ਉਸਦਾ ਭੋਜਨ ਉਸ ਘਰ ਦੀ ਮਾਲਕਿਨ ਬਣਾਂਦੀ ਹੈ, ਜਿਸ ਘਰ ਵਿਚ ਉਹ ਠਹਿਰਦਾ ਹੈ। ਉਹ ਉਸਦੀ ਸੇਵਾ ਕਰਦਾ ਹੈ ਅਤੇ ਜਾਣ ਵੇਲੇ ਉਸਨੂੰ ਰਸਦ ਪ੍ਰਦਾਨ ਕਰਦੀ ਹੈ ਅਤੇ ਇਸਦੇ ਬਦਲੇ ਉਹ ਥੋੜੇ ਜਿਹੇ ਉਪਹਾਰ ਨਾਲ ਹੀ ਰਾਜ਼ੀ ਹੋ ਜਾਂਦੀ ਹੈ। ਖ਼ਜ਼ਾਨੇ ਦੀ ਆਮਦਨੀ ਜਿਸਨੂੰ ਉਥੇ ਬੰਦਰ ਆਖਦੇ ਹਨ, ਇਸ ਤਰ੍ਹਾਂ ਪ੍ਰਾਪਤ ਕੀਤੀ ਜਾਂਦੀ ਹੈ। ਹਰ-ਇਕ ਜਹਾਜ਼ ਤੇ ਲਿਆਈਆਂ ਜਾਣ ਵਾਲੀਆਂ ਹਰ ਕਿਸਮ ਦੀਆਂ ਚੀਜ਼ਾਂ ਦਾ ਕੁਝ ਹਿੱਸਾ ਖ਼ਰੀਦ ਲਿਆ ਜਾਂਦਾ ਹੈ। ਭਾਵੇਂ ਉਹ ਉਸ ਮੁੱਲ ਦੀ ਹੋਵੇ ਜਾਂ ਵਾਧੂ ਦੀ। ਇਸਨੂੰ 'ਬੰਦਰ-ਨਿਯਮ' ਆਖਦੇ ਹਨ। 'ਬੰਦਰ' ਲਈ ਹਰ ਇਕ ਦ੍ਵੀਪ ਵਿਚ ਲਕੜੀ ਦਾ ਘਰ ਬਣਿਆ ਹੁੰਦਾ ਹੈ ਜਿਸਨੂੰ 'ਬਜਨਸਾਰ' ਆਖਦੇ ਹਨ। ਇਸ ਵਿਚ ਰਾਜਪਾਲ ਜਿਹੜਾ ਕਰਦੁਵਰੀ

---

1. **ਕਨਾਦਿਰ ਅਤੇ ਕੁੰਦੁਰ—**
**ਮਾਲਦੀਵ ਦ੍ਵੀਪ ਸਮੂਹ ਅੰਦਰ ਪਰਚਲਿਤ ਵਿਸ਼ੇਸ਼ ਪ੍ਰਕਾਰ ਦੀਆਂ ਨੌਕਾਵਾਂ।**

ਅਖਾਉਂਦਾ ਹੈ, ਮਾਲ ਇਕੱਠਾ ਕਰਦਾ ਹੈ। ਉਸਨੂੰ ਵੇਚਦਾ ਅਤੇ ਖ਼ਰੀਦਦਾ ਹੈ।

ਇਨ੍ਹਾਂ ਦ੍ਵੀਪਾਂ ਦੇ ਵਾਸੀ ਕੁਕੜੀਆਂ ਦੇ ਬਦਲੇ, ਚੀਨੀ ਦੇ ਬਰਤਨ, ਜਿਹੜੇ ਉਥੇ ਲਿਆਂਦੇ ਜਾਂਦੇ ਹਨ, ਖ਼ਰੀਦਦੇ ਹਨ। ਉਥੇ ਇਕ ਬਰਤਨ ਦਾ ਮੁੱਲ ਪੰਜ ਜਾਂ ਛੇ ਕੁਕੜੀਆਂ ਹੈ। ਇਨ੍ਹਾਂ ਦ੍ਵੀਪਾਂ ਤੋਂ ਜਹਾਜ਼, ਮੱਛੀਆਂ ਜਿਨ੍ਹਾਂ ਦਾ ਵਰਣਨ ਹੋ ਚੁਕਿਆ ਹੈ, ਨਾਰੀਅਲ, ਲੁੰਗੀਆਂ, ਬਿਲਯਾਨ ਅਤੇ ਸੂਤੀ ਪਗੜੀਆਂ ਲੈ ਜਾਂਦੇ ਹਨ। ਲੋਕੀ ਏਥੋਂ ਦੇ ਬਰਤਨ, ਜਿਹੜੇ ਮਾਲਦੀਵ ਵਿਚ ਬਾਹਲੇ ਹੁੰਦੇ ਹਨ, ਕੌਡੀਆਂ, ਕਨਬਰ ਅਰਥਾਤ ਨਾਰੀਅਲ ਦੇ ਰੇਸ਼ੇ ਖ਼ਰੀਦਦੇ ਹਨ। ਇਸ ਨੂੰ ਸਮੁੰਦਰ ਦੇ ਕੰਢੇ ਤੇ ਟੋਇਆਂ ਵਿਚ ਗਿੱਲਾ ਕੀਤਾ ਜਾਂਦਾ ਹੈ। ਤਦ ਮੋਹਲਿਆਂ ਨਾਲ ਕੁਟਿਆ ਜਾਂਦਾ ਹੈ। ਫਿਰ ਇਸਤ੍ਰੀਆਂ ਇਸ ਨੂੰ ਕਤਦੀਆਂ ਹਨ। ਇਸ ਤੋਂ ਰੱਸੇ ਬਣਾਏ ਜਾਂਦੇ ਹਨ ਜਿਹੜੇ ਜਹਾਜ਼ਾਂ ਨੂੰ ਬੰਨ੍ਹਣ ਦੇ ਕੰਮ ਆਉਂਦੇ ਹਨ। ਇਹ ਰੱਸੇ ਚੀਨ, ਹਿੰਦ ਅਤੇ ਯਮਨ ਵਲ ਘੱਲੇ ਜਾਂਦੇ ਹਨ। ਇਹ ਰੱਸੇ ਸੰਨ ਦੇ ਰੱਸਿਆਂ ਤੋਂ ਵਧੇਰੇ ਚੰਗੇ ਹੁੰਦੇ ਹਨ ਅਤੇ ਇਨ੍ਹਾਂ ਰੱਸਿਆਂ ਨਾਲ ਯਮਨ ਅਤੇ ਹਿੰਦ ਵਿਚ, ਜਹਾਜ਼ਾਂ ਦੇ ਸ਼ਹਿਤੀਰ ਆਪੋ ਵਿਚ ਬੰਨ੍ਹੇ ਜਾਂਦੇ ਹਨ। ਕਿਉਂ ਜੁ ਇਸ (ਹਿੰਦ ਮਹਾਂ) ਸਾਗਰ ਵਿਚ ਬਥੇਰੀਆਂ ਚਟਾਨਾਂ ਹਨ। ਜੇ ਲੋਹੇ ਦੇ ਕਿੱਲਾਂ ਨਾਲ ਜੁੜਿਆ ਹੋਇਆ ਜਹਾਜ਼, ਚਟਾਨਾਂ ਨਾਲ ਟਕਰਾ ਜਾਏ ਤਾਂ ਜ਼ਰੂਰ ਹੀ ਟੁੱਟ ਜਾਵੇਗਾ, ਪਰ ਜਿਸ ਜਹਾਜ਼ ਦੇ ਸ਼ਤੀਰ ਰੱਸਿਆਂ ਨਾਲ ਬੱਧੇ ਹੋਣਗੇ, ਉਹ ਗਿੱਲਾ ਹੁੰਦਾ ਹੈ ਤੇ ਕਦੀ ਨਹੀਂ ਟੁੱਟਦਾ।

ਇਸ ਦੇਸ਼ ਵਿਚ ਲੈਣ ਦੇਣ ਸਭ ਕੌਡੀਆਂ ਰਾਹੀਂ ਹੁੰਦਾ ਹੈ। ਕੌਡੀ, ਇਕ ਤਰ੍ਹਾਂ ਦਾ ਜੰਤ ਹੁੰਦਾ ਹੈ। ਇਨ੍ਹਾਂ ਨੂੰ ਸਮੁੰਦਰ ਵਿਚੋਂ ਚੁਣਦੇ ਹਨ ਅਤੇ ਕੰਢੇ ਤੇ ਟੋਇਆਂ ਵਿਚ ਇਕਠਾ ਕਰ ਲੈਂਦੇ ਹਨ। ਇਸਦਾ ਮਾਸ ਸੁਕ ਜਾਂਦਾ ਹੈ ਅਤੇ ਸਿਰਫ਼ ਸਫ਼ੈਦ ਹੱਡੀ ਬਚ ਜਾਂਦੀ ਹੈ। ਸੌ ਕੌਡੀਆਂ ਨੂੰ "ਸਿਯਾਹ" ਸਤ ਸੌ ਨੂੰ 'ਫ਼ਾਲ', ਬਾਰ੍ਹਾਂ ਹਾਜ਼ਾਰ ਨੂੰ 'ਕੁਤੀ' ਅਤੇ ਇਕ ਲਖ ਕੌਡੀਆਂ ਨੂੰ "ਬੁਸਤੂ" ਆਖਦੇ ਹਨ। ਖ਼ਰੀਦ-ਵੇਚ ਕਰਨ ਵਿਚ ਸੋਨੇ ਦਾ ਇਕ ਦੀਨਾਰ ਚਾਰ ਬੁਸਤੂਆਂ ਦੇ ਬਰਾਬਰ ਹੁੰਦਾ ਹੈ। ਕਦੀ-ਕਦੀ ਕੌਡੀਆਂ ਦਾ ਭਾ ਡਿਗ ਜਾਂਦਾ ਹੈ। ਬੰਗਾਲ (ਬੰਜਾਲਾਂ) ਦੇ ਲੋਕਾਂ ਤੋਂ ਕੌਡੀਆਂ ਦੇ ਬਦਲੇ ਚਾਵਲ ਖ਼ਰੀਦੇ ਜਾਂਦੇ ਹਨ। ਕਿਉਂ ਜੁ ਬੰਗਾਲ ਵਿਚ ਚਾਲੂ ਸਿੱਕਾ ਕੌਡੀਆਂ ਹੀ ਹਨ। ਇਹ ਯਮਨ ਵਾਸੀਆਂ ਨੂੰ ਵੀ ਵੇਚੀਆਂ ਜਾਂਦੀਆਂ ਹਨ। ਉਹ ਆਪਣੇ ਜਹਾਜ਼ਾਂ ਵਿਚ ਰੇਤ ਦੀ ਥਾਂ ਤੇ ਇਨ੍ਹਾਂ ਦੀ ਭਰਥੀ ਕਰ ਲੈਂਦੇ ਹਨ। ਸੂਡਾਨ ਦੇਸ਼ ਵਿਚ ਵੀ ਕੌਡੀਆਂ ਦਾ ਸਿੱਕਾ ਪ੍ਰਚਲਿਤ ਹੈ। ਮੈਂ ਮਾਲੀ ਅਤੇ ਜੂ-ਜੂ[1] ਵਿਚ, ਸੋਨੇ ਦਾ ਇਕ ਦੀਨਾਰ, ਇਕ ਹਜ਼ਾਰ, ਇਕ ਸੌ ਪੰਜਾਹ ਕੌਡੀਆਂ ਦੇ ਬਦਲੇ ਵਿਕਦਾ ਵੇਖਿਆ।

## ਏਥੋਂ ਦੀਆਂ ਇਸਤ੍ਰੀਆਂ

ਇਨ੍ਹਾਂ ਦ੍ਵੀਪਾਂ ਦੀਆਂ ਇਸਤ੍ਰੀਆਂ ਆਪਣੇ ਸਿਰ ਨਹੀਂ ਕਜਦੀਆਂ। ਉਨ੍ਹਾਂ ਦੀ ਰਾਣੀ

---

1. **ਮਾਲੀ ਅਤੇ ਜੂ-ਜੂ—**

**ਸੂਡਾਨ ਵਿਚ ਸਥਿਤ ਸਥਾਨ, ਜਿਨ੍ਹਾਂ ਦੀ ਯਾਤਰਾ ਇਬਨ-ਬਤੂਤਾ ਨੇ ਮਗਰੋਂ ਕੀਤੀ। ਸੂਡਾਨ ਉੱਤਰੀ ਅਫ਼ਰੀਕਾ ਦੇ ਦੱਖਣ-ਪੂਰਵ ਅੰਦਰ ਸਥਿਤ ਇਕ ਗਣਰਾਜ ਹੈ।**

ਵੀ ਆਪਣਾ ਸਿਰ ਨਹੀਂ ਕਜਦੀ। ਉਹ ਆਪਣੇ ਵਾਲਾਂ ਵਿਚ ਕੰਘੀ ਕਰਦੀਆਂ ਹਨ ਅਤੇ ਸਿਰ ਦੇ ਇਕ ਪਾਸੇ ਜੂੜਾ ਬੰਨ੍ਹਦੀਆਂ ਹਨ। ਬਹੁਤੀਆਂ ਇਸਤ੍ਰੀਆਂ ਸਿਰਫ਼ ਇਕ ਧੋਤੀ ਪਾਂਦੀਆਂ ਹਨ। ਇਸ ਨਾਲ ਉਹ ਲਕ ਤੋਂ ਲੈ ਕੇ ਥੱਲੇ ਦੇ ਹਿੱਸੇ ਨੂੰ ਕਜ ਲੈਂਦੀਆਂ ਹਨ। ਪਰ ਉਨ੍ਹਾਂ ਦੇ ਜੁੱਸੇ ਦਾ ਬਾਕੀ ਹਿੱਸਾ ਅਣਕਜਿਆ ਰਹਿੰਦਾ ਹੈ। ਇਸੇ ਭੇਸ ਵਿਚ ਉਹ ਬਜ਼ਾਰਾਂ ਵਿਚ ਜਾਂ ਹੋਰ ਥਾਵਾਂ ਤੇ ਤੁਰਦੀਆਂ ਫਿਰਦੀਆਂ ਹਨ। ਜਦ ਮੈਨੂੰ ਉਥੋਂ ਦਾ ਨਿਆਂਇਕਰਤਾ ਬਣਾਇਆ ਗਿਆ ਤਾਂ ਮੈਂ ਇਸ ਗਲ ਦਾ ਜਤਨ ਕੀਤਾ ਜੁ ਇਸ ਰਿਵਾਜ ਦਾ ਅੰਤ ਹੋ ਜਾਵੇ। ਮੈਂ ਇਸਤ੍ਰੀਆਂ ਨੂੰ ਕਪੜੇ ਪਾਉਣ ਦੀ ਆਗਿਆ ਦਿੱਤੀ ,ਪਰ ਮੈਨੂੰ ਕੋਈ ਸਫਲਤਾ ਨਹੀਂ ਹੋਈ। ਆਪਣੀ ਕਚਹਿਰੀ ਵਿਚ ਮੈਂ ਕਿਸੇ ਵੀ ਅਜਿਹੀ ਮੁਦੱਈ ਇਸਤ੍ਰੀ ਨੂੰ ਨਹੀਂ ਆਉਣ ਦੇਂਦਾ ਸੀ ਜਿਸ ਨੇ ਕਪੜੇ ਨਾ ਪਾਏ ਹੋਏ ਹੋਣ। ਫਿਰ ਵੀ ਇਸ ਤੋਂ ਛੁੱਟ 'ਕੁਰਤੀ' ਵੀ ਪਾਉਂਦੀਆਂ ਹਨ। ਉਨ੍ਹਾਂ ਦੀਆਂ ਕੁਰਤੀਆਂ ਦੀਆਂ ਬਾਹਵਾਂ ਛੋਟੀਆਂ ਪਰ ਮੋਕਲੀਆਂ ਹੁੰਦੀਆਂ ਹਨ। ਮੇਰੇ ਕੋਲ ਕੁਝ ਦਾਸੀਆਂ ਸਨ ਜਿਹੜੀਆਂ ਦੇਹਲੀ ਦੀਆਂ ਇਸਤ੍ਰੀਆਂ ਵਰਗੇ ਕਪੜੇ ਪਾਂਦੀਆਂ ਸਨ ਅਤੇ ਆਪਣੇ ਸਿਰ ਕਜਦੀਆਂ ਸਨ। ਇਸ ਭੇਸ ਤੋਂ ਸਜਾਵਟ ਦੀ ਗਲ ਤਾਂ ਇਕ ਪਾਸੇ ਰਹੀ ਸਗੋਂ ਉਹ ਉਹਨਾਂ ਨੂੰ ਬੜਾ ਭੱਦਾ ਲਗਦਾ ਸੀ ਕਿਉਂ ਜੁ ਉਨ੍ਹਾਂ ਨੂੰ ਇਸਦਾ ਅਭਿਆਸ ਨਹੀਂ ਸੀ। ਇਸਤ੍ਰੀਆਂ ਦੇ ਗਹਿਣੇ ਉਨ੍ਹਾਂ ਦੀਆਂ ਚੂੜੀਆਂ ਹਨ। ਉਹ ਦੋਵਾਂ ਹੱਥਾਂ ਵਿਚ ਇਤਨੀਆਂ ਚੂੜੀਆਂ ਪਾਂਦੀਆਂ ਹਨ ਜੁ ਵੀਣੀ ਤੋਂ ਲੈ ਕੇ ਆਰਕ ਤਕ ਦਾ ਹਿੱਸਾ ਕਜਿਆ ਜਾਂਦਾ ਹੈ। ਇਹ ਚੂੜੀਆਂ ਚਾਂਦੀ ਦੀਆਂ ਹੁੰਦੀਆਂ ਹਨ। ਸੁਲਤਾਨ (ਸ਼ਾਸਕ) ਦੀਆਂ ਪਤਨੀਆਂ ਅਤੇ ਉਸਦੇ ਸੰਬੰਧੀਆਂ ਤੋਂ ਛੁਟ ਹੋਰ ਕੋਈ ਵੀ ਸੋਨੇ ਦੀਆਂ ਚੂੜੀਆਂ ਨਹੀਂ ਪਾਉਂਦਾ। ਉਹ ਪੰਜੇਬਾਂ ਵੀ ਪਾਂਦੀਆਂ ਹਨ ਜਿਨ੍ਹਾਂ ਨੂੰ ਬਾਇਲ (ਪਾਇਲ) ਆਖਦੇ ਹਨ ਅਤੇ ਨਾਲੇ ਸੋਨੇ ਦੇ ਹਾਰ ਵੀ ਜਿਹੜੇ ਉਨ੍ਹਾਂ ਦੀਆਂ ਛਾਤੀਆਂ ਤੇ ਲਮਕਦੇ ਦਿਸਦੇ ਹਨ। ਇਹ ਹਾਰ 'ਬਸਦਰਦ' ਅਖਵਾਉਂਦੇ ਹਨ।

ਉਨ੍ਹਾਂ ਦੇ ਬਾਰੇ ਇਕ ਅਜਬ ਗਲ ਇਹ ਹੈ ਕਿ ਉਹ ਪੰਜ ਦੀਨਾਰ ਜਾਂ ਇਸ ਤੋਂ ਕੁਝ ਘੱਟ ਦੀ ਨੀਅਤ ਤਨਖ਼ਾਹ ਅਤੇ ਰੋਟੀ ਤੇ ਸੇਵਿਕਾ ਦੇ ਰੂਪ ਵਿਚ ਨੌਕਰੀ ਕਰਦੀਆਂ ਹਨ। ਇਸ ਨੂੰ ਭੈੜਾ ਨਹੀਂ ਸਮਝਦੀਆਂ। ਬਹੁਤੀਆਂ ਕੁੜੀਆਂ ਇਸੇ ਤਰ੍ਹਾਂ ਕਰਦੀਆਂ ਹਨ। ਫਲਸਰੂਪ ਅਮੀਰ ਆਦਮੀਆਂ ਦੇ ਘਰਾਂ ਵਿਚ ਦਸ-ਦਸ-ਵੀਹ-ਵੀਹ ਅਜਿਹੀਆਂ ਕੁੜੀਆਂ ਮਿਲਣਗੀਆਂ। ਜੇ ਕਿਸੇ ਕੁੜੀ ਦੇ ਹੱਥੋਂ ਕੋਈ ਬਰਤਨ ਟੁੱਟ ਜਾਂਦਾ ਹੈ ਤਾਂ ਉਸਦਾ ਘਾਟਾ ਉਸੇ ਨੂੰ ਹੀ ਪੂਰਾ ਕਰਨਾ ਪੈਂਦਾ ਹੈ। ਜਦ ਕੋਈ ਕੁੜੀ ਇਕ ਘਰ ਨੂੰ ਛਡਕੇ ਦੂਜੇ ਵਿਚ ਜਾਂਦੀ ਹੈ ਤਾਂ ਨਵੇਂ ਘਰ ਵਾਲੇ ਉਸਨੂੰ ਉਤਨੀ ਰਕਮ ਦੇਂਦੇ ਹਨ ਜਿਤਨਾ ਉਸ ਨੇ ਕਰਜ਼ਾ ਦੇਣਾ ਹੋਵੇ। ਇਹ ਰਕਮ ਉਹ ਛੱਡ ਜਾਣ ਵਾਲੇ ਘਰ ਵਾਲਿਆਂ ਨੂੰ ਦੇ ਦੇਂਦੀ ਹੈ ਅਤੇ ਇਸ ਤਰ੍ਹਾਂ ਉਹ ਨਵੇਂ ਘਰ ਦੀ ਉਤਨੀ ਹੀ ਕਰਜ਼ਦਾਰ ਹੋ ਜਾਂਦੀ ਹੈ। ਇਨ੍ਹਾਂ ਮਜ਼ਦੂਰ ਕੁੜੀਆਂ ਦਾ ਵੱਡਾ ਕੰਮ ਨਾਰੀਅਲ ਦੀਆਂ ਰੱਸੀਆਂ ਵੱਟਣਾ ਹੈ।

ਏਥੇ ਸਿਦਾਕ[1] (ਮਹਰ) (ਵਹੁਟੀ ਨੂੰ ਦਿੱਤੀ ਜਾਣ ਵਾਲੀ ਰਕਮ) ਘਟ ਹੋਣ ਦੇ ਕਾਰਨ ਅਤੇ ਇਸਤ੍ਰੀਆਂ ਦੇ ਸਹਿਵਾਸ ਵਿਚ ਨਿਪੁੰਨਤਾ ਦੇ ਕਾਰਨ, ਇਨ੍ਹਾਂ ਦ੍ਵੀਪਾਂ ਵਿਚ ਵਿਆਹ ਕਰਨਾ ਬਹੁਤ ਸੌਖਾ ਹੈ। ਬਹੁਤ ਸਾਰੇ ਲੋਕੀ ਸਿਦਾਕ ਨੀਅਤ ਵੀ ਨਹੀਂ ਕਰਦੇ। ਸਿਰਫ਼ ਗਵਾਹੀਆਂ ਲਿਖੀਆਂ ਜਾਂਦੀਆਂ ਹਨ ਅਤੇ ਇਸਤ੍ਰੀ ਦੀ ਹਾਲਤ ਦੇ ਅਨੁਸਾਰ ਸਿਦਾਕ ਦੇ ਦਿੱਤਾ ਜਾਂਦਾ ਹੈ। ਜਦੋਂ ਜਹਾਜ਼ ਆਂਦੇ ਹਨ ਤਾਂ ਮਲਾਹ ਵਿਆਹ ਕਰ ਲੈਂਦੇ ਹਨ। ਤੁਰਨ ਵੇਲੇ ਉਹ ਆਪਣੀਆਂ ਪਤਨੀਆਂ ਨੂੰ ਤਲਾਕ ਦੇ ਦੇਂਦੇ ਹਨ। ਇਹ ਇਕ ਤਰ੍ਹਾਂ ਦਾ ਮੁਤਾ[2] (ਅਸਥਾਈ ਵਿਆਹ) ਹੈ।

ਇਨ੍ਹਾਂ ਦ੍ਵੀਪਾਂ ਦੀਆਂ ਇਸਤ੍ਰੀਆਂ ਕਦੀ ਆਪਣੇ ਦੇਸ਼ ਤੋਂ ਬਾਹਰ ਨਹੀ ਜਾਂਦੀਆਂ ਅਤੇ ਮੈਂ ਸੰਸਾਰ ਅੰਦਰ ਇਨ੍ਹਾਂ ਤੋਂ ਵੱਧ ਸਹਿਵਾਸ ਵਿਚ ਨਿਪੁੰਨ ਇਸਤ੍ਰੀਆਂ ਹੋਰ ਕਿਧਰੇ ਨਹੀਂ ਵੇਖੀਆਂ। ਇਨ੍ਹਾਂ ਦ੍ਵੀਪਾਂ ਵਿਚ ਇਸਤ੍ਰੀ ਆਪਣੇ ਪਤੀ ਦੀ ਸੇਵਾ ਦਾ ਕੰਮ ਹੋਰ ਕਿਸੇ ਤੇ ਨਹੀਂ ਛੱਡਦੀ। ਉਹ ਆਪ ਉਸ ਦੇ ਵਾਸਤੇ ਭੋਜਨ ਲਿਆਂਦੀ ਹੈ, ਥਾਲੀਆ-ਬਰਤਨ ਆਦਿਕ ਚੁਕ ਕੇ ਲੈ ਜਾਂਦੀ ਹੈ, ਉਸ ਦੇ ਹੱਥ ਧੁਆਂਦੀ ਹੈ ਅਤੇ ਵੁਜ਼ੂ (ਹੱਥ ਮੂੰਹ ਧੋਣ) ਲਈ ਪਾਣੀ ਲਿਆਕੇ ਦੇਂਦੀ ਹੈ ਅਤੇ ਸੌਣ ਵੇਲੇ ਉਸ ਦੇ ਪੈਰ ਘੁਟਦੀ ਹੈ। ਇਸ ਦੇਸ਼ ਵਿਚ ਇਕ ਰਿਵਾਜ ਇਹ ਹੈ ਕਿ ਇਸਤ੍ਰੀਆਂ ਆਪਣੇ ਪਤੀਆਂ ਦੇ ਨਾਲ ਭੋਜਨ ਨਹੀਂ ਕਰਦੀਆਂ ਅਤੇ ਪਤੀ ਨੂੰ ਇਹ ਪਤਾ ਵੀ ਨਹੀਂ ਲਗਦਾ ਕਿ ਇਸਤ੍ਰੀ ਕੀ ਖਾਂਦੀ ਹੈ। ਇਸ ਦ੍ਵੀਪ ਵਿਚ ਮੈਂ ਬਥੇਰੀਆਂ ਇਸਤ੍ਰੀਆਂ ਨਾਲ ਵਿਆਹ ਕੀਤਾ। ਕੁਝ ਇਸਤ੍ਰੀਆਂ ਮੇਰੇ ਸਮਝਾਉਣ ਦੇ ਮਗਰੋਂ ਮੇਰੇ ਨਾਲ ਭੋਜਨ ਕਰਦੀਆਂ ਸਨ, ਪਰ ਕੁਝ ਨਹੀਂ ਕਰਦੀਆਂ ਸਨ। ਮੈਂ ਕਦੀ ਵੀ ਉਨ੍ਹਾਂ ਨੂੰ ਭੋਜਨ ਕਰਦਿਆਂ ਨਾ ਵੇਖ ਸਕਿਆ। ਇਸ ਬਾਰੇ ਮੇਰੇ ਜਤਨ ਬੇਕਾਰ ਹੋ ਗਏ।

## ਇਨ੍ਹਾਂ ਦ੍ਵੀਪਾਂ ਵਿਚ ਇਸਲਾਮ-ਪ੍ਰਚਾਰ ਦਾ ਕਾਰਨ ਅਤੇ ਉਨ੍ਹਾਂ ਨੂੰ ਹਰ ਮਹੀਨੇ ਕਸ਼ਟ ਦੇਣ ਵਾਲੇ ਪ੍ਰੇਤ

ਦ੍ਵੀਪ-ਸਮੂਹ ਦੇ ਵਿਸ਼ਵਾਸੀ ਆਦਮੀਆਂ, ਜਿਵੇਂ ਕਿ ਨਿਆਇ ਜਾਣੂ ਅਤੇ ਅਧਿਆਪਕ ਅਲੀ-ਨਿਆਇਕਰਤਾ ਅਬਦੁਲਾਹ ਅਤੇ ਉਨ੍ਹਾਂ ਤੋਂ ਛੁੱਟ ਕੁਝ ਹੋਰ ਆਦਮੀਆਂ ਨੇ ਮੈਨੂੰ ਦਸਿਆ ਕਿ ਇਨ੍ਹਾਂ ਦ੍ਵੀਪਾਂ ਦੇ ਵਾਸੀ ਕਾਫ਼ਿਰ (ਹਿੰਦੂ) ਸਨ ਅਤੇ ਹਰ ਮਹੀਨੇ ਇਕ ਪ੍ਰੇਤ ਉਨ੍ਹਾਂ ਕੋਲ ਆਂਦਾ ਸੀ। ਉਹ ਸਮੁੰਦਰ ਵਲੋਂ ਆਇਆ ਕਰਦਾ ਸੀ ਅਤੇ ਸ਼ਕਲੋਂ ਦੀਵਿਆਂ ਭਰੇ ਇਕ ਜਹਾਜ਼ ਵਰਗਾ ਜਾਪਦਾ ਸੀ। ਦੀਪ-ਵਾਸੀਆਂ ਵਿਚ ਇਹ ਰਿਵਾਜ ਸੀ ਕਿ ਜਦੋਂ ਵੀ ਉਹ ਉਸਨੂੰ ਵੇਖਦੇ, ਉਹ ਇਕ ਅਣਵਿਆਹੀ ਕੁੜੀ ਨੂੰ ਸਜਾ ਕੇ ਇਕ ਬੁਧ-ਖ਼ਾਨੇ ਅਰਥਾਤ ਮੂਰਤੀ-ਗ੍ਰਹਿ

1. **ਸਿਦਾਕ ਜਾਂ ਸਦਾਕ—**

ਅਰਥਾਤ–ਮਹਰ, ਉਹ ਰਕਮ ਜਿਹੜੀ ਨਿਕਾਹ (ਵਿਆਹ) ਦੇ ਸਮੇਂ ਦੁਲਹਨ ਨੂੰ ਦੇਣ ਲਈ ਨੀਅਤ ਕੀਤੀ ਜਾਂਦੀ ਹੈ।

2. **ਮੁਤਾ—**

ਸ਼ੀਆ ਸੰਪਰਦਾਇ ਅੰਦਰ ਕਿਸੇ ਇਸਤਰੀ ਨਾਲ ਕੁਝ ਚਿਰ ਲਈ ਕੀਤਾ ਵਿਆਹ।

ਵਿਚ ਲੈ ਆਂਦੇ। ਇਹ ਮੂਰਤੀ-ਗ੍ਰਹਿ ਸਮੁੰਦਰ ਦੇ ਕੰਢੇ ਤੇ ਬਣਿਆ ਹੋਇਆ ਸੀ ਅਤੇ ਇਸ ਵਿਚ ਸਮੁੰਦਰ ਵਲ ਨੂੰ ਇਕ ਬਰਾਂਡਾ ਸੀ। ਉਹ ਰਾਤ ਭਰ ਲਈ ਕੁੜੀ ਨੂੰ ਉਥੇ ਛੱਡ ਦੇਂਦੇ। ਦੂਜੇ ਦਿਨ ਸਵੇਰ ਹੋਣ ਤੇ ਜਦੋਂ ਲੋਕੀ ਉਥੇ ਪੁਜਦੇ ਤਾਂ ਵੇਖਦੇ ਕਿ ਉਸ ਨਾਲ ਬਲਾਤਕਾਰ ਕੀਤਾ ਗਿਆ ਹੈ ਤੇ ਉਹ ਮਰ ਚੁਕੀ ਹੈ। ਹਰ ਮਹੀਨੇ ਉਹ ਲੋਕੀ ਪਾਸ਼ਾ ਸੁਟ ਕੇ ਫੈਸਲਾ ਕਰ ਲੈਂਦੇ ਸਨ ਤੇ ਜਿਸ ਆਦਮੀ ਦੇ ਨਾਂ ਤੇ ਵੀ ਪਾਸਾ ਪੈਂਦਾ, ਉਹ ਆਪਣੀ ਧੀ ਦੇ ਦੇਂਦਾ।

ਉਪਰੰਤ ਪੱਛਮ ਦਾ ਇਕ ਵਾਸੀ ਉਥੇ ਆਇਆ। ਉਸਦਾ ਨਾਂ ਅਬੁਲ ਬਰਕਾਤ ਬਰਬਗੀ ਸੀ। ਉਸਨੂੰ ਕੁਰਾਨ ਸ਼ਰੀਫ਼ ਜ਼ਬਾਨੀ ਯਾਦ ਸੀ। ਮਾਲ ਦ੍ਵੀਪ ਵਿਚ ਉਹ ਇਕ ਬੁੱਢੀ ਦੇ ਘਰ ਟਿਕਿਆ। ਇਕ ਦਿਨ ਉਸਨੇ ਵੇਖਿਆ ਕਿ ਬੁੱਢੀ ਨੇ ਆਪਣੇ ਸਾਰੇ ਪਰਵਾਰ ਨੂੰ ਸਦਾਇਆ ਹੋਇਆ ਹੈ ਅਤੇ ਇਸਤ੍ਰੀਆਂ ਰੋਂਦੀਆਂ ਪਈਆਂ ਹਨ ਜਿਵੇਂ ਸੋਗ ਮਨਾਉਂਦੀਆਂ ਹੋਣ। ਉਸਨੇ ਇਸ ਬਾਰੇ ਉਨ੍ਹਾਂ ਤੋਂ ਪੁੱਛ-ਗਿਛ ਕੀਤੀ ਪਰ ਉਹ ਉਸਨੂੰ ਇਹ ਗਲ ਸਮਝਾ ਨਾ ਸਕੇ। ਤਦ ਉਥੇ ਇਕ ਦੁਭਾਸ਼ੀਆ ਆਇਆ। ਉਸਨੇ ਉਸਨੂੰ ਦਸਿਆ ਜੁ ਇਸ ਵਾਰੀ ਪਾਸਾ ਬੁੱਢੀ ਦੇ ਨਾਂ ਤੇ ਪਿਆ ਹੈ। ਕੱਲ੍ਹੀ ਕੁੜੀ ਤੋਂ ਛੁੱਟ ਉਸਦੀ ਕੋਈ ਸੰਤਾਨ ਨਹੀਂ ਹੈ ਅਤੇ ਉਸੇ ਨੂੰ ਉਹ ਪ੍ਰੇਤ ਮਾਰ ਸੁੱਟੇਗਾ। ਅਬੁਲ ਬਰਕਾਤ ਨੇ ਇਸਤ੍ਰੀ ਨੂੰ ਆਖਿਆ, ਤੇਰੀ ਕੁੜੀ ਦੀ ਥਾਂ ਤੇ ਇਸ ਰਾਤ ਮੈਂ ਜਾਵਾਂਗਾ, ਅਤੇ ਅਸਚਰਜ ਵਾਲੀ ਗਲ ਇਹ ਹੈ ਕਿ ਉਸ ਦੀ ਦਾੜ੍ਹੀ ਬਿਲਕੁਲ ਨਹੀਂ ਸੀ। ਵਜ਼ੂ (ਹੱਥ-ਮੂੰਹ ਧੋਣ) ਦੇ ਮਗਰੋਂ ਰਾਤ ਵੇਲੇ ਉਸ ਨੂੰ ਮੂਰਤੀ-ਗ੍ਰਹਿ ਵਿਚ ਲਿਆਂਦਾ ਗਿਆ। ਉਹ ਕੁਰਾਨ ਦਾ ਪਾਠ ਕਰਦਾ ਰਿਹਾ ਅਤੇ ਜਦ ਪ੍ਰੇਤ ਬਰਾਂਡੇ ਵਿਚ ਉਸਦੇ ਸਾਮ੍ਹਣੇ ਪ੍ਰਗਟ ਹੋਇਆ, ਉਹ ਲਗਾਤਾਰ ਪਾਠ ਕਰਦਾ ਰਿਹਾ। ਜਿਵੇਂ ਹੀ ਪ੍ਰੇਤ ਉਸ ਦੇ ਨੇੜੇ ਆਇਆ, ਉਸ ਨੂੰ ਪਾਠ ਸੁਣਾਈ ਦਿਤਾ। ਇਸ ਤੇ ਉਸਨੇ ਪਾਣੀ ਵਿਚ ਛਾਲ ਮਾਰ ਦਿੱਤੀ ਅਤੇ ਉਹ ਪੱਛਮੀ ਆਦਮੀ ਸਵੇਰ ਤੀਕ ਪਹਿਲਾਂ ਵਾਂਗ ਪਾਠ ਕਰਦਾ ਰਿਹਾ। ਤਦ ਉਹ ਬੁੱਢੀ, ਉਸ ਦੇ ਪਰਵਾਰ ਦੇ ਲੋਕੀ ਅਤੇ ਦ੍ਵੀਪ-ਵਾਸੀ ਰਿਵਾਜ ਦੇ ਅਨੁਸਾਰ ਅਣਵਿਆਹੀ ਕੁੜੀ ਨੂੰ ਲੈਣ ਆਏ ਤਾਂ ਜੋ ਉਸ ਨੂੰ ਬਾਲ ਦੇਣ, ਪਰ ਉਨ੍ਹਾਂ ਨੇ ਪੱਛਮੀ ਆਦਮੀ ਨੂੰ ਕੁਰਾਨ ਦਾ ਪਾਠ ਕਰਦਿਆਂ ਵੇਖਿਆ। ਫਲਸਰੂਪ ਉਹ ਉਸਨੂੰ ਆਪਣੇ ਰਾਜੇ ਕੋਲ ਲੈ ਗਏ ਜਿਸਦਾ ਨਾਉਂ 'ਸ਼ਨੂਰਾਜਾ' ਸੀ ਅਤੇ ਉਸਨੂੰ ਇਹ ਬਿਰਤਾਂਤ ਸੁਣਾਇਆ। ਰਾਜੇ ਨੂੰ ਬੜੀ ਹੈਰਾਨੀ ਹੋਈ। ਤਦ ਪੱਛਮੀ ਨੇ ਰਾਜੇ ਨੂੰ ਮੁਸਲਮਾਨ ਬਣਨ ਲਈ ਆਖਿਆ ਅਤੇ ਜ਼ੋਰ ਦਿੱਤਾ। ਸ਼ਨੂਰਾਜਾ ਨੇ ਉਸਨੂੰ ਆਖਿਆ, "ਅਗਲੇ ਮਹੀਨੇ ਤੱਕ ਸਾਡੇ ਕੋਲ ਠਹਿਰ। ਜੇ ਤੂੰ ਇਕ ਵਾਰ ਫਿਰ ਉਹੀ ਕੰਮ ਕਰ ਦਿਖਾਵੇਂ ਜਿਹੜਾ ਕਿ ਪਹਿਲਾਂ ਕੀਤਾ ਹੈ ਅਤੇ ਤਦ ਵੀ ਪ੍ਰੇਤ ਕੋਲੋਂ ਬਚ ਨਿਕਲੇਂ ਤਾਂ ਮੈਂ ਮੁਸਲਮਾਨ ਬਣ ਜਾਵਾਂਗਾ"। ਉਹ ਉਨ੍ਹਾਂ ਕੋਲ ਠਹਿਰ ਗਿਆ। ਪਰਮਾਤਮਾ ਨੇ ਰਾਜੇ ਦੇ ਦਿਲ ਨੂੰ ਇਸਲਾਮ ਦੇ ਪ੍ਰਤੀ ਉਦਾਰ ਬਣਾ ਦਿੱਤਾ ਅਤੇ ਮਹੀਨਾ ਮੁਕਣ ਤੋਂ ਪਹਿਲਾਂ ਹੀ ਉਹ ਮੁਸਲਮਾਨ ਹੋ ਗਿਆ। ਉਸ ਦੀਆਂ ਇਸਤ੍ਰੀਆਂ, ਬੱਚਿਆਂ ਅਤੇ ਰਾਜਦਬਾਰੀਆਂ ਨੇ ਵੀ ਉਸਦੀ ਨਕਲ ਕੀਤੀ।

ਅਗਲੇ ਮਹੀਨੇ ਦੇ ਸ਼ੁਰੂ ਵਿਚ ਉਸ ਪੱਛਮੀ ਆਦਮੀ ਨੂੰ ਮੂਰਤੀ-ਗ੍ਰਹਿ ਵਿਚ ਲਿਆਂਦਾ

ਗਿਆ ਪਰ ਪ੍ਰੇਤ ਪ੍ਰਗਟ ਹੀ ਨਹੀਂ ਹੋਇਆ ਜਦ ਕਿ ਉਹ ਸਵੇਰ ਤਕ ਕੁਰਾਨ ਦਾ ਪਾਠ ਕਰਦਾ ਰਿਹਾ। ਰਾਜਾ ਅਤੇ ਹੋਰ ਲੋਕੀ ਉਸ ਕੋਲ ਪੁੱਜੇ ਤਾਂ ਉਨ੍ਹਾਂ ਨੇ ਉਸ ਨੂੰ ਪਾਠ ਕਰਦੇ ਵੇਖਿਆ। ਫਲ-ਸਰੂਪ ਉਨ੍ਹਾਂ ਨੇ ਮੂਰਤੀਆਂ ਭੰਨ ਦਿੱਤੀਆਂ ਅਤੇ ਮੂਰਤੀ-ਗ੍ਰਿਹ ਨੂੰ ਵੀ ਤੋੜ ਦਿੱਤਾ। ਇਸ ਦ੍ਵੀਪ ਦੇ ਵਾਸੀ ਮੁਸਲਮਾਨ ਬਣ ਗਏ ਅਤੇ ਉਹਨਾਂ ਨੇ ਹੋਰ ਦ੍ਵੀਪਾਂ ਵਿਚ ਵੀ ਪ੍ਰਚਾਰਕ ਘਲ ਕੇ ਉਥੋਂ ਦੇ ਵਾਸੀਆਂ ਨੂੰ ਵੀ ਮੁਸਲਮਾਨ ਬਣਾ ਲਿਆ। ਇਹ ਲੋਕੀ ਉਸ ਪੱਛਮੀ ਆਦਮੀ ਦਾ ਬਹੁਤ ਸਨਮਾਨ ਕਰਦੇ ਸਨ ਅਤੇ ਉਹ ਲੋਕੀ ਉਸ ਦੇ ਕਦਮਾਂ ਦੇ ਤੁਰ ਕੇ 'ਇਮਾਮ-ਮਲਿਕ'[1] ਮੱਤ ਦੇ ਮੰਨਣ ਵਾਲੇ ਬਣੇ। ਪਰਮਾਤਮਾ ਉਸਦਾ ਭਲਾ ਕਰੇ। ਉਸ ਕਾਰਨ ਅੱਜ ਤਕ ਇਹ ਲੋਕੀ ਪੱਛਮ ਦੇ ਆਦਮੀਆਂ ਦਾ ਸਨਮਾਨ ਕਰਦੇ ਹਨ। ਉਸਨੇ ਇਕ ਮਸਜਿਦ ਬਣਵਾਈ ਸੀ ਜਿਹੜੀ ਉਸੇ ਦੇ ਨਾਉਂ ਤੇ ਪ੍ਰਸਿੱਧ ਹੈ। ਜਾਮਾ-ਮਸਜਿਦ ਦੇ ਜੰਗਲੇ ਵਾਲੇ ਛੱਜੇ ਤੇ ਮੈਂ ਹੇਠ ਲਿਖਿਆ ਲੇਖ ਪੜ੍ਹਿਆ ਜਿਹੜਾ ਲਕੜੀ ਵਿਚ ਖੁਦਿਆ ਹੋਇਆ ਸੀ, "ਅਸਲਮ ਅਸ-ਸੁਲਤਾਨ ਅਹਮਦ ਸ਼ਨੂਰਾਜਾ ਅਲਾ ਅਦੇ-ਅਬਿਲਬਰਕਾਤ ਅਲ-ਬਰਬਰੀ-ਅਲ ਮਗ਼ਰਿਬੀ" ਅਤੇ ਰਾਜੇ ਨੇ ਦ੍ਵੀਪ-ਸਮੂਹ ਦੀ ਇਕ ਤਿਹਾਈ ਆਮਦਨੀ ਯਾਤਰੂਆਂ ਦੇ ਵਾਸਤੇ ਧਰਮ ਅਰਥ ਕੰਮਾਂ ਵਿਚ ਖ਼ਰਚ ਕਰਨ ਲਈ ਨੀਅਤ ਕਰ ਦਿੱਤੀ ਕਿਉਂ ਜੋ ਉਨ੍ਹਾਂ ਦਾ ਧਰਮ ਉਨ੍ਹਾਂ ਦੇ ਕਾਰਨ ਹੀ ਬਦਲਿਆ ਸੀ। ਰਾਜ-ਕਰ ਦਾ ਉਹੀ ਹਿੱਸਾ ਹੁਣ ਵੀ ਉਸੇ ਉਦੇਸ਼ ਦੇ ਵਾਸਤੇ ਨੀਅਤ ਹੈ। ਇਸਲਾਮ ਨੂੰ ਪ੍ਰਵਾਨ ਕਰਨ ਤੋਂ ਪਹਿਲਾਂ ਇਸ ਪ੍ਰੇਤ ਦੇ ਕਾਰਨ ਬਹੁਤ ਸਾਰੇ ਦ੍ਵੀਪ ਉਜੜ ਚੁੱਕੇ ਸਨ।

ਸ਼ੁਰੂ ਵਿਚ ਜਦੋਂ ਅਸੀਂ ਇਸ ਦੇਸ਼ ਵਿਚ ਦਾਖ਼ਿਲ ਹੋਏ ਤਾਂ ਸਾਨੂੰ ਇਸਦਾ ਕੋਈ ਪਤਾ ਨਹੀਂ ਸੀ। ਪਰ ਇਕ ਰਾਤੀਂ ਜਦੋਂ ਮੈਂ ਆਪਣੇ ਕੰਮ ਵਿਚ ਰੁਝਿਆ ਹੋਇਆ ਸੀ, ਅਚਨਚੇਤ ਮੈਂ ਲੋਕਾਂ ਨੂੰ ਉਚੀ ਆਵਾਜ਼ ਵਿਚ ਕਲਿਮਾ[2] ਪੜ੍ਹਦੇ ਅਤੇ 'ਅੱਲਾਹੂ-ਅਕਬਰ' ਆਖਦੇ ਸੁਣਿਆ।

---

1. **ਇਮਾਮ ਮਲਿਕ—**

(1) ਸੁੰਨੀ ਮੁਸਲਮਾਨਾਂ ਦੇ ਇਕ ਸੰਪਰਦਾਇ ਦਾ ਪਰਵਰਤਕ। ਇਸਦਾ ਜਨਮ ਹਿਜਰੀ ਸੰਨ 94 ਅਰਥਾਤ ਸੰਨ 716 ਈਸਵੀ ਵਿਚ ਹੋਇਆ।

Dictionary of Islam

(2) ਮਦੀਨਾ ਦਾ ਇਕ ਮੁਸਲਿਮ ਮਹਾਤਮਾ, ਜਿਹੜਾ ਮੁਸਲਿਮ ਦਰਸ਼ਨ ਦਾ ਵਿਸ਼ੇਸ਼ ਜਾਣੂ ਹੋਣ ਦੇ ਨਾਤੇ ਪਰਸਿੱਧ ਹੈ।

ਇਸਨੂੰ 'ਹਦੀਸ' ਦਾ ਵਿਸ਼ੇਸ਼ ਵਿਆਖਿਆ ਕਰਨ ਵਾਲਾ ਵੀ ਆਖਿਆ ਜਾਂਦਾ ਸੀ। ਇਸ ਦੇ ਅਨੁਯਾਈ ਬਹੁਤੇ ਕਰਕੇ ਉੱਤਰ-ਪੱਛਮ ਅਫ਼ਰੀਕਾ ਅਤੇ ਮਿਸਰ ਵਿਚ ਰਹਿੰਦੇ ਸਨ।

2. **ਕਲਿਮਾ—**(ਅਰਥਾਤ ਸ਼ਬਦ)

ਮੁਸਲਮਾਨਾਂ ਦਾ ਮੂਲ-ਅਧਾਰ ਮੰਤਰ। ਪਵਿੱਤਰ ਸ਼ਬਦ ਜਿਨ੍ਹਾਂ ਰਾਹੀਂ ਪਰਮਾਤਮਾ ਦੇ ਇਕ ਹੋਣ ਅਤੇ ਹਜ਼ਰਤ ਮੁਹੰਮਦ ਦੇ ਪੈਗੰਬਰ ਹੋਣ ਦੀ ਸਾਖੀ ਦਿੱਤੀ ਜਾਂਦੀ ਹੈ।

Dictionary of Islam
Ency. of Urdu

ਮੈਂ ਵੇਖਿਆ, ਬੱਚਿਆਂ ਨੇ ਕੁਰਾਨ ਦੀਆਂ ਕਿਤਾਬਾਂ ਆਪਣੇ ਸਿਰਾਂ ਤੇ ਚੁਕੀਆਂ ਹੋਈਆਂ ਹਨ ਅਤੇ ਤਾਂਬੇ ਦੀਆਂ ਥਾਲੀਆਂ ਅਤੇ ਬਰਤਨਾਂ ਨੂੰ ਵਜਾ ਰਹੀਆਂ ਹਨ। ਮੈਨੂੰ ਉਨ੍ਹਾਂ ਦੇ ਇਸ ਵਿਹਾਰ ਤੇ ਬੜਾ ਅਸਚਰਜ ਹੋਇਆ। ਮੈਂ ਉਨ੍ਹਾਂ ਤੋਂ ਪੁੱਛਿਆ, "ਇਹ ਕੀ ਕਰ ਰਹੇ ਹੋ ?" ਇਕ ਨੇ ਜਵਾਬ ਦਿੱਤਾ, "ਕੀ ਤੁਸੀਂ ਸਮੁੰਦਰ ਵਲ ਨਹੀਂ ਤਕ ਰਹੇ" ਮੈਂ ਵੇਖਿਆ ਤਾਂ ਦੀਵਿਆਂ ਅਤੇ ਮਸ਼ਾਲਾਂ ਨਾਲ ਭਰਿਆ ਇਕ ਵਿਸ਼ਾਲ ਜਹਾਜ਼ ਦਿਸਿਆ। ਉਨ੍ਹਾਂ ਨੇ ਦਸਿਆ, "ਇਹ ਪ੍ਰੇਤ ਹੈ ਅਤੇ ਮਹੀਨੇ ਵਿਚ ਇਕ ਵਾਰੀ ਨਿਯਮ-ਪੂਰਬਕ ਪ੍ਰਗਟ ਹੁੰਦਾ ਹੈ। ਪਰ ਜਦ ਅਸੀਂ ਇਸ ਤਰ੍ਹਾਂ ਕਰਦੇ ਹਾਂ, ਜਿਵੇਂ ਤੂੰ ਹੁਣ ਵੇਖਿਆ ਹੈ, ਤਾਂ ਉਹ ਚਲਾ ਜਾਂਦਾ ਹੈ ਤੇ ਸਾਨੂੰ ਕਸ਼ਟ ਨਹੀਂ ਦੇਂਦਾ"।

## ਇਨ੍ਹਾਂ ਦ੍ਵੀਪਾਂ ਦੀ ਰਾਣੀ

ਇਨ੍ਹਾਂ ਦ੍ਵੀਪਾਂ ਬਾਰੇ ਇਕ ਹੈਰਾਨੀ ਵਾਲੀ ਗੱਲ ਇਹ ਹੈ ਕਿ ਇਥੋਂ ਦਾ ਸਾਸ਼ਨ ਇਕ ਇਸਤ੍ਰੀ ਕਰਦੀ ਹੈ। ਉਸ ਦਾ ਨਾਂ ਖ਼ਦੀਜਾ ਹੈ। ਉਹ ਬੰਗਾਲ ਦੇ ਸੁਲਤਾਨ ਸਲਹ ਉੱਦੀਨ ਸਾਲਿਹ ਦੇ ਪੁੱਤਰ ਸੁਲਤਾਨ ਜਲਾਲ ਉਦ-ਦੀਨ-ਉਮਰ ਦੀ ਧੀ ਹੈ। ਪਹਿਲਾਂ ਉਸ ਦਾ ਦਾਦਾ ਰਾਜ ਦਾ ਸ਼ਾਸਕ ਸੀ ਅਤੇ ਫਿਰ ਉਸ ਦਾ ਪਿਓ। ਪਿਓ ਦੀ ਮ੍ਰਿਤੂ ਦੇ ਉਪਰਾਂਤ ਉਸਦਾ (ਖ਼ਦੀਜਾ ਦਾ) ਭਾਈ ਸ਼ਿਹਾਬ-ਉੱਦੀਨ ਵਾਰਸ ਬਣਿਆ। ਉਹ ਉਮਰ ਵਿਚ ਅਜੇ ਬਹੁਤ ਛੋਟਾ ਸੀ। ਮੁਹੰਮਦ ਹਜ਼ਮੀ ਦੇ ਪੁੱਤਰ ਵਜ਼ੀਰ ਅਬਦੁੱਲਾਹ ਨੇ ਸ਼ਿਹਾਬੁ-ਉੱਦੀਨ ਦੀ ਮਾਂ ਨਾਲ ਵਿਆਹ ਕਰ ਲਿਆ ਅਤੇ ਉਸਤੇ ਆਪਣਾ ਪ੍ਰਭਾਵ ਜਮਾ ਲਿਆ। ਵਜ਼ੀਰ ਅਬਦੁੱਲਾਹ ਨੇ ਸੁਲਤਾਨਾ ਖ਼ਦੀਜਾ ਨਾਲ ਵੀ; ਉਸ ਦੇ ਪਤੀ ਵਜ਼ੀਰ ਜਮਾਲ-ਉਦ-ਦੀਨ ਦੀ ਮ੍ਰਿਤੂ ਦੇ ਉਪਰਾਂਤ ਵਿਆਹ ਕੀਤਾ। ਇਸ ਦੀ ਚਰਚਾ ਅਸੀਂ ਅੱਗੇ ਕਰਾਂਗੇ। ਜਦ ਸ਼ਿਹਾਬ-ਉਦ-ਦੀਨ ਬਾਲਗ਼ ਹੋ ਗਿਆ ਤਾਂ ਉਸਨੇ ਆਪਣੇ "ਸੁਤੇਲੇ" ਪਿਓ ਵਜ਼ੀਰ ਅਬਦੁੱਲਾਹ ਨੂੰ ਦੇਸ਼ ਨਿਕਾਲਾ ਦੇ ਕੇ ਸੁਵੈਦ ਦ੍ਵੀਪ ਸਮੂਹ ਵਲ ਘਲ ਦਿੱਤਾ। ਤਦ ਉਸਨੇ ਮਜ਼ਬੂਤੀ ਨਾਲ ਆਪਣਾ ਰਾਜ ਕਾਇਮ ਕੀਤਾ। ਉਸਨੇ ਆਪਣੇ ਦਾਸਾਂ ਵਿਚੋਂ ਅਲ਼ੀ ਕਲਕੀ ਨਾਮੀ ਆਦਮੀ ਨੂੰ ਆਪਣਾ ਮੰਤ੍ਰੀ ਬਣਾਇਆ। ਇਸ ਨੂੰ ਤਿੰਨ ਸਾਲ ਮਗਰੋਂ ਉਸਨੇ ਆਪਣੀ ਥਾਂ ਤੋਂ ਹਟਾ ਦਿੱਤਾ ਅਤੇ ਦੇਸ਼ ਨਿਕਾਲਾ ਦੇ ਕੇ ਸੁਵੈਦ ਘਲ ਦਿੱਤਾ।

ਉਪਰ ਦੱਸੇ ਸੁਲਤਾਨ ਸ਼ਿਹਾਬ-ਉਦ-ਦੀਨ ਦੇ ਬਾਰੇ ਆਖਿਆ ਜਾਂਦਾ ਹੈ ਕਿ ਉਹ ਰਾਤ ਵੇਲੇ ਆਪਣੇ ਰਾਜ-ਦਰਬਾਰੀਆਂ ਅਤੇ ਉੱਚੇ ਅਧਿਕਾਰੀਆਂ ਦੇ ਹਰਮ (ਰਨੀਵਾਸ) ਵਿਚ ਜਾਇਆ ਕਰਦਾ ਸੀ। ਫਲਸਰੂਪ ਉਸ ਨੂੰ ਗੱਦੀਓਂ ਲਾਹ ਦਿੱਤਾ ਗਿਆ। ਉਪਰੰਤ ਇਕ ਆਦਮੀ ਨੂੰ ਉਥੇ ਘਲਿਆ ਗਿਆ ਜਿਸਨੇ ਉਸਦਾ ਬਧ ਕਰ ਦਿੱਤਾ। ਰਾਜ-ਘਰਾਨੇ ਵਿਚ ਹੁਣ ਸਿਰਫ਼ ਤਿੰਨ ਭੈਣਾਂ ਬਚੀਆਂ ਸਨ, ਜਿਨ੍ਹਾਂ ਦੇ ਨਾਂ ਸਨ ਖ਼ਦੀਜਤ-ਉਲ-ਕੁਬ੍ਰਾ, ਮਰਿਯਮ ਅਤੇ ਫ਼ਾਤਿਮਾ। ਮਾਲਦ੍ਵੀਪ ਦੇ ਵਾਸੀ ਸ਼ਾਸਿਕਾ ਦੇ ਰੂਪ ਵਿਚ ਖ਼ਦੀਜਾ ਨੂੰ ਵਧੇਰੇ ਚਾਹੁੰਦੇ ਸਨ ਅਤੇ ਉਹ ਉਨ੍ਹਾਂ ਦੇ ਉਪਦੇਸ਼ਕ ਜਮਾਲ-ਉਦ-ਦੀਨ ਦੀ ਪਤਨੀ ਸੀ, ਜਿਹੜਾ ਵਜ਼ੀਰ ਬਣ ਗਿਆ ਸੀ। ਉਸ ਨੇ ਰਾਜ ਦਾ ਸ਼ਾਸਨ-ਭਾਰ ਸੰਭਾਲਿਆ ਅਤੇ ਉਪਦੇਸ਼ਕ ਦੀ ਪਦਵੀ ਆਪਣੀ ਥਾਂ ਤੇ ਆਪਣੇ ਪੁੱਤਰ ਮੁਹੰਮਦ ਨੂੰ ਦੇ ਦਿੱਤੀ। ਪਰ ਸਾਰੀਆਂ ਆਗਿਆਵਾਂ ਕੇਵਲ ਖ਼ਦੀਜਾ ਦੇ ਨਾਉਂ ਤੇ ਦਿੱਤੀਆਂ

ਜਾਂਦੀਆਂ ਸਨ। ਆਗਿਆਵਾਂ ਨੂੰ ਚਾਕੂ ਵਰਗੇ ਲੋਹੇ ਦੇ ਇਕ ਵਿੰਗੇ ਟੋਟੇ ਨਾਲ ਖੱਜੀ ਦੇ ਪੱਤਿਆਂ ਤੇ ਲਿਖਿਆ ਜਾਂਦਾ ਸੀ। ਕੁਰਾਨ ਅਤੇ ਗਿਆਨ-ਸੰਬੰਧੀ ਕਿਤਾਬਾਂ ਤੋਂ ਛੁੱਟ ਕਾਗਜ਼ ਦੀ ਵਰਤੋਂ ਨਹੀਂ ਕੀਤੀ ਜਾਂਦੀ ਸੀ। ਉਪਦੇਸ਼ਕ ਸ਼ੁਕਰਵਾਰ ਦੀ ਨਮਾਜ਼ ਅਤੇ ਹੋਰ ਮੌਕਿਆਂ ਤੇ ਸੁਲਤਾਨਾ ਰਾਣੀ ਦਾ ਨਾਂ ਲੈਂਦਾ ਹੈ। ਉਹ ਆਖਦਾ ਹੈ, "ਹੇ ਮੇਰੇ ਪਰਮਾਤਮਾ ਆਪਣੀ ਦਾਸੀ ਦੀ ਸਹਾਇਤਾ ਕਰ, ਜਿਸ ਨੂੰ ਤੂੰ ਆਪਣੇ ਗਿਆਨ ਰਾਹੀਂ ਪ੍ਰਾਣੀਆਂ ਵਿਚੋਂ ਚੁਣਿਆ ਹੈ ਅਤੇ ਜਿਸਨੂੰ ਤੂੰ ਸਾਰੇ ਮੁਸਲਮਾਨਾਂ ਲਈ ਆਪਣੀ ਕਿਰਪਾ ਦਾ ਸਾਧਨ ਬਣਾਇਆ ਹੈ ਅਤੇ ਉਹ ਹੈ ਸੁਲਤਾਨਾ ਖ਼ਦੀਜਾ, ਸੁਲਤਾਨ ਜਲਾਲ-ਉਦ-ਦੀਨ ਬਿਨ ਸੁਲਤਾਨ ਸਲਾਹ-ਉਦ-ਦੀਨ ਦੀ ਪੁਤ੍ਰੀ।"

ਦ੍ਵੀਪ-ਸਮੂਹ ਵਿਚ ਇਹ ਰਿਵਾਜ ਹੈ ਕਿ ਜਦ ਕੋਈ ਵਿਦੇਸ਼ੀ ਇਸ ਦੇਸ਼ ਵਿਚ ਆ ਕੇ ਸਭਾ-ਭਵਨ ਵਿਚ, ਜਿਸਨੂੰ "ਦਾਰ[1]" ਆਖਦੇ ਹਨ, ਜਾਂਦਾ ਹੈ ਤਾਂ ਉਹ ਦੋ ਕਪੜੇ ਆਪਣੇ ਨਾਲ ਲੈ ਜਾਂਦਾ ਹੈ। ਉਹ ਸੁਲਤਾਨਾ (ਰਾਣੀ) ਦੀ ਦਿਸ਼ਾ ਵਲ ਆਪਣਾ ਸਿਰ ਨਿਵਾਂਦਾ ਹੈ ਅਤੇ ਉਪਰ-ਦਸੇ ਟੋਟਿਆਂ ਵਿਚੋਂ ਇਕ ਟੋਟਾ ਸੁਟ ਦੇਂਦਾ ਹੈ। ਉਪਰੰਤ ਉਹ ਉਸਦੇ ਵਜ਼ੀਰ ਉਸਦੇ ਪਤੀ ਜਮਾਲ-ਉਦ-ਦੀਨ ਨੂੰ ਨਿਮਸ਼ਕਾਰ ਕਰਦਾ ਹੈ ਅਤੇ ਦੂਜਾ ਟੋਟਾ ਸੁਟ ਦੇਂਦਾ ਹੈ।

ਸੁਲਤਾਨਾ (ਰਾਣੀ) ਦੀ ਸੈਨਾ ਵਿਚ ਲਗਪਗ ਇਕ ਹਜ਼ਾਰ ਸੈਨਿਕ ਹਨ, ਜਿਹੜੇ ਕਿ ਵਿਦੇਸ਼ੀ ਹਨ। ਉਨ੍ਹਾਂ ਵਿਚ ਕੁਝ ਉਥੋਂ ਦੇ ਵਾਸੀ ਵੀ ਹਨ। ਉਹ ਹਰ-ਰੋਜ਼ ਸਭਾ-ਭਵਨ ਵਿਚ ਆਂਦੇ ਹਨ, ਸਿਰ ਨਿਵਾਂਦੇ ਹਨ ਅਤੇ ਤੁਰ ਜਾਂਦੇ ਹਨ। ਉਨ੍ਹਾਂ ਦਾ ਵੇਤਨ ਉਨ੍ਹਾਂ ਨੂੰ ਹਰ ਮਹੀਨੇ ਚਾਵਲ ਦੇ ਰੂਪ ਵਿਚ "ਬੰਦਰ[2]" ਤੋਂ ਦੇ ਦਿੱਤਾ ਜਾਂਦਾ ਹੈ। ਜਦੋਂ ਮਹੀਨਾ ਮੁਕਣ ਤੇ ਆਉਂਦਾ ਹੈ, ਉਹ ਸਭਾ-ਭਵਨ ਵਿਚ ਆ ਜਾਂਦੇ ਹਨ, ਸੁਲਤਾਨਾ ਨੂੰ ਸਿਰ ਨਿਵਾਂਦੇ ਹਨ ਅਤੇ ਵਜ਼ੀਰ ਨੂੰ ਆਖਦੇ ਹਨ, "ਸੁਲਤਾਨਾ ਨੂੰ ਸਾਡਾ ਨਿਮਸ਼ਕਾਰ ਆਖ ਕੇ ਦਸ ਕਿ ਅਸੀਂ ਆਪਣੀ ਤਨਖ਼ਾਹ ਲੈਣ ਲਈ ਆਏ ਹਾਂ।" ਇਸ ਤੇ ਉਚਿਤ ਆਗਿਆ ਦਿੱਤੀ ਜਾਂਦੀ ਹੈ। ਨਿਆਇਕਰਤਾ ਅਤੇ ਅਧਿਕਾਰੀ ਵੀ ਜਿਹੜੇ ਵੁਜ਼ਰਾ[3] ਅਖਾਉਂਦੇ ਹਨ, ਹਰ-ਰੋਜ਼ ਹਾਜ਼ਰ

---

1. ਦਾਰ—'ਭਵਨ'

2. ਬੰਦਰ—

'ਬੰਦਰ' ਤੁੰਗੀ-ਕਰ ਜਾਂ ਚੁੰਗੀ' (ਫ਼ਾਰਸੀ) ਸ਼ਬਦ ਦਾ ਅਰਥ ਬੰਦਰਗਾਹ ਜਾਂ ਪੱਤਨ (ਘਾਟ) ਹੈ, ਪਰ ਏਥੇ ਇਸ ਦੀ ਵਰਤੋਂ, ਚੁੰਗੀ-ਕਰ ਜਾਂ ਚੁੰਗੀ-ਕੋਸ਼ ਦੇ ਰੂਪ ਵਿਚ ਹੋਈ ਹੈ।

'ਬੰਦਰ' ਸ਼ਬਦ ਸੰਸਕ੍ਰਿਤ ਦੇ 'ਭੰਡਾਰ' ਸ਼ਬਦ ਦਾ ਰੂਪ ਅੰਤਰ ਵੀ ਹੋ ਸਕਦਾ ਹੈ, ਜਿਸ ਦਾ ਅਰਥ ਵੀ 'ਕੋਸ਼' ਹੁੰਦਾ ਹੈ।

3. ਵੁਜ਼ਰਾ—

'ਵਜ਼ੀਰ' ਸ਼ਬਦ ਦਾ ਬਹੁਵਚਨ, ਜਿਸ ਦਾ ਅਰਥ ਹੈ–ਮੰਤ੍ਰੀ ਜਾਂ ਸਚਿਵ।

ਹੁੰਦੇ ਹਨ, ਉਹ ਸੇਵਕਾਂ ਰਾਹੀਂ ਸੁਲਤਾਨਾ ਨੂੰ ਨਿਮਸ਼ਕਾਰ ਕਰਦੇ ਹਨ ਅਤੇ ਮੁੜ ਜਾਂਦੇ ਹਨ।

## ਅਧਿਕਾਰੀ ਅਤੇ ਉਨ੍ਹਾਂ ਦੇ ਫ਼ਰਜ਼

ਉਹ ਲੋਕੀ ਮੁੱਖ ਵਜ਼ੀਰ ਨੂੰ ਜਿਹੜਾ ਸੁਲਤਾਨਾ ਦਾ ਨਾਇਬ (ਸਹਾਇਕ) ਵੀ ਹੁੰਦਾ ਹੈ, ਕਲਕੀ ਦੇ ਨਾਉਂ ਨਾਲ ਸਦਦੇ ਹਨ ਅਤੇ ਕਾਜ਼ੀ (ਨਿਆਇਕਰਤਾ) ਨੂੰ ਫ਼ੰਦ ਮਾਰਕਾਲੂ[1] ਆਖਦੇ ਹਨ। ਆਗਿਆ ਨਿਆਇਕਰਤਾ ਦੇਂਦਾ ਹੈ ਜਿਹੜਾ ਏਥੋਂ ਦਾ ਬਹੁਤ ਪ੍ਰਭਾਵਸ਼ਾਲੀ ਆਦਮੀ ਹੁੰਦਾ ਹੈ ਅਤੇ ਉਸਦੀਆਂ ਆਗਿਆਵਾਂ ਦਾ ਪਾਲਨ ਸੁਲਤਾਨ ਦੀਆਂ ਆਗਿਆਵਾਂ ਦੇ ਸਮਾਨ ਜਾਂ ਇਸ ਤੋਂ ਵੀ ਵਧ ਕੀਤਾ ਜਾਂਦਾ ਹੈ। ਉਹ ਸਭਾ-ਭਵਨ ਵਿਚ ਗ਼ਲੀਚੇ ਤੇ ਬਹਿੰਦਾ ਹੈ। ਤਿੰਨ ਦ੍ਵੀਪ ਉਸ ਲਈ ਨੀਅਤ ਹਨ ਅਤੇ ਉਹ ਉਨ੍ਹਾਂ ਦੀ ਆਮਦਨੀ ਆਪਣੇ ਨਿੱਜੀ ਕੰਮਾਂ ਵਿਚ ਖ਼ਰਚ ਕਰਦਾ ਹੈ। ਇਹ ਰਿਵਾਜ ਸੁਲਤਾਨ ਅਹਮਦ ਸ਼ਨੂਰਾਜਾ ਦੇ ਵੇਲੇ ਤੋਂ ਚਲਿਆ ਆ ਰਿਹਾ ਹੈ। ਉਪਦੇਸ਼ਕ "ਹੰਦੀਜਰੀ[1]" ਅਖਾਉਂਦਾ ਹੈ। ਰਾਜ-ਖ਼ਜ਼ਾਨੇ ਦਾ ਪ੍ਰਬੰਧਕ ਫ਼ਾਮਲਦਾਰੀ[1], ਲੋਕ-ਕੰਮਾਂ ਦਾ ਮੰਤ੍ਰੀ ਮਾਫ਼ਾਕਲੂ[1] ਨਿਆਇਕ-ਫ਼ਿਤਨਾਇਕ[1] ਅਤੇ ਜਲ ਸੈਨਾਪਤੀ ਮਾਨਾਇਕ ਅਖਾਉਂਦਾ ਹੈ। ਇਨ੍ਹਾਂ ਸਭ ਅਧਿਕਾਰੀਆਂ ਨੂੰ ਵਜ਼ੀਰ ਦਾ ਨਾਂ ਦਿੱਤਾ ਜਾਂਦਾ ਹੈ। ਇਨ੍ਹਾਂ ਦ੍ਵੀਪਾਂ ਅੰਦਰ ਜੇਲ੍ਹਾਂ ਨਹੀਂ ਹਨ ਅਤੇ ਅਪਰਾਧੀਆਂ ਨੂੰ ਲਕੜੀ ਦਿਆਂ ਘਰਾਂ ਵਿਚ ਬੰਦ ਕੀਤਾ ਜਾਂਦਾ ਹੈ ਜਿਹੜੇ ਅਸਲ ਵਿਚ ਵਪਾਰਕ ਚੀਜ਼ਾਂ ਰਖਣ ਲਈ ਬਣਾਏ ਗਏ ਹੁੰਦੇ ਹਨ। ਹਰ ਇਕ ਅਪਰਾਧੀ ਨੂੰ ਉਸ ਜੰਗਲੇ ਵਿਚ ਪਾ ਦੇਂਦੇ ਹਨ ਜਿਵੇਂ ਕਿ ਸਾਡੇ ਦੇਸ਼ (ਮਰਾਕੋ) ਵਿਚ ਯੂਰਨਿਯਨ ਅਪਰਾਧੀਆਂ ਨਾਲ ਕੀਤਾ ਜਾਂਦਾ ਹੈ।

## ਇਨ੍ਹਾਂ ਦ੍ਵੀਪਾਂ ਵਿਚ ਮੇਰਾ ਆਉਣਾ ਅਤੇ ਮੇਰੀ ਦਸ਼ਾ ਦੇ ਉਲਟ-ਫੇਰ

ਓਥੇ ਪੁੱਜਣ ਤੇ ਮੈਂ ਕੰਨਲੂਸ ਦੇ ਕੰਢੇ ਤੇ ਉਤਰਿਆ। ਇਹ ਇਕ ਸੁੰਦਰ ਦ੍ਵੀਪ ਹੈ ਜਿਸ ਵਿਚ ਬਹੁਤ ਸਾਰੀਆਂ ਮਸਜਿਦਾਂ ਹਨ। ਮੈਂ ਏਥੋਂ ਦੇ ਇਕ ਧਰਮਾਤਮਾ ਨਿਵਾਸੀ ਦੇ ਘਰ ਠਹਿਰਿਆ। ਏਥੇ ਨਿਆਇਜਾਣੂ 'ਅਲੀ' ਨੇ ਮੇਰੀ ਮਿਹਮਾਨ-ਨਿਵਾਜ਼ੀ ਕੀਤੀ। ਉਹ ਇਕ ਗੁਣਵਾਨ ਆਦਮੀ ਸੀ। ਉਸ ਦੇ ਪੁੱਤਰ ਵਿਦਿਆ ਪ੍ਰਾਪਤ ਕਰ ਰਹੇ ਸਨ। ਓਥੇ ਮੈਨੂੰ ਮੁਹੰਮਦ ਨਾਮੀ ਇਕ ਆਦਮੀ ਮਿਲ੍ਹਿਆ, ਜਿਹੜਾ ਜ਼ਫ਼ਾਰ-ਉਲ-ਹੁਮੂਜ਼[1] ਦਾ ਵਾਸੀ ਸੀ। ਉਸਨੇ ਮੇਰੀ ਮਹਿਮਾਨ-ਨਵਾਜ਼ੀ ਕੀਤੀ ਅਤੇ ਆਖਿਆ-"ਜਦੋਂ ਤੂੰ ਮਹਲਦ੍ਵੀਪ ਵਿਚ ਪ੍ਰਵੇਸ਼ ਕਰੇਂਗਾ, ਵਜ਼ੀਰ ਤੈਨੂੰ ਓਥੇ ਹੀ ਰੋਕ ਲਵੇਗਾ ਕਿਉਂਜੁ ਓਥੋਂ ਦੇ ਲੋਕਾਂ ਦਾ ਕੋਈ ਨਿਆਇਕਰਤਾ ਨਹੀਂ ਹੈ"। ਪਰ ਮੈਂ ਇਨ੍ਹਾਂ ਦ੍ਵੀਪਾਂ ਤੋਂ

---

1. ਫ਼ੰਦਮਾਰਕਾਲੂ, ਹੰਦੀਜਰੀ, ਫ਼ਾਮਲਦਾਰੀ, ਮਾਫ਼ਾਕਲੂ, ਫ਼ਿਤਨਾਇਕ ਅਤੇ ਜ਼ਫ਼ਾਰ-ਉਲ-ਹੁਮੂਜ਼—ਆਦਿਕ ਉਨ੍ਹਾਂ ਛੇ ਮੰਤ੍ਰੀਆਂ ਦੇ ਨਾਂ ਹਨ ਜਿਹੜੇ ਮਾਲਦੀਵ ਦੇ ਸ਼ਾਸਕ (ਸੁਲਤਾਨ) ਦੀ ਮੰਤ੍ਰੀ-ਪਰਿਸ਼ਦ ਵਿਚ ਸ਼ਾਮਿਲ ਹੁੰਦੇ ਸਨ।

ਯਾਤ੍ਰਾ ਕਰਦੇ ਹੋਏ ਮਾਬਰ, ਮਰਨਦੀਵ (ਲੰਕਾ) ਬੰਜਾਲ (ਬੰਗਾਲ) ਅਤੇ ਅੰਤ ਵਿਚ ਚੀਨ ਜਾਣ ਦੀ ਵਿਉਂਤ ਬਣਾਈ ਹੋਈ ਸੀ। ਮੈਂ ਹਿਨੌਰ ਦੇ ਜਹਾਜ਼-ਅਧਿਕਾਰੀ ਉਮਰ ਦੇ ਜਹਾਜ਼ਾਂ ਤੇ ਦ੍ਵੀਪ-ਸਮੂਹ ਅਲਦੀਵ ਪੁਜਿਆ ਸੀ। ਉਹ ਇਕ ਗੁਣਵਾਨ ਹਾਜੀ ਸੀ। ਸਾਡੇ ਕੰਨਲੂਸ ਆਉਣ ਦੇ ਮਗਰੋਂ ਉਹ ਦਸ ਦਿਨ ਓਥੇ ਰਿਹਾ। ਤਦ ਉਸ ਨੇ ਇਕ ਕੁੰਦਰਾ (ਇਕ ਛੋਟੀ ਬੇੜੀ) ਕਿਰਾਏ ਤੇ ਲਈ ਜਿਸ ਵਿਚ ਉਹ ਰਾਣੀ ਅਤੇ ਉਸ ਦੇ ਪਤੀ ਲਈ ਭੇਟਾ ਲੈ ਕੇ ਮਹਲ ਦ੍ਵੀਪ ਵਲ ਤੁਰਿਆ। ਮੈਂ ਵੀ ਉਸਦੇ ਨਾਲ ਜਾਣ ਦਾ ਵਿਚਾਰ ਕੀਤਾ ਪਰ ਉਸਨੇ ਆਖਿਆ, 'ਕੁੰਦਰਾ' (ਛੋਟੀ ਬੇੜੀ) ਤੇਰਾ ਅਤੇ ਤੇਰੇ ਸਾਥੀਆਂ ਦਾ ਭਾਰ ਨਹੀਂ ਝਲ ਸਕਦੀ, ਜੇ ਤੂੰ ਉਨ੍ਹਾਂ ਤੋਂ ਬਿਨਾਂ ਕੱਲਿਆਂ ਯਾਤ੍ਰਾ ਕਰਨਾ ਚਾਹੇਂ ਤਾਂ ਕਰ ਸਕਦਾ ਹੈਂ'' । ਮੈਂ ਇਹ ਗੱਲ ਨਾ ਮੰਨੀ ਅਤੇ ਉਹ ਤੁਰ ਗਿਆ। ਪਰ ਹਵਾ ਦਾ ਰੁਖ਼ ਉਲਟਾ ਸੀ, ਇਸ ਲਈ ਉਹ ਚਾਰ ਦਿਨ ਮਗਰੋਂ ਕਈ ਔਕੜਾਂ ਸਹਿੰਦਾ ਹੋਇਆ ਸਾਡੇ ਕੋਲ ਮੁੜ ਆਇਆ। ਉਸ ਨੇ ਅਫ਼ਸੋਸ ਪ੍ਰਗਟ ਕੀਤਾ ਅਤੇ ਮੈਨੂੰ ਬੇਨਤੀ ਕੀਤੀ ਕਿ ਮੈਂ ਆਪਣੇ ਸਾਥੀਆਂ ਸਮੇਤ ਉਸਦੇ ਨਾਲ ਯਾਤ੍ਰਾ ਕਰਾਂ।

ਅਸੀਂ ਸਵੇਰ ਵੇਲੇ ਯਾਤ੍ਰਾ ਸ਼ੁਰੂ ਕੀਤੀ ਅਤੇ ਕੋਈ ਦੁਪਿਹਰਾਂ ਵੇਲੇ ਇਕ ਦ੍ਵੀਪ ਦੇ ਕੰਢੇ ਤੇ ਉਤਰੇ। ਤਦ ਅਸੀਂ ਉਥੋਂ ਤੁਰ ਪਏ ਅਤੇ ਰਾਤ ਅਗਲੇ ਦ੍ਵੀਪ ਵਿਚ ਗੁਜ਼ਾਰੀ। ਇਸ ਤਰ੍ਹਾਂ ਚਾਰ ਦਿਨ ਮਗਰੋਂ ਅਸੀਂ ਤੈਮ ਦੇ ਪ੍ਰਦੇਸ਼ ਵਿਚ ਪੁੱਜੇ। ਓਥੋਂ ਦੇ ਕਰਦਵ੍ਰਰੀ (ਰਾਜਪਾਲ) ਦਾ ਨਾਉਂ ਹਿਲਾਲ ਸੀ। ਉਸ ਨੇ ਮੈਨੂੰ ਨਿਮਸ਼ਕਾਰ ਕੀਤਾ, ਮੇਰਾ ਸਤਿਕਾਰ ਕੀਤਾ ਅਤੇ ਉਹ ਮੇਰੇ ਸਵਾਗਤ ਲਈ ਆਇਆ। ਉਸਦੇ ਨਾਲ ਚਾਰ ਆਦਮੀ ਸਨ। ਉਨ੍ਹਾਂ ਵਿਚੋਂ ਦੋ ਆਦਮੀਆਂ ਨੇ ਆਪਣੇ ਮੋਢਿਆਂ ਤੇ ਇਕ ਡਾਂਗ ਚੁੱਕੀ ਹੋਈ ਸੀ ਜਿਸ ਵਿਚ ਚਾਰ ਕੁਕੜ ਬੱਧੇ ਹੋਏ ਸਨ। ਬਾਕੀ ਦੋ ਆਦਮੀਆਂ ਨੇ ਅਜਿਹੀ ਇਕ ਡਾਂਗ ਚੁੱਕੀ ਹੋਈ ਸੀ ਜਿਸ ਨਾਲ ਲਗਪਗ ਦਸ ਨਾਰੀਅਲ ਬੱਧੇ ਹੋਏ ਸਨ। ਮੈਨੂੰ ਬੜਾ ਅਸਚਰਜ ਹੋਇਆ ਜੁ ਇਤਨੀ ਮਾਮੂਲੀ ਚੀਜ਼ ਨੂੰ ਉਨ੍ਹਾਂ ਨੇ ਇਤਨਾ ਮਹੱਤਵ ਦਿੱਤਾ ਹੋਇਆ ਸੀ, ਪਰ ਮੈਨੂੰ ਦੱਸਿਆ ਗਿਆ ਕਿ ਉਨ੍ਹਾਂ ਨੇ ਆਦਰ ਅਤੇ ਸ਼ਰਧਾ ਕਾਰਨ ਇਸ ਤਰ੍ਹਾਂ ਕੀਤਾ ਸੀ। ਅਸੀਂ ਇਨ੍ਹਾਂ ਲੋਕਾਂ ਤੋਂ ਵਿਦਿਆ ਲਈ।

ਛੇਵੇਂ ਦਿਨ ਅਸੀਂ 'ਉਸਮਾਨ' ਦੇ ਦ੍ਵੀਪ ਤੇ ਉਤਰੇ। ਉਹ ਇਕ ਬਹੁਤ ਉੱਘਾ ਤੇ ਗੁਣਵਾਨ ਆਦਮੀ ਸੀ। ਉਸ ਨੇ ਸਾਡਾ ਸਵਾਗਤ ਅਤੇ ਆਦਰ-ਸਤਿਕਾਰ ਕੀਤਾ। ਅਠਵੇਂ ਦਿਨ ਅਸੀਂ ਇਕ ਵਜ਼ੀਰ ਦੇ ਦ੍ਵੀਪ ਵਿਚ ਉਤਰੇ ਜਿਸਦਾ ਨਾਉਂ ਤਲਮਜ਼ੀ ਸੀ ਅਤੇ ਦਸਵੇਂ ਦਿਨ ਮਹਲਦ੍ਵੀਪ ਪੁੱਜੇ ਜਿੱਥੇ ਸੁਲਤਾਨਾ (ਰਾਣੀ) ਅਤੇ ਉਸਦਾ ਪਤੀ ਰਹਿੰਦੇ ਸਨ। ਅਸੀਂ ਬੰਦਰਗਾਹ ਵਿਚ ਲੰਗਰ ਪਾ ਦਿੱਤੇ। ਉਥੇ ਰਿਵਾਜ ਇਹ ਹੈ ਕਿ ਕੋਈ ਵੀ ਆਦਮੀ ਉਨ੍ਹਾਂ ਦੀ ਇਜਾਜ਼ਤ ਤੋਂ ਬਗੈਰ ਬੰਦਰਗਾਹ ਤੋਂ ਦੇਸ਼ ਦੇ ਅੰਦਰ ਨਹੀਂ ਜਾ ਸਕਦਾ। ਅਸੀਂ ਪ੍ਰਵੇਸ਼ ਲਈ ਇਜਾਜ਼ਤ ਲੈ ਲਈ ਅਤੇ ਇਕ ਮਸਜਿਦ ਵਿਚ ਜਾਣ ਦਾ ਵਿਚਾਰ ਕੀਤਾ ਪਰ ਵਜ਼ੀਰ ਦੇ ਸੇਵਕਾਂ ਨੇ, ਜਿਹੜੇ ਸਮੁੰਦਰ ਦੇ ਕੰਢੇ ਤੇ ਸਨ, ਮੈਨੂੰ ਰੋਕ ਲਿਆ ਅਤੇ ਆਖਿਆ-''ਵਜ਼ੀਰ ਨੂੰ ਮਿਲਣਾ ਤੇਰੇ ਲਈ ਬਹੁਤ ਜ਼ਰੂਰੀ ਹੈ।''

ਮੈਂ ਜਹਾਜ਼-ਅਧਿਕਾਰੀ ਨੂੰ ਸਮਝਾ ਦਿੱਤਾ ਸੀ ਜੁ ਜੇ ਕੋਈ ਆਦਮੀ ਮੇਰੇ ਬਾਰੇ ਪੁੱਛੇ ਤਾਂ ਆਖ ਦੇਵੇ-''ਮੈਂ ਉਸਨੂੰ ਨਹੀਂ ਜਾਣਦਾ''। ਮੈਨੂੰ ਡਰ ਸੀ ਜੁ ਕੋਈ ਮੈਨੂੰ ਰੋਕ ਨ ਲਵੇ। ਮੈਨੂੰ ਇਹ

ਨਹੀਂ ਪਤਾ ਸੀ ਜ ਕਿਸੇ ਬੇਸਮਝ ਆਦਮੀ ਨੇ ਉਨ੍ਹਾਂ ਨੂੰ ਮੇਰੀ ਜਾਣਕਾਰੀ ਦੇਂਦੇ ਹੋਏ ਲਿਖਿਆ ਸੀ ਜੁ ਮੈਂ ਦੇਹਲੀ ਦਾ ਨਿਆਇਕਰਤਾ ਹਾਂ। ਜਦੋਂ ਅਸੀਂ ਸਭਾ-ਭਵਨ ਅਰਥਾਤ 'ਦਾਰ' ਵਿਚ ਪੁੱਜੇ, ਅਸੀਂ ਤੀਜੇ ਪ੍ਰਵੇਸ਼-ਦਵਾਰ ਦੇ ਨੇੜੇ ਡੇਢੀ ਵਿਚ ਬਹਿ ਗਏ। ਯਮਨ-ਵਾਸੀ ਨਿਆਇਕਰਤਾ ਈਸਾ ਅੱਗੇ ਆਇਆ। ਉਸਨੇ ਮੈਨੂੰ ਸਿਰ ਨਿਵਾਇਆ ਅਤੇ ਮੈਂ ਵਜ਼ੀਰ ਨੂੰ ਸਿਰ ਨਿਵਾਇਆ। ਤਦ ਜਹਾਜ਼-ਅਧਿਕਾਰੀ ਇਬ੍ਰਾਹੀਮ ਆਇਆ। ਉਹ ਦਸ ਕਪੜੇ ਲਿਆਇਆ ਸੀ। ਉਸਨੇ ਸੁਲ-ਤਾਨਾ (ਰਾਣੀ) ਦੀ ਦਿਸ਼ਾ ਵਲ ਨਿਮਸ਼ਕਾਰ ਕੀਤਾ ਅਤੇ ਉਨ੍ਹਾਂ ਵਿਚੋਂ ਇਕ ਕਪੜਾ ਸੁੱਟ ਦਿੱਤਾ। ਮਗਰੋਂ ਉਸਨੇ ਬਾਕੀ ਕਪੜੇ ਵੀ ਸੁੱਟ ਦਿੱਤੇ। ਉਨ੍ਹਾਂ ਨੇ ਮੇਰੇ ਬਾਰੇ ਪੁਛਿਆ, ਪਰ ਉਸਨੇ ਆਖਿਆ, "ਮੈਂ ਉਸ ਨੂੰ ਨਹੀਂ ਜਾਣਦਾ।" ਤਦ ਉਹ ਸਾਡੇ ਕੋਲ ਧਾਨ ਅਤੇ ਗੁਲਾਬਜਲ ਲੈ ਆਏ। ਇਹ ਉਨ੍ਹਾਂ ਤਾਈਂ ਸਨਮਾਨ-ਸੂਚਕ ਹੈ। ਸਾਨੂੰ ਰਾਜ-ਭਵਨ ਵਿਚ ਠਹਿਰਾਇਆ ਗਿਆ। ਸਾਡੇ ਲਈ ਭੋਜਨ ਘੱਲਿਆ ਗਿਆ ਜਿਸ ਵਿਚ ਚੌਲਾਂ ਦਾ ਇਕ ਵੱਡਾ ਸਾਰਾ ਬਰਤਨ ਸੀ। ਚੌਲਾਂ ਦੇ ਚਾਰੇ ਪਾਸੇ ਖਲੀਆ (ਨਮਕੀਨ ਮਾਸ), ਕੁਕੜਾਂ, ਮਖਣਾਂ ਅਤੇ ਮੱਛੀਆਂ ਦੇ ਥਾਲ ਸਨ।

ਦੂਜੇ ਦਿਨ ਸਵੇਰ ਵੇਲੇ ਮੈਂ ਜਹਾਜ਼-ਅਧਿਕਾਰੀ ਇਬ੍ਰਾਹੀਮ ਅਤੇ ਯਮਨ-ਵਾਸੀ ਨਿਆਇ-ਕਰਤਾ ਈਸਾ ਦੇ ਨਾਲ ਦ੍ਵੀਪ ਦੇ ਇਕ ਕੰਢੇ ਤੇ ਬਣੀ ਹੋਈ ਇਕ ਖ਼ਾਨਕਾਹ (ਆਸ਼੍ਰਮ) ਨੂੰ ਵੇਖਣ ਗਿਆ ਜਿਸਨੂੰ ਧਰਮਾਤਮਾ ਸ਼ੇਖ਼ ਨਜੀਬ ਨੇ ਬਣਾਇਆ ਸੀ। ਅਸੀਂ ਰਾਤ ਵੇਲੇ ਵਾਪਸ ਆ ਗਏ। ਦੂਜੇ ਦਿਨ ਸਵੇਰ ਵੇਲੇ ਵਜ਼ੀਰ ਨੇ ਮੇਰੇ ਤਾਈਂ ਇਕ ਪੁਸ਼ਾਕ ਘੱਲੀ ਅਤੇ ਭੋਜਨ ਵੀ ਘਲਿਆ ਜਿਸ ਵਿਚ ਚਾਵਲ, ਮੱਖਣ, ਨਮਕੀਨ ਮਾਸ, ਨਾਰੀਅਲ ਅਤੇ ਨਾਰੀਅਲ ਨਾਲ ਤਿਆਰ ਕੀਤਾ ਹੋਇਆ ਮਿੱਠਾ ਸ਼ਰਬਤ ਸੀ ਜਿਸਨੂੰ ਉਹ 'ਕੁਰਬਾਨੀ' ਆਖਦੇ ਹਨ-ਜਿਸਦਾ ਅਰਥ ਹੈ-ਖੰਡ ਦਾ ਪਾਣੀ। ਉਨ੍ਹਾਂ ਨੇ ਖ਼ਰਚ ਚਲਾਉਣ ਲਈ ਇਕ ਲੱਖ ਕੌਡੀਆਂ ਵੀ ਮੈਨੂੰ ਲਿਆ ਕੇ ਦਿੱਤੀਆਂ।

ਦਸ ਦਿਨ ਪਿੱਛੋਂ ਲੰਕਾ ਤੋਂ ਇਕ ਜਹਾਜ਼ ਆਇਆ ਜਿਸ ਵਿਚ ਅਰਬ ਅਤੇ ਈਰਾਨ ਦੇ ਫ਼ਕੀਰ ਸਨ। ਉਹ ਮੈਨੂੰ ਜਾਣਦੇ ਸਨ। ਉਨ੍ਹਾਂ ਨੇ ਵਜ਼ੀਰ ਦੇ ਸੇਵਕਾਂ ਨੂੰ ਮੇਰੇ ਬਾਰੇ ਜਾਣਕਾਰੀ ਦਿੱਤੀ। ਉਹ ਮੇਰੇ ਤੇ ਹੋਰ ਵੀ ਵਧੇਰੇ ਪ੍ਰਸੰਨ ਹੋਇਆ। ਰਮਜ਼ਾਨ ਦੇ ਚਾਨਣੇ ਪੱਖ ਵਿਚ ਉਸਨੇ ਮੈਨੂੰ ਸਦਵਾਇਆ। ਮੈਂ ਵੇਖਿਆ ਜੁ ਅਮੀਰ ਅਤੇ ਵਜ਼ੀਰ ਇਕੱਠੇ ਬੈਠੇ ਸਨ। ਉਨ੍ਹਾਂ ਦੇ ਸਾਮ੍ਹਣੇ ਦਸਤਰਖ਼ਾਨਾਂ ਤੇ ਭੋਜਨ ਪਰੋਸਿਆ ਹੋਇਆ ਸੀ। ਹਰ-ਇਕ ਦਸਤਰਖ਼ਾਨ ਤੇ ਬਹੁਤ ਸਾਰੇ ਪ੍ਰਾਹੁਣੇ ਸਨ। ਵਜ਼ੀਰ ਨੇ ਮੈਨੂੰ ਆਪਣੇ ਕੋਲ ਬਿਠਾਇਆ। ਉਸਦੇ ਨਾਲ ਨਿਆਇਕਰਤਾ ਈਸਾ, ਵਜ਼ੀਰ ਫ਼ਾਮਲੀਦਾਰੀ ਅਤੇ ਉਮਰ ਦਹਰੀ ਅਰਥਾਤ ਸੈਨਾਪਤੀ ਸਨ। ਉਨ੍ਹਾਂ ਦੇ ਭੋਜਨ ਵਿਚ ਚਾਵਲ, ਕੁਕੜ, ਮੱਖਣ-ਮੱਛੀ, ਨਮਕੀਨ ਮਾਸ ਅਤੇ ਪੱਕੇ ਹੋਏ ਕੇਲੇ ਹੁੰਦੇ ਹਨ। ਉਪਰੰਤ ਉਹ ਨਾਰੀਅਲ ਦਾ ਮਸਾਲੇ-ਦਾਰ ਸ਼ਰਬਤ ਪੀਂਦੇ ਹਨ। ਇਹ ਪਚਾਉਣ ਦੀ ਤਾਕਤ ਨੂੰ ਵਧਾਉਂਦਾ ਹੈ।

ਰਮਜ਼ਾਨ ਮਹੀਨੇ ਦੇ ਨੌਵੇਂ ਦਿਨ ਵਜ਼ੀਰ ਦੇ ਜਵਾਈ ਦੀ ਮਿਤੁ ਹੋ ਗਈ। ਉਸਦੀ ਧੀ ਦਾ ਵਿਆਹ ਪਹਿਲਾਂ ਸੁਲਤਾਨ ਸ਼ਿਹਾਬ-ਉਦ-ਦੀਨ ਨਾਲ ਹੋਇਆ ਸੀ ਪਰ ਉਸਦੀ ਛੋਟੀ ਉਮਰ ਦੇ ਕਾਰਨ-ਦੋਹਾਂ ਪਤੀਆਂ ਵਿਚੋਂ ਕਿਸੇ ਨੇ ਵੀ ਉਸ ਦੇ ਨਾਲ ਸਹਿਵਾਸ ਨਹੀਂ ਕੀਤਾ ਸੀ। ਫਲਸਰੂਪ ਉਸ਼ ਦਾ ਪਿਓ ਉਸ ਨੂੰ ਆਪਣੇ ਘਰ ਵਾਪਸ ਲੈ ਆਇਆ ਅਤੇ ਉਸਨੇ ਉਸਦਾ ਘਰ

ਮੈਨੂੰ ਦੇ ਦਿੱਤਾ। ਇਹ ਘਰ ਬਹੁਤ ਸੁਹਣਾ ਸੀ। ਮੈਂ ਵਜ਼ੀਰ ਤੋਂ ਇਸ ਗਲ ਦੀ ਇਜਾਜ਼ਤ ਮੰਗੀ ਜੁ ਜਿਹੜੇ ਫ਼ਕੀਰ (ਬਾਬਾ ਆਦਮ ਦੇ) ਚਰਣ-ਚਿੰਨ੍ਹਾਂ ਦੇ ਦਰਸ਼ਨ ਕਰਕੇ ਮੁੜ ਰਹੇ ਹਨ, ਉਨ੍ਹਾਂ ਦਾ ਮੈਂ ਆਦਰ-ਸਤਿਕਾਰ ਕਰਾਂ। ਉਸ ਨੇ ਮੈਨੂੰ ਇਜਾਜ਼ਤ ਦੇ ਦਿੱਤੀ ਅਤੇ ਮੇਰੇ ਕੋਲ ਪੰਜ ਬਕਰੀਆਂ ਘੱਲੀਆਂ ਜਿਹੜੀਆਂ ਇਨ੍ਹਾਂ ਪ੍ਰਦੇਸ਼ਾਂ ਵਿਚ ਦੁਰਲਭ ਹਨ। ਕਿਉਂਜੁ ਉਹ ਮਾਬਰ, ਮਾਲਾਬਾਰ ਅਤੇ ਮੋਗਦਿਸ਼ੂ (ਮਕਦਸ਼ਵ) ਤੋਂ ਮੰਗਵਾਈਆਂ ਜਾਂਦੀਆਂ ਹਨ। ਉਸਨੇ ਮੈਨੂੰ ਚਾਵਲ, ਕੁੱਕੜ, ਮੱਖਣ ਅਤੇ ਮਸਾਲੇ ਵੀ ਘੱਲੇ। ਇਹ ਸਭ ਕੁਝ ਮੈਂ ਵਜ਼ੀਰ-ਸੁਲੈਮਾਨ ਮਾਨਾਇਕ ਦੇ ਘਰ ਘਲਵਾ ਦਿੱਤਾ। ਉਸਨੇ ਉਨ੍ਹਾਂ ਚੀਜ਼ਾਂ ਨੂੰ ਚੰਗੀ ਤਰ੍ਹਾਂ ਪਕਵਾ ਦਿੱਤਾ ਅਤੇ ਆਪਣੇ ਵਲੋਂ ਵੀ ਉਸ ਵਿਚ ਕੁਝ ਵਾਧਾ ਕਰ ਦਿੱਤਾ। ਉਸਨੇ ਮੇਰੇ ਕੋਲ ਗਲੀਚੇ ਅਤੇ ਤਾਂਬੇ ਦੇ ਬਰਤਨ ਵੀ ਘੱਲੇ। ਰਿਵਾਜ ਦੇ ਅਨੁਸਾਰ ਅਸੀਂ ਸੁਲਤਾਨਾ ਦੇ ਮਹਲ ਵਿਚ ਮਹਾਨ ਵਜ਼ੀਰ ਦੇ ਨਾਲ ਰੋਜ਼ਾ (ਉਪਵਾਸ) ਖੋਲ੍ਹਿਆ। ਮੈਂ ਉਸਨੂੰ ਬੇਨਤੀ ਕੀਤੀ ਜੁ ਉਹ ਕੁਝ ਹੋਰ ਵਜ਼ੀਰਾਂ ਨੂੰ ਵੀ ਦਾਵਤ ਵਿਚ ਸ਼ਾਮਲ ਹੋਣ ਦੀ ਇਜਾਜ਼ਤ ਦੇਵੇ। ਉਸਨੇ ਆਖਿਆ, "ਮੈਂ ਵੀ ਆਵਾਂਗਾ।" ਮੈਂ ਉਸਦਾ ਧੰਨਵਾਦ ਕਰਕੇ ਆਪਣੇ ਘਰ ਮੁੜ ਆਇਆ ਅਤੇ ਉਹ ਪਹਿਲਾਂ ਹੀ ਓਥੇ ਪੁਜ ਚੁਕਿਆ ਸੀ ਅਤੇ ਉਸਦੇ ਨਾਲ ਰਾਜ ਦੇ ਵਜ਼ੀਰ ਅਤੇ ਉਚੇ ਅਧਿਕਾਰੀ ਵੀ ਆ ਚੁੱਕੇ ਸਨ। ਉਹ ਕਾਠ ਦੇ ਇਕ ਉਚੇ ਗੁੰਬਦ ਵਿਚ ਬਹਿ ਗਿਆ। ਹਰ ਇਕ ਅਮੀਰ ਅਤੇ ਵਜ਼ੀਰ ਜਿਹੜਾ ਉਸ ਵੇਲੇ ਓਥੇ ਆਂਦਾ, ਉਸਨੂੰ ਸਿਰ ਨਿਵਾਕੇ ਇਕ ਅਨਸੀਤਾ ਕਪੜਾ ਥੱਲੇ ਸੁਟ ਦੇਂਦਾ। ਏਥੋਂ ਤੀਕ ਕਿ ਕੋਈ ਸੌ ਕੁ ਕਪੜੇ ਇਕੱਠੇ ਹੋ ਗਏ। ਉਪਰੰਤ ਫ਼ਕੀਰਾਂ ਨੇ ਉਨ੍ਹਾਂ ਨੂੰ ਚੁਕ ਲਿਆ। ਉਪਰੰਤ ਭੋਜਨ ਪਰੋਸਿਆ ਗਿਆ। ਭੋਜਨ ਦੇ ਮਗਰੋਂ ਪਾਠੀਆਂ ਨੇ ਕੁਰਾਨ ਦੀਆਂ ਕੁਝ ਆਇਤਾਂ ਦਾ ਮਿੱਠੇ ਸੁਰ ਨਾਲ ਪਾਠ ਕੀਤਾ। ਉਪਰੰਤ ਉਹ ਗਾਉਣ ਤੇ ਨੱਚਣ ਲੱਗ ਗਏ। ਮੈਂ ਅੱਗ ਬਲਵਾਈ। ਫ਼ਕੀਰ ਉਸ ਵਿਚ ਵੜ ਕੇ, ਉਸਨੂੰ ਪੈਰਾਂ ਨਾਲ ਕੁਚਲਦੇ ਸਨ। ਉਨ੍ਹਾਂ ਵਿਚੋਂ ਕੁਝ ਬਲਦੇ ਹੋਏ ਅੰਗਿਆਰਿਆਂ ਨੂੰ ਇਸ ਤਰ੍ਹਾਂ ਮੂੰਹ ਵਿਚ ਪਾਂਦੇ ਸਨ ਜਿਵੇਂ ਉਹ ਮਠਿਆਈ ਹੋਵੇ। ਅੱਗ ਦੇ ਬੁੱਝਣ ਤਕ ਉਹ ਇਸੇ ਤਰ੍ਹਾਂ ਕਰਦੇ ਰਹੇ।

## ਵਜ਼ੀਰ ਵਲੋਂ ਮੇਰੇ ਕੁਝ ਉਪਕਾਰ

ਜਦੋਂ ਰਾਤ ਖ਼ਤਮ ਹੋਈ, ਵਜ਼ੀਰ ਤੁਰ ਗਿਆ ਅਤੇ ਮੈਂ ਉਸਦੇ ਨਾਲ ਸੀ। ਅਸੀਂ ਇਕ ਰਾਜਸੀ ਬਗੀਚੇ ਦੇ ਕੋਲੋਂ ਨਿਕਲੇ। ਉਸ ਨੇ ਮੈਨੂੰ ਆਖਿਆ, "ਇਹ ਬਾਗ਼ ਤੇਰਾ ਹੈ ਅਤੇ ਮੈਂ ਇਸ ਵਿਚ ਤੇਰੇ ਰਹਿਣ ਲਈ ਇਕ ਘਰ ਬਣਵਾ ਦੇਵਾਂਗਾ।" ਇਸ ਲਈ ਮੈਂ ਉਸਦਾ ਧੰਨਵਾਦ ਕੀਤਾ ਅਤੇ ਉਸਦੇ ਵਾਸਤੇ ਸ਼ੁਭਕਾਮਨਾ ਕੀਤੀ। ਦੂਜੇ ਦਿਨ ਸਵੇਰੇ ਉਸਨੇ ਇਕ ਦਾਸੀ ਨੂੰ ਆਪਣੇ ਸੇਵਕ ਨਾਲ ਮੇਰੇ ਕੋਲ ਘਲਿਆ। ਉਸਨੇ ਆਖਿਆ, "ਵਜ਼ੀਰ ਨੇ ਤੇਰੇ ਕੋਲ ਇਹ ਸਨੇਹਾ ਘਲਿਆ ਹੈ-ਜੇ ਤੈਨੂੰ ਇਹ ਲੜਕੀ ਚੰਗੀ ਲਗੇ ਤਾਂ ਇਹ ਤੇਰੀ ਹੈ। ਨਹੀਂ ਤਾਂ ਮੈਂ ਤੇਰੇ ਵਾਸਤੇ ਇਕ ਮਰਾਠਾ ਲੜਕੀ ਨੂੰ ਘਲ ਦੇਵਾਂਗਾ।" ਮੈਨੂੰ ਮਰਾਠਾ ਲੜਕੀਆਂ ਚੰਗੀਆਂ ਲਗਦੀਆਂ ਸਨ। ਮੈਂ ਜਵਾਬ ਦਿੱਤਾ-"ਮੈਂ ਮਰਾਠਾ ਲੜਕੀ ਚਾਹੁੰਦਾ ਹਾਂ" ਤਦ ਉਸਨੇ ਮੇਰੇ ਕੋਲ ਇਕ ਲੜਕੀ ਘਲੀ ਜਿਸਦਾ ਨਾਉਂ ਕੁਲਿਸਤਾਨ (ਗੁਲਿਸਤਾਨ) ਅਰਥਾਤ ਫੁਲਵਾੜੀ ਸੀ। ਇਹ ਕੁੜੀ ਫ਼ਾਰਸੀ ਜਾਣਦੀ ਸੀ

ਇਸ ਲਈ ਮੈਨੂੰ ਬਹੁਤ ਚੰਗੀ ਲੱਗੀ ਕਿਉਂ ਜੁ ਇਨ੍ਹਾਂ ਦ੍ਵੀਪਾਂ ਦੇ ਵਾਸੀ ਅਜਿਹੀ ਬੋਲੀ ਬੋਲਦੇ ਹਨ ਜਿਹੜੀ ਮੈਂ ਨਹੀਂ ਸਮਝਦਾ ਸੀ। ਦੂਜੇ ਦਿਨ ਸਵੇਰੇ ਉਸਨੇ ਮੇਰੇ ਕੋਲ ਮਾਬਰ ਦੀ ਇਕ ਦਾਸੀ ਘੱਲੀ ਜਿਸਦਾ ਨਾਉਂ ਅੰਬਰੀ ਸੀ। ਅਗਲੀ ਰਾਤ ਇਸ਼ਾ (ਰਾਤ) ਦੀ ਨਮਾਜ਼ ਦੇ ਮਗਰੋਂ ਵਜ਼ੀਰ ਕੁਝ ਸਾਥੀਆਂ ਸਮੇਤ ਮੈਨੂੰ ਮਿਲਣ ਲਈ ਆਇਆ। ਉਸਨੇ ਮੇਰੇ ਘਰ ਵਿਚ ਪ੍ਰਵੇਸ਼ ਕੀਤਾ। ਦੋ ਖ਼ਾਲ ਸੇਵਕ ਉਸਦੇ ਨਾਲ ਸਨ। ਮੈਂ ਉਸਨੂੰ ਸਿਰ ਨਿਵਾਇਆ ਅਤੇ ਉਸਨੇ ਮੇਰਾ ਹਾਲ-ਚਾਲ ਪੁਛਿਆ ਜਿਸ ਤੇ ਮੈਂ ਉਸਦੇ ਵਾਸਤੇ ਸ਼ੁਭ-ਕਾਮਨਾਵਾਂ ਪ੍ਰਗਟ ਕੀਤੀਆਂ ਅਤੇ ਉਸਦਾ ਧੰਨਵਾਦ ਕੀਤਾ। ਬਾਲ ਸੇਵਕਾਂ ਵਿਚੋਂ ਇਕ ਨੇ ਉਸਦੇ ਸਾਮ੍ਹਣੇ ਇਕ ਬੁਕਸ਼ਾ (ਬੁਕਚਾ) ਅਰਥਾਤ ਗਠੜੀ ਰਖ ਦਿਤੀ ਜਿਸ ਵਿਚੋਂ ਉਸਨੇ ਕੁਝ ਰੇਸ਼ਮੀ ਕਪੜੇ ਅਤੇ ਇਕ ਛੋਟੀ ਜਿਹੀ ਸੰਦੂਕੜੀ ਕੱਢੀ ਜਿਸ ਵਿਚ ਹੀਰੇ ਅਤੇ ਗਹਿਣੇ ਸਨ। ਵਜ਼ੀਰ ਨੇ ਇਹ ਆਖਦੇ ਹੋਏ ਉਹ ਮੈਨੂੰ ਪ੍ਰਦਾਨ ਕੀਤਾ-"ਜੇ ਇਹ ਚੀਜ਼ਾਂ ਮੈਂ ਦਾਸੀ ਦੇ ਹੱਥ ਘਲਦਾ ਤਾਂ ਉਹ ਆਖਦੀ-ਇਹ ਮੇਰੀ ਦੌਲਤ ਹੈ ਜਿਸਨੂੰ ਮੈਂ ਆਪਣੇ ਸਵਾਮੀ ਦੇ ਘਰ ਤੋਂ ਲਿਆਈ ਹਾਂ।" "ਹੁਣ ਇਹ ਚੀਜ਼ਾਂ ਤੇਰੀਆਂ ਹਨ। ਇਹ ਉਸਨੂੰ ਦੇ ਦੇ।" ਮੈਂ ਉਸ ਨੂੰ ਅਸੀਸ ਦਿਤੀ ਅਤੇ ਧੰਨਵਾਦ ਪ੍ਰਗਟ ਕੀਤਾ ਜਿਸਦਾ ਉਹ ਹੱਕਦਾਰ ਸੀ। ਪਰਮਾਤਮਾ ਉਸ ਤੇ ਕਿਰਪਾ ਕਰੇ।

## ਵਜ਼ੀਰ ਨਾਲ ਮੇਰੀ ਅਨਬਨ, ਜਾਣ ਦੀ ਇਛਿਆ ਅਤੇ ਮੁੜ ਉਥੇ ਹੀ ਰਹਿ ਜਾਣਾ

ਵਜ਼ੀਰ ਸੁਲੇਮਾਨ ਮਾਨਾਇਕ ਨੇ ਮੇਰੇ ਨਾਲ ਆਪਣੀ ਧੀ ਦੇ ਵਿਆਹ ਦਾ ਪ੍ਰਸਤਾਵ ਰਖਿਆ; ਇਸ ਵਿਆਹ ਲਈ ਮੈਂ ਵਜ਼ੀਰ ਜਮਾਲੁ-ਉਦ-ਦੀਨ ਕੋਲੋਂ ਇਜਾਜ਼ਤ ਮੰਗੀ। ਦੂਤ ਵਾਪਸ ਆਕੇ ਬੋਲਿਆ-"ਉਹ ਇਸ ਗਲ ਨੂੰ ਚੰਗਾ ਨਹੀਂ ਸਮਝਦਾ ਕਿਉਂ ਜੁ ਉਹ ਆਪ ਇੱਦਤ[1] ਦੇ ਸਮੇਂ ਦੇ ਮਗਰੋਂ ਆਪਣੀ ਧੀ ਦਾ ਵਿਆਹ ਤੇਰੇ ਨਾਲ ਕਰਨਾ ਚਾਹੁੰਦਾ ਹੈ।" ਪਰ ਲੜਕੀ ਦੇ ਅਸ਼ੁਭ ਲੱਛਣਾਂ ਦੇ ਡਰ ਤੋਂ ਮੈਂ ਇਹ ਪ੍ਰਸਤਾਵ ਨਾ ਮੰਨਿਆ ਕਿਉਂ ਜੁ ਉਸ ਲੜਕੀ ਦੇ ਦੋ ਪਤੀ ਉਸਦੇ ਸਹਿਵਾਸ ਤੋਂ ਪਹਿਲਾਂ ਹੀ ਮ੍ਰਿਤੂ ਦਾ ਸ਼ਿਕਾਰ ਹੋ ਚੁਕੇ ਸਨ।

ਇਸੇ ਵਿਚਕਾਰ ਮੈਨੂੰ ਤਾਪ ਚੜ੍ਹ ਗਿਆ ਜਿਸ ਕਾਰਨ ਮੈਂ ਬਹੁਤ ਕਮਜ਼ੋਰ ਹੋ ਗਿਆ। ਜਿਹੜਾ ਵੀ ਇਸ ਦ੍ਵੀਪ ਵਿਚ ਆਂਦਾ ਹੈ ਉਸ ਨੂੰ ਤਾਪ ਜ਼ਰੂਰ ਚੜ੍ਹਦਾ ਹੈ। ਇਸ ਲਈ ਦ੍ਵੀਪਸਮੂਹ ਨੂੰ ਛੱਡਣ ਦਾ ਮੇਰਾ ਇਰਾਦਾ ਹੋਰ ਵੀ ਪੱਕਾ ਹੋ ਗਿਆ। ਮੈਂ ਕੁਝ ਜ਼ੇਵਰ ਵੇਚਕੇ ਕੌਡੀਆਂ ਖ਼ਰੀਦ ਲਈਆਂ। ਬੰਗਾਲ ਜਾਣ ਲਈ ਇਕ ਜਹਾਜ਼ ਕਿਰਾਏ ਤੇ ਲਿਆ। ਜਦੋਂ ਮੈਂ ਵਜ਼ੀਰ ਕੋਲ

---

1. ਇੱਦਤ—

ਇਕ ਸੌ ਦਿਨ ਦੀ ਉਹ ਮਿਆਦ, ਜਿਹੜੀ ਇਸਲਾਮੀ ਨਿਯਮਾਂ ਦੇ ਅਨੁਸਾਰ ਇਕ ਵਿਧਵਾ ਜਾਂ ਛਡ ਦਿੱਤੀ ਗਈ ਇਸਤ੍ਰੀ ਨੂੰ ਦੁਬਾਰਾ ਵਿਆਹ ਕਰਨ ਤੋਂ ਪਹਿਲਾਂ ਗੁਜ਼ਾਰਨੀ ਚਾਹੀਦੀ ਹੈ। ਇਹ ਜਾਣਨ ਲਈ ਜੁ ਉਹ ਪਹਿਲੇ ਪਤੀ ਤੋਂ ਗਰਭਵਤੀ ਹੈ ਜਾਂ ਨਹੀਂ।

ਵੇਖੋ–Richardson

ਵਿਦਿਆ ਲੈਣ ਗਿਆ, ਨਿਆਇਕਰਤਾ ਮੇਰੇ ਕੋਲ ਆਇਆ ਤੇ ਕਹਿਣ ਲੱਗਾ-"ਵਜ਼ੀਰ ਨੇ ਅਖਵਾਇਆ ਹੈ, ਜੇ ਤੂੰ ਜਾਣਾ ਚਾਹੁੰਦਾ ਹੈ ਤਾਂ ਪਹਿਲਾਂ ਉਹ ਸਭ ਕੁਝ ਮੋੜ ਦੇ ਜੋ ਅਸੀਂ ਤੈਨੂੰ ਦਿੱਤਾ ਹੈ। ਉਸ ਦੇ ਮਗਰੋਂ ਤੂੰ ਜਾ ਸਕਦਾ ਹੈਂ।" ਮੈਂ ਉਸ ਨੂੰ ਜਵਾਬ ਦਿੱਤਾ "ਕੁਝ ਗਹਿਣੇ ਦੇ ਕੇ ਮੈਂ ਕੌਡੀਆਂ ਖ਼ਰੀਦੀਆਂ ਹਨ ਅਤੇ ਉਹ ਤੇਰੇ ਸਾਮ੍ਹਣੇ ਹਾਜ਼ਰ ਹਨ"। ਪਰ ਓਹ ਮੇਰੇ ਕੋਲ ਇਹ ਸੁਨੇਹਾ ਲੈ ਕੇ ਮੁੜਿਆ। "ਅਸੀਂ ਤੈਨੂੰ ਸੋਨਾ ਦਿੱਤਾ ਸੀ, ਕੌਡੀਆਂ ਨਹੀਂ"। ਮੈਂ ਜਵਾਬ ਦਿੱਤਾ "ਮੈਂ ਉਨ੍ਹਾਂ ਨੂੰ ਵੇਚ ਕੇ ਸੋਨਾ ਦੇ ਦੇਵਾਂਗਾ"। ਮੈਂ ਕੁਝ ਵਪਾਰੀਆਂ ਨੂੰ ਆਖਿਆ ਜੁ ਉਹ ਮੇਰੇ ਕੋਲੋਂ ਕੌਡੀਆਂ ਖ਼ਰੀਦ ਲੈਣ ਪਰ ਵਜ਼ੀਰ ਨੇ ਉਨ੍ਹਾਂ ਨੂੰ ਇਸ ਤੋਂ ਹਟਕ ਦਿੱਤਾ। ਉਸ ਦਾ ਉੱਦੇਸ਼ ਮੈਨੂੰ ਜਾਣ ਤੋਂ ਰੋਕਣਾ ਸੀ। ਤਦ ਉਸ ਨੇ ਮੇਰੇ ਕੋਲ ਅਪਣਾ ਇਕ ਵਿਸ਼ੇਸ਼ ਅਧਿਕਾਰੀ ਇਹ ਆਖ ਕੇ ਘਲਿਆ, "ਤੂੰ ਸਾਡੇ ਕੋਲ ਠਹਿਰ, ਤੂੰ ਜੋ ਕੁਝ ਚਾਹੇਂਗਾ, ਤੈਨੂੰ ਮਿਲ ਜਾਵੇਗਾ"। ਮੈਂ ਦਿਲ ਵਿਚ ਸੋਚਿਆ, ਮੈਂ ਉਨ੍ਹਾਂ ਦੇ ਕਬਜ਼ੇ ਵਿਚ ਹਾਂ, ਜੇ ਮੈਂ ਆਪਣੀ ਮਰਜ਼ੀ ਨਾਲ ਨਹੀਂ ਠਹਿਰਾਂਗਾ, ਤਾਂ ਉਹ ਮੈਨੂੰ ਜ਼ਬਰਦਸਤੀ ਰੋਕ ਲੈਣਗੇ। ਚੰਗਾ ਇਹ ਹੈ ਜੁ ਮੈਂ ਆਪਣੀ ਇੱਛਿਆ ਨਾਲ ਹੀ ਰੁਕ ਜਾਵਾਂ। ਮੈਂ ਦੂਤ ਨੂੰ ਆਖਿਆ, "ਚੰਗੀ ਗਲ ਹੈ, ਮੈਂ ਉਸ ਦੇ ਕੋਲ ਠਹਿਰ ਜਾਂਦਾ ਹਾਂ"। ਇਸ ਤੇ ਉਹ ਵਜ਼ੀਰ ਕੋਲ ਮੁੜ ਗਿਆ। ਵਜ਼ੀਰ ਇਹ ਸੁਣ ਕੇ ਬਹੁਤ ਖ਼ੁਸ਼ ਹੋਇਆ ਅਤੇ ਉਸ ਨੇ ਮੈਨੂੰ ਸੱਦਾ ਘਲਿਆ। ਜਦ ਮੈਂ ਉਸ ਕੋਲ ਗਿਆ ਤਾਂ ਉਹ ਖਲੋ ਗਿਆ ਅਤੇ ਇਹ ਆਖਦਾ ਹੋਇਆ ਮੈਨੂੰ ਗਲ ਨਾਲ ਲਾ ਕੇ ਮਿਲਿਆ, "ਅਸੀਂ ਚਾਹੁੰਦੇ ਹਾਂ ਕਿ ਤੂੰ ਸਾਡੇ ਕੋਲ ਰਹਿ ਤੇ ਤੂੰ ਸਾਨੂੰ ਛੱਡ ਜਾਣਾ ਚਾਹੁੰਦਾ ਹੈਂ"? ਮੈਂ ਕੁਝ ਬਹਾਨੇ ਕੀਤੇ, ਜਿਨ੍ਹਾਂ ਨੂੰ ਉਸ ਨੇ ਮੰਨ ਲਿਆ। ਤਦ ਮੈਂ ਆਖਿਆ, "ਜੇ ਤੂੰ ਮੈਨੂੰ ਏਥੇ ਰਖਣਾ ਚਾਹੁੰਦਾ ਹੈਂ ਤਾਂ ਮੇਰੀਆਂ ਕੁਝ ਸ਼ਰਤਾਂ ਹਨ"। ਉਸ ਨੇ ਜਵਾਬ ਦਿੱਤਾ "ਅਸੀਂ ਉਨ੍ਹਾ ਨੂੰ ਸਵੀਕਾਰ ਕਰਾਂਗੇ। ਦਸ, ਕੀ ਸ਼ਰਤਾਂ ਹਨ"। ਮੈਂ ਜਵਾਬ ਦਿੱਤਾ "ਮੈਂ ਪੈਦਲ ਨਹੀਂ ਚਲ ਸਕਦਾ"। ਉਥੋਂ ਦੇ ਰਿਵਾਜ ਅਨੁਸਾਰ ਵਜ਼ੀਰ ਤੋਂ ਛੁਟ ਕੋਈ ਵੀ ਘੋੜੇ ਤੇ ਸਵਾਰ ਨਹੀਂ ਹੋ ਸਕਦਾ ਸੀ। ਜਦ ਸਵਾਰੀ ਲਈ ਉਨ੍ਹਾਂ ਨੇ ਮੈਨੂੰ ਘੋੜਾ ਦੇ ਦਿੱਤਾ, ਮੈਂ ਉਸ ਦੀ ਸਵਾਰੀ ਕਰਦਾ। ਲੋਕੀ ਵੱਡੇ ਤੇ ਛੋਟੇ, ਹੈਰਾਨ ਹੋ ਕੇ ਮੇਰੇ ਪਿੱਛੇ ਹੋ ਲੈਂਦੇ। ਏਥੋਂ ਤੀਕ ਕਿ ਮੈਂ ਇਸ ਬਾਰੇ ਵਜ਼ੀਰ ਨੂੰ ਸ਼ਿਕਾਇਤ ਕੀਤੀ। ਤਦ ਇਕ 'ਦੁਨਦੁਰਾ'[1] (ਮੁਨਾਦੀ) ਫੇਰ ਕੇ ਇਲਾਨ ਕੀਤਾ ਗਿਆ ਜੁ ਕੋਈ ਮੇਰੇ ਪਿੱਛੇ ਨਾ ਤੁਰੇ। ਦੁਨਦੁਰਾ ਇਕ ਤਰ੍ਹਾਂ ਦੀ ਤਾਂਬੇ ਦੀ ਥਾਲੀ ਹੁੰਦੀ ਹੈ ਜਿਹੜੀ ਲੋਹੇ ਦੇ ਇਕ ਟੋਟੇ ਨਾਲ ਵਜਾਈ ਜਾਂਦੀ ਹੈ ਅਤੇ ਇਸ ਨੂੰ ਬਹੁਤ ਦੂਰ ਤਕ ਸੁਣਿਆ ਜਾ ਸਕਦਾ ਹੈ। ਇਸ ਨੂੰ ਵਜਾ ਕੇ ਲੋਕਾਂ ਨੂੰ ਜਿਹੜੀ ਗੱਲ ਦੀ ਸੂਚਨਾ ਦੇਣੀ ਹੋਵੇ, ਦਿੱਤੀ ਜਾਂਦੀ ਹੈ। ਵਜ਼ੀਰ ਨੇ ਮੈਨੂੰ ਆਖਿਆ, "ਜੇ ਤੂੰ ਡੋਲੇ ਵਿਚ ਸਵਾਰ ਹੋਣਾ ਚਾਹਵੇਂ ਤਾਂ ਬਹੁਤ ਚੰਗਾ ਹੈ। ਨਹੀਂ ਤਾਂ ਸਾਡੇ ਪਾਸ ਇਕ ਘੋੜਾ ਤੇ ਇਕ ਘੋੜੀ ਹੈ। ਤੂੰ ਜੋ ਚਾਹੇਂ, ਚੁਣ ਲੈ"। ਮੈਂ ਘੋੜੀ ਨੂੰ ਪਸੰਦ ਕੀਤਾ। ਉਸ ਨੂੰ ਤਤਕਾਲ ਲਿਆਂਦਾ

---

1. ਦੁਨਦੁਰਾ—

ਹਿੰਦੀ ਸ਼ਬਦ 'ਢਿੰਢੋਰਾ' ਦਾ ਅਰਬੀ ਰੂਪਾਂਤਰ। ਤੁਲਨਾ ਕਰੋ–ਡੰਕਾ, ਡੰਫੁਰ (ਇਕ ਪੁਰਾਣਾ ਵਾਜਾ ਆਦਿਕ)।

ਗਿਆ। ਨਾਲ ਹੀ ਕੁਝ ਕਪੜੇ ਵੀ ਸਨ। ਮੈਂ ਵਜ਼ੀਰ ਤੋਂ ਪੁਛਿਆ ਜਿਹੜੀਆਂ ਕੌਡੀਆਂ ਮੈਂ ਖ਼ਰੀਦੀਆਂ ਹਨ, ਉਨ੍ਹਾਂ ਦਾ ਮੈਂ ਕੀ ਕਰਾਂ? ਉਸ ਨੇ ਜਵਾਬ ਦਿੱਤਾ "ਆਪਣੇ ਕਿਸੇ ਸਾਥੀ ਨੂੰ ਬੰਗਾਲ ਘਲ ਦੇ, ਉਹ ਉਨ੍ਹਾਂ ਨੂੰ ਤੇਰੇ ਲਈ ਓਥੇ ਵੇਚ ਦੇਵੇਗਾ। ਮੈਂ ਜਵਾਬ ਦਿੱਤਾ—"ਇਸ ਸ਼ਰਤ ਤੇ ਜੁ ਤੁਸੀਂ ਉਸ ਦੇ ਨਾਲ ਕਿਸੇ ਆਦਮੀ ਨੂੰ ਘਲ ਦਿਓ ਜਿਹੜਾ ਕੌਡੀਆਂ ਵਿਕਾਉਣ ਵਿਚ ਉਸ ਦੀ ਸਹਾਇਤਾ ਕਰੇ"। ਮਹਾਨ ਵਜ਼ੀਰ ਨੇ ਆਖਿਆ, ਬਹੁਤ ਚੰਗਾ"। ਫਲ ਸਰੂਪ ਮੈਂ ਆਪਣੇ ਇਕ ਸਾਥੀ ਅਬੂ ਮੁਹੰਮਦ ਬਿਨ ਫ਼ਰਹਾਨ ਨੂੰ ਘਲਿਆ ਅਤੇ ਉਨ੍ਹਾਂ ਨੇ ਹਾਜੀ ਅਲੀ ਨਾਮੀ ਇਕ ਆਦਮੀ ਨੂੰ ਉਸ ਦੇ ਨਾਲ ਕਰ ਦਿੱਤਾ। ਸੰਜੋਗ ਨਾਲ ਸਮੁੰਦਰ ਵਿਚ ਤੂਫ਼ਾਨ ਆ ਗਿਆ ਅਤੇ ਜਹਾਜ਼ ਤੇ ਲਦਿਆ ਸਾਰਾ ਮਾਲ ਏਥੋਂ ਤਕ ਕਿ ਰਸਦ, ਪਾਣੀ, ਮਸਤੂਲ ਅਤੇ ਮੁਸ਼ਕਾਂ ਨੂੰ ਵੀ ਸਮੁੰਦਰ ਵਿਚ ਸੁਟਣਾ ਪਿਆ। ਸੋਲ੍ਹਾਂ ਦਿਨਾਂ ਤੀਕ ਉਹ ਬਿਨਾਂ ਪਾਲ-ਪਤਵਾਰ ਜਾਂ ਹੋਰ ਚੀਜ਼ ਦੇ ਰਹੇ। ਅਖ਼ੀਰ ਭੁਖ, ਤ੍ਰੇਹ ਅਤੇ ਕਸ਼ਟ ਝਲਦੇ ਹੋਏ ਉਹ ਲੰਕਾ ਦ੍ਵੀਪ ਦੇ ਕੰਢੇ ਤੇ ਉਤਰੇ। ਤਦ ਇਕ ਸਾਲ ਮਗਰੋਂ ਮੇਰਾ ਇਕ ਸਾਥੀ ਅਬੂ ਮੁਹੰਮਦ ਮੇਰੇ ਕੋਲ ਆਇਆ। ਉਹ ਬਾਬਾ ਆਦਮ ਦੇ ਚਰਨ-ਚਿੰਨ੍ਹ ਦੇ ਦਰਸ਼ਨ ਕਰ ਚੁਕਿਆ ਸੀ। ਕੁਝ ਚਿਰ ਮਗਰੋਂ ਉਸ ਨੇ ਮੁੜ ਕੇ ਮੇਰੇ ਨਾਲ ਉਸ ਚਰਣ-ਚਿੰਨ੍ਹ ਦੇ ਦਰਸ਼ਨ ਕੀਤੇ।

## ਈਦ ਜਿਹੜੀ ਮੈਂ ਓਥੇ ਵੇਖੀ

ਜਦ ਰਮਜ਼ਾਨ ਦਾ ਮਹੀਨਾ ਮੁਕ ਗਿਆ, ਵਜ਼ੀਰ ਨੇ ਮੇਰੇ ਕੋਲ ਇਕ ਪੁਸ਼ਾਕ ਘਲੀ। ਅਸੀਂ ਈਦਗਾਹ ਵਿਚ ਗਏ। ਵਜ਼ੀਰ ਦੇ ਘਰ ਤੋਂ ਲੈ ਕੇ ਈਦਗਾਹ[1] ਤਕ ਦਾ ਰਸਤਾ ਸਜਾਇਆ ਗਿਆ ਸੀ। ਰਸਤੇ ਵਿਚ ਕਪੜੇ ਵਿਛਾਏ ਗਏ ਸਨ। ਸੱਜੇ-ਖੱਬੇ ਕੌਡੀਆਂ ਦੇ ਢੇਰ ਪਏ ਸਨ। ਰਸਤੇ ਵਿਚ ਜਿਸ ਕਿਸੇ ਅਮੀਰ ਜਾਂ ਉੱਚੇ ਅਧਿਕਾਰੀ ਦਾ ਘਰ ਸੀ, ਉਸ ਨੇ ਆਪਣੇ ਘਰ ਦੇ ਸਾਮ੍ਹਣੇ ਨਾਰੀਅਲ, ਸੁਪਾਰੀ ਤੇ ਕੇਲੇ ਦੇ ਰੁੱਖ ਲਗਵਾਏ। ਇਕ ਰੁੱਖ ਤੋਂ ਦੂਜੇ ਰੁੱਖ ਤੀਕ ਰਸੀਆਂ ਬੰਨ੍ਹੀਆਂ ਗਈਆਂ ਸਨ ਜਿਨ੍ਹਾਂ ਤੇ ਹਰੇ ਨਾਰੀਅਲ ਲਟਕਾਏ ਗਏ ਸਨ। ਘਰ ਦਾ ਮਾਲਿਕ ਆਪਣੇ ਦਰਵਾਜ਼ੇ ਤੇ ਖਲੋਂਦਾ ਅਤੇ ਵਜ਼ੀਰ ਦੇ ਓਥੋਂ ਗੁਜ਼ਰਨ ਵੇਲੇ, ਉਹ ਉਸ ਦੇ ਪੈਰਾਂ ਤੇ ਰੇਸ਼ਮੀ ਜਾਂ ਸੂਤੀ ਕਪੜਾ ਸੁਟ ਦੇਂਦਾ। ਉਸ ਦੇ ਦਾਸ ਉਨ੍ਹਾਂ ਕਪੜਿਕਾਂ ਅਤੇ ਰਸਤੇ ਵਿਚ ਪਈਆਂ ਕੌਡੀਆਂ ਨੂੰ ਚੁਕ ਲੈਂਦੇ।

ਵਜ਼ੀਰ ਪੈਦਲ ਗਿਆ। ਉਸ ਨੇ ਬਕਰੀ ਦੀ ਮਹੀਨ ਉਨ ਦਾ ਬਣਿਆ ਹੋਇਆ ਮਿਸਰੀ ਫ਼ਰਜ਼ੀਆ (ਖੁਲ੍ਹਾ ਚੋਗਾ) ਪਾਇਆ ਹੋਇਆ ਸੀ ਅਤੇ ਵੱਡੀ ਸਾਰੀ ਪਗ ਬੰਨ੍ਹੀ ਹੋਈ ਸੀ। ਉਸ ਨੇ ਲੱਕ ਤੇ ਇਕ ਰੇਸ਼ਮੀ ਲੁੰਗੀ ਬੰਨ੍ਹੀ ਹੋਈ ਸੀ ਅਤੇ ਉਸ ਦੇ ਸਿਰ ਤੇ ਚਾਰ ਛਤਰ ਸਨ। ਉਸ ਨੇ

---

1. ਈਦਗਾਹ—

ਈਦ ਦੀ ਨਮਾਜ਼ ਪੜ੍ਹਨ ਦਾ ਵਿਸ਼ੇਸ਼ ਸਥਾਨ। ਈਦ ਦਾ ਅਰਥ ਹੈ-ਖ਼ੁਸ਼ੀ। (ਵੇਖੋ ਸਫ਼ਾ 119) ਇਹ ਮੁਸਲਮਾਨਾਂ ਦਾ ਇਕ ਮਹੱਤਵ-ਪੂਰਨ ਤਿਉਹਾਰ ਹੈ। 'ਈਦ' ਸ਼ਬਦ ਦੀ ਉਤਪੱਤੀ "ਊਦ" ਤੋਂ ਹੋਈ ਹੈ ਜਿਸ ਦਾ ਅਰਥ ਹੈ-ਹਰ ਸਾਲ ਆਉਣ ਵਾਲਾ।

Urdu-Hindi-Dictionary

ਖੜਾਵਾਂ ਪਾਈਆਂ ਹੋਈਆਂ ਸਨ, ਹੋਰ ਲੋਕੀ ਨੰਗੇ ਪੈਰ ਸਨ। ਉਸ ਦੇ ਅੱਗੇ ਅੱਗੇ ਤੂਤੀਆਂ, ਨਰ ਸਿੰਘੇ ਅਤੇ ਢੋਲ ਵਜ ਰਹੇ ਸਨ ਅਤੇ ਅੱਗੇ ਪਿੱਛੇ ਸੈਨਿਕ ਸਨ। ਉਹ ਸਭ ਅੱਲਾ-ਹੂ-ਅਕਬਰ ਆਖਦੇ ਹੋਏ ਤੁਰ ਰਹੇ ਸੀ। ਇਸ ਤਰ੍ਹਾਂ ਉਹ ਈਦਗਾਹ ਤਕ ਪੁੱਜੇ।

ਨਮਾਜ਼ ਮੁੱਕਣ ਦੇ ਮਗਰੋਂ ਵਜ਼ੀਰ ਦੇ ਪੁੱਤਰ ਨੇ ਖ਼ੁਤਬਾ (ਉਪਦੇਸ਼) ਪੜ੍ਹਿਆ। ਤਦ ਇਕ ਪਾਲਕੀ ਲਿਆਂਦੀ ਗਈ। ਵਜ਼ੀਰ ਉਸ ਦੇ ਅੰਦਰ ਬਹਿ ਗਿਆ। ਅਮੀਰਾਂ ਅਤੇ ਵਜ਼ੀਰਾਂ ਨੇ ਉਸ ਨੂੰ ਸਿਰ ਨਿਵਾਇਆ ਅਤੇ ਰਿਵਾਜ ਦੇ ਅਨੁਸਾਰ ਉਸ ਦੇ ਪੈਰਾਂ ਤੇ ਕਪੜੇ ਸੁਟੇ। ਉਹ ਪਹਿਲਾਂ ਕਦੀ ਵੀ ਪਾਲਕੀ ਵਿਚ ਸਵਾਰ ਨਹੀਂ ਹੋਇਆ ਸੀ। ਕਿਉਂ ਜੁ ਸਿਰਫ਼ ਰਾਜੇ ਹੀ ਉਸ ਤੇ ਸਵਾਰ ਹੁੰਦੇ ਹਨ। ਨੌਕਰਾਂ ਨੇ ਪਾਲਕੀ ਚੁਕੀ। ਮੈਂ ਆਪਣੇ ਘੋੜੇ ਤੇ ਸਵਾਰ ਹੋਇਆ ਅਤੇ ਅਸੀਂ ਮਹਿਲ ਵਿਚ ਪੁੱਜੇ। ਵਜ਼ੀਰ ਇਕ ਉਚੇ ਆਸਨ 'ਤੇ ਬੈਠਿਆ ਅਤੇ ਉਸ ਦੇ ਨੇੜੇ ਹੋਰ ਵਜ਼ੀਰ ਤੇ ਅਮੀਰ ਬੈਠੇ। ਕੋਲ ਹੀ ਦਾਸ ਢਾਲ, ਤਲਵਾਰ ਅਤੇ ਡੰਡੇ ਲੈ ਕੇ ਖਲੋਤੇ ਸਨ। ਤਦ ਭੋਜਨ ਲਿਆਂਦਾ ਗਿਆ। ਫਿਰ ਸੁਪਾਰੀ ਅਤੇ ਪਾਨ ਲਿਆਂਦੇ ਗਏ। ਅੰਤ ਵਿਚ ਇਕ ਥਾਲੀ ਲਿਆਂਦੀ ਗਈ ਜਿਸ ਵਿਚ ਸੁਕਾਸਰੀ ਚੰਦਨ ਰਖਿਆ ਹੋਇਆ ਸੀ। ਜਦ ਮਹਿਮਾਨਾਂ ਦੀ ਕੋਈ ਟੋਲੀ ਭੋਜਨ ਕਰ ਚੁਕਦੀ ਤਾਂ ਉਨ੍ਹਾਂ ਨੂੰ ਚੰਦਨ ਲਾਇਆ ਜਾਂਦਾ। ਮੈਂ ਉਸ ਦਿਨ ਉਨ੍ਹਾਂ ਦੇ ਭੋਜਨ ਵਿਚ ਸਰਜ਼ੀਨ[1] ਜਾਤੀ ਦੀ ਇਕ ਮੱਛੀ ਵੇਖੀ, ਜਿਸ ਵਿਚ ਲੂਣ ਲੱਗਾ ਹੋਇਆ ਸੀ। ਇਹ ਮੱਛੀ ਉਨ੍ਹਾਂ ਨੂੰ ਕੁਦੀਲੂਠ ਤੋਂ ਉਪਹਾਰ ਵਿਚ ਘੱਲੀ ਗਈ ਸੀ। ਇਹ ਮੱਛੀ ਮਾਲਾਬਾਰ ਵਿਚ ਵਧੇਰੇ ਮਿਲਦੀ ਹੈ। ਵਜ਼ੀਰ ਇਕ ਸਰਜ਼ੀਨ ਮੱਛੀ ਲੈ ਕੇ ਖਾਣ ਲੱਗਾ ਅਤੇ ਮੈਨੂੰ ਕਹਿਣ ਲੱਗਾ—"ਇਸ ਨੂੰ ਖਾ ਲੈ, ਕਿਉਂ ਜੁ ਇਹ ਸਾਡੇ ਦੇਸ਼ ਵਿਚ ਨਹੀਂ ਮਿਲਦੀ। ਮੈਂ ਜਵਾਬ ਦਿੱਤਾ—"ਕਿਵੇਂ ਖਾਵਾਂ ? ਇਹ ਪੱਕੀ ਹੋਈ ਨਹੀਂ ਹੈ"। ਉਸ ਨੇ ਆਖਿਆ, "ਇਹ ਪੱਕੀ ਹੋਈ ਹੈ"। ਮੈਂ ਨਿਸ਼ਚੇ ਨਾਲ ਆਖਿਆ—"ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿਉਂ ਜੁ ਮੇਰੇ ਦੇਸ਼ ਵਿਚ ਇਹ ਬਾਹਲੀ ਹੁੰਦੀ ਹੈ।"

## ਮੇਰਾ ਵਿਆਹ ਅਤੇ ਨਿਆਇਕਰਤਾ ਦੀ ਥਾਂ ਤੇ ਮੇਰਾ ਲਗਣਾ

ਸ਼ਿਵਾਲ ਮਹੀਨੇ ਦੀ ਦੂਜੀ ਮਿਤੀ ਨੂੰ ਮੈਂ ਵਜ਼ੀਰ ਸੁਲੇਮਾਨ ਮਾਨਾਇਕ ਦੀ ਧੀ ਨਾਲ ਵਿਆਹ ਦੀ ਪਰਵਾਨਗੀ ਦੇ ਦਿੱਤੀ। ਤਦ ਮੈਂ ਵਜ਼ੀਰ ਜਮਾਲ-ਉਦ-ਦੀਨ ਨੂੰ ਅਖਵਾ ਘਲਿਆ ਜੁ ਵਿਆਹ ਉਸਦੀ ਹਾਜ਼ਰੀ ਵਿਚ ਮਹਿਲ ਅੰਦਰ ਹੋਵੇ। ਉਸਨੇ ਪਰਵਾਨਗੀ ਦੇ ਦਿੱਤੀ ਤੇ ਰਿਵਾਜ ਅਨੁਸਾਰ ਪਾਨ ਅਤੇ ਚੰਦਨ ਲਿਆਂਦੇ ਗਏ। ਲੋਕੀ ਇਕੱਠੇ ਹੋ ਗਏ ਪਰ ਵਜ਼ੀਰ ਸੁਲੇਮਾਨ ਨੇ ਦੇਰ ਕਰ ਦਿੱਤੀ। ਉਸਨੂੰ ਸਦਾ ਘਲਿਆ ਗਿਆ ਪਰ ਉਹ ਨਾ ਆਇਆ। ਜਦ ਉਸਨੂੰ ਦੂਜੀ ਵਾਰ ਸਦਾਇਆ ਗਿਆ ਤਾਂ ਉਸਨੇ ਬਹਾਨਾ ਕੀਤਾ ਜੁ ਉਸਦੀ ਲੜਕੀ ਬੀਮਾਰ ਹੈ। ਵਜ਼ੀਰ ਨੇ ਭਾਵੇਂ ਮੈਨੂੰ ਕੱਲਿਆਂ ਦਸਿਆ ਜੁ ਉਸਦੀ ਧੀ ਨਹੀਂ ਮੰਨ ਰਹੀ ਤੇ

---

1. **ਸਰਜ਼ੀਨ—**
**ਇਕ ਤਰ੍ਹਾਂ ਦੀ ਛੋਟੀ ਸਮੁੰਦ੍ਰੀ ਮਛਲੀ।**
—English Hindi-Dictionary

ਉਹ ਆਪਣੇ ਬਾਰੇ ਪੂਰੀ ਤਰ੍ਹਾਂ ਆਜ਼ਾਦ ਹੈ। ਹੁਣ ਲੋਕੀ ਇੱਕਠੇ ਹੋ ਗਏ ਹਨ। ਕੀ ਤੂੰ ਚਾਹੇਂਗਾ ਜੁ ਸੁਲਤਾਨਾ ਦੀ ਮਤੇਈ ਮਾਂ ਨਾਲ ਵਿਆਹ ਕਰ ਲੈਂ ਜਿਹੜੀ ਉਸਦੇ ਪਿਤਾ ਦੀ ਪਤਨੀ ਸੀ ਅਰਥਾਤ ਉਹ ਇਸਤ੍ਰੀ ਜਿਸਦੀ ਕੁੜੀ ਦਾ ਵਿਆਹ ਵਜ਼ੀਰ ਦੇ ਮੁੰਡੇ ਨਾਲ ਹੋਇਆ ਸੀ।

ਮੈਂ ਜਵਾਬ ਦਿੱਤਾ, "ਬਹੁਤ ਚੰਗਾ।" ਨਿਆਇਕਰਤਾ ਅਤੇ ਗਵਾਹ ਸਦਾਏ ਗਏ ਅਤੇ ਵਿਆਹ ਵਿਧੀ-ਅਨੁਸਾਰ ਪੂਰਾ ਹੋਇਆ ਅਤੇ ਵਜ਼ੀਰ ਨੇ ਸਿਦਾਕ (ਵਹੁਟੀ ਨੂੰ ਦਿੱਤਾ ਜਾਣ ਵਾਲਾ ਧਨ) ਦਿੱਤਾ। ਕੁਝ ਦਿਨ ਮਗਰੋਂ ਉਸਨੂੰ ਮੇਰੇ ਕੋਲ ਲਿਆਂਦਾ ਗਿਆ। ਉਹ ਬਹੁਤ ਚੰਗੀ ਇਸਤ੍ਰੀ ਸੀ ਅਤੇ ਉਹ ਆਪਣੀ ਸੰਗਤ ਨਾਲ ਮੈਨੂੰ ਇਤਨਾ ਸੁਖੀ ਰਖਦੀ ਸੀ ਜੁ ਮੇਰੇ ਕਿਸੇ ਹੋਰ ਇਸਤ੍ਰੀ ਨਾਲ ਵਿਆਹ ਕਰਨ ਤੇ ਵੀ ਉਹ ਖ਼ੁਸ਼ ਰਹਿੰਦੀ। ਉਹ ਮੇਰੇ ਸਰੀਰ ਤੇ ਸੁਗੰਧਤ ਉਬਟਨ ਮਲਦੀ ਅਤੇ ਮੇਰੇ ਕਪੜਿਆਂ ਵਿਚ ਇਤਰ ਲਾਂਦੀ ਸੀ। ਉਸਦੇ ਹੋਠਾਂ ਤੇ ਹਮੇਸ਼ਾ ਮੁਸਕਾਨ ਰਹਿੰਦੀ ਸੀ। ਉਹ ਕਦੀ ਨਰਾਜ਼ ਨਹੀਂ ਦਿਸਦੀ ਸੀ।

ਇਸ ਵਿਆਹ ਦੇ ਮਗਰੋਂ ਵਜ਼ੀਰ ਜਮਾਲ-ਉਦ-ਦੀਨ ਨੇ ਮੇਰੀ ਇੱਛਿਆ ਦੇ ਉਲਟ ਮੈਨੂੰ ਨਿਆਇਕਰਤਾ ਦੀ ਪਦਵੀ ਪ੍ਰਵਾਨ ਕਰਨ ਲਈ ਮਜਬੂਰ ਕੀਤਾ। ਇਸ ਦਾ ਕਾਰਨ ਇਹ ਸੀ ਜੁ ਉਥੋਂ ਦੇ ਨਿਆਇਕਰਤਾ ਦੇ ਕੰਮਾਂ ਦੀ ਆਲੋਚਨਾ ਕਰਦਾ ਸਾਂ। ਉਹ ਨਿਆਇ ਕਰਤਾ ਵਾਰਸਾਂ ਨੂੰ ਵਰਾਸਤ ਦੇਣ ਲਈ ਉਸਦਾ ਦਸਵਾਂ ਹਿੱਸਾ ਲੈ ਲੈਂਦਾ ਸੀ। ਮੈਂ ਉਸਨੂੰ ਆਖਿਆ, "ਤੂੰ ਸਿਰਫ਼ ਉਹ ਮਿਹਨਤਾਨਾ ਲੈਣ ਦਾ ਹੱਕਦਾਰ ਹੈਂ ਜਿਹੜਾ ਤੇਰੇ ਅਤੇ ਵਾਰਸਾਂ ਦੇ ਵਿਚਕਾਰ ਨੀਅਤ ਕੀਤਾ ਹੈ।" ਪਰ ਉਹ ਬਿਲਕੁਲ ਨਿਕੰਮਾ ਆਦਮੀ ਸੀ।

ਜਦੋਂ ਮੈਂ ਨਿਆਇਕਰਤਾ ਬਣਿਆ ਤਾਂ ਮੈਂ ਸ਼ਰਾ ਦੇ ਨਿਯਮ ਲਾਗੂ ਕਰਨ ਲਈ ਪੂਰਾ ਜ਼ੋਰ ਲਾਇਆ। ਸਾਡੇ ਦੇਸ਼ ਦੇ ਵਾਂਗ ਮੁਕਦਮੇ-ਬਾਜ਼ੀ ਨਹੀਂ ਹੁੰਦੀ। ਜਿਸ ਪਹਿਲੀ ਬੁਰੀ ਰੀਤ ਦੀ ਮੈਂ ਜੜ੍ਹ ਪੁੱਟੀ ਉਹ ਸੀ ਤਲਾਕ ਦਿੱਤੀਆਂ ਹੋਈਆਂ ਪਤਨੀਆਂ ਦੀ ਆਪਣੇ ਪਹਿਲੇ ਪਤੀ ਦੇ ਘਰ ਵਿਚ ਰਹਿਣ ਦੀ ਰੀਤ। ਤਲਾਕ ਦਿੱਤੀ ਹੋਈ ਪਤਨੀ ਨੂੰ, ਜਦ ਤਕ ਉਹ ਕਿਸੇ ਹੋਰ ਆਦਮੀ ਨਾਲ ਵਿਆਹ ਨਾ ਕਰ ਲਵੇ, ਉਸੇ ਆਦਮੀ ਦੇ ਘਰ ਰਹਿਣਾ ਪੈਂਦਾ ਸੀ ਜਿਸਨੇ ਉਸਨੂੰ ਤਲਾਕ ਦਿੱਤਾ ਹੋਵੇ। ਮੈਂ ਇਸ ਰੀਤ ਨੂੰ ਪੂਰੀ ਤਰ੍ਹਾਂ ਮੁਕਾ ਦਿੱਤਾ। ਇਸ ਤਰ੍ਹਾਂ ਕਰਨ ਵਾਲੇ ਕੋਈ ਪੰਜਾਹ ਕੁ ਆਦਮੀ ਮੇਰੇ ਕੋਲ ਲਿਆਂਦੇ ਗਏ। ਮੈਂ ਉਹਨਾਂ ਨੂੰ ਚਾਬੁਕ ਲਗਵਾਏ ਅਤੇ ਬਜ਼ਾਰ ਵਿਚ ਅਪਮਾਨ ਪੂਰਬਕ ਫਿਰਾਇਆ। ਮੈਂ ਇਸਤ੍ਰੀਆਂ ਨੂੰ ਉਨ੍ਹਾਂ ਦੇ ਘਰਾਂ ਵਿਚੋਂ ਕਢਵਾਇਆ। ਤਦ ਮੈਂ ਨਮਾਜ਼ ਦਾ ਪਾਲਨ ਕਰਾਉਣ ਤੇ ਜ਼ੋਰ ਦਿੱਤਾ ਅਤੇ ਆਗਿਆ ਦਿੱਤੀ ਜੁ ਜੁੰਮੇ (ਸ਼ੁਕਰਵਾਰ) ਦੀ ਨਮਾਜ਼ ਦੀ ਬਾਂਗ ਤੇ ਸਾਰੇ ਲੋਕੀ ਗਲੀਆਂ-ਬਾਜ਼ਾਰਾਂ ਵਿਚੋਂ ਛੇਤੀ ਤੋਂ ਛੇਤੀ ਪੁੱਜ ਜਾਇਆ ਕਰਨ।

ਜਿਹੜੇ ਨਮਾਜ਼ ਵਿਚ ਸ਼ਾਮਲ ਨਹੀਂ ਹੁੰਦੇ ਸਨ, ਉਨ੍ਹਾਂ ਨੂੰ ਚਾਬੁਕ ਲਗਵਾਏ ਜਾਂਦੇ ਸਨ ਅਤੇ ਸਭ ਦੇ ਸਾਮ੍ਹਣੇ ਉਨ੍ਹਾਂ ਦਾ ਅਪਮਾਨ ਕੀਤਾ ਜਾਂਦਾ ਸੀ। ਮੈਂ ਇਮਾਮਾਂ ਅਤੇ ਮੁੱਲਿਆਂ ਨੂੰ, ਜਿਹੜੇ ਤਨਖ਼ਾਹ ਲੈ ਰਹੇ ਸਨ, ਆਪਣੀ ਸਖ਼ਤੀ ਨਾਲ ਫ਼ਰਜ਼ ਪੂਰਾ ਕਰਨ ਤੇ ਮਜਬੂਰ

ਕੀਤਾ ਅਤੇ ਇਸ ਦ੍ਵੀਪ ਸਮੂਹ ਵਿਚ ਆਗਿਆਵਾਂ ਵੀ ਲਿਖ ਘਲੀਆਂ। ਅਖ਼ੀਰ ਮੈਂ ਇਸਤ੍ਰੀਆਂ ਨੂੰ ਕਪੜੇ ਪਾਣ ਤੇ ਮਜਬੂਰ ਕੀਤਾ ਪਰ ਮੈਂ ਇਸ ਕੰਮ ਵਿਚ ਸਫਲ ਨਾ ਹੋਇਆ।

## ਮੁਹੰਮਦ ਹਜਮੀ ਦੇ ਪੁੱਤਰ ਵਜ਼ੀਰ ਅਬਦੁੱਲਾਹ ਦਾ ਆਉਣਾ, ਜਿਸਨੂੰ ਸੁਲਤਾਨ ਸ਼ਿਹਾਬ-ਉਦ-ਦੀਨ ਨੇ ਦੇਸ਼-ਨਿਕਾਲਾ ਦੇ ਕੇ ਸਵੈਦ ਘਲਿਆ ਸੀ ਅਤੇ ਉਹ ਘਟਨਾਵਾਂ ਜਿਹੜੀਆਂ ਮੇਰੇ ਤੇ ਉਸਦੇ ਵਿਚਕਾਰ ਵਾਪਰੀਆਂ

ਮੈਂ ਉਸਦੀ ਮਤ੍ਰੇਈ ਧੀ, ਉਸ ਦੀ ਪਤਨੀ ਦੀ ਪੁਤ੍ਰੀ ਨਾਲ ਵਿਆਹ ਕੀਤਾ ਸੀ ਅਤੇ ਮੈਂ ਉਸਨੂੰ ਬਹੁਤ ਪਿਆਰ ਕਰਦਾ ਸਾਂ। ਜਦ ਵਜ਼ੀਰ ਨੇ ਅਬਦੁੱਲਾਹ ਨੂੰ ਵਾਪਸ ਸਦਵਾ ਕੇ ਫਿਰ ਉਥੇ ਥਾਂ ਪ੍ਰਦਾਨ ਕੀਤੀ ਤਾਂ ਮੈਂ ਉਸਨੂੰ ਉਪਹਾਰ ਘੱਲੇ ਅਤੇ ਉਸਨੂੰ ਮਿਲਿਆ ਅਤੇ ਰਾਜ-ਮਹਲ ਤਕ ਉਸ ਦੇ ਨਾਲ ਗਿਆ। ਉਸ ਨੇ ਵਜ਼ੀਰ ਨੂੰ ਨਿਮਸ਼ਕਾਰ ਕੀਤਾ ਅਤੇ ਉਸਨੂੰ ਇਕ ਆਲੀਸ਼ਾਨ ਮਹਲ ਵਿਚ ਠਹਿਰਾਇਆ ਗਿਆ। ਉਸ ਘਰ ਵਿਚ ਮੈਂ ਉਸਨੂੰ ਮਿਲਣ ਲਈ ਜਾਂਦਾ ਸਾਂ। ਇਕ ਵਾਰੀ ਇੰਜ ਹੋਇਆ ਜੁ ਮੈਂ ਰਮਜ਼ਾਨ ਦੇ ਮਹੀਨੇ ਵਿਚ ਇਕਾਂਤ ਪਰਮਾਤਮਾ ਦੀ ਉਪਾਸਨਾ ਕਰ ਰਿਹਾ ਸਾਂ। ਸਭ ਲੋਕੀ ਮੈਨੂੰ ਮਿਲਣ ਲਈ ਆਏ ਪਰ ਉਹ ਨਹੀਂ ਆਇਆ। ਜਦ ਵਜ਼ੀਰ ਜਮਾਲ-ਉਦ-ਦੀਨ ਮੈਨੂੰ ਮਿਲਣ ਲਈ ਆਇਆ ਤਾਂ ਸਭਿਆਚਾਰ ਦੇ ਨਾਤੇ ਅਬਦੁੱਲਾਹ ਵੀ ਉਸਦੇ ਨਾਲ ਆਇਆ; ਤਦ ਅਸਾਂ ਦੋਵਾਂ ਵਿਚ ਅਨਬਨ ਹੋ ਗਈ। ਜਦੋਂ ਮੈਂ ਆਪਣੇ ਇਕਾਂਤਵਾਸ ਤੋਂ ਬਾਹਰ ਆਇਆ, ਤਾਂ ਵਜ਼ੀਰ ਜਮਾਲ-ਉਦ-ਦੀਨ ਸੰਜਰੀ ਦੇ ਪੁਤ੍ਰਾਂ ਨੇ ਜਿਹੜੇ ਮੇਰੀ ਪਤਨੀ ਅਰਥਾਤ ਅਬਦੁੱਲਾਹ ਦੀ ਮਤ੍ਰੇਈ ਧੀ ਦੇ ਮਾਮੇ ਸਨ, ਮੈਨੂੰ ਸ਼ਿਕਾਇਤ ਕੀਤੀ। ਉਨ੍ਹਾਂ ਦੇ ਪਿਤਾ ਨੇ ਆਪਣੀ ਵਸੀਅਤ (ਇਛਿਆ-ਪੱਤਰ) ਵਿਚ ਅਬਦੁੱਲਾਹ ਨੂੰ ਉਨ੍ਹਾਂ ਦਾ ਵਾਰਸ ਬਣਾਇਆ ਸੀ ਅਤੇ ਉਨ੍ਹਾਂ ਦੀ ਜਾਇਦਾਦ ਤੇ ਹੁਣ ਵੀ ਉਸਦਾ ਹੱਕ ਸੀ, ਭਾਵੇਂ ਕਨੂੰਨੀ ਤੌਰ ਤੇ ਉਹ ਉਨ੍ਹਾਂ ਦਾ ਉਤਰਾਧਿਕਾਰੀ ਨਹੀਂ ਸੀ। ਉਨ੍ਹਾਂ ਨੇ ਮੰਗ ਕੀਤੀ ਕਿ ਉਸਨੂੰ ਅਦਾਲਤ ਵਿਚ ਹਾਜ਼ਰ ਕੀਤਾ ਜਾਵੇ। ਮੇਰਾ ਇਹ ਨਿਯਮ ਸੀ ਜੋ ਜਦ ਵੀ ਕਿਸੇ ਮੁਕਦਮੇ ਵਿਚ ਮੁਦਈ ਜਾਂ ਮੁਦਾਲੈ ਨੂੰ ਸਦਵਾਣਾ ਹੁੰਦਾ ਤਾਂ ਮੈਂ ਉਸਨੂੰ ਇਕ ਲਿਖਤੀ ਆਗਿਆ ਦੇਂਦਾ ਸੀ। ਇਸ ਨੂੰ ਵੇਖਦੇ ਹੀ ਉਸਨੂੰ ਤਤਕਾਲ ਅਦਾਲਤ ਵਿਚ ਹਾਜ਼ਰ ਹੋਣਾ ਪੈਂਦਾ ਸੀ ਨਹੀਂ ਤਾਂ ਮੈਂ ਉਸਨੂੰ ਸਜ਼ਾ ਦੇਂਦਾ। ਉਸਦੇ ਅਨੁਸਾਰ ਮੈਂ ਅਬਦੁੱਲਾਹ ਨੂੰ ਲਿਖਤੀ ਪੱਤਰ ਘਲਿਆ। ਇਸ ਤੇ ਉਹ ਗੁੱਸੇ ਹੋਇਆ। ਉਹ ਮੇਰੇ ਨਾਲ ਵੈਰ ਕਰਨ ਲੱਗਾ ਪਰ ਉਸਨੇ ਆਪਣਾ ਵੈਰ ਪ੍ਰਗਟ ਨਾ ਕੀਤਾ। ਉਸ ਨੇ ਅਦਾਲਤ ਵਿਚ ਆਪਣੀ ਥਾਂ ਤੇ ਕਿਸੇ ਪ੍ਰਤਿਨਿਧੀ ਨੂੰ ਘਲਿਆ, ਪਰ ਮੈਨੂੰ ਪਤਾ ਲੱਗਾ ਜੁ ਉਸਨੇ ਬਹੁਤ ਨਿੰਦਿਆ ਭਰੇ ਸ਼ਬਦ ਆਖੇ ਹਨ।

ਉੱਚੇ ਤੋਂ ਨੀਵੇਂ, ਸਭ ਲੋਕਾਂ ਵਿਚ ਇਹ ਰਿਵਾਜ ਸੀ ਜੁ ਉਹ ਅਮੀਰ ਅਬਦੁੱਲਾਹ ਦਾ ਵੀ

ਉਤਨਾ ਹੀ ਸਨਮਾਨ ਕਰਦੇ ਸਨ ਜਿਤਨਾ ਕਿ ਮਹਾਨ ਵਜ਼ੀਰ ਜਮਾਲ-ਉਦ-ਦੀਨ ਦਾ। ਨਿਮਸ਼ਕਾਰ ਕਰਨ ਵੇਲੇ ਆਪਣੀ ਤਰਜਨੀ ਨਾਲ ਧਰਤੀ ਨੂੰ ਛੂਹੰਦੇ ਤੇ ਮੁੜ ਉਸਨੂੰ ਚੁੰਮ ਕੇ ਸਿਰ ਤੇ ਰਖਦੇ ਸਨ। ਮੈਂ ਮੁਨਾਦੀ ਵਾਲੇ ਨੂੰ ਆਗਿਆ ਦਿੱਤੀ ਜਿਸਨੇ ਸੁਲਤਾਨ ਦੇ ਮਹਲ ਵਿਚ ਸਭਨਾਂ ਦੀ ਹਾਜ਼ਰੀ ਵਿਚ ਇਹ ਇਲਾਨ ਕੀਤਾ ਜੁ ਜੇ ਕੋਈ ਆਦਮੀ ਵਜ਼ੀਰ ਅਬਦੁੱਲਾਹ ਨੂੰ ਉਸੇ ਢੰਗ ਨਾਲ ਨਿਮਸ਼ਕਾਰ ਕਰੇਗਾ, ਜਿਵੇਂ ਕਿ ਮਹਾਨ ਵਜ਼ੀਰ ਜਮਾਲ-ਉਦ-ਦੀਨ ਨੂੰ ਕੀਤਾ ਜਾਂਦਾ ਹੈ ਤਾਂ ਉਸਨੂੰ ਕੜੀ ਸਜ਼ਾ ਦਿੱਤੀ ਜਾਵੇਗੀ। ਮੈਂ ਉਸਨੂੰ ਵੀ ਮਜਬੂਰ ਕੀਤਾ ਕਿ ਅਗੋਂ ਲਈ ਉਹ ਲੋਕਾਂ ਨੂੰ ਇਸ ਤਰ੍ਹਾਂ ਆਪਣੇ ਅਗੇ ਨਿਮਸ਼ਕਾਰ ਨਾ ਕਰਨ ਦੇਵੇ। ਇਸ ਤੋਂ ਉਸਦਾ ਵੈਰ ਹੋਰ ਵੀ ਵਧ ਗਿਆ।

ਮੈਂ ਇਕ ਇਸਤ੍ਰੀ ਨਾਲ ਵਿਆਹ ਕੀਤਾ, ਉਹ ਇਕ ਹੋਰ ਵਜ਼ੀਰ ਦੀ ਪੁਤ੍ਰੀ ਸੀ। ਉਸ ਵਜ਼ੀਰ ਦਾ ਲੋਕਾਂ ਵਿਚ ਬਹੁਤਾ ਮਾਣ ਸੀ ਅਤੇ ਉਸਦਾ ਦਾਦਾ ਸੁਲਤਾਨ ਦਾਊਦ, ਸੁਲਤਾਨ ਅਹਮਦ ਸ਼ਨੂਰਾਜਾ ਦਾ ਦੋਹਤ੍ਰਾ ਸੀ। ਤਦ ਮੈਂ ਇਕ ਹੋਰ ਇਸਤ੍ਰੀ ਨਾਲ ਵਿਆਹ ਕੀਤਾ ਜਿਹੜੀ ਸਵਰਗਵਾਸੀ ਸੁਲਤਾਨ ਸ਼ਿਹਾਬ-ਉਦ-ਦੀਨ ਦੀ ਵਿਧਵਾ ਸੀ। ਵਜ਼ੀਰ ਵਲੋਂ ਪ੍ਰਦਾਨ ਕੀਤੇ ਗਏ ਬਾਗ਼ ਅੰਦਰ ਮੈਂ ਤਿੰਨ ਘਰ ਬਣਵਾਏ। ਚੌਥੀ ਪਤਨੀ ਜਿਹੜੀ ਵਜ਼ੀਰ ਅਬਦੁੱਲਾਹ ਦੀ ਮਤ੍ਰੇਈ ਧੀ ਸੀ, ਆਪਣੇ ਘਰ ਵਿਚ ਰਹਿੰਦੀ ਸੀ। ਉਹ ਮੈਨੂੰ ਸਭ ਤੋਂ ਵੱਧ ਪਿਆਰੀ ਸੀ। ਉਪਰ ਦੱਸੇ ਆਦਮੀਆਂ ਨਾਲ ਮੇਰੇ ਵਿਆਹ ਰਾਹੀਂ ਸੰਬੰਧ ਸਥਾਪਤ ਹੋਣ ਦੇ ਮਗਰੋਂ ਵਜ਼ੀਰ ਅਤੇ ਦ੍ਵੀਪ-ਵਾਸੀ ਮੇਰੇ ਕੋਲੋਂ ਡਰਨ ਲਗ ਪਏ। ਕਿਉਂ ਜੁ ਉਹ ਆਪਣੇ ਆਪ ਨੂੰ ਕਮਜ਼ੋਰ ਸਮਝਦੇ ਸਨ। ਮੇਰੇ ਬਾਰੇ ਮਹਾਨ ਵਜ਼ੀਰ ਅਗੇ ਨਿੰਦਿਆ ਭਰੀਆਂ ਗੱਲਾਂ ਆਖੀਆਂ ਜਾਣ ਲਗ ਪਈਆਂ। ਬਹੁਤਾ ਕਰਕੇ ਉਨ੍ਹਾਂ ਦਾ ਸਾਧਨ ਵਜ਼ੀਰ ਅਬਦੁੱਲਾਹ ਹੀ ਸੀ। ਫਲਸਰੂਪ ਅਸਾਂ ਦੋਹਾਂ ਵਿਚਕਾਰ ਅਣ-ਬਣ ਵੱਧ ਗਈ।

## ਮੇਰਾ ਉਨ੍ਹਾਂ ਤੋਂ ਵੱਖ ਹੋਣਾ ਤੇ ਉਸਦਾ ਕਾਰਨ

ਇਕ ਦਿਨ ਇਕ ਇਸਤ੍ਰੀ ਨੇ ਮਹਾਨ ਵਜ਼ੀਰ ਨੂੰ ਆਪਣੇ ਪਤੀ ਦੀ, ਜਿਹੜਾ ਸਵਰਗਵਾਸੀ ਸੁਲਤਾਨ (ਜਲਾਲ-ਉਦ-ਦੀਨ) ਦਾ ਇਕ ਦਾਸ ਸੀ, ਸ਼ਿਕਾਇਤ ਕੀਤੀ ਅਤੇ ਆਖਿਆ ਜੁ ਉਸਦਾ ਸੁਲਤਾਨ ਦੀ ਇਕ ਰਖੇਲ ਨਾਲ ਸੰਬੰਧ ਹੈ ਅਤੇ ਉਸਨੇ ਉਸ ਨਾਲ ਅਨੁਚਿਤ ਸਹਿਵਾਸ ਕੀਤਾ ਹੈ। ਮਹਾਨ ਵਜ਼ੀਰ ਨੇ ਗਵਾਹ ਘੱਲੇ। ਉਹ ਰਖੇਲ ਦੇ ਘਰ ਗਏ। ਉਨ੍ਹਾਂ ਨੇ ਉਸਨੂੰ ਉਸੇ ਦਾਸ ਨਾਲ ਇਕੋ ਬਿਸਤ੍ਰੇ ਵਿਚ ਸੁਤਿਆਂ ਵੇਖਿਆ। ਫਲਸਰੂਪ ਉਨ੍ਹਾਂ ਨੇ ਦੋਹਾਂ ਨੂੰ ਕੈਦ ਕਰ ਲਿਆ। ਦੂਜੇ ਦਿਨ ਸਵੇਰੇ ਜਦੋਂ ਮੈਂ ਇਸ ਬਾਰੇ ਸੁਣਿਆ, ਮੈਂ ਸਭਾ-ਭਵਨ ਵਿਚ ਗਿਆ ਅਤੇ ਉਸ ਇਸਤ੍ਰੀ ਦੇ ਮੁਕਦਮੇ ਦੇ ਬਾਰੇ ਬਿਨਾਂ ਕੁਝ ਆਖੇ ਰੋਜ਼ ਵਾਂਗ ਆਪਣੀ ਥਾਂ ਤੇ ਬਹਿ ਗਿਆ। ਇਕ ਰਾਜ ਦਰਬਾਰੀ ਮੇਰੇ ਕੋਲ ਆਇਆ ਅਤੇ ਕਹਿਣ ਲਗਾ "ਮਹਾਨ ਵਜ਼ੀਰ ਇਹ ਪੁੱਛਣਾ ਚਾਹੁੰਦਾ ਹੈ ਕਿ ਕੀ ਤੈਨੂੰ ਵਜ਼ੀਰ ਨਾਲ ਕੁਝ ਕੰਮ ਹੈ"? ਮੈਂ ਜਵਾਬ ਦਿੱਤਾ "ਨਹੀਂ।" ਉਹ ਇਹ ਚਾਹੁੰਦਾ ਸੀ ਜੁ ਮੈਂ ਦਾਸ ਅਤੇ ਰਖੇਲ ਦੇ ਬਾਰੇ ਕੁਝ ਆਖਾਂ। ਕਿਉਂ

ਜੋ ਨਿਯਮ ਦੇ ਅਨੁਸਾਰ ਜਦੋਂ ਤਕ ਮੈਂ ਕਿਸੇ ਮੁਕਦਮੇ ਦੇ ਬਾਰੇ ਆਪਣੀ ਆਗਿਆ ਨਾ ਦੇ ਦੇਂਦਾ, ਉਹ ਉਸਦਾ ਫ਼ੈਸਲਾ ਨਾ ਹੋਣ ਦੇਂਦਾ। ਅਨਬਨ ਅਤੇ ਵੈਰ ਹੋ ਜਾਣ ਤੇ ਮੈਂ ਇਸ ਤਰ੍ਹਾਂ ਨਾ ਕੀਤਾ। ਫਲਸਰੂਪ ਮੈਂ ਆਪਣੇ ਘਰ ਵਾਪਸ ਆ ਗਿਆ । ਉਥੇ ਹੀ ਮੈਂ ਅਦਾਲਤ ਲਾਈ। ਕੁਝ ਚਿਰ ਮਗਰੋਂ ਮਹਾਨ ਵਜ਼ੀਰ ਵਲੋਂ ਇਕ ਵਜ਼ੀਰ ਆਇਆ ਅਤੇ ਆਖਣ ਲੱਗਾ, "ਕਲ ਰਾਤੀਂ ਦਾਸ ਅਤੇ ਰਖੈਲ ਦੇ ਮਾਮਲੇ ਨਾਲ ਸੰਬੰਧਤ ਫਲਾਣੀ-ਫਲਾਣੀ ਘਟਨਾ ਵਾਪਰੀ। ਸ਼ਰਾ ਦੇ ਅਨੁਸਾਰ ਆਪਣੇ ਫ਼ੈਸਲੇ ਦੀ ਆਗਿਆ ਦੇਂਦੇ"। ਮੈਂ ਜਵਾਬ ਦਿੱਤਾ, "ਇਹ ਅਜਿਹਾ ਮੁਕਦਮਾ ਹੈ ਜਿਸ ਦਾ ਫ਼ੈਸਲਾ ਸੁਲਤਾਨ ਦੇ ਮਹਲ ਤੋਂ ਛੁੱਟ ਹੋਰ ਕਿਧਰੇ ਨਹੀਂ ਸੁਣਾਇਆ ਜਾ ਸਕਦਾ।" ਇਸ ਲਈ ਮੈਂ ਉਥੇ ਵਾਪਸ ਆ ਗਿਆ। ਲੋਕੀ ਇਕੱਠੇ ਹੋਏ। ਮੈਂ ਦਾਸ ਅਤੇ ਰਖੈਲ ਨੂੰ ਸਦਵਾਇਆ ਅਤੇ ਆਗਿਆ ਦਿੱਤੀ ਜੁ ਉਨ੍ਹਾਂ ਨੂੰ ਇਕ ਪਾਸੇ ਲੈ ਜਾ ਕੇ ਚਾਬੁਕ ਮਾਰੇ ਜਾਣ। ਫਿਰ ਮੈਂ ਇਸਤ੍ਰੀ ਨੂੰ ਛੱਡ ਦਿੱਤਾ ਅਤੇ ਦਾਸ ਨੂੰ ਜੇਲ੍ਹ ਵਿਚ ਪਾ ਦਿੱਤਾ। ਉਪਰੰਤ ਮੈਂ ਆਪਣੇ ਘਰ ਮੁੜ ਆਇਆ। ਮਹਾਨ ਵਜ਼ੀਰ ਨੇ ਦਾਸ ਨੂੰ ਛੁਡਾਉਣ ਲਈ ਕੁਝ ਉੱਚੇ ਅਧਿਕਾਰੀ ਮੇਰੇ ਕੋਲ ਘੱਲੇ। ਮੈਂ ਉਨ੍ਹਾਂ ਨੂੰ ਆਖਿਆ, "ਕੀ ਤੂੰ ਉਸ ਹਬਸ਼ੀ ਗੁਲਾਮ ਦਾ ਪੱਖ ਲੈ ਕੇ ਵਿਚੋਲਾ ਬਣ ਰਿਹਾ ਹੈਂ, ਜਿਸਨੇ ਆਪਣੇ ਸਵਾਮੀ ਦੀ ਇਜ਼ਤ ਤੇ ਹੱਥ ਪਾਇਆ ਹੈ?" ਅਜੇ ਕਲ ਦੀ ਗਲ ਹੈ ਕਿ ਤੂੰ ਸੁਲਤਾਨ ਸ਼ਿਹਾਬ-ਉਦ-ਦੀਨ ਨੂੰ ਆਪਣੇ ਦਾਸ ਦੇ ਘਰ ਵਿਚ ਜਾਣ ਦੇ ਕਾਰਨ ਗੱਦੀ ਤੋਂ ਲਾਹ ਕੇ ਉਸਦਾ ਬੱਧ ਕਰ ਦਿੱਤਾ ਸੀ।" ਮੈਂ ਤਤਕਾਲ ਆਗਿਆ ਦਿੱਤੀ ਜੁ ਦਾਸ ਨੂੰ ਬੈਂਤਾਂ ਨਾਲ ਮਾਰਿਆ ਜਾਵੇ। ਇਹ ਚਾਬੁਕ ਤੋਂ ਵਧ ਕਸ਼ਟ ਦੇਣ ਵਾਲੇ ਹੁੰਦੇ ਹਨ। ਮੈਂ ਉਸਦੇ ਗਲ ਵਿਚ ਰੱਸੀ ਪਾ ਕੇ ਉਸਨੂੰ ਦ੍ਵੀਪ ਵਿਚ ਫਿਰਾਇਆ। ਤਦ ਪ੍ਰਤੀਨਿਧੀਆਂ ਨੇ ਮਹਾਨ ਵਜ਼ੀਰ ਕੋਲ ਜਾ ਕੇ ਉਸਨੂੰ ਇਸ ਬਾਰੇ ਸੂਚਿਤ ਕੀਤਾ। ਉਹ ਉਠ ਕੇ ਬਹਿ ਗਿਆ ਤੇ ਲਾਲ ਪੀਲਾ ਹੋਣ ਲੱਗਾ। ਤਦ ਉਸਨੇ ਵਜ਼ੀਰਾਂ ਅਤੇ ਸੈਨਾ-ਪਤੀਆਂ ਨੂੰ ਇਕੱਠਾ ਕਰਕੇ ਮੈਨੂੰ ਸਦਵਾ ਘਲਿਆ। ਮੈਂ ਉਸਦੇ ਕੋਲ ਗਿਆ। ਸਾਧਾਰਨ ਰੂਪ ਵਿਚ ਮੈਂ ਉਸਨੂੰ ਸ਼ਾਸਕ ਹੋਣ ਦੇ ਨਾਤੇ ਸਿਰ ਨਿਵਾਇਆ ਕਰਦਾ ਸੀ ਪਰ ਇਸ ਵੇਲੇ ਮੈਂ ਇਹ ਨਹੀਂ ਕੀਤਾ। ਮੈਂ ਸਿਰਫ਼ 'ਸਲਾਮੁਨ ਅਲੈਕੁਮ' ਆਖਿਆ। ਤਦ ਮੈਂ ਕੋਲ ਖਲੋਤੇ ਆਦਮੀਆਂ ਨੂੰ ਆਖਿਆ, "ਤੁਸੀਂ ਮੇਰੇ ਗਵਾਹ ਹੋ। ਮੈਂ ਇਸੇ ਵੇਲੇ ਆਪਣੇ ਨਿਆਇਕਰਤਾ ਦੇ ਪਦ ਨੂੰ ਛੱਡਦਾ ਹਾਂ ਕਿਉਂ ਜੁ ਮੈਂ ਫ਼ਰਜ਼ ਪੂਰਾ ਕਰਨ ਵਿਚ ਅਸਮਰਥ ਹਾਂ"। ਤਦ ਮਹਾਨ ਵਜ਼ੀਰ ਨੇ ਮੈਨੂੰ ਸੁਣਾ ਕੇ ਕੁਝ ਆਖਿਆ। ਮੈਂ ਉਠ ਕੇ ਉਸਦੇ ਸਾਮ੍ਹਣੇ ਦੇ ਆਸਨ ਵਲ ਤੁਰਿਆ ਅਤੇ ਮੈਂ ਉਸਨੂੰ ਖਰੀ-ਖੋਟੀ ਸੁਣਾਈ। ਉਸੇ ਵੇਲੇ ਮੁੱਲਾਂ ਨੇ ਸ਼ਾਮ ਦੀ ਨਮਾਜ਼ ਦੀ ਬਾਂਗ ਦਿੱਤੀ। ਉਸ ਤੇ ਮਹਾਨ ਵਜ਼ੀਰ ਨੇ ਇਹ ਆਖਦੇ ਹੋਏ ਘਰ ਵਿਚ ਪ੍ਰਵੇਸ਼ ਕੀਤਾ, ਲੋਕੀ ਆਖਦੇ ਹਨ, "ਮੈਂ ਸ਼ਾਸਕ (ਸਲਤਾਨ) ਹਾਂ, ਪਰ ਵੇਖੋ, ਮੈਂ ਇਸ ਆਦਮੀ ਨੂੰ ਇਸ ਲਈ ਸਦਵਾਇਆ ਸੀ ਜੁ ਉਸ ਨੂੰ ਮੇਰੇ ਕ੍ਰੋਧ ਦਾ ਕੁਝ ਪਤਾ ਲੱਗੇ ਅਤੇ ਉਲਟਾ ਉਹ ਆਪਣਾ ਹੀ ਕ੍ਰੋਧ ਮੇਰੇ ਤੇ ਉਤਾਰ ਰਿਹਾ ਹੈ"।

ਉਥੇ ਮੇਰਾ ਪ੍ਰਭਾਵ ਹਿੰਦ ਦੇ ਸੁਲਤਾਨ ਦੇ ਕਾਰਨ ਹੀ ਸੀ। ਕਿਉਂ ਜੁ ਸੁਲਤਾਨ ਦੇ ਦਰਬਾਰ ਵਿਚ ਮੇਰਾ ਜਿੰਨਾ ਮਾਣ ਸੀ, ਉਹ ਸਭ ਜਾਣਦੇ ਸਨ। ਇਹ ਲੋਕੀ ਉਸ ਤੋਂ ਬਹੁਤ ਦੂਰ ਹੋਣ ਤੇ ਵੀ ਡਰਦੇ ਸਨ।

ਘਰ ਮੁੜ ਆਉਣ ਮਗਰੋਂ ਮਹਾਨ ਵਜ਼ੀਰ ਨੇ ਹਟਾਏ ਹੋਏ ਨਿਆਇਕਰਤਾ ਨੂੰ ਮੇਰੇ ਕੋਲ ਘੱਲਿਆ। ਉਹ ਗੱਲਾਂ ਦਾ ਧਨੀ ਸੀ। ਉਸ ਨੇ ਮੈਨੂੰ ਆਖਿਆ "ਸਾਡਾ ਸਵਾਮੀ ਤੈਥੋਂ ਪੁਛਦਾ ਹੈ ਜੁ ਤੂੰ ਸਭ ਦੇ ਸਾਮ੍ਹਣੇ ਉਸਦਾ ਅਪਮਾਨ ਕਿਉਂ ਕੀਤਾ ਅਤੇ ਤੂੰ ਉਸ ਦੇ ਅਗੇ ਸਿਰ ਕਿਉਂ ਨਹੀਂ ਨਿਵਾਇਆ ?" ਮੈਂ ਜਵਾਬ ਦਿੱਤਾ, "ਜਦੋਂ ਮੇਰੇ ਦਿਲ ਵਿਚ ਉਸਦੇ ਪ੍ਰਤੀ ਸਨਮਾਨ ਸੀ, ਮੈਂ ਉਸ ਨੂੰ ਸਿਰ ਨਿਵਾਉਂਦਾ ਸਾਂ, ਪਰ ਅਨਬਨ ਹੋਣ ਦੇ ਮਗਰੋਂ ਮੈਂ ਇਸ ਤਰ੍ਹਾਂ ਕਰਨਾ ਛੱਡ ਦਿੱਤਾ। ਮੁਸਲਮਾਨਾਂ ਦਾ ਨਿਮਸ਼ਕਾਰ ਸਲਾਮ ਹੈ, ਮੈਂ ਉਸੇ ਰੀਤ ਨਾਲ ਉਸਨੂੰ ਨਿਮਸ਼ਕਾਰ ਕੀਤਾ।" ਉਸਨੇ ਹਟਾਏ ਹੋਏ ਨਿਆਇਕਰਤਾ ਨੂੰ ਮੁੜ ਇਕ ਵਾਰੀ ਮੇਰੇ ਕੋਲ ਇਹ ਆਖਕੇ ਘਲਿਆ, "ਹੁਣ ਤੂੰ ਏਥੋਂ ਜਾਣਾ ਚਾਹੁੰਦਾ ਹੈਂ, ਇਸ ਲਈ ਤੂੰ ਆਪਣੀਆਂ ਪਤਨੀਆਂ ਦੇ ਸਿਦਾਕ ਅਤੇ ਲੋਕਾਂ ਦੇ ਕਰਜ਼ੇ ਮੋੜ ਦੇ। ਤਦ ਜੇ ਤੂੰ ਜਾਣਾ ਚਾਹਵੇਂ ਤਾਂ ਚਲਾ ਜਾ"। ਇਹ ਸੁਣ ਕੇ ਮੈਂ ਨਿਮਸ਼ਕਾਰ ਕਰ ਕੇ ਆਪਣੇ ਘਰ ਤੁਰ ਆਇਆ। ਮੈਂ ਆਪਣਾ ਸਾਰਾ ਕਰਜ਼ਾ ਚੁਕਾ ਦਿੱਤਾ।

ਮੇਰੇ ਏਥੇ ਰਹਿਣ ਦੇ ਸਮੇਂ ਵਿਚ ਮਹਾਨ ਵਜ਼ੀਰ ਨੇ ਮੈਨੂੰ ਕੁਝ ਗ਼ਲੀਚੇ ਅਤੇ ਘਰੋਗੀ ਕੰਮ ਲਈ ਕੁਝ ਤਾਂਬੇ ਦੇ ਬਰਤਨ ਆਦਿਕ ਦਿੱਤੇ ਸਨ। ਜੋ ਵੀ ਚੀਜ਼ ਮੈਂ ਉਸ ਤੋਂ ਮੰਗਦਾ, ਉਹ ਮੈਨੂੰ ਦੇ ਦੇਂਦਾ ਸੀ। ਉਹ ਮੈਨੂੰ ਬਹੁਤ ਚਾਹੁੰਦਾ ਸੀ ਅਤੇ ਮੇਰਾ ਬਾਹਲਾ ਸਨਮਾਨ ਕਰਦਾ ਸੀ। ਪਰ ਮੇਰੇ ਪ੍ਰਤੀ ਉਸਦਾ ਉਹ ਭਾਵ ਬਦਲ ਗਿਆ ਅਤੇ ਉਸਦੇ ਦਿਲ ਵਿਚ ਮੇਰੇ ਪ੍ਰਤੀ ਡਰ ਬਹਿ ਗਿਆ। ਜਦ ਉਸਨੇ ਇਹ ਸੁਣਿਆ ਜੁ ਮੈਂ ਆਪਣਾ ਕਰਜ਼ਾ ਚੁਕਾ ਦਿੱਤਾ ਹੈ ਅਤੇ ਜਾਣ ਦਾ ਨਿਸ਼ਚਾ ਕਰ ਲਿਆ ਹੈ ਤਾਂ ਉਸਨੇ ਆਪਣੇ ਕਥਨ ਤੇ ਬੜਾ ਦੁੱਖ ਪ੍ਰਗਟ ਕੀਤਾ ਅਤੇ ਉਹ ਮੈਨੂੰ ਜਾਣ ਦੀ ਇਜਾਜ਼ਤ ਦੇਣ ਵਿਚ ਦੇਰ ਕਰਨ ਲੱਗਾ। ਮੈਂ ਉਥੋਂ ਤੁਰ ਜਾਣ ਦੀ ਪੱਕੀ ਸੌਂਹ ਖਾ ਲਈ ਅਤੇ ਆਪਣਾ ਸਮਾਨ ਸਮੁੰਦਰ ਦੇ ਕੰਢੇ ਤੇ ਬਣੀ ਹੋਈ ਇਕ ਮਸਜਿਦ ਵਿਚ ਘਲ ਦਿੱਤਾ। ਆਪਣੀ ਇਕ ਪਤਨੀ ਨੂੰ ਤਲਾਕ ਦੇ ਦਿੱਤਾ। ਇਕ ਹੋਰ ਪਤਨੀ ਨਾਲ ਜਿਹੜੀ ਗਰਭਵਤੀ ਸੀ, ਮੈਂ ਨੌ ਮਹੀਨੇ ਦਾ ਸਮਾਂ ਨੀਅਤ ਕੀਤਾ ਜੁ ਜੇ ਮੈਂ ਇਸ ਵਿਚਕਾਰ ਨਾ ਮੁੜਾਂ ਤਾਂ ਉਹ ਜੋ ਮਰਜ਼ੀ ਆਏ, ਕਰੇ।

ਮੈਂ ਆਪਣੇ ਨਾਲ ਉਸ ਪਤਨੀ ਨੂੰ ਲਿਆ ਜਿਹੜੀ ਪਹਿਲਾਂ ਸੁਲਤਾਨ ਸ਼ਿਹਾਬ-ਉਦ-ਦੀਨ ਦੀ ਰਖੇਲ ਸੀ। ਮੈਂ ਉਸਨੂੰ ਮੁਲੂਕ ਦ੍ਵੀਪ ਵਿਚ ਉਸਦੇ ਪਿਓ ਕੋਲ ਛੱਡ ਦੇਣਾ ਚਾਹੁੰਦਾ ਸਾਂ। ਮੈਂ ਆਪਣੇ ਨਾਲ ਉਸ ਪਤਨੀ ਨੂੰ ਵੀ ਲਿਆ ਜਿਸ ਨਾਲ ਮੈਂ ਸਭ ਤੋਂ ਪਹਿਲਾਂ ਵਿਆਹ ਕੀਤਾ ਸੀ ਅਤੇ ਜਿਸਦੀ ਪੁਤਰੀ ਸੁਲਤਾਨਾ (ਰਾਣੀ) ਦੀ ਭੈਣ ਸੀ। ਮੈਂ ਵਜ਼ੀਰ ਉਮਰ ਸੈਨਾਪਤੀ (ਦਹਰਦ) ਅਤੇ ਜਲ ਸੈਨਾ ਪਤੀ (ਕਾਇਦ-ਉਲ-ਬਹਰ) ਹਸਨ ਨਾਲ ਗੰਢਜੋੜਾ ਕੀਤਾ ਜੁ ਮੈਂ ਮਾਬਰ ਦੇਸ਼ ਜਾਵਾਂ ਜਿਥੋਂ ਦਾ ਸ਼ਾਸਕ ਮੇਰਾ ਸਾਂਢੂ ਸੀ ਅਤੇ ਉਥੋਂ ਸੈਨਾ ਲੈ ਕੇ ਮੁੜਾਂ ਤਾਂ ਜੋ ਮਾਲਦੀਵ ਦੀਪ-ਸਮੂਹ ਤੇ ਮੁੜ ਕੇ ਉਸਦਾ ਕਬਜ਼ਾ ਹੋ ਜਾਵੇ ਅਤੇ ਤਦ ਮੈਂ ਉਸਦੇ ਨਾਉਂ ਤੇ ਸ਼ਾਸਨ ਕਰਾਂ। ਮੈਂ ਇਹ ਵੀ ਪ੍ਰਬੰਧ ਕੀਤਾ ਜੁ ਜਹਾਜ਼ ਤੇ ਸਫ਼ੇਦ ਝੰਡਿਆਂ ਦਾ ਲਹਿਰਾਉਣਾ ਨਿਸ਼ਾਨੀ ਹੋਵੇਗੀ ਅਤੇ ਜਿਵੇਂ ਹੀ ਉਹ ਉਨ੍ਹਾਂ ਨੂੰ ਵੇਖਣ, ਕੰਢੇ ਤੇ ਬਗਾਵਤ ਕਰ ਦੇਣ। ਮੇਰੇ ਤੇ ਵਜ਼ੀਰ ਦੇ ਵਿਚਕਾਰ ਅਨਬਨ ਹੋਣ ਤੋਂ ਪਹਿਲਾਂ ਕਦੀ ਵੀ ਅਜਿਹਾ ਵਿਚਾਰ ਮੇਰੇ ਦਿਲ ਵਿਚ ਨਹੀਂ ਆਇਆ ਸੀ।

ਮਹਾਨ ਵਜ਼ੀਰ ਮੈਥੋਂ ਡਰਦਾ ਸੀ ਅਤੇ ਲੋਕਾਂ ਨੂੰ ਆਖਿਆ ਕਰਦਾ ਸੀ ਜੁ ਇਹ ਆਦਮੀ ਜ਼ਰੂਰ ਹੀ ਵਜ਼ੀਰ ਬਣੇਗਾ, ਭਾਵੇਂ ਮੇਰੇ ਜੀਂਦੇ ਜੀ ਬਣੇ ਜਾਂ ਮੇਰੀ ਮੌਤ ਦੇ ਮਗਰੋਂ। ਉਹ ਅਕਸਰ ਮੇਰੇ ਬਾਰੇ ਪੁਛ ਗਿਛ ਕਰਦਾ ਰਹਿੰਦਾ ਅਤੇ ਆਖਦਾ ਜੁ ਮੇਰੇ ਵਿਰਧ ਬਗ਼ਾਵਤ ਕਰਾਉਣ ਲਈ ਹਿੰਦ ਦੇ ਸਮਰਾਟ ਨੇ ਉਸ ਕੋਲ ਧਨ ਘਲਿਆ ਹੈ। ਉਹ ਮੇਰੇ ਜਾਣ ਤੋਂ ਡਰਦਾ ਸੀ ਜੁ ਕਿਧਰੇ ਮੈਂ ਮਾਬਰ ਤੋਂ ਸੈਨਾ ਨ ਲੈ ਆਵਾਂ। ਉਸਨੇ ਮੇਰੇ ਕੋਲ ਸਨੇਹਾ ਘਲਿਆ ਕਿ ਜਦੋਂ ਤੀਕ ਮੈਂ ਤੇਰੇ ਲਈ ਜਹਾਜ਼ ਦਾ ਪ੍ਰਬੰਧ ਨਾ ਕਰ ਲਵਾਂ, ਤੂੰ ਏਥੇ ਹੀ ਰਹਿ, ਪਰ ਮੈਂ ਨਾ ਮੰਨਿਆ।

ਸੁਲਤਾਨਾ ਦੀ ਭੈਣ ਨੇ ਆਪਣੀ ਮਤਰੇਈ ਮਾਂ ਦੇ ਮੇਰੇ ਨਾਲ ਜਾਣ ਦੇ ਬਾਰੇ ਉਸਨੂੰ ਸ਼ਿਕਾਇਤ ਕੀਤੀ। ਸੁਲਤਾਨਾ ਉਸ ਨੂੰ ਰੋਕਣਾ ਚਾਹੁੰਦੀ ਸੀ ਪਰ ਉਹ ਇਸ ਤਰ੍ਹਾਂ ਨਾ ਕਰ ਸਕੀ। ਜਦ ਉਸ ਨੇ ਵੇਖਿਆ ਜੁ ਇਸਨੇ ਜਾਣ ਦਾ ਪੱਕਾ ਨਿਸ਼ਚਾ ਕਰ ਲਿਆ ਹੈ ਤਾਂ ਉਸਨੇ ਆਪਣੀ ਮਾਂ ਨੂੰ ਆਖਿਆ-"ਜਿਤਨੇ ਗਹਿਣੇ ਤੇਰੇ ਕੋਲ ਹਨ, ਉਨ੍ਹਾਂ ਤੇ ਬੰਦਰ (ਰਾਜਸੀ ਖ਼ਜ਼ਾਨੇ) ਦਾ ਅਧਿਕਾਰ ਹੈ। ਜੇ ਤੇਰੇ ਕੋਲ ਇਹ ਸਾਬਤ ਕਰਨ ਦਾ ਸਬੂਤ ਹੈ ਜੁ ਇਹ ਸਭ ਤੈਨੂੰ ਜਲਾਲੁਉਦਦੀਨ ਨੇ ਉਪਹਾਰ ਵਿਚ ਦਿੱਤੇ ਹਨ-ਤਦ ਤਾਂ ਠੀਕ ਹੈ, ਨਹੀਂ ਤਾਂ ਇਨ੍ਹਾਂ ਨੂੰ ਮੋੜ ਦੇ। ਗਹਿਣੇ ਬਹੁਤ ਕੀਮਤੀ ਸਨ, ਫਿਰ ਵੀ ਮੇਰੀ ਪਤਨੀ ਨੇ ਉਹ ਇਨ੍ਹਾਂ ਲੋਕਾਂ ਨੂੰ ਮੋੜ ਦਿੱਤੇ। ਤਦ ਵਜ਼ੀਰ ਅਤੇ ਉੱਚੇ ਅਧਿਕਾਰੀ ਮਸਜਿਦ ਵਿਚ ਮੇਰੇ ਕੋਲ ਆਏ ਅਤੇ ਉਨ੍ਹਾਂ ਨੇ ਮੈਨੂੰ ਮੁੜ ਆਉਣ ਲਈ ਆਖਿਆ। ਮੈਂ ਜਵਾਬ ਦਿੱਤਾ, "ਜੇ ਮੈਂ ਸੌਂਹ ਨਾ ਚੁੱਕੀ ਹੁੰਦੀ ਤਾਂ ਜ਼ਰੂਰ ਮੜ ਆਉਂਦਾ।" ਉਨ੍ਹਾਂ ਨੇ ਆਖਿਆ, "ਆਪਣੀ ਸੌਂਹ ਪੂਰੀ ਕਰਨ ਲਈ ਕਿਸੇ ਦ੍ਵੀਪ ਵਿਚ ਚਲਾ ਜਾ ਅਤੇ ਉਥੋਂ ਮੁੜ ਆ।" ਉਨ੍ਹਾਂ ਨੂੰ ਖ਼ੁਸ਼ ਕਰਨ ਲਈ ਮੈਂ ਆਖਿਆ-"ਬਹੁਤ ਚੰਗਾ"। ਜਦੋਂ ਮੇਰੇ ਚੱਲਣ ਦੀ ਨੀਅਤ ਰਾਤ ਆਈ ਤਾਂ ਮੈਂ ਮਹਾਨ ਵਜ਼ੀਰ ਕੋਲ ਵਿਦਿਆ ਮੰਗਣ ਲਈ ਗਿਆ। ਉਹ ਮੈਨੂੰ ਗਲ ਨਾਲ ਲਾ ਕੇ ਇਤਨਾ ਰੋਇਆ ਜੁ ਉਸ ਦੇ ਹੰਜੂ ਮੇਰੇ ਪੈਰਾਂ ਤੇ ਡਿਗਣ ਲੱਗੇ। ਸਾਰੀ ਰਾਤ ਦ੍ਵੀਪ ਵਿਚ ਉਹ ਆਪ ਦੇਖਭਾਲ ਕਰਦਾ ਰਿਹਾ ਜੁ ਕਿਧਰੇ ਮੇਰੇ ਸਾਲੇ ਸੰਬੰਧੀ ਅਤੇ ਸਾਥੀ ਉਸਦੇ ਵਿਰੁਧ ਬਗ਼ਾਵਤ ਨਾ ਕਰ ਦੇਣ।

ਉਪਰੰਤ ਮੈਂ ਉਥੋਂ ਤੁਰ ਕੇ ਵਜ਼ੀਰ ਅਲੀ ਦੇ ਦ੍ਵੀਪ ਵਿਚ ਪਜਿਆ। ਉਥੇ ਮੇਰੀ ਪਤਨੀ ਨੂੰ ਬਹੁਤ ਵਧੇਰੇ ਪੀੜਾਂ ਹੋਣ ਲੱਗੀਆਂ ਅਤੇ ਉਸਨੇ ਮੁੜ ਜਾਣਾ ਚਾਹਿਆ। ਫਲਸਰੂਪ ਮੈਂ ਉਸਨੂੰ ਤਲਾਕ ਦੇਕੇ ਉਥੇ ਛੱਡ ਦਿੱਤਾ। ਇਸ ਬਾਰੇ ਮੈਂ ਵਜ਼ੀਰ ਨੂੰ ਲਿਖ ਦਿੱਤਾ ਕਿਉਂ ਜੋ ਉਹ ਮੇਰੇ ਪੁੱਤਰ ਦੀ ਸੱਸ ਸੀ। ਮੈਂ ਉਸ ਗਰਭਵਤੀ ਪਤਨੀ ਨੂੰ ਵੀ ਤਲਾਕ ਦੇ ਦਿੱਤਾ, ਜਿਸ ਲਈ ਮੈਂ ਪਹਿਲਾਂ ਸਮਾਂ ਨੀਅਤ ਕੀਤਾ ਸੀ। ਮੈਂ ਆਪਣੀ ਦਾਸੀ ਨੂੰ ਸੱਦਾ ਘਲਿਆ ਜਿਸਨੂੰ ਮੈਂ ਬਹੁਤ ਚਾਹੁੰਦਾ ਸੀ। ਤਦ ਅਸੀਂ ਇਸ ਦ੍ਵੀਪ ਸਮੂਹ ਦੀ ਯਾਤ੍ਰਾ ਕੀਤੀ।

## ਸਿਰਫ਼ ਇਕ ਥਣ ਵਾਲੀਆਂ ਇਸਤ੍ਰੀਆਂ

ਇਨ੍ਹਾਂ ਦ੍ਵੀਪਾਂ ਵਿਚੋਂ ਇਕ ਦ੍ਵੀਪ ਅੰਦਰ ਮੈਂ ਇਕ ਇਸਤ੍ਰੀ ਵੇਖੀ ਜਿਸਦਾ ਸਿਰਫ਼ ਇਕੋ ਥਣ ਸੀ। ਉਸ ਦੀਆਂ ਦੋ ਪੁਤਰੀਆਂ ਸਨ ਜਿਨ੍ਹਾਂ ਵਿਚੋਂ ਇਕ ਦਾ ਉਸੇ ਤਰ੍ਹਾਂ ਸਿਰਫ਼ ਇਕੋ ਥਣ ਸੀ, ਜਦ

ਕਿ ਦੂਜੀ ਦੇ ਦੋਵੇਂ ਸਨ। ਇੱਕ ਵੱਡਾ ਸੀ ਜਿਸ ਵਿਚੋਂ ਦੁਧ ਆਉਂਦਾ ਸੀ, ਦੂਜਾ ਛੋਟਾ ਸੀ ਅਤੇ ਉਸ ਵਿਚ ਦੁੱਧ ਨਹੀਂ ਸੀ। ਇਨ੍ਹਾਂ ਇਸਤਰੀਆਂ ਦੀ ਸਰੀਰਕ ਰਚਨਾ ਤੇ ਮੈਨੂੰ ਬੜੀ ਹੈਰਾਨੀ ਹੋਈ।

ਅਸੀਂ ਇਕ ਹੋਰ ਦ੍ਵੀਪ ਵਿਚ ਆਏ ਜਿਹੜਾ ਬਹੁਤ ਛੋਟਾ ਜਿਹਾ ਸੀ ਅਤੇ ਉਸ ਵਿਚ ਸਿਰਫ਼ ਇਕੋ ਘਰ ਸੀ। ਉਸ ਵਿਚ ਇਕ ਜੁਲਾਹਾ ਰਹਿੰਦਾ ਸੀ ਜਿਸਦੀ ਇਕ ਪਤਨੀ ਅਤੇ ਬੱਚੇ ਸਨ। ਉਸ ਦੇ ਕੋਲ ਥੋੜੇ ਜਿਹੇ ਨਾਰੀਅਲ ਦੇ ਰੁਖ ਅਤੇ ਇਕ ਛੋਟੀ ਜਿਹੀ ਬੇੜੀ ਸੀ ਜਿਸ ਰਾਹੀਂ ਉਹ ਮੱਛੀਆਂ ਫੜਦਾ ਸੀ ਅਤੇ ਜਿਸ ਦ੍ਵੀਪ ਵਿਚ ਜਾਣਾ ਚਾਹੁੰਦਾ, ਚਲਾ ਜਾਂਦਾ ਸੀ। ਇਸ ਦ੍ਵੀਪ ਵਿਚ ਕੇਲੇ ਦੇ ਕੁਝ ਰੁਖ ਵੀ ਸਨ ਪਰ ਓਥੇ ਦੋ ਪਹਾੜੀ ਕਾਵਾਂ ਤੋਂ ਛੁਟ ਹੋਰ ਕੋਈ ਸਥਲ-ਪਖੇਰੂ ਨਹੀਂ ਸੀ। ਜਿਵੇਂ ਹੀ ਅਸੀਂ ਇਸ ਦ੍ਵੀਪ ਵਿਚ ਪੁੱਜੇ, ਇਹ ਪਹਾੜੀ ਕਾਂ ਉਡਦੇ ਹੋਏ ਸਾਡੇ ਕੋਲ ਆਏ ਅਤੇ ਸਾਡੇ ਜਹਾਜ਼ ਤੇ ਚੱਕਰ ਕੱਟਣ ਲੱਗੇ। ਪਰਮਾਤਮਾ ਦੀ ਸੌਂਹ, ਮੈਨੂੰ ਇਸ ਆਦਮੀ ਨਾਲ ਈਰਖਾ ਹੋਣ ਲੱਗੀ। ਚਾਹੁੰਦਾ ਸਾਂ ਜੁ ਇਹ ਦ੍ਵੀਪ ਮੇਰਾ ਹੁੰਦਾ ਅਤੇ ਮੈਂ ਮਰਨ ਵੇਲੇ ਤਕ ਏਥੇ ਇਕਾਂਤਵਾਸ ਕਰਦਾ।

ਉਪਰੰਤ ਮੈਂ ਮੁਲੂਕ ਦ੍ਵੀਪ ਵਿਚ ਆਇਆ, ਜਿਥੇ ਜਹਾਜ਼-ਅਧਿਕਾਰੀ ਇਬਰਾਹੀਮ ਦਾ ਜਹਾਜ਼ ਸੀ। ਇਸੇ ਜਹਾਜ਼ ਰਾਹੀਂ ਮੈਂ ਅਰਬ ਜਾਣ ਦਾ ਨਿਸ਼ਚਾ ਕੀਤਾ ਸੀ। ਉਹ ਆਪਣੇ ਸਾਥੀਆਂ ਸਮੇਤ ਮੈਨੂੰ ਮਿਲਣ ਲਈ ਆਇਆ ਅਤੇ ਉਨ੍ਹਾਂ ਨੇ ਇਕ ਵਧੀਆ ਦਾਅਵਤ ਦਵਾਰਾ ਮੇਰਾ ਆਦਰ ਸਤਿਕਾਰ ਕੀਤਾ। ਵਜ਼ੀਰ ਨੇ ਇਹ ਆਗਿਆ ਦੇਂਦੇ ਹੋਏ ਮੇਰੇ ਲਈ ਇਕ ਚਿੱਠੀ ਲਿਖ ਦਿੱਤੀ ਸੀ ਕਿ ਮੈਨੂੰ ਇਸ ਦ੍ਵੀਪ ਵਿਚ ਹਰ-ਰੋਜ਼ ਇਕ ਸੌ ਵੀਹ ਬੁਸਤੂ ਕੌਡੀਆਂ, ਵੀਹ ਪਿਆਲੇ ਅਤਵਾਨ ਅਰਥਾਤ ਨਾਰੀਅਲ ਦਾ ਸ਼ਹਿਦ, ਕੁਝ ਪਾਨ, ਸੁਪਾਰੀ ਅਤੇ ਮੱਛੀਆਂ ਦਿੱਤੀਆਂ ਜਾਣ।

ਮੈਂ ਇਸ ਮੁਲੂਕ ਦ੍ਵੀਪ ਵਿਚ ਸੱਤਰ ਦਿਨ ਰਿਹਾ ਅਤੇ ਓਥੇ ਮੈਂ ਦੋ ਇਸਤ੍ਰੀਆਂ ਨਾਲ ਵਿਆਹ ਕੀਤਾ। ਇਹ ਬਹੁਤ ਸੁਹਣੇ ਦ੍ਵੀਪਾਂ ਵਿਚੋਂ ਹੈ ਤੇ ਹਰਿਆਲੀ ਵਾਲਾ ਹੈ। ਇਕ ਅਜੀਬ ਗੱਲ ਜਿਹੜੀ ਮੈਂ ਓਥੇ ਵੇਖੀ, ਉਹ ਇਹ ਸੀ ਜੁ ਰੁਖ ਦੀ ਇਕ ਟਾਹਣੀ ਨੂੰ ਵੱਢ ਕੇ ਉਸਨੂੰ ਧਰਤੀ ਜਾਂ ਕੰਧ ਵਿਚ ਗੱਡਣ ਤੇ ਉਸ ਵਿਚ ਪੱਤੇ ਨਿਕਲ ਆਉਂਦੇ ਸਨ ਅਤੇ ਉਹ ਰੁਖ ਬਣ ਜਾਂਦਾ ਸੀ। ਮੈਂ ਓਥੇ ਇਹ ਵੀ ਵੇਖਿਆ ਜੁ ਅਨਾਰ ਦੇ ਰੁਖ ਸਾਲ ਭਰ ਲਗਾਤਾਰ ਫਲ ਦੇਂਦੇ ਹਨ। ਇਸ ਦ੍ਵੀਪ ਦੇ ਵਾਸੀ ਡਰਦੇ ਸਨ ਜੁ ਕਿਧਰੇ ਚਲਣ ਵੇਲੇ ਇਬ੍ਰਾਹੀਮ ਓਥੇ ਲੁਟਮਾਰ ਨਾ ਕਰਨ ਲੱਗ ਜਾਵੇ। ਉਹ ਉਸਦੇ ਜਹਾਜ਼ ਵਿਚ ਰਖੇ ਹੋਏ ਹਥਿਆਰਾਂ ਨੂੰ ਖੋਹ ਕੇ, ਉਸਦੇ ਜਾਣ ਦੇ ਦਿਨ ਤਕ ਆਪਣੇ ਕੋਲ ਰਖਣਾ ਚਾਹੁੰਦੇ ਸਨ। ਇਸ ਤੇ ਝਗੜਾ ਉਠ ਖਲੋਤਾ। ਤਦ ਅਸੀਂ ਮਹਲ ਦ੍ਵੀਪ ਮੁੜ ਆਏ ਪਰ ਉਸਦੇ ਅੰਦਰ ਨਾ ਗਏ ਅਤੇ ਓਥੇ ਜਿਹੜੀ ਘਟਨਾ ਵਾਪਰੀ ਸੀ, ਉਸਦੇ ਬਾਰੇ ਮੈਂ ਵਜ਼ੀਰ ਨੂੰ ਲਿਖਿਆ। ਇਸੇ ਤੇ ਉਸ ਨੇ ਲਿਖਿਆ ਜੁ ਹਥਿਆਰ ਖੋਹਣ ਦਾ

ਕੋਈ ਕਾਰਨ ਨਹੀਂ ਸੀ । ਤਦ ਅਸੀਂ ਮੁਲੂਕ ਦ੍ਵੀਪ ਮੁੜ ਆਏ, ਜਿੱਥੋਂ ਅਸੀਂ ਰਬੀ-ਉਸ-ਸਾਨੀ[1] 745 ਦੇ ਅੱਧ ਵਿਚ ਚੱਲ ਪਏ । ਇਸ ਸਾਲ ਦੇ ਸ਼ਾਬਾਨ ਮਹੀਨੇ ਵਿਚ ਵਜ਼ੀਰ ਜਮਾਲ-ਉਦ ਦੀਨ ਦੀ ਮ੍ਰਿਤੂ ਹੋ ਗਈ । ਪਰਮਾਤਮਾ ਉਸ ਤੇ ਦਇਆ ਕਰੇ । ਸੁਲਤਾਨਾ ਦਾ ਉਸ ਤੋਂ ਬੱਚਾ ਹੋਣ ਵਾਲਾ ਸੀ । ਬੱਚੇ ਦਾ ਜਨਮ ਉਸਦੀ ਮ੍ਰਿਤੂ ਦੇ ਮਗਰੋਂ ਹੋਇਆ ਅਤੇ ਵਜ਼ੀਰ ਅਬਦੁੱਲਾਹ ਨੇ ਸੁਲਤਾਨਾ ਨਾਲ ਵਿਆਹ ਕਰ ਲਿਆ ।

ਅਸੀਂ ਚਲ ਪਏ । ਸਾਨੂੰ ਰਸਤਾ ਵਿਖਾਉਣ ਵਾਲਾ ਕੋਈ ਜਾਣਕਾਰ ਨਹੀਂ ਸੀ । ਮਾਲ-ਦੀਵ ਦ੍ਵੀਪਸਮੂਹ ਅਤੇ ਮਾਬਰ ਦ੍ਵੀਪ ਸਮੂਹ ਦੇ ਵਿਚਕਾਰ ਤਿੰਨ ਦਿਨਾਂ ਦਾ ਰਸਤਾ ਸੀ, ਪਰ ਸਾਨੂੰ ਨੌਂ ਦਿਨ ਲਗ ਗਏ । ਨੌਵੇਂ ਦਿਨ ਅਸੀਂ ਲੰਕਾ ਦ੍ਵੀਪ ਦੇ ਕੰਢੇ ਤੇ ਉਤਰੇ । ਸਰੰਦੀਵ ਪਹਾੜ ਸਾਨੂੰ ਅਕਾਸ਼ ਵਿਚ ਉਪਰ ਉਠਦੇ ਹੋਏ ਧੂੰ ਦੇ ਮੀਨਾਰ ਵਰਗਾ ਜਾਪਿਆ । ਜਦੋਂ ਅਸੀਂ ਦ੍ਵੀਪ ਵਿਚ ਪੁੱਜੇ, ਮਲਾਹਾਂ ਨੇ ਆਖਿਆ-"ਇਹ ਬੰਦਰਗਾਹ ਉਸ ਰਾਜੇ ਦੇ ਦੇਸ਼ ਵਿਚ ਨਹੀਂ ਹੈ ਜਿਸ ਦੇ ਰਾਜ ਵਿਚ ਵਪਾਰੀ ਨਿਡਰਤਾ ਨਾਲ ਵੜ ਸਕਣ ਸਗੋਂ ਰਾਜਾ ਅਬਰੀ ਸ਼ਕਰਵਤੀ[2] (ਆਰੀਆ ਚੱਕਰਵਰਤੀ) ਦੇ ਅਧੀਨ ਹੈ ਜਿਹੜਾ ਸਖ਼ਤ ਅਤੇ ਅਤਿਆਚਾਰੀ ਹੈ ਅਤੇ ਜਿਸਦੇ ਜਹਾਜ਼ ਸਮੁੰਦਰੀ ਡਾਕੇ ਮਾਰਦੇ ਹਨ । ਅਸੀਂ ਇਸ ਬੰਦਰਗਾਹ ਵਿਚ ਉਤਰਨ ਤੋਂ ਡਰ ਗਏ ਪਰ ਹਵਾ ਦਾ ਜ਼ੋਰ ਬਹੁਤ ਵਧ ਗਿਆ ਸੀ ਅਤੇ ਅਸੀਂ ਡਰ ਗਏ ਜੁ ਕਿਧਰੇ ਡੁਬ ਨਾ ਜਾਈਏ । ਮੈਂ ਅਧਿਕਾਰੀ ਨੂੰ ਆਖਿਆ, "ਮੈਨੂੰ ਇਸ ਕੰਢੇ ਤੇ ਲਾਹ ਦੇ । ਮੈਂ ਤੈਨੂੰ ਰਾਜੇ ਤੋਂ ਜਾਨ-ਬਖ਼ਸ਼ੀ ਦਾ ਭਰੋਸਾ ਦਿਵਾ ਦਿਆਂਗਾ । ਉਸਨੇ ਮੇਰੀ ਗੱਲ ਮੰਨ ਕੇ ਮੈਨੂੰ ਕੰਢੇ ਤੇ ਲਾਹ ਦਿੱਤਾ । ਕਾਫ਼ਿਰ ਇਹ ਆਖਦੇ ਹੋਏ ਸਾਡੇ ਵਲ ਆਏ । "ਤੁਸੀਂ ਕੌਣ ਹੋ" ? ਇਸਤੇ ਮੈਂ ਉਨ੍ਹਾਂ ਨੂੰ ਦਸਿਆ "ਮੈਂ ਮਾਬਰ ਦੇ ਸੁਲਤਾਨ ਦਾ ਭਣਵੱਈਆ ਅਤੇ ਉਸਦਾ ਮਿਤ੍ਰ ਹਾਂ" । ਮੈਂ ਉਸਨੂੰ ਮਿਲਣ ਜਾ ਰਿਹਾ ਹਾਂ ਅਤੇ ਜਹਾਜ਼ ਵਿਚ ਉਸਦੇ ਵਾਸਤੇ ਇਕ ਉਪਹਾਰ ਹੈ ।" ਉਨ੍ਹਾਂ ਨੇ ਆਪਣੇ ਰਾਜੇ ਤਾਈਂ ਜਾਕੇ ਇਸ ਬਾਰੇ ਸੂਚਿਤ ਕੀਤਾ । ਰਾਜੇ ਨੇ ਮੈਨੂੰ ਸੱਦਾ ਘੱਲਿਆ । ਮੈਂ ਉਸ ਕੋਲ ਬੱਤਾਲੇ[3] (ਬਟਾਲੇ) ਸ਼ਹਿਰ ਵਿਚ ਗਿਆ ਜਿਹੜੀ ਉਸਦੀ ਰਾਜਧਾਨੀ ਸੀ । ਇਹ ਲੱਕੜ ਦੀਆਂ ਕੰਧਾਂ ਅਤੇ ਖੰਭਿਆਂ ਨਾਲ ਘਿਰਿਆ ਹੋਇਆ ਇਕ ਛੋਟਾ ਜਿਹਾ ਸੁਹਣਾ ਸ਼ਹਿਰ ਸੀ । ਇਸ ਦੇਸ਼ ਦੇ ਕੰਢੇ ਤੇ ਸਮੁੰਦਰ ਰਾਹੀਂ ਰੁੜ੍ਹਾਕੇ ਲਿਆਂਦੀਆਂ ਹੋਈਆਂ ਦਾਰਚੀਨੀ ਦੀਆਂ ਲਕੜੀਆਂ ਦੇ ਢੇਰ ਲੱਗੇ ਹੋਏ ਹਨ । ਜਿਹੜੇ ਪਹਾੜੀਆਂ ਵਰਗੇ ਜਾਪਦੇ ਸਨ । ਮਾਬਰ ਅਤੇ ਮਾਲਾਬਾਰ ਦੇ ਵਾਸੀ ਬਿਨਾਂ

---

1. **ਰਬੀ-ਉਸ-ਸਾਨੀ—**
   ਬਸੰਤ ਦੇ ਦੋ ਮਹੀਨੇ, ਰਬੀ-ਉਲ-ਅੱਵਲ ਅਤੇ ਰਬੀ-ਉਲ ਆਖ਼ਰ ।
   —ਵੇਖੋ ਸਟੀਂਗਾਸ ।
2. **ਅਬਰੀ ਸ਼ਕਰਵਤੀ—**
   ਆਰੀਆ ਚੱਕਰਵਰਤੀ ।
3. **ਬੱਤਾਲਾ—**
   ਵਰਤਮਾਨ ਪੁੱਤਲਾਮ ਜਾਂ ਪਤਲਮ ਦਾ ਪ੍ਰਾਚੀਨ ਨਾਂ ।

ਪੈਸੇ ਦਿਤਿਆਂ ਉਨ੍ਹਾਂ ਨੂੰ ਓਥੋਂ ਚੁਕ ਕੇ ਲੈ ਜਾਂਦੇ ਹਨ। ਪਰ ਇਸ ਦੇ ਬਦਲੇ ਉਹ ਰਾਜੇ ਨੂੰ ਕਪੜੇ ਅਤੇ ਇਸੇ ਤਰ੍ਹਾਂ ਦੀਆਂ ਚੀਜ਼ਾਂ ਭੇਂਟ ਕਰਦੇ ਹਨ। ਮਾਬਰ ਅਤੇ ਲੰਕਾ ਦੇ ਇਕ ਦ੍ਵੀਪ ਦੇ ਵਿਚਕਾਰ ਇਕ ਦਿਨ ਤੇ ਇਕ ਰਾਤ ਦਾ ਰਸਤਾ ਹੈ।

ਏਥੇ ਬਕਮ ਅਤੇ ਭਾਰਤੀ ਅਗਰ-ਜਿਸਨੂੰ ਕਲਖੀ[1] ਆਖਦੇ ਹਨ, ਬਹੁਤੇ ਮਿਲਦੇ ਹਨ ਪਰ ਇਹ ਕਮਾਰੀ ਅਤੇ ਕਾਕੁਲੀ ਵਰਗਾ ਨਹੀਂ ਹੁੰਦਾ ਜਿਸਦੀ ਚਰਚਾ ਅਸੀਂ ਅੱਗੇ ਕਰਾਂਗੇ।

## ਲੰਕਾ ਦਾ ਰਾਜਾ

ਉਸਦਾ ਨਾਉਂ ਅਬਰੀ ਸ਼ਕਰਵਤੀ ਹੈ ਅਤੇ ਉਸ ਸਮੁੰਦਰ ਵਿਚ ਉਹ ਸ਼ਕਤੀਵਾਨ ਹੈ। ਇਕ ਵਾਰੀ ਜਦੋਂ ਮੈਂ ਮਾਬਰ ਵਿਚ ਸੀ, ਮੈਂ ਓਥੇ ਉਸਦੇ ਆਏ ਹੋਏ ਛੋਟੇ-ਵੱਡੇ ਸੌ ਜਹਾਜ਼ ਵੇਖੇ। ਬੰਦਰਗਾਹ ਵਿਚ ਮਾਬਰ ਦੇ ਸੁਲਤਾਨ ਦੇ ਅੱਠ ਜਹਾਜ਼ਾਂ ਨੇ ਲੰਗਰ ਪਾਏ ਹੋਏ ਸਨ, ਜਿਹੜੇ ਯਮਨ ਜਾਣ ਲਈ ਤਿਆਰ ਸਨ। ਸੁਲਤਾਨ ਨੇ ਤਿਆਰੀ ਕਰਨ ਦੀ ਆਗਿਆ ਦਿੱਤੀ ਅਤੇ ਲੋਕੀ ਵੀ ਜਹਾਜ਼ਾਂ ਦੇ ਬਚਾਉ ਲਈ ਇਕੱਠੇ ਹੋ ਗਏ। ਲੰਕਾਂ ਵਾਸੀਆਂ ਨੇ ਜਦ ਵੇਖਿਆ ਜੁ ਮੌਕਾ ਨਿਕਲ ਗਿਆ ਹੈ ਤਾਂ ਆਖਣ ਲੱਗੇ-"ਅਸੀਂ ਤਾਂ ਏਥੇ ਸਿਰਫ਼ ਆਪਣੇ ਜਹਾਜ਼ਾਂ ਦੇ ਬਚਾਉ ਲਈ ਆਏ ਸਾਂ ਜਿਹੜੇ ਯਮਨ ਜਾ ਰਹੇ ਹਨ।"

ਜਦੋਂ ਮੈਂ ਇਸ ਕਾਫ਼ਿਰ ਰਾਜੇ ਦੇ ਸਾਮ੍ਹਣੇ ਆਇਆ, ਉਹ ਉਠ ਖਲੋਤਾ ਤੇ ਉਸਨੇ ਮੈਨੂੰ ਆਪਣੇ ਕੋਲ ਬਿਠਾਇਆ, ਮੇਰੇ ਨਾਲ ਨਿਮਰਤਾ ਭਰੀ ਗਲਬਾਤ ਕੀਤੀ ਅਤੇ ਬੋਲਿਆ "ਤੇਰੇ ਸਾਥੀ ਏਥੇ ਬੇਚਿੰਤ ਹੋ ਕੇ ਉਤਰ ਸਕਦੇ ਹਨ, ਏਥੋਂ ਤੁਰਨ ਵੇਲੇ ਤਕ ਉਹ ਮੇਰੇ ਮਹਿਮਾਨ ਹੋਣਗੇ। ਕਿਉਂ ਜੋ ਸਾਡੀ ਮਾਬਰ ਦੇ ਸੁਲਤਾਨ ਨਾਲ ਮਿੱਤ੍ਰਤਾ ਹੈ"। ਤਦ ਉਸਨੇ ਆਗਿਆ ਦਿੱਤੀ ਕਿ ਮੇਰੇ ਰਹਿਣ ਦਾ ਪ੍ਰਬੰਧ ਕੀਤਾ ਜਾਵੇ। ਇਸ ਲਈ ਮੈਂ ਓਥੇ ਤਿੰਨ ਦਿਨ ਠਹਿਰਿਆ। ਮੈਨੂੰ ਓਥੇ ਵਧੇਰੇ ਸਨਮਾਨ ਮਿਲਿਆ। ਇਹ ਸਨਮਾਨ ਹਰ-ਰੋਜ਼ ਵਧਦਾ ਹੀ ਗਿਆ। ਉਹ ਫ਼ਾਰਸੀ ਸਮਝਦਾ ਸੀ ਤੇ ਜੋ ਕੁਝ ਮੈਂ ਰਾਜਿਆਂ ਅਤੇ ਉਨ੍ਹਾਂ ਦੇ ਰਾਜਾਂ ਦੇ ਬਾਰੇ ਉਸਨੂੰ ਦੱਸਿਆ, ਉਸਤੋਂ ਉਹ ਬਹੁਤ ਪ੍ਰਭਾਵਿਤ ਹੋਇਆ।

ਇਕ ਦਿਨ ਮੈਂ ਉਸ ਨੂੰ ਮਿਲਣ ਲਈ ਗਿਆ। ਉਸ ਦੇ ਚਾਰੇ ਪਾਸੇ ਬਹੁਤ ਸਾਰੇ ਮੋਤੀ ਪਏ ਸਨ ਜਿਹੜੇ ਉਸ ਦੇ ਰਾਜ ਵਿਚੋਂ ਮੋਤੀਆਂ ਦੇ ਇਲਾਕੇ ਤੋਂ ਉਸ ਕੋਲ ਲਿਆਂਦੇ ਗਏ ਸਨ। ਉਸ ਦੇ ਕਰਮਚਾਰੀ ਵਧੀਆ ਮੋਤੀਆਂ ਨੂੰ ਵਖਰਾ ਕਰਦੇ ਜਾਂਦੇ ਸਨ। ਉਸ ਨੇ ਪੁਛਿਆ, "ਜਿਹੜੇ ਦੇਸ਼ਾਂ ਵਿਚੋਂ ਤੂੰ ਹੋ ਕੇ ਆਇਆ ਹੈਂ, ਉਨ੍ਹਾਂ ਵਿਚ ਕਿਧਰੇ ਮੋਤੀਆਂ ਦਾ ਇਲਾਕਾ ਵੀ ਵੇਖਿਆ ਹੈ"?

---

1. ਕਲਖੀ—
ਭਾਰਤੀ ਸਾਗਰ ਦਾ ਨਾਂ।
ਅਗਰ-ਇਕ ਸੁਗੰਧਿਤ ਲੱਕੜੀ।

ਮੈਂ ਜਵਾਬ ਦਿੱਤਾ 'ਹਾਂ'। ਮੈਂ ਉਨ੍ਹਾਂ ਨੂੰ ਕੈਸ ਅਤੇ ਕਿਸ਼[1] ਦ੍ਵੀਪਾਂ ਵਿਚ ਵੇਖਿਆ ਹੈ ਜਿਨ੍ਹਾਂ ਤੇ ਇਬਨ ਉਸ-ਸਵਾਮਲੀ ਦਾ ਅਧਿਕਾਰ ਹੈ। ਉਸ ਨੇ ਆਖਿਆ, "ਮੈਂ ਉਨ੍ਹਾਂ ਦੇ ਬਾਰੇ ਸੁਣਿਆ ਹੈ"। ਤਦ ਉਸ ਨੇ ਢੇਰੀ ਵਿਚੋਂ ਕੁਝ ਮੋਤੀ ਚੁਕ ਕੇ ਆਖਿਆ—"ਕੀ ਉਨ੍ਹਾਂ ਦ੍ਵੀਪਾਂ ਵਿਚ ਅਜਿਹੇ ਮੋਤੀ ਹੁੰਦੇ ਹਨ?" ਮੈਂ ਜਵਾਬ ਦਿੱਤਾ "ਜਿਹੜੇ ਮੋਤੀ ਮੈਂ ਵੇਖੇ ਸਨ, ਉਹ ਇਨ੍ਹਾਂ ਤੋਂ ਘਟੀਆ ਸਨ।" ਇਸ ਤੇ ਉਹ ਬਹੁਤ ਖ਼ੁਸ਼ ਹੋਇਆ ਅਤੇ ਬੋਲਿਆ—"ਇਹ ਮੋਤੀ ਤੇਰੇ ਹਨ। ਸੰਕੋਚ ਨਾ ਕਰ। ਤੈਨੂੰ ਜਿਸ ਚੀਜ਼ ਦੀ ਲੋੜ ਹੋਵੇ ਤੂੰ ਮੰਗ ਲੈ"। ਮੈਂ ਆਖਿਆ, "ਜਦੋਂ ਦਾ ਮੈਂ ਏਥੇ ਉਤਰਿਆ ਹਾਂ, ਮੈਨੂੰ ਕਿਸੇ ਵੀ ਚੀਜ਼ ਦੀ ਇਤਨੀ ਇਛਿਆ ਨਹੀਂ ਜਿਤਨੀ ਕਿ ਆਦਮ ਦੇ ਪਵਿਤਰ ਚਰਣ-ਚਿੰਨ੍ਹ ਵੇਖਣ ਦੀ ਹੈ"। ਪਰਮਾਤਮਾ ਉਸ ਨੂੰ ਸ਼ਾਂਤੀ ਪ੍ਰਦਾਨ ਕਰੇ। ਉਹ ਆਦਮ ਨੂੰ ਬਾਬਾ ਅਤੇ ਹਵਾ ਨੂੰ ਮਾਮਾ ਆਖਦੇ ਹਨ। ਉਸ ਨੇ ਆਖਿਆ, "ਇਹ ਤਾਂ ਅਸਾਨ ਹੈ, ਅਸੀਂ ਤੇਰੇ ਨਾਲ ਕਿਸੇ ਨੂੰ ਘਲ ਦੇਵਾਂਗੇ ਜਿਹੜਾ ਤੈਨੂੰ ਉਸ ਥਾਂ ਤੇ ਲੈ ਜਾਵੇਗਾ"। ਮੈਂ ਆਖਿਆ, "ਏਹੋ ਮੈਂ ਚਾਹੁੰਦਾ ਹਾਂ"। ਫਿਰ ਮੈਂ ਆਖਿਆ—"ਜਿਸ ਜਹਾਜ਼ ਵਿਚ ਮੈਂ ਆਇਆ ਹਾਂ, ਉਹ ਮਾਬਰ ਤੁਰ ਜਾਵੇਗਾ। ਕੀ ਤੂੰ ਮੇਰੇ ਮੁੜਨ ਤੇ ਮੈਨੂੰ ਆਪਣੇ ਜਹਾਜ਼ ਵਿਚ ਘਲ ਦੇਵੇਂਗਾ"? ਉਸ ਨੇ ਜਵਾਬ ਦਿੱਤਾ "ਹਾਂ"। ਜਦ ਮੈਂ ਇਸ ਗਲ ਦੀ ਚਰਚਾ ਜਹਾਜ਼ ਦੇ ਸਵਾਮੀ ਨਾਲ ਕੀਤੀ ਤਾਂ ਉਸ ਨੇ ਜਵਾਬ ਦਿੱਤਾ, "ਜਦ ਤਕ ਤੂੰ ਮੁੜ ਨਹੀਂ ਆਉਂਦਾ, ਮੈਂ ਏਥੋਂ ਨਹੀਂ ਜਾਵਾਂਗਾ। ਭਾਵੇਂ ਮੈਨੂੰ ਤੇਰੇ ਲਈ ਇਕ ਸਾਲ ਤਕ ਕਿਉਂ ਨਾ ਰੁਕਣਾ ਪਵੇ"। ਮੈਂ ਇਸ ਦੀ ਸੂਚਨਾ ਰਾਜੇ ਨੂੰ ਦਿੱਤੀ। ਰਾਜੇ ਨੇ ਆਖਿਆ, "ਤੇਰੇ ਮੁੜ ਆਉਣ ਤਕ ਉਹ ਮੇਰਾ ਮਹਿਮਾਨ ਹੋਵੇਗਾ"। ਇਸ ਲਈ ਉਸ ਨੇ ਮੈਨੂੰ ਇਕ ਡੋਲਾ ਦਿੱਤਾ ਜਿਸ ਨੂੰ ਉਸ ਦੇ ਨੌਕਰ ਆਪਣੇ ਮੋਢਿਆਂ ਤੇ ਚੁਕਦੇ ਸਨ। ਉਸ ਨੇ ਮੇਰੇ ਨਾਲ ਚਾਰ ਜੋਗੀ ਘੱਲੇ ਜਿਹੜੇ ਚਾਰ ਸਾਲ ਨਿਯਮ-ਪੂਰਬਕ 'ਚਰਣ' ਦੀ ਯਾਤਰਾ ਤੇ ਪੈਦਲ ਜਾਇਆ ਕਰਦੇ ਸਨ। ਇਸ ਤੋਂ ਛੁਟ ਉਸ ਨੇ ਮੇਰੇ ਨਾਲ ਤਿੰਨ ਬ੍ਰਾਹਮਣ, ਆਪਣੇ ਹੋਰ ਦਸ ਸਾਥੀ ਅਤੇ ਰਸਦ ਲੈ ਜਾਣ ਲਈ ਪੰਦਰ੍ਹਾਂ ਨੌਕਰ ਵੀ ਘੱਲੇ। ਜਿਥੋਂ ਤੀਕ ਪਾਣੀ ਦਾ ਸੰਬੰਧ ਹੈ, ਉਹ ਰਸਤੇ ਵਿਚ ਬਾਹਲਾ ਮਿਲ ਜਾਂਦਾ ਹੈ।

ਉਸ ਦਿਨ ਅਸੀਂ ਇਕ ਨਦੀ ਦੇ ਕੰਢੇ ਤੇ ਡੇਰਾ ਲਾਇਆ। ਅਸੀਂ ਬੈਂਤ ਦੀਆਂ ਛੜੀਆਂ ਤੋਂ ਇਕ ਬੇੜੀ ਜਿਹੀ ਬਣਾ ਕੇ ਨਦੀ ਪਾਰ ਕੀਤੀ। ਤਦ ਅਸੀਂ ਮਨਾਰ-ਮੰਡਲੀ[2] ਵਲ ਚਲ ਪਏ। ਇਹ ਰਾਜੇ ਦੇ ਅਧਿਕਾਰ-ਖੇਤਰ ਦੇ ਕੰਢੇ ਤੇ ਵਸਿਆ ਹੋਇਆ ਇਕ ਸੁੰਦਰ ਸ਼ਹਿਰ ਹੈ। ਏਥੋਂ ਦੇ ਵਾਸੀਆਂ ਨੇ ਸਾਨੂੰ ਇਕ ਸੁੰਦਰ ਦਾਅਵਤ ਦਿੱਤੀ ਜਿਸ ਵਿਚ ਕਟੜਿਆਂ ਦਾ ਮਾਸ ਸੀ ਜਿਨ੍ਹਾਂ ਦਾ ਉਨ੍ਹਾਂ ਨੇ ਨਾਲ ਦੇ ਜੰਗਲ ਤੋਂ ਸ਼ਿਕਾਰ ਕੀਤਾ ਸੀ ਅਤੇ ਉਨ੍ਹਾਂ ਨੂੰ ਜੀਂਦਿਆਂ ਹੀ

1. **ਕੈਸ ਅਤੇ ਕਿਸ਼—**
ਇਹ ਦੋਵੇਂ ਦੀਪ ਫ਼ਾਰਸ ਦੀ ਖਾੜੀ ਵਿਚ ਵਿਦਮਾਨ ਹਨ—ਇਨ੍ਹਾਂ ਤੇ ਹੀ ਕ੍ਰਮ-ਅਨੁਸਾਰ ਚੌਦ੍ਹਵੀਂ ਸਦੀ ਵਿਚ ਹੁਰਮਜ਼ ਅਤੇ ਬਾਰ੍ਹਵੀਂ ਸਦੀ ਵਿਚ ਅੱਬਾਸ ਬੰਦਰਗਾਹ ਦੀ ਸਥਾਪਨਾ ਹੋਈ।

2. **ਮਨਾਰ ਮੰਡਲੀ—**
ਪੱਛਮੀ ਤਟ ਤੇ ਸਥਿਤ ਮਨਰੀ-ਮੰਡਲ ਨਾਮੀ ਸਥਾਨ।

ਫੜ ਲਿਆਏ ਸਨ, ਇਸ ਤੋਂ ਛੁਟ ਦਾਅਵਤ ਵਿਚ ਚਾਵਲ, ਘਿਓ, ਮੱਛੀ, ਕੁਕੜੀਆਂ ਅਤੇ ਦੁੱਧ ਸੀ।

ਇਸ ਸ਼ਹਿਰ ਵਿਚ ਇਕ ਖ਼ੁਰਾਸਾਨੀ ਤੋਂ ਛੁਟ ਕੋਈ ਮੁਸਲਮਾਨ ਨਹੀਂ ਸੀ। ਉਹ ਆਪਣੀ ਬੀਮਾਰੀ ਦੇ ਕਾਰਨ ਲਚਾਰੀ ਵਿਚ ਓਥੇ ਪਿਆ ਸੀ। ਉਹ ਸਾਡੇ ਨਾਲ ਤੁਰ ਪਿਆ ਅਤੇ ਅਸੀਂ ਬੰਦਰ ਸਲਾਵਾਤ[1] ਵਲ ਚਲ ਪਏ। ਇਹ ਇਕ ਛੋਟਾ ਜਿਹਾ ਸ਼ਹਿਰ ਹੈ। ਉਥੋਂ ਅਸੀਂ ਉਨ੍ਹਾਂ ਥਾਵਾਂ ਦੀ ਯਾਤਰਾ ਕੀਤੀ ਜਿਨ੍ਹਾਂ ਨੂੰ ਪਾਰ ਕਰਨਾ ਬਹੁਤ ਕਠਿਨ ਸੀ ਅਤੇ ਜਿੱਥੇ ਪਾਣੀ ਬਹੁਤ ਵਧੇਰੇ ਸੀ। ਉਥੇ ਹਾਥੀ ਬਹੁ-ਗਿਣਤੀ ਵਿਚ ਸਨ ਜਿਹੜੇ ਸ਼ੇਖ਼ ਅਬੂ ਅਬਦੁੱਲਾਹ ਬਿਨ ਖ਼ਰੀਫ਼ ਦੇ ਵਰਦਾਨ ਦੇ ਕਾਰਨ ਦਰਸ਼ਕਾਂ ਅਤੇ ਆਉਣ ਵਾਲਿਆਂ ਨੂੰ ਕਸ਼ਟ ਨਹੀਂ ਦੇਂਦੇ ਸਨ। ਪਰਮਾਤਮਾ ਉਸ ਤੇ ਕਿਰਪਾ ਕਰੇ। ਉਹ ਪਹਿਲਾ ਆਦਮੀ ਸੀ ਜਿਸ ਨੇ ਚਰਣਾਂ ਦੇ ਦਰਸ਼ਨ ਕਰਨ ਦਾ ਰਸਤਾ ਕਢਿਆ ਸੀ। ਕਾਫ਼ਿਰ ਪਹਿਲੇ ਮੁਸਲਮਾਨਾਂ ਨੂੰ ਜਾਣ ਤੋਂ ਹਟਕਿਆ ਕਰਦੇ ਸਨ। ਉਹ ਉਨ੍ਹਾਂ ਨੂੰ ਸਤਾਂਦੇ ਸਨ ਅਤੇ ਨਾ ਤਾਂ ਉਨ੍ਹਾਂ ਨਾਲ ਭੋਜਨ ਕਰਦੇ ਸਨ, ਨਾ ਹੀ ਕੋਈ ਲੈਣ-ਦੇਣ ਕਰਦੇ ਸਨ। ਸ਼ੇਖ਼ ਅਬੂ ਅਬਦੁੱਲਾਹ ਨਾਲ ਇਕ ਘਟਨਾ ਵਾਪਰੀ ਜਿਸ ਦਾ ਵਰਣਨ ਅਸੀਂ ਆਪਣੀ ਯਾਤਰਾ ਦੇ ਪਹਿਲੇ ਹਿੱਸੇ ਵਿਚ ਕਰ ਚੁਕੇ ਹਾਂ ਅਰਥਾਤ ਜਦ ਉਸ ਦੇ ਸਾਥੀਆਂ ਨੂੰ ਹਾਥੀਆਂ ਨੇ ਮਾਰ ਸੁੱਟਿਆ ਅਤੇ ਉਹ ਆਪ ਬਚ ਗਿਆ ਅਤੇ ਇਕ ਹਾਥੀ ਨੇ ਉਸ ਨੂੰ ਆਪਣੀ ਪਿੱਠ ਤੇ ਬਿਠਾ ਲਿਆ ਸੀ, ਉਸ ਦਿਨ ਤੋਂ ਕਾਫ਼ਿਰਾਂ ਨੇ ਮੁਸਲਮਾਨਾਂ ਦਾ ਸਨਮਾਨ ਕਰਨਾ ਸ਼ੁਰੂ ਕੀਤਾ। ਉਹ ਉਨ੍ਹਾਂ ਨੂੰ ਆਪਣੇ ਘਰਾਂ ਵਿਚ ਆਉਣ ਦੇਂਦੇ, ਉਨ੍ਹਾਂ ਨਾਲ ਭੋਜਨ ਕਰਦੇ ਅਤੇ ਆਪਣੇ ਇਸਤ੍ਰੀ-ਬੱਚਿਆਂ ਤੀਕ ਦੇ ਸਬੰਧ ਵਿਚ ਉਨ੍ਹਾਂ ਤੇ ਭਰੋਸਾ ਕਰਦੇ। ਅਜ ਤੀਕ ਉਹ ਉੱਪਰ ਦੱਸੇ ਸ਼ੇਖ਼ ਦੇ ਵਾਸਤੇ ਸ਼ਰਧਾ ਦਾ ਭਾਵ ਰਖਦੇ ਹਨ ਅਤੇ ਉਸ ਨੂੰ ਮਹਾਨ ਸ਼ੇਖ਼ ਆਖਦੇ ਹਨ।

ਇਸ ਦੇ ਮਗਰੋਂ ਅਸੀਂ ਕੁਨਕਾਰ ਸ਼ਹਿਰ ਵਿਚ ਪੁੱਜੇ ਜਿਹੜਾ ਇਸ ਦੇਸ਼ ਦੇ ਮਹਾਨ ਸਮਰਾਟ ਦੀ ਰਾਜਧਾਨੀ ਹੈ। ਇਹ ਸ਼ਹਿਰ ਦੋ ਪਹਾੜਾਂ ਦੇ ਵਿਚਕਾਰ ਇਕ ਖੱਡ ਵਿਚ ਬਣਿਆ ਹੋਇਆ ਹੈ। ਇਹ ਪਹਾੜ ਇਕ ਵਿਸ਼ਾਲ ਖਾੜੀ ਤੇ ਹਨ ਜਿਸ ਨੂੰ ਯਾਕੂਤ ਦੀ ਖਾੜੀ[2] ਅਰਥਾਤ ਲਾਲ ਮਣੀਆਂ ਦੀ ਖਾੜੀ ਆਖਦੇ ਹਨ ਕਿਉਂ ਜੁ ਓਥੇ ਲਾਲ ਮਣੀਆਂ ਮਿਲਦੀਆਂ ਹਨ। ਇਸ ਸ਼ਹਿਰ ਦੇ ਬਾਹਰ ਸ਼ੀਰਾਜ਼ ਦੇ ਸ਼ੇਖ਼ ਉਸਮਾਨ ਦੀ ਜਿਹੜਾ ਸ਼ਾਊਸ਼ ਨਾਉਂ ਤੋਂ ਪ੍ਰਸਿੱਧ ਹੈ–ਮਸਜਿਦ ਹੈ। ਇਸ ਦੇਸ਼ ਦਾ ਸ਼ਾਸਕ ਅਤੇ ਉਸ ਦੇ ਵਾਸੀ (ਉਸ ਦੀ ਕਬਰ ਦੇ) ਦਰਸ਼ਨਾਂ ਲਈ ਜਾਂਦੇ ਹਨ ਅਤੇ ਉਸ ਦਾ ਵਧੇਰੇ ਸਨਮਾਨ ਕਰਦੇ ਹਨ। 'ਚਰਣ' ਦੇ ਯਾਤਰੂਆਂ ਨੂੰ ਰਾਹ ਵਿਖਾਉਣ ਵਾਲਾ ਓਹੀ ਸੀ।

1. **ਸਲਾਵਾਤ—**
ਵਰਤਮਾਨ ਚੀਲ ਨਾਮੀ ਨਗਰ, ਜਿਹੜਾ ਕੋਲੰਬੋ ਅਤੇ ਪੁੱਤਲਾਮ ਦੇ ਮੱਧ ਵਿਚ ਸਮੁੰਦਰ ਦੇ ਕੰਢੇ ਤੇ ਸਥਿਤ ਹੈ।

2. **ਯਾਕੂਤ ਦੀ ਖਾੜੀ—**
'ਯਾਕੂਤ' ਦਾ ਮਤਲਬ ਇਕ ਪ੍ਰਸਿਧ ਰਤਨ ਹੈ।

ਜਦੋਂ ਉਸ ਦੇ ਹੱਥ-ਪੈਰ ਵੱਢ ਦਿੱਤੇ ਗਏ, ਤਦ ਉਸ ਦੀ ਥਾਂ ਤੇ ਉਸ ਦੇ ਸੇਵਕ ਅਤੇ ਪੁੱਤਰ ਰਾਹ ਦਿਖਾਉਣ ਵਾਲੇ ਬਣੇ। ਉਸ ਦੇ ਹੱਥ-ਪੈਰ ਵੱਢੇ ਜਾਣ ਦਾ ਕਾਰਨ ਇਹ ਹੋਇਆ ਜੁ ਉਸ ਨੇ ਇਕ ਗਾਂ ਦਾ ਬੱਧ ਕਰ ਦਿੱਤਾ ਸੀ ਅਤੇ ਓਥੇ ਕਾਫ਼ਿਰ ਹਿੰਦੂ ਦੇ ਚਾਲੂ ਕਾਨੂੰਨ ਅਨੁਸਾਰ ਜਿਹੜਾ ਵੀ ਕੋਈ ਗਾਂ ਦਾ ਬਧ ਕਰ ਦੇਂਦਾ ਹੈ, ਉਸ ਦਾ ਜਾਂ ਤਾਂ ਉਸੇ ਤਰ੍ਹਾਂ ਬੱਧ ਕਰ ਦਿੱਤਾ ਜਾਂਦਾ ਹੈ ਜਾਂ ਗਾਂ ਦੀ ਖਲੜੀ ਵਿਚ ਉਸ ਨੂੰ ਭਰ ਕੇ ਜਲਾ ਦਿੱਤਾ ਜਾਂਦਾ ਹੈ। ਪਰ ਹਿੰਦੂ ਲੋਕੀ ਸ਼ੇਖ਼ ਉਸਮਾਨ ਦਾ ਬਹੁਤ ਸਨਮਾਨ ਕਰਦੇ ਸਨ, ਇਸ ਲਈ ਉਨ੍ਹਾਂ ਨੇ ਸਿਰਫ਼ ਉਸਦੇ ਹੱਥ-ਪੈਰ ਵੱਢ ਦਿੱਤੇ ਅਤੇ ਕਿਸੇ ਬਜ਼ਾਰ ਦੇ ਕਰ ਦੀ ਆਮਦਨੀ ਉਸ ਦੇ ਨਾਉਂ ਕਰ ਦਿੱਤੀ।

## ਕੁਨਾਰ ਦਾ ਰਾਜਾ

ਉਹ ਕੁਨਾਰ (ਕੁੰਵਰ) ਅਖਾਉਂਦਾ ਹੈ ਅਤੇ ਉਸ ਦੇ ਕੋਲ ਇਕ ਸਫ਼ੈਦ ਹਾਥੀ ਹੈ। ਇਸ ਹਾਥੀ ਤੋਂ ਛੁੱਟ ਮੈਂ ਸਾਰੀ ਦੁਨੀਆ ਵਿਚ ਕਿਧਰੇ ਕੋਈ ਸਫ਼ੈਦ ਹਾਥੀ ਨਹੀਂ ਵੇਖਿਆ। ਉਹ ਤਿਉਹਾਰਾਂ ਦੇ ਦਿਨਾਂ ਵਿਚ ਇਸ ਹਾਥੀ ਤੇ ਸਵਾਰ ਹੁੰਦਾ ਹੈ ਅਤੇ ਉਸ ਦੇ ਮੱਥੇ ਨੂੰ ਲਾਲ ਮਣੀਆਂ ਨਾਲ ਸਜਾਇਆ ਜਾਂਦਾ ਹੈ। ਇੰਜ ਹੋਇਆ ਜੁ ਇਸ ਰਾਜ ਦੇ ਅਧਿਕਾਰੀਆਂ ਨੇ ਉਸ ਦੇ ਵਿਰੁੱਧ ਬਗਾਵਤ ਕਰ ਦਿੱਤੀ ਅਤੇ ਉਨ੍ਹਾਂ ਨੇ ਉਸ ਨੂੰ ਅੰਨ੍ਹਾ ਕਰ ਕੇ ਉਸ ਦੇ ਪੁੱਤਰ ਨੂੰ ਰਾਜਾ ਬਣਾ ਦਿੱਤਾ। ਅੰਨ੍ਹਾਂ ਆਦਮੀ ਹੁਣ ਵੀ ਓਥੇ ਹੈ।

## ਲਾਲ ਮਣੀਆਂ

ਇਸ ਪ੍ਰਦੇਸ਼ ਵਿਚ ਬਹੁਤ ਅਜੀਬ ਲਾਲ ਮਣੀਆਂ ਹੁੰਦੀਆਂ ਤੇ ਲਭਦੀਆਂ ਹਨ, ਜਿਨ੍ਹਾਂ ਨੂੰ **ਅਲਬਹਰਮਾਨ**[1] ਆਖਦੇ ਹਨ। ਕੁਝ ਖਾੜੀ ਤੋਂ ਕਢੀਆਂ ਜਾਂਦੀਆਂ ਹਨ ਜਿਹੜੀਆਂ ਏਥੋਂ ਦੇ ਵਾਸੀਆਂ ਦੇ ਆਖਣ ਦੇ ਅਨੁਸਾਰ ਵਡ ਮੁੱਲੀਆਂ ਹੁੰਦੀਆਂ ਹਨ। ਕੁਝ ਧਰਤੀ ਪੁੱਟ ਕੇ ਕਢੀਆਂ ਜਾਂਦੀਆਂ ਹਨ। ਲੰਕਾ ਦੀਪ ਦੇ ਹਰ ਇਕ ਹਿੱਸੇ ਵਿਚ ਲਾਲ ਮਣੀਆਂ ਮਿਲਦੀਆਂ ਹਨ। ਉਥੇ ਧਰਤੀ ਖ਼ਰੀਦੀ ਵੇਚੀ ਜਾਂਦੀ ਹੈ। ਕਈ ਆਦਮੀ ਧਰਤੀ ਦਾ ਇਕ ਟੋਟਾ ਖ਼ਰੀਦ ਲੈਂਦੇ ਹਨ ਅਤੇ ਉਸ ਵਿਚੋਂ ਮਣੀਆਂ ਪੁਟਦੇ ਹਨ। ਉਸ ਵਿਚੋਂ ਵਲੇਟੇ ਹੋਏ ਸਫ਼ੈਦ ਪੱਥਰ ਨਿਕਲਦੇ ਹਨ ਜਿਨ੍ਹਾਂ ਦੇ ਅੰਦਰ ਲਾਲ ਮਣੀਆਂ ਹੁੰਦੀਆ ਹਨ। ਇਨ੍ਹਾਂ ਪੱਥਰਾਂ ਨੂੰ ਕਟਣ ਵਾਲਿਆਂ ਦੇ ਕੋਲ ਲੈ ਜਾਂਦੇ ਹਨ। ਉਹ ਕੱਟ ਕੱਟ ਕੇ ਉਨ੍ਹਾਂ ਵਿਚੋਂ ਲਾਲ ਮਣੀਆਂ ਕਢਦੇ ਹਨ। ਇਨ੍ਹਾਂ ਵਿਚੋਂ ਕੁਝ ਮਣੀਆਂ ਦਾ ਰੰਗ ਲਾਲ ਹੁੰਦਾ ਹੈ, ਕੁਝ ਪੀਲੀਆਂ ਅਤੇ ਕੁਝ ਨੀਲੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ **ਨਯਲਮ**[2]

---

1. **ਅਲਬਹਰਮਾਨ**—
   **ਵਿਸ਼ੇਸ਼ ਸੁੰਦਰ ਲਾਲ ਮਣੀਆਂ।**
2. **ਨਯਲਮ**—
   **(1) ਨੀਲਮ-ਫ਼ਾਰਸੀ, ਸੰਸਕ੍ਰਿਤ-ਨੀਲ ਮਣੀ।**

**ਵਿਸ਼ੇਸ਼—'ਨੀਲਮ' ਵਾਸਤਵ ਵਿਚ ਇਕ ਤਰ੍ਹਾਂ ਦਾ ਕੁਰੰਡ ਹੈ ਜਿਸ ਦਾ ਨੰਬਰ ਕਰੜਾਈ ਵਿਚ ਹੀਰੇ ਤੋਂ ਦੂਜਾ ਹੈ, ਜਿਹੜਾ ਬਹੁਤ ਚੋਖਾ ਹੁੰਦਾ ਹੈ।** **(ਬਾਕੀ ਵੇਖੋ ਸਫ਼ਾ 363 ਤੋਂ)**

ਆਖਦੇ ਹਨ । ਉਥੇ ਰੀਤ ਇਹ ਹੈ ਕਿ ਜਿਨ੍ਹਾਂ ਲਾਲ ਮਣੀਆਂ ਦਾ ਮੁੱਲ ਸੌ ਫਨਮ ਤੋਂ ਵਧ ਹੁੰਦਾ ਹੈ, ਉਹ ਰਾਜੇ ਲਈ ਰਖੀਆਂ ਜਾਂਦੀਆਂ ਹਨ । ਰਾਜਾ ਮੁੱਲ ਚੁਕਾ ਕੇ ਉਨ੍ਹਾਂ ਨੂੰ ਲੈ ਲੈਂਦਾ ਹੈ। ਜਿਹੜੀਆਂ ਘਟ ਮੁੱਲ ਦੀਆਂ ਹੁੰਦੀਆਂ ਹਨ, ਉਨ੍ਹਾਂ ਨੂੰ ਉਨ੍ਹਾਂ ਦੇ ਮਾਲਕ ਵੇਚ ਸਕਦੇ ਹਨ । ਸੌ ਫਨਮ ਦਾ ਮੁੱਲ ਸੋਨੇ ਦੇ ਛੇ ਦੀਨਾਰ ਦੇ ਬਰਾਬਰ ਹੁੰਦਾ ਹੈ ।

ਲੰਕਾ ਦੀਪ ਵਿਚ ਸਾਰੀਆਂ ਇਸਤ੍ਰੀਆਂ ਕਈ ਰੰਗਾਂ ਦੀਆਂ ਮਣੀਆਂ ਦੇ ਹਾਰ ਪਾਂਦੀਆਂ ਹਨ। ਇਨ੍ਹਾਂ ਨੂੰ ਹੀ ਉਹ ਚੂੜੀਆਂ ਅਤੇ ਪੰਜੇਬਾਂ ਦੀ ਥਾਂ ਹਥਾਂ ਅਤੇ ਪੈਰਾਂ ਵਿਚ ਪਾਂਦੀਆਂ ਹਨ । ਪਰ ਰਾਜੇ ਦੀਆਂ ਲੌਂਡੀਆਂ ਲਾਲ ਮਣੀਆਂ ਦੀ ਇਕ ਜਾਲੀ ਬਣਾਂਦੀਆਂ ਹਨ ਜਿਸਨੂੰ ਉਹ ਆਪਣੇ ਸਿਰ ਤੇ ਪਾਂਦੀਆਂ ਹਨ । ਸਫ਼ੇਦ ਹਾਥੀ ਦੇ ਮੱਥੇ ਤੇ ਮੈਂ ਸਤ ਮਣੀਆਂ ਵੇਖੀਆਂ । ਸ਼ਕਲ ਵਿਚ ਹਰ ਇਕ ਮਣੀ ਕੁਕੜੀ ਦੇ ਅੰਡੇ ਤੋਂ ਵਡੀ ਸੀ । ਮੈਂ ਰਾਜਾ ਅਬਰੀ ਸ਼ਕਰਵਤੀ ਕੋਲ ਲਾਲ ਮਣੀਆਂ ਨਾਲ ਬਣਿਆ ਹੋਇਆ ਇਕ ਪਿਆਲਾ ਵੇਖਿਆ ਜਿਹੜਾ ਹਥੇਲੀ ਜਿੰਨਾ ਵੱਡਾ ਸੀ । ਉਸ ਵਿਚ ਅਗਰ[1] ਦਾ ਤੇਲ ਸੀ । ਉਸ ਨੂੰ ਵੇਖ ਕੇ ਮੈਨੂੰ ਬੜਾ ਅਸਚਰਜ ਹੋਇਆ । ਇਸ ਤੇ ਰਾਜੇ ਨੇ ਆਖਿਆ-'ਅਸਲ ਵਿਚ ਸਾਡੇ ਕੋਲ ਇਨ੍ਹਾਂ ਤੋਂ ਵਡੀਆਂ ਮਣੀਆਂ ਹਨ' । ਉਪਰੰਤ ਅਸੀਂ ਕੁਨਕਾਰ ਤੋਂ ਤੁਰ ਕੇ ਇਕ ਗੁਫਾ ਕੋਲ ਡੇਰਾ ਲਾਇਆ । ਇਹ ਗੁਫਾ ਉਸਤਾਦ ਮਹਮੂਦ ਨੂਰੀ ਦੇ ਨਾਂ ਤੇ ਪ੍ਰਸਿਧ ਸੀ ਜਿਹੜਾ ਇਕ ਧਰਮਾਤਮਾ ਆਦਮੀ ਸੀ । ਉਸ ਨੇ ਇਕ ਪਹਾੜੀ ਦੀ ਤਲਹਟੀ ਵਿਚ ਗੁਫ਼ਾ ਬਣਾਈ ਹੋਈ ਸੀ । ਇਹ ਪਹਾੜੀ ਇਕ ਛੋਟੀ ਜਿਹੀ ਖਾੜੀ ਦੇ ਇਕ ਪਾਸੇ ਸੀ। ਅਸੀਂ ਇਸ ਥਾਂ ਤੋਂ ਤੁਰ ਕੇ ਬੂਜ਼ਨਾ[2] ਖਾੜੀ ਤੇ ਡੇਰਾ ਲਾਇਆ । ਬੂਜ਼ਨਾ ਦਾ ਅਰਥ ਹੈ ਕੁਰੁਦ ਅਰਥਾਤ ਬੰਦਰ[3] ।

---

ਨੀਲਮ ਹਲਕੇ ਨੀਲੇ ਰੰਗ ਤੋਂ ਲੈ ਕੇ ਡੂੰਘੇ ਨੀਲੇ ਰੰਗ ਤਕ ਦੇ ਹੁੰਦੇ ਹਨ ।

–ਹਿੰਦੀ ਸ਼ਬਦ-ਸਾਗਰ

(੨) ਹਿੰਦੀ ਸ਼ਬਦ 'ਨੀਲਮ' ਦਾ ਸਮਾਨ-ਅਰਥਕ, ਜਿਸ ਦੀ ਉਤਪੱਤੀ ਸੰਸਕ੍ਰਿਤ ਦੇ 'ਨੀਲ' ਸ਼ਬਦ ਤੋਂ ਹੋਈ ਹੈ । 'ਨੀਲਾ ਰੰਗ' ਹੈ । ਇਸ ਲਈ ਨੀਲੇ ਰੰਗ ਦੀਆਂ ਮਣੀਆਂ ਨੂੰ 'ਨੀਲਮ' ਆਖਿਆ ਜਾਂਦਾ ਹੈ ।

1. ਅਗਰ—

—ਇਕ ਰੁਖ ਜਿਸ ਦੀ ਲਕੜੀ ਸੁਗੰਧਿਤ ਹੁੰਦੀ ਹੈ। ਇਹ ਰੁਖ ਭੂਟਾਨ, ਆਸਾਮ, ਪੂਰਵੀ ਬੰਗਾਲ, ਖਾਸੀਆ ਅਤੇ ਮਰਤਵਾਨ ਦੀਆਂ ਪਹਾੜੀਆਂ ਵਿਚ ਹੁੰਦਾ ਹੈ। ਜਦ ਇਹ 20 ਸਾਲ ਦਾ ਹੁੰਦਾ ਹੈ, ਤਦ ਇਸ ਦੀ ਲਕੜੀ ਅਗਰ ਦੇ ਵਾਸਤੇ ਕੱਟੀ ਜਾਂਦੀ ਹੈ। ਪਰ ਕੁਝ ਲੋਕ ਆਖਦੇ ਹਨ ਜੁ 50 ਜਾਂ 60 ਸਾਲ ਤੋਂ ਪਹਿਲਾਂ ਇਸ ਦੀ ਲਕੜੀ ਨਹੀਂ ਪਕਦੀ।

ਚੋਵਾ ਨਾਮਕ ਸੁਗੰਧ ਇਸੇ ਤੋਂ ਬਣਦੀ ਹੈ।

ਵੇਖੋ-ਹਿੰਦੀ-ਸ਼ਬਦ-ਸਾਗਰ ।

2. ਬੂਜ਼ਨਾ—

ਬਾਂਦਰ ਲਈ ਫ਼ਾਰਸੀ ਦਾ ਸਮਾਨ-ਅਰਥਕ ਸ਼ਬਦ ।

3. ਬੰਦਰ—

(1) ਬਾਂਦਰ; ਇਬਨ-ਬਤੂਤਾ ਨੇ ਏਥੇ ਜਿਸ ਪਸ਼ੂ ਦਾ ਉੱਲੇਖ ਕੀਤਾ ਹੈ, ਉਹ ਲੰਗੂਰ ਹੋ ਸਕਦਾ

(ਬਾਕੀ ਵੇਖੋ ਸਫ਼ਾ 364 ਤੇ)

ਇਨ੍ਹਾਂ ਪਹਾੜੀਆਂ ਤੇ ਬਾਂਦਰ ਬਹੁਤ ਵਧੇਰੇ ਹਨ। ਉਨ੍ਹਾਂ ਦਾ ਰੰਗ ਕਾਲਾ ਅਤੇ ਪੂਛ ਲੰਮੀ ਹੁੰਦੀ ਹੈ ਅਤੇ ਨਰ-ਬਾਂਦਰਾਂ ਦੀ ਦਾੜ੍ਹੀ ਆਦਮੀ ਦੀ ਦਾੜ੍ਹੀ ਵਰਗੀ ਹੁੰਦੀ ਹੈ। ਉਸਮਾਨ, ਉਸਦੇ ਪੁਤਰ ਅਤੇ ਹੋਰ ਆਦਮੀਆਂ ਨੇ ਮੈਨੂੰ ਦਸਿਆ ਜੁ ਇਹਨਾਂ ਬਾਂਦਰਾਂ ਦਾ ਇਕ ਮੋਹਰੀ ਹੁੰਦਾ ਹੈ ਜਿਸ ਦੇ ਅਧੀਨ ਉਹ ਇਸ ਤਰ੍ਹਾਂ ਰਹਿੰਦੇ ਹਨ ਜਿਵੇਂ ਰਾਜੇ ਦੇ। ਉਨ੍ਹਾਂ ਦਾ ਮੋਹਰੀ ਰੁਖ ਦੀਆਂ ਪੱਤੀਆਂ ਦਾ ਸਿਹਰਾ ਪਾਂਦਾ ਹੈ ਅਤੇ ਹੱਥ ਵਿਚ ਇਕ ਡੰਡਾ ਲੈ ਕੇ ਤੁਰਦਾ ਹੈ। ਚਾਰ ਬਾਂਦਰ ਆਪਣੇ-ਆਪਣੇ ਹੱਥਾਂ ਵਿਚ ਡੰਡਾ ਲੈ ਕੇ ਉਸ ਦੇ ਸੱਜੇ ਖੱਬੇ ਰਹਿੰਦੇ ਹਨ। ਜਦ ਉਨ੍ਹਾਂ ਦਾ ਮੋਹਰੀ ਬਾਹਰ ਜਾਂਦਾ ਹੈ, ਉਹ ਉਸ ਦੇ ਪਿੱਛੇ ਖਲੋ ਜਾਂਦੇ ਹਨ। ਉਸ ਦੀ ਬਾਂਦਰੀ ਅਤੇ ਬੱਚੇ ਹਰ-ਰੋਜ਼ ਉਸ ਦੇ ਸਾਮ੍ਹਣੇ ਬਹਿੰਦੇ ਹਨ। ਬਾਕੀ ਬਾਂਦਰ ਉਸ ਤੋਂ ਕੁਝ ਦੂਰ ਬਹਿ ਜਾਂਦੇ ਹਨ। ਉਸ ਵੇਲੇ ਉਪਰ ਦੱਸੇ ਚਾਰਾਂ ਬੰਦਰਾਂ ਵਿਚੋਂ ਇਕ ਉਸ (ਬਾਂਦਰੀ) ਨੂੰ ਕੁਝ ਆਖਦਾ ਹੈ, ਤਦ ਸਾਰੇ ਬਾਂਦਰ ਤੁਰ ਜਾਂਦੇ ਹਨ। ਉਪਰੰਤ ਹਰ-ਇਕ ਬਾਂਦਰ ਕੇਲਾ, ਨਿੰਬੂ ਜਾਂ ਇਸੇ ਤਰ੍ਹਾਂ ਦਾ ਕੋਈ ਫਲ ਲਿਆਂਦਾ ਹੈ ਅਤੇ ਮੋਹਰੀ ਬਾਂਦਰ, ਉਸ ਦੇ ਬੱਚੇ ਤੇ ਉਪਰ ਦੱਸੇ ਚਾਰੇ ਬਾਂਦਰ ਉਨ੍ਹਾਂ ਨੂੰ ਖਾਂਦੇ ਹਨ। ਇਕ ਜੋਗੀ ਨੇ ਮੈਨੂੰ ਦਸਿਆ ਕਿ ਉਸ ਨੇ ਚਾਰ ਬਾਂਦਰ ਵੇਖੇ ਜਿਹੜੇ ਆਪਣੀ ਪ੍ਰਧਾਨ ਬਾਂਦਰੀ ਦੇ ਸਾਮ੍ਹਣੇ ਬੈਠੇ ਸਨ ਅਤੇ ਉਹ ਇਕ ਬਾਂਦਰ ਨੂੰ ਸੋਟੀ ਨਾਲ ਮਾਰ ਰਹੀ ਸੀ ਅਤੇ ਕੁਟਣ ਦੇ ਮਗਰੋਂ ਉਸ ਨੇ ਉਸ ਦੇ ਵਾਲ ਪੁਟ ਲਏ। ਕੁਝ ਵਿਸ਼ਵਾਸੀ ਆਦਮੀਆਂ ਨੇ ਮੈਨੂੰ ਦਸਿਆ ਕਿ ਜਦੋਂ ਇਨ੍ਹਾਂ ਵਿਚੋਂ ਕੋਈ ਬਾਂਦਰ ਕਿਸੇ ਕੁੜੀ ਨੂੰ ਫੜ ਲੈਂਦਾ ਹੈ ਤਾਂ ਉਹ ਕੁੜੀ ਆਪਣੇ ਆਪ ਨੂੰ ਉਸ ਬਾਂਦਰ ਦੀ ਕਾਮ ਵਾਸ਼ਨਾ ਤੋਂ ਬਚਾ ਨਹੀਂ ਸਕਦੀ। ਦੀਪ ਦੇ ਇਕ ਵਾਸੀ ਨੇ ਮੈਨੂੰ ਦਸਿਆ ਜੁ ਉਸ ਦੇ ਘਰ ਵਿਚ ਅਜਿਹਾ ਹੀ ਇਕ ਬਾਂਦਰ ਸੀ। ਕਿਸੇ ਕੰਮ ਲਈ ਉਸ ਦੀ ਇਕ ਕੁੜੀ ਕਿਸੇ ਕਮਰੇ ਅੰਦਰ ਗਈ। ਬਾਂਦਰ ਨੇ ਉਸ ਦਾ ਪਿੱਛਾ ਕੀਤਾ। ਉਸ ਨੇ ਚੀਕਾਂ ਮਾਰੀਆਂ ਪਰ ਬਾਂਦਰ ਨੇ ਉਸ ਨੂੰ ਕਾਬੂ ਕਰ ਲਿਆ। ਦੀਪ ਵਾਸੀ ਨੇ ਇਹ ਵੀ ਦਸਿਆ-"ਜਦੋਂ ਅਸੀਂ ਅੰਦਰ ਗਏ ਤਾਂ ਬਾਂਦਰ ਨੂੰ ਉਸ

---

ਹੈ, ਬਾਂਦਰ ਨਹੀਂ। ਨਾ ਤਾਂ ਬੰਦਰ ਦਾ ਰੰਗ ਕਾਲਾ ਹੁੰਦਾ ਹੈ ਅਤੇ ਨਾ ਹੀ ਉਸ ਦੀ ਪੂਛ ਇਤਨੀ ਲੰਬੀ ਹੁੰਦੀ ਹੈ। ਪਰ ਇਨ੍ਹਾਂ ਲੰਗੂਰ ਵਰਗਿਆਂ ਪਸ਼ੂਆਂ ਨੂੰ ਲੰਕਾ ਵਿਚ 'ਵੰਡੇਰੂ' ਆਖਦੇ ਹਨ, ਇਸ ਲਈ, ਇਬਨ-ਬਤੂਤਾ ਨੇ ਵੀ 'ਬੰਦਰ' ਸ਼ਬਦ ਦੀ ਵਰਤੋਂ ਕੀਤੀ ਹੈ।

(2) ਬੰਦਰ-(ਸੰਸਕ੍ਰਿਤ-ਵਾਨਰ=ਅੱਧਾ ਨਰ) ਇਸ ਦੀਆਂ ਲਗਪਗ 35 ਜਾਤੀਆਂ ਹੁੰਦੀਆਂ ਹਨ, ਜਿਨ੍ਹਾਂ ਵਿਚੋਂ ਕੁਝ ਤਾਂ ਏਸ਼ੀਆ ਅਤੇ ਯੂਰਪ ਅਤੇ ਬਹੁਤੀਆਂ ਉੱਤਰੀ ਅਤੇ ਦੱਖਣੀ ਅਮਰੀਕਾ ਵਿਚ ਪਾਈਆਂ ਜਾਂਦੀਆਂ ਹਨ। ਇਨ੍ਹਾਂ ਵਿਚੋਂ ਕੁਝ ਜਾਤੀਆਂ ਤਾਂ ਬਹੁਤ ਹੀ ਛੋਟੀਆਂ ਹੁੰਦੀਆਂ ਹਨ, ਏਥੋਂ ਤੀਕ ਕਿ ਉਹ ਜੇਬ ਵਿਚ ਆ ਜਾਂਦੀਆਂ ਹਨ ਅਤੇ ਕੁਝ ਇਤਨੀਆਂ ਵੱਡੀਆਂ ਹੁੰਦੀਆਂ ਹਨ ਜੁ ਉਨ੍ਹਾਂ ਦਾ ਅਕਾਰ ਮਨੁਖ ਦੇ ਅਕਾਰ ਤਕ ਪੁਜ ਜਾਂਦਾ ਹੈ।

ਲੰਗੂਰ-(ਸੰਸਕ੍ਰਿਤ-ਲਾਂਗਲੀ)

(1) ਬੰਦਰ (2) ਪੂਛ, ਦੁਮ (ਬੰਦਰ ਦੀ)

(3) ਇਕ ਵਿਸ਼ੇਸ਼ ਪ੍ਰਕਾਰ ਦਾ ਬੰਦਰ, ਜਿਹੜਾ ਸਧਾਰਨ ਬੰਦਰ ਤੋਂ ਵੱਡਾ ਹੁੰਦਾ ਹੈ ਅਤੇ ਜਿਸ ਦੀ ਪੂਛ ਬਹੁਤ ਵੱਧ ਲੰਬੀ ਹੁੰਦੀ ਹੈ। ਇਸ ਦੇ ਸਾਰੇ ਸਰੀਰ ਤੇ ਸਫ਼ੇਦ ਰੰਗ ਦੇ ਰੋਏਂ ਹੁੰਦੇ ਹਨ ਅਤੇ ਮੂੰਹ, ਹਥ ਦੀਆਂ ਹਥੇਲੀਆਂ, ਅਤੇ ਪੈਰ ਦੇ ਤਲਵੇ ਅਤੇ ਉਂਗਲਾਂ ਆਦਿਕ ਕਾਲੀਆਂ ਹੁੰਦੀਆਂ ਹਨ।

ਨਾਲ ਭੋਗ ਕਰਦੇ ਵੇਖਿਆ। ਅਸੀਂ ਉਸਨੂੰ ਮਾਰ ਸੁਟਿਆ।''

ਉਪਰੰਤ ਅਸੀਂ ਬਾਂਸਾਂ ਦੀ ਖਾੜੀ ਵਲ ਨੂੰ ਚਲ ਪਏ। ਉਥੋਂ ਅਬੂ ਅਬਦੁੱਲਾਹ ਬਿਨ ਖਫ਼ੀਫ਼ ਨੇ ਦੋ ਲਾਲ ਮਣੀਆਂ ਕਢੀਆਂ ਜਿਹੜੀਆਂ ਉਸ ਨੇ ਇਸ ਦੀਪ ਦੇ ਸੁਲਤਾਨ ਨੂੰ ਭੇਂਟ ਕੀਤੀਆਂ। ਉਸਦਾ ਵਰਣਨ ਅਸੀਂ ਆਪਣੀ ਯਾਤ੍ਰਾ ਦੇ ਪਹਿਲੇ ਹਿਸੇ ਵਿਚ ਕਰ ਚੁਕੇ ਹਾਂ। ਤਦ ਅਸੀਂ ਯਾਤ੍ਰਾ ਕਰਦੇ ਹੋਏ 'ਬੁੱਢੀ ਦਾ ਘਰ' ਨਾਮੀ ਇਕ ਥਾਂ ਤੇ ਪੁੱਜੇ ਜਿਹੜਾ ਏਥੋਂ ਦੀਆਂ ਬਸਤੀਆਂ ਦੇ ਅਖ਼ੀਰਲੇ ਕੋਨੇ ਤੇ ਸੀ। ਉਥੋਂ ਅਸੀਂ ਬਾਬਾ ਤਾਹਿਰ ਦੀ ਗੁਫ਼ਾ ਦੀ ਯਾਤ੍ਰਾ ਕੀਤੀ। ਬਾਬਾ ਤਾਹਿਰ ਇਕ ਪੁੰਨਵਾਨ ਅਤੇ ਧਰਮਾਤਮਾ ਆਦਮੀ ਸੀ। ਉਪਰੰਤ ਅਸੀਂ ਸਬੀਕ ਦੀ ਗੁਫ਼ਾ ਵਿਚ ਪੁੱਜੇ। ਸਬੀਕ਼ ਕਾਫ਼ਿਰ ਰਾਜਿਆਂ ਵਿਚੋਂ ਸੀ। ਉਹ ਵਿਰਾਗੀ ਹੋ ਕੇ ਓਥੇ ਈਸ਼ਵਰ ਭਗਤੀ ਕਰ ਰਿਹਾ ਸੀ।

## ਉੱਡਣ ਵਾਲੀਆਂ ਜੋਕਾਂ

ਅਸੀਂ ਏਥੇ ਉੱਡਣ ਵਾਲੀ ਜੋਕ ਵੇਖੀ ਜਿਸ ਨੂੰ ਉਹ ਜ਼ੁਲੂ[1] ਆਖਦੇ ਹਨ। ਇਹ ਪਾਣੀ ਦੇ ਨੇੜੇ ਰੁੱਖਾਂ ਅਤੇ ਘਾਹ ਤੇ ਮਿਲਦੀ ਹੈ। ਜਿਹੜਾ ਕੋਈ ਵੀ ਆਦਮੀ ਉਨ੍ਹਾਂ ਦੇ ਕੋਲੋਂ ਹੋ ਕੇ ਜਾਂਦਾ ਹੈ, ਉਹ ਉਸ ਤੇ ਝਪਟਾ ਮਾਰਦੀਆਂ ਹਨ। ਪਿੰਡੇ ਦੇ ਜਿਸ ਹਿੱਸੇ ਤੇ ਜੋਕ ਚੰਮੜ ਜਾਂਦੀ ਹੈ, ਉਥੋਂ ਬਹੁਤ ਵਧੇਰੇ ਰੱਤ ਨਿਕਲਣ ਲਗ ਜਾਂਦਾ ਹੈ। ਇਸ ਤੋਂ ਬਚਣ ਲਈ ਲੋਕੀ ਆਪਣੇ ਕੋਲ ਨਿੰਬੂ ਰਖਦੇ ਹਨ ਜਿਸ ਦਾ ਰਸ ਜੋਕ ਉਤੇ ਪਾਣ ਤੇ ਉਹ ਹੇਠਾਂ ਡਿਗ ਪੈਂਦਾ ਹੈ। ਜਿਸ ਥਾਂ ਜੋਕ ਚੰਮੜਦੀ ਹੈ, ਉਹ ਥਾਂ ਉਸ ਨੂੰ ਲੱਕੜ ਦੀ ਛੁਰੀ ਨਾਲ ਰਗੜ ਦੇਂਦੇ ਹਨ ਜਿਹੜੀ ਇਸੇ ਮਤਲਬ ਲਈ ਉਨ੍ਹਾਂ ਦੇ ਕੋਲ ਰਹਿੰਦੀ ਹੈ। ਆਖਦੇ ਹਨ ਕਿ ਕੋਈ ਤੀਰਥ ਯਾਤਰੀ ਏਥੋਂ ਹੋ ਕੇ ਜਾ ਰਿਹਾ ਸੀ। ਓਥੇ ਜੋਕਾਂ ਉਸ ਤੇ ਝਪਟੀਆਂ ਤੇ ਉਸ ਦੇ ਪਿੰਡੇ ਤੇ ਚੰਬੜ ਗਈਆਂ। ਉਸ ਨੇ ਇਹ ਸਭ ਕੁਝ ਧੀਰਜ ਨਾਲ ਸਹਿਆ। ਉਸ ਨੇ ਉਨ੍ਹਾਂ ਤੇ ਨਿੰਬੂ ਦਾ ਰਸ ਨਾ ਪਾਇਆ। ਫਲਸਰੂਪ ਉਸ ਦੀ ਰੱਤ ਨਿਕਲਦੀ ਗਈ ਤੇ ਉਸ ਦੀ ਮੌਤ ਹੋ ਗਈ। ਉਸ ਦਾ ਨਾਉਂ ਬਾਬਾ ਖ਼ੁਜ਼ੀ ਸੀ। ਉਸ ਦੇ ਨਾਉਂ ਤੇ ਓਥੇ ਇਕ ਗੁਫ਼ਾ ਹੈ।

ਤਦ ਯਾਤਰਾ ਕਰਦੇ ਹੋਏ ਅਸੀਂ "ਸੱਤ ਗੁਫਾਵਾਂ" ਤਕ ਪੁੱਜੇ। ਓਥੋਂ ਅਸੀਂ ਨੰਬਰਵਾਰ ਅਕਬਾ-ਏ-ਇਸਕੰਦਰ, ਇਸਫ਼ਹਾਨੀ ਗੁਫਾ, ਪਾਣੀ ਦੇ ਸੋਮੇ ਅਤੇ ਉਜਾੜ ਕਿਲੇ ਦੀ ਯਾਤਰਾ ਕੀਤੀ। ਉਜਾੜ ਕਿਲੇ ਦੇ ਹੇਠਾਂ ਇਕ ਖਾੜੀ ਹੈ ਜਿਹੜੀ ਗ਼ੋਤਾ-ਗਾਹ-ਏ-ਆਰਿਫ਼ਾਨ[2] ਅਖਾਉਂਦੀ ਹੈ। ਉਥੇ ਇਕ ਗੁਫਾ ਹੈ ਜਿਸ ਦਾ ਨਾਂ 'ਸੰਤਰਿਆਂ ਦੀ ਗੁਫਾ' ਹੈ। ਇਕ ਹੋਰ ਗੁਫਾ ਹੈ ਜਿਸ ਨੂੰ 'ਸੁਲਤਾਨ ਦੀ ਗੁਫਾ' ਆਖਦੇ ਹਨ। ਇਸ ਦੇ ਨੇੜੇ ਹੀ 'ਦਰਵਾਜ਼ਾ-ਏ-ਜਬਲ[3]' ਅਰਥਾਤ

---

1. ਜ਼ੁਲੂ—
   ਜ਼ਾਲੂ=ਜੋਂਕ (ਜਲਮ)
2. ਗ਼ੋਤਾਗਾਹ-ਏ-ਆਰਿਫ਼ਾਨ—
   ਉਹ ਥਾਂ ਜਿਥੇ ਭਗਤ ਅਤੇ ਸੰਤ ਲੋਕੀਂ ਟੁੱਬੀ ਲਾਂਦੇ ਹਨ।
3. ਦਰਵਾਜ਼ਾ-ਏ-ਜਬਲ—
   —ਅਰਥਾਤ ਪਰਬਤ-ਦੁਆਰ।
   ਜਬਲ—ਇਕ ਪਹਾੜ।—Richardson

ਪਰਬਤ-ਦਵਾਰ ਹੈ ।

## ਸਰਨਦੀਪ ਪਰਬਤ

ਇਹ ਸੰਸਾਰ ਦੇ ਸਭ ਤੋਂ ਉਚੇ ਪਰਬਤਾਂ ਵਿਚੋਂ ਹੈ। ਅਸੀਂ ਇਸ ਨੂੰ ਸਮੁੰਦਰ ਤੋਂ ਹੀ ਵੇਖਿਆ ਜਦ ਕਿ ਇਸ ਕੋਲ ਪੁੱਜਣ ਵਿਚ ਅਜੇ ਨੌਂ ਦਿਨ ਦੀ ਯਾਤਰਾ ਬਾਕੀ ਸੀ। ਜਦੋਂ ਅਸੀਂ ਇਸ ਪਰਬਤ ਤੇ ਚੜ੍ਹੇ, ਬੱਦਲ ਸਾਥੋਂ ਹੇਠਾਂ ਰਹਿ ਗਏ ਅਤੇ ਉਨ੍ਹਾਂ ਦੇ ਕਾਰਨ ਸਾਨੂੰ ਹੇਠਲੀਆਂ ਚੀਜ਼ਾਂ ਨਹੀਂ ਦਿਸਦੀਆਂ ਸਨ। ਪਹਾੜ ਤੇ ਬਹੁਤ ਸਾਰੇ ਰੁਖ ਹਨ ਜਿਨ੍ਹਾਂ ਦੇ ਪੱਤੇ ਕਦੇ ਨਹੀਂ ਝੜਦੇ। ਓਥੇ ਕਈ ਰੰਗਾਂ ਦੇ ਫੁੱਲ ਹਨ। ਲਾਲ ਗੁਲਾਬ ਦਾ ਫੁਲ ਹਥੇਲੀ ਜਿੰਨਾ ਵੱਡਾ ਹੁੰਦਾ ਹੈ। ਲੋਕਾਂ ਦਾ ਵਿਸ਼ਵਾਸ ਹੈ ਕਿ ਉੱਪਰ ਦੱਸੇ ਗੁਲਾਬ ਵਿਚ ਕੁਝ ਲਿਖਿਆ ਹੁੰਦਾ ਹੈ ਜਿਸ ਵਿਚ ਅੱਲਾਹ ਤਾਅਲਾ ਅਤੇ ਉਸ ਦੇ ਪੈਗ਼ੰਬਰ ਦਾ ਨਾਂ ਪੜ੍ਹਿਆ ਜਾ ਸਕਦਾ ਹੈ। ਪਰਮਾਤਮਾ ਉਸ ਨੂੰ ਸ਼ਾਂਤੀ ਪ੍ਰਦਾਨ ਕਰੇ। ਪਹਾੜ ਵਿਚ ਦੋ ਰਸਤੇ ਹਨ ਜਿਹੜੇ ਚਰਣ-ਚਿੰਨ੍ਹ ਤੀਕ ਜਾਂਦੇ ਹਨ। ਪਹਿਲਾ 'ਬਾਬਾ' ਮਾਰਗ ਅਤੇ ਦੂਜਾ 'ਮਾਮਾ' ਮਾਰਗ ਅਰਥਾਤ ਬਾਬਾ ਆਦਮ ਅਤੇ ਹੌਵਾ[1] ਦੇ ਮਾਰਗ ਅਖਾਉਂਦੇ ਹਨ। ਪਰਮਾਤਮਾ ਉਨ੍ਹਾਂ ਨੂੰ ਸ਼ਾਂਤੀ ਪ੍ਰਦਾਨ ਕਰੇ।

'ਮਾਮਾ ਮਾਰਗ' ਸੌਖਾ ਹੈ। ਮੁੜਦੇ ਹੋਏ ਤੀਰਥ-ਯਾਤਰੀ ਇਸੇ ਤੇ ਚਲਦੇ ਹਨ। ਪਰ ਜੇ ਕੋਈ ਆਦਮੀ ਉਸ ਰਸਤੇ ਤੇ ਚਰਨ-ਚਿੰਨ੍ਹ ਤਕ ਪੁੱਜਣ ਲਈ ਚਲਦਾ ਹੈ ਤਾਂ ਸਮਝਿਆ ਜਾਂਦਾ ਹੈ ਕਿ ਉਸ ਨੇ ਤੀਰਥ-ਯਾਤਰਾ ਕੀਤੀ ਹੀ ਨਹੀਂ। 'ਬਾਬਾ ਮਾਰਗ' ਔਖਾ ਹੈ ਅਤੇ ਉਸ ਤੇ ਚੜ੍ਹਨਾ ਬਹੁਤ ਮੁਸ਼ਕਿਲ ਹੈ। ਪਹਾੜ ਦੀ ਤਲਹਟੀ ਵਿਚ ਇਸ ਦੇ ਮੁੱਖ-ਦਵਾਰ ਤੇ ਇਕ ਗੁਫਾ ਹੈ। ਉਸ ਨੂੰ ਸ਼ਿਕੰਦਫ ਦੇ ਨਾਉਂ ਨਾਲ ਜੋੜਿਆ ਜਾਂਦਾ ਹੈ। ਉਥੇ ਪਾਣੀ ਦਾ ਇਕ ਸੋਮਾਂ ਵੀ ਹੈ।

ਪੁਰਾਣੇ ਜ਼ਮਾਨੇ ਦੇ ਲੋਕਾਂ ਨੇ ਪਹਾੜ ਨੂੰ ਕੱਟ ਕੇ ਪੌੜੀਆਂ ਬਣਾਈਆਂ ਹੋਈਆਂ ਹਨ ਜਿਨ੍ਹਾਂ ਰਾਹੀਂ ਆਦਮੀ ਉਪਰ ਜਾ ਸਕਦਾ ਹੈ। ਉਨ੍ਹਾਂ ਨੇ ਉਨ੍ਹਾਂ ਵਿਚ ਲੋਹੇ ਦੇ ਕਿੱਲ ਗੱਡੇ ਹੋਏ ਹਨ ਜਿਨ੍ਹਾਂ ਨਾਲ ਜ਼ੰਜੀਰਾਂ ਬੰਨ੍ਹੀਆਂ ਗਈਆਂ ਹਨ। ਪਹਾੜ ਤੇ ਚੜ੍ਹਨ ਵੇਲੇ ਆਦਮੀ ਇਨ੍ਹਾਂ ਦਾ ਸਹਾਰਾ ਲੈ ਸਕਦਾ ਹੈ। ਇਨ੍ਹਾਂ ਜ਼ੰਜੀਰਾਂ ਦੀ ਗਿਣਤੀ ਦਸ ਹੈ। ਦੋ ਪਹਾੜ ਦੇ ਹੇਠਲੇ ਹਿੱਸੇ ਵਿਚ ਹਨ ਜਿੱਥੇ ਮੁੱਖ ਦਵਾਰ ਹੈ ਅਤੇ ਸੱਤ ਉਸ ਦੇ ਪਾਸੇ ਤੇ। ਦਸਵੀਂ ਜ਼ੰਜੀਰ 'ਸਿਲਸਿਲਾ-ਏ-ਸ਼ਹਾਦਤ' (ਕਲਿਮਾ ਦੀ ਜ਼ੰਜੀਰ) ਹੈ। ਇਸ ਨੂੰ ਇਸ ਨਾਉਂ ਨਾਲ ਇਸ ਲਈ ਸੱਦਿਆ ਜਾਂਦਾ

---

1. **ਆਦਮ ਅਤੇ ਹੌਵਾ—**

ਹਜ਼ਰਤ ਆਦਮ ਨੂੰ ਆਦੀ ਮਨੁਖ ਮੰਨਿਆ ਜਾਂਦਾ ਹੈ। ਆਦਮ ਅਤੇ ਹੌਵਾ ਨੇ ਪਰਮਾਤਮਾ ਦੀ ਆਗਿਆ ਦੀ ਉਲੰਘਣਾ ਕਰ ਕੇ ਮਨ੍ਹਾਂ ਕੀਤੇ ਗਏ ਫਲ ਨੂੰ ਖਾ ਲਿਆ ਸੀ। ਇਸੇ ਕਾਰਨ ਉਹ ਜੰਨਤ (ਸਵਰਗ) ਤੋਂ ਕੱਢ ਦਿੱਤੇ ਗਏ।

ਇਸਲਾਮ ਦੇ ਅਨੁਸਾਰ ਉਨ੍ਹਾਂ ਤੋਂ ਹੀ ਇਸ ਪ੍ਰਿਥਵੀ ਤੇ ਮਨੁਖ-ਜਾਤੀ ਦਾ ਵਿਕਾਸ ਹੋਇਆ।

Urdu-Ency. p. 21

ਲੰਕਾ ਵਿਚ ਜਿਹੜੇ ਪਵਿਤ੍ਰ ਚਰਣ-ਚਿੰਨ੍ਹ ਹਨ, ਹਿੰਦੂ ਉਨ੍ਹਾਂ ਨੂੰ ਸ਼ਿਵ ਦੇ, ਬੋਧ ਗੋਤਮ ਮੁਨੀ ਦੇ ਅਤੇ ਮੁਸਲਮਾਨ ਉਨ੍ਹਾਂ ਨੂੰ ਆਦਮ ਦੇ ਪੈਰਾਂ ਦਾ ਨਿਸ਼ਾਨ ਮੰਨਦੇ ਹਨ।

ਹੈ ਜੁ ਜਦ ਕੋਈ ਆਦਮੀ ਇਸ ਜ਼ੰਜੀਰ ਤਕ ਪੁੱਜਦਾ ਹੈ ਅਤੇ ਪਹਾੜ ਤੋਂ ਹੇਠਾਂ ਵੇਖਦਾ ਹੈ ਤਾਂ ਉਸ ਨੂੰ ਡਿਗਣ ਦਾ ਡਰ ਹੋਣ ਲਗਦਾ ਹੈ ਅਤੇ ਉਹ ਬਚਣ ਲਈ ਕਲਿਮੇ ਦਾ ਪਾਠ ਕਰਦਾ ਹੈ। ਇਸ ਜ਼ੰਜੀਰ ਨੂੰ ਪਾਰ ਕਰਨ ਦੇ ਮਗਰੋਂ ਇਕ ਉੱਚਾ-ਨੀਵਾਂ ਜਿਹਾ ਰਸਤਾ ਦਿਸਦਾ ਹੈ। ਦਸਵੀਂ ਜ਼ੰਜੀਰ ਤੋਂ ਖ਼ਿਜ਼ਰ ਗੁਫਾ ਸਤ ਮੀਲ ਦੀ ਦੂਰੀ ਤੇ ਹੈ।

ਗੁਫਾ ਇਕ ਵੱਡੇ ਇਲਾਕੇ ਵਿਚ ਬਣੀ ਹੋਈ ਹੈ ਅਤੇ ਉਸ ਦੇ ਪਾਸੇ ਤੇ ਮੱਛੀਆਂ ਨਾਲ ਭਰਿਆ ਹੋਇਆ ਇਕ ਤਲਾ ਹੈ। ਇਹ ਵੀ ਖ਼ਿਜ਼ਰ ਦੇ ਨਾਂ ਤੇ ਪ੍ਰਸਿੱਧ ਹੈ। ਓਥੇ ਕੋਈ ਆਦਮੀ ਮੱਛੀਆਂ ਨਹੀਂ ਫੜ ਸਕਦਾ। ਗੁਫਾ ਦੇ ਕੋਲ ਹੀ ਰਸਤੇ ਦੇ ਦੋਵੇਂ ਪਾਸੇ ਚੱਟਾਨ ਨੂੰ ਕੱਟ ਕੇ ਤਲਾ ਬਣਾਏ ਗਏ ਹਨ। ਤੀਰਥ-ਯਾਤ੍ਰੀ ਖ਼ਿਜ਼ਰ ਗੁਫ਼ਾ ਵਿਚ ਆਪਣਾ ਸਾਰਾ ਸਮਾਨ ਰਖ ਦੇਂਦੇ ਹਨ। ਓਥੋਂ ਉਹ ਦੋ ਮੀਲ ਚੜ੍ਹਾਈ ਦੇ ਮਗਰੋਂ ਪਹਾੜ ਦੀ ਚੋਟੀ ਤੇ ਪੁੱਜਦੇ ਹਨ। ਏਥੇ ਸ਼੍ਰੀ ਚਰਨ-ਚਿੰਨ੍ਹ ਹੈ।

## ਚਰਨ-ਚਿੰਨ੍ਹ

ਇਹ ਸਾਡੇ ਬਾਬਾ ਆਦਮ ਦਾ ਪਵਿਤ੍ਰ ਅਸਥਾਨ ਚਰਨ-ਚਿੰਨ੍ਹ (ਪੈਰਾਂ ਦਾ ਨਿਸ਼ਾਨ) ਹੈ। ਪਰਮਾਤਮਾ ਉਸ ਨੂੰ ਸ਼ਾਂਤੀ ਪ੍ਰਦਾਨ ਕਰੇ। ਇਹ ਚਰਨ-ਚਿੰਨ੍ਹ ਲੰਮੇ-ਚੌੜੇ ਇਲਾਕੇ ਵਿਚ ਇਕ ਕਾਲੇ ਅਤੇ ਉਚੇ ਪੱਥਰ ਤੇ ਬਣਿਆ ਹੋਇਆ ਹੈ। ਪਵਿਤ੍ਰ ਚਰਨ ਪੱਥਰ ਵਿਚ ਗਡਿਆ ਗਿਆ ਸੀ। ਜਿਸ ਨਾਲ ਉਥੇ ਉਸ ਦਾ ਨਿਸ਼ਾਨ ਪੈ ਗਿਆ ਹੈ। ਇਸ ਦੀ ਲੰਬਾਈ ਯਾਰ੍ਹਾਂ ਗਿਠ ਹੈ। ਪੁਰਾਣੇ ਜ਼ਮਾਨੇ ਤੋਂ ਹੀ ਚੀਨੀ ਲੋਕੀ ਇਸ ਦੇ ਦਰਸ਼ਨਾਂ ਲਈ ਆਇਆ ਕਰਦੇ ਸਨ। ਉਨ੍ਹਾਂ ਨੇ ਚਟਾਨ ਵਿਚੋਂ ਇਸ ਚਰਨ ਦੇ ਅੰਗੂਠੇ ਅਤੇ ਉਸ ਦੇ ਨਾਲ ਉਸ ਦਾ ਹਿੱਸਾ ਕੱਟ ਕੇ ਜ਼ੈਤੂਨ ਸ਼ਹਿਰ ਦੇ ਮੰਦਰ ਵਿਚ ਜਾ ਰਖਿਆ ਜਿਥੇ ਬਹੁਤ ਦੂਰ-ਦੂਰ ਤੋਂ ਲੋਕੀਂ ਉਸ ਦੇ ਦਰਸ਼ਨਾਂ ਲਈ ਆਂਦੇ ਹਨ।

ਚਰਨ-ਚਿੰਨ੍ਹ ਦੇ ਨੇੜੇ ਹੀ ਚਟਾਨ ਵਿਚ ਨੌ ਟੋਏ ਬਣੇ ਹੋਏ ਹਨ ਜਿਨ੍ਹਾਂ ਨੂੰ ਕਾਫ਼ਿਰ (ਹਿੰਦੂ) ਯਾਤ੍ਰੀ ਸੋਨੇ, ਮਣੀਆਂ ਅਤੇ ਹੀਰਿਆਂ ਨਾਲ ਭਰਦੇ ਰਹਿੰਦੇ ਹਨ। ਫਲਸਰੂਪ ਵੇਖਿਆ ਜਾਂਦਾ ਹੈ ਕਿ ਗ਼ਰੀਬ ਆਦਮੀ ਜਿਵੇਂ ਹੀ ਖ਼ਿਜ਼ਰ ਗੁਫਾ ਦੇ ਕੋਲ ਪੁੱਜਦੇ ਹਨ ਤਾਂ ਇਕ ਦੂਜੇ ਤੋਂ ਅੱਗੇ ਵਧਣ ਦਾ ਜਤਨ ਕਰਦੇ ਹਨ ਤਾਂ ਜੋ ਟੋਇਆਂ ਵਿਚ ਜੋ ਕੁਝ ਪਿਆ ਹੋਵੇ, ਚੁੱਕ ਲੈਣ। ਪਰ ਸਾਨੂੰ ਉਥੇ ਥੋੜੇ ਜਿਹੇ ਕੀਮਤੀ ਹੀਰਿਆਂ ਅਤੇ ਸੋਨੇ ਦੇ ਟੋਟਿਆਂ ਤੋਂ ਛੁੱਟ ਕੁਝ ਨਹੀਂ ਮਿਲਿਆ। ਇਹ ਅਸੀਂ ਆਪਣੇ ਰਾਹ ਵਿਖਾਉਣ ਵਾਲੇ ਨੂੰ ਦੇ ਦਿੱਤੇ। ਰਿਵਾਜ ਦੇ ਅਨੁਸਾਰ ਤੀਰਥ-ਯਾਤ੍ਰੀ, ਤਿੰਨ ਦਿਨ ਖ਼ਿਜ਼ਰ ਗੁਫਾ ਵਿਚ ਠਹਿਰਦੇ ਹਨ ਅਤੇ ਤਿੰਨੇ ਦਿਨ ਉਹ ਸਵੇਰ ਸ਼ਾਮ ਚਰਨ-ਚਿੰਨ੍ਹ ਦੀ ਯਾਤ੍ਰਾ ਲਈ ਜਾਂਦੇ ਹਨ। ਅਸੀਂ ਵੀ ਇਸੇ ਤਰ੍ਹਾਂ ਹੀ ਕੀਤਾ।

ਤਿੰਨ ਦਿਨ ਗੁਜ਼ਰ ਜਾਣ ਦੇ ਮਗਰੋਂ ਅਸੀਂ 'ਮਾਮਾ' ਮਾਰਗ ਤੋਂ ਮੁੜ ਆਏ। ਅਸੀਂ ਸ਼ੇਸ ਅਰਥਾਤ ਬਾਬਾ ਆਦਮ ਦੇ ਪੁੱਤਰ ਸ਼ੀਸ ਦੀ ਗੁਫਾ ਵਿਚ ਡੇਰਾ ਲਾਇਆ। ਪਰਮਾਤਮਾ

ਉਸ ਨੂੰ ਸ਼ਾਂਤੀ ਪ੍ਰਦਾਨ ਕਰੇ। ਤਦ ਅਸੀਂ ਸਮਕ[1] (ਮੱਛੀ) ਖਾੜੀ ਦੀ ਯਾਤ੍ਰਾ ਕੀਤੀ। ਉਥੋਂ ਨੰਬਰਵਾਰ ਕੁਰਮੁਲਾ, ਜਬਰਕਾਵਾਨ, ਦਿਲਦੀਨਵਾ ਅਤੇ ਆਤਕਲੰਜਾ ਪਿੰਡਾਂ ਦੀ ਯਾਤ੍ਰਾ ਕੀਤੀ। ਏਥੇ ਹੀ (ਆਤਕਲੰਜਾ ਵਿਚ) ਸ਼ੇਖ ਅਬੂ ਅਬਦੁੱਲਾਹ ਬਿਨ ਖਫ਼ੀਫ਼ ਸਰਦੀਆਂ ਗੁਜ਼ਾਰਦਾ ਸੀ। ਇਹ ਸਾਰੇ ਪਿੰਡ ਅਤੇ ਬਿਸ੍ਰਾਮ ਦੀਆਂ ਥਾਵਾਂ ਪਹਾੜ ਅੰਦਰ ਹੀ ਹਨ।

ਪਹਾੜ ਦੀ ਤਲਹਟੀ ਦੇ ਨੇੜੇ ਹੀ, ਇਸ ਰਸਤੇ ਤੇ ਇਕ ਤੁਰਦਾ-ਫਿਰਦਾ ਰੁੱਖ ਹੈ। ਇਹ ਰੁੱਖ ਬਹੁਤ ਪੁਰਾਣਾ ਹੈ ਅਤੇ ਇਸ ਦੇ ਪੱਤੇ ਝੜਦੇ ਨਹੀਂ ਹਨ। ਮੈਨੂੰ ਅਜਿਹਾ ਕੋਈ ਆਦਮੀ ਨਹੀਂ ਮਿਲਿਆ ਜਿਸਨੇ ਉਸ ਦੇ ਪੱਤਿਆਂ ਨੂੰ ਵੇਖਿਆ ਹੋਵੇ। ਰੁੱਖ ਨੂੰ ਤੁਰਦਾ-ਫਿਰਦਾ ਵੀ ਆਖਦੇ ਹਨ ਕਿਉਂ ਜੁ ਜਿਹੜਾ ਆਦਮੀ ਪਹਾੜ ਦੀ ਚੋਟੀ ਤੋਂ ਇਸ ਵਲ ਵੇਖਦਾ ਹੈ ਉਸ ਨੂੰ ਉਹ ਆਪਣੇ ਤੋਂ ਬਹੁਤ ਦੂਰ ਅਤੇ ਪਹਾੜ ਦੇ ਤਲ ਤੋਂ ਨੇੜੇ ਜਾਪਦਾ ਹੈ। ਪਰ ਜਿਹੜਾ ਇਸ ਨੂੰ ਪਹਾੜ ਦੇ ਤਲ ਤੋਂ ਵੇਖਦਾ ਹੈ, ਉਸਨੂੰ ਉਸ ਤੋਂ ਉਲਟਾ ਦਿਸਦਾ ਹੈ।

ਪਹਾੜ ਦੀ ਤਲਹਟੀ ਦੇ ਕੋਲ ਮੈਂ ਬਹੁਤ ਸਾਰੇ ਜੋਗੀ ਵੇਖੇ ਜਿਹੜੇ ਉਥੇ ਉਸ ਦੇ ਪੱਤਿਆਂ ਦੇ ਡਿੱਗਣ ਦੀ ਇੰਤਜ਼ਾਰ ਕਰਦੇ ਰਹਿੰਦੇ ਹਨ। ਰੁੱਖ ਅਜਿਹੀ ਥਾਂ ਤੇ ਹੈ ਜਿਥੇ ਪੁੱਜਣਾ ਬਿਲਕੁਲ ਅਸੰਭਵ ਹੈ। ਇਸ ਬਾਰੇ ਉਥੋਂ ਦੇ ਲੋਕੀ ਬਹੁਤ ਝੂਠੀਆਂ ਗੱਲਾਂ ਸੁਣਾਂਦੇ ਹਨ। ਉਦਾਹਰਣ ਸਰੂਪ, ਜਿਹੜਾ ਕੋਈ ਆਦਮੀ ਉਸ ਰੁੱਖ ਦੀਆਂ ਪੱਤੀਆਂ ਖਾ ਲਵੇਗਾ, ਉਹ ਮੁੜ ਕੇ ਜੁਆਨ ਹੋ ਜਾਵੇਗਾ ਭਾਵੇਂ ਉਹ ਕਿਤਨਾ ਹੀ ਬੁੱਢਾ ਕਿਉਂ ਨਾ ਹੋਵੇ। ਪਰ ਇਹ ਝੂਠ ਹੈ। ਇਸ ਪਹਾੜ ਦੇ ਹੇਠਾਂ ਇਕ ਵਿਸ਼ਾਲ ਖਾੜੀ ਹੈ ਜਿਥੋਂ ਮਣੀਆਂ ਕਢੀਆਂ ਜਾਂਦੀਆਂ ਹਨ। ਵੇਖਣ ਵਿਚ ਇਸ ਦਾ ਪਾਣੀ ਘਣਾ ਨੀਲਾ ਲਗਦਾ ਹੈ।

ਏਥੇ ਦੋ ਦਿਨ ਯਾਤ੍ਰਾ ਕਰਨ ਦੇ ਮਗਰੋਂ ਅਸੀਂ ਦੀਨਵਰ[2] ਸ਼ਹਿਰ ਪੁੱਜੇ। ਸਮੁੰਦਰ ਦੇ ਕੰਢੇ ਤੇ ਵਸਿਆ ਹੋਇਆ ਇਹ ਇਕ ਬਹੁਤ ਵੱਡਾ ਸ਼ਹਿਰ ਹੈ। ਏਥੋਂ ਦੇ ਵਾਸੀ ਵਪਾਰੀ ਹਨ। ਉਥੇ ਇਕ ਵਿਸ਼ਾਲ ਮੰਦਰ ਵਿਚ ਦੀਨਵਰ ਨਾਮੀ ਇਕ ਮੂਰਤੀ ਰਖੀ ਹੋਈ ਹੈ। ਇਸ ਮੰਦਰ ਵਿਚ ਲਗਭਗ ਇਕ ਹਜ਼ਾਰ ਬ੍ਰਾਹਮਣ ਅਤੇ ਜੋਗੀਆਂ ਤੋਂ ਛੁੱਟ ਪੰਜ ਸੌ ਹਿੰਦੂ ਲੜਕੀਆਂ[3] ਰਹਿੰਦੀਆਂ ਹਨ ਜਿਹੜੀਆਂ ਮੂਰਤੀ ਦੇ ਸਾਮ੍ਹਣੇ ਸਾਰੀ ਰਾਤ ਗਾਉਂਦੀਆਂ ਅਤੇ ਨਚਦੀਆਂ ਹਨ। ਸ਼ਹਿਰ ਦੀ ਸਾਰੀ ਆਮਦਨੀ ਮੂਰਤੀ ਨੂੰ ਭੇਟ ਕੀਤੀ ਜਾਂਦੀ ਹੈ। ਮੰਦਰ ਦੇ

---

1. ਸਮਕ—ਮਛਲੀ।

2. ਦੀਨਵਰ—

ਇਸ ਦਾ ਪੁਰਾਣਾ ਨਾਂ ਦੀਵਾਨ-ਡੇਰਾ ਅਤੇ ਵਰਤਮਾਨ ਨਾਂ ਡੋਡੇਰਾ ਹੈ। ਅਜ ਕਲ ਏਥੇ ਕੋਈ ਬਸਤੀ ਨਹੀਂ, ਇਹ ਕੇਵਲ ਸਮੁੰਦਰ ਤੋਂ ਬਾਹਰ ਨਿਕਲਿਆ ਹੋਇਆ ਇਕ ਸਥਾਨ ਹੈ। ਆਖਦੇ ਹਨ, ਏਥੇ ਪਹਿਲਾਂ ਇਕ ਆਲੀਸ਼ਾਨ ਅਤੇ ਸੋਨੇ ਨਾਲ ਮੜ੍ਹਿਆ ਹੋਇਆ ਵਿਸ਼ਾਲ ਮੰਦਰ ਸੀ। ਸੰਨ 1550 ਈਸਵੀ ਵਿਚ ਪੁਰਤਗਾਲੀਆਂ ਨੇ ਇਸ ਨੂੰ ਨਸ਼ਟ ਕਰ ਦਿੱਤਾ।

3. ਹਿੰਦੂ ਲੜਕੀਆਂ—

ਸ਼ਾਇਦ ਇਹ ਦੇਵਦਾਸੀਆਂ ਦਾ ਵਰਣਨ ਹੈ।

ਵਾਸੀ ਅਤੇ ਉਸ ਦੇ ਦਰਸ਼ਨਾਂ ਲਈ ਆਉਣ ਵਾਲੇ ਇਸੇ ਤੇ ਗੁਜ਼ਾਰਾ ਕਰਦੇ ਹਨ। ਮੂਰਤੀ ਸੋਨੇ ਦੀ ਬਣੀ ਹੋਈ ਹੈ ਅਤੇ ਆਦਮੀ ਜਿਤਨੀ ਉਚੀ ਹੈ। ਉਸ ਦੀਆਂ ਅੱਖਾਂ ਦੀ ਥਾਂ ਤੇ ਦੋ ਵੱਡੀਆਂ-ਵੱਡੀਆਂ ਲਾਲ ਮਣੀਆਂ ਲਗੀਆਂ ਹੋਈਆਂ ਹਨ। ਜਿਵੇਂ ਕਿ ਮੈਨੂੰ ਦਸਿਆ ਗਿਆ, ਉਹ ਰਾਤ ਵੇਲੇ ਦੋ ਦੀਵਿਆਂ ਦੇ ਸਮਾਨ ਚਮਕਦੀਆ ਹਨ।

ਫਿਰ ਅਸੀਂ ਉਥੋਂ ਯਾਤ੍ਰਾ ਕਰਦੇ ਹੋਏ ਕਾਲੀ ਨਗਰ[1] ਪੁੱਜੇ। ਇਹ ਇਕ ਛੋਟਾ ਜਿਹਾ ਸ਼ਹਿਰ ਹੈ ਜਿਹੜਾ ਦੀਨਵਾਰ ਤੋਂ ਛੇ ਕੋਹ ਦੀ ਦੂਰੀ ਤੇ ਹੈ। ਉਥੇ ਜਹਾਜ਼ ਦਾ ਮਾਲਕ ਇਬ੍ਰਾਹੀਮ ਨਾਮੀ ਸੁਲਤਾਨ ਰਹਿੰਦਾ ਹੈ। ਉਸ ਨੇ ਆਪਣੇ ਘਰ ਵਿਚ ਸਾਡੀ ਮਹਿਮਾਨ ਨਿਵਾਜ਼ੀ ਕੀਤੀ। ਉਪਰੰਤ ਅਸੀਂ ਕਲਨਬੂ (ਕੋਲੰਬੋ)[2] ਸ਼ਹਿਰ ਵਲ ਚਲ ਪਏ ਜਿਹੜਾ ਸਰਨਦੀਵ ਦੇ ਵਿਸ਼ਾਲ ਅਤੇ ਸੁਹਣੇ ਸ਼ਹਿਰਾਂ ਵਿਚੋਂ ਹੈ। ਏਥੇ ਮੰਤ੍ਰੀ ਅਤੇ ਜਲ ਸੈਨਾਪਤੀ ਜਾਲਸਨੀ ਰਹਿੰਦਾ ਹੈ ਜਿਸ ਦੇ ਨਾਲ ਪੰਜ ਸੌ ਹਬਸ਼ੀ ਰਹਿੰਦੇ ਹਨ।

ਤਦ ਅਸੀਂ ਫਿਰ ਯਾਤ੍ਰਾ ਤੇ ਚਲ ਪਏ ਅਤੇ ਤਿੰਨ ਦਿਨ ਦੀ ਯਾਤ੍ਰਾ ਤੇ ਬੱਤਾਲਾ (ਬੱਟਾਲਾ) ਪੁੱਜੇ ਜਿਸਦਾ ਵਰਣਨ ਅਸੀਂ ਪਹਿਲਾਂ ਕਰ ਚੁੱਕੇ ਹਾਂ। ਅਸੀਂ ਇਸ ਸ਼ਹਿਰ ਦੇ ਰਾਜੇ ਕੋਲ ਗਏ ਜਿਸਦਾ ਵਰਣਨ ਅਸੀਂ ਪਿੱਛੇ ਕਰ ਆਏ ਹਾਂ। ਉਥੇ ਜਹਾਜ਼ ਦਾ ਮਾਲਕ ਇਬ੍ਰਾਹੀਮ ਮੇਰੀ ਰਾਹ ਵੇਖ ਰਿਹਾ ਸੀ। ਤਦ ਅਸੀਂ ਮਾਬਰ ਪ੍ਰਦੇਸ਼ ਜਾਣ ਲਈ ਜਲ-ਯਾਤ੍ਰਾ ਸ਼ੁਰੂ ਕੀਤੀ।

ਹਵਾ ਨੇ ਭਿਅੰਕਰ ਰੂਪ ਧਾਰਨ ਕਰ ਲਿਆ। ਪਾਣੀ ਛਾਲਾਂ ਮਾਰਨ ਲਗ ਪਿਆ ਅਤੇ ਜਹਾਜ਼ ਵਿਚ ਆਣ ਲੱਗਾ। ਕੋਈ ਜਾਣਕਾਰ ਸਾਨੂੰ ਰਾਹ ਵਿਖਾਉਣ ਵਾਲਾ ਨਹੀਂ ਸੀ। ਤਦ ਅਸੀਂ ਇਕ ਚਟਾਨ ਕੋਲ ਪੁੱਜੇ ਜਿਥੇ ਸਾਡਾ ਜਹਾਜ਼ ਟਕਰਾਂਦਾ-ਟਕਰਾਂਦਾ ਬਚਿਆ। ਉਪਰੰਤ ਅਸੀਂ ਬਹੁਤ ਉਥਲੇ ਪਾਣੀ ਵਿਚ ਆ ਗਏ। ਏਥੇ ਸਾਡਾ ਜਹਾਜ਼ ਬੈਠਣ ਲੱਗਾ। ਸਾਮ੍ਹਣੇ ਮੌਤ ਨਜ਼ਰ ਆ ਰਹੀ ਸੀ। ਯਾਤਰੂਆਂ ਨੇ ਜਹਾਜ਼ ਦਾ ਭਾਰ ਹੌਲਾ ਕਰਨ ਲਈ ਆਪਣਾ ਸਾਰਾ ਸਮਾਨ ਸਮੁੰਦਰ ਵਿਚ ਸੁੱਟ ਦਿੱਤਾ ਅਤੇ ਇਕ ਦੂਜੇ ਤੋਂ ਵਿਦਿਆ ਹੋਣ ਲਗੇ। ਅਸੀਂ ਮਸਤੂਲ ਕੱਟ ਕੇ ਜਹਾਜ਼ ਤੋਂ ਹੇਠਾਂ ਪਾਣੀ ਵਿਚ ਸੁੱਟ ਦਿੱਤੇ। ਮਲਾਹਾਂ ਨੇ ਲਕੜ ਦੀ ਇਕ ਬੇੜੀ ਬਣਾਈ। ਧਰਤੀ ਅਜੇ ਸਾਡੇ ਕੋਲੋਂ ਦੋ ਕੋਹ ਦੀ ਦੂਰੀ ਤੇ ਸੀ। ਮੈਂ ਬੇੜੀ ਵਿਚ ਉਤਰਨ ਦਾ ਵਿਚਾਰ ਕੀਤਾ, ਪਰ ਮੇਰੇ ਨਾਲ ਦੋ ਦਾਸੀਆਂ ਅਤੇ ਦੋ ਸਾਥੀ ਸਨ। ਉਨ੍ਹਾਂ ਨੇ ਆਖਿਆ, 'ਕੀ ਤੂੰ ਸਾਨੂੰ ਛੱਡ ਕੇ ਬੇੜੀ ਵਿਚ ਜਾਣਾ ਚਾਹੁੰਦਾ ਹੈਂ?' ਮੈਨੂੰ ਆਪਣੇ ਤੋਂ ਵੀ ਵੱਧ ਉਨ੍ਹਾਂ ਦੇ

---

4. **ਕਾਲੀ ਨਗਰ—**

–ਸ਼ਾਇਦ 'ਗਾਲੀ' ਜਿਹੜੀ ਲੰਕਾ ਦੇ ਦੱਖਣ ਵਿਚ ਇਕ ਬੰਦਰਗਾਹ ਹੈ।

1. **ਕਲਨਬੂ (ਕੋਲੰਬੋ)—**

ਵਰਤਮਾਨ ਲੰਕਾ ਦੀ ਰਾਜਧਾਨੀ। ਇਸ ਦੇ ਤਿੰਨ ਪਾਸੇ ਸਮੁੰਦਰ ਅਤੇ ਇਕ ਪਾਸੇ ਧਰਤੀ ਹੈ। ਇਹ ਇਕ ਬਹੁਤ ਵੱਡੀ ਬੰਦਰਗਾਹ ਹੈ ਅਤੇ ਪੱਛਮੀ ਤਟ ਤੇ ਸਥਿਤ ਹੈ।

ਵੇਖੋ-Concise Oxford Atlas

Ency. Britt.

ਬਚਾਓ ਦਾ ਧਿਆਨ ਆਇਆ। ਮੈਂ ਜਵਾਬ ਦਿੱਤਾ, ਤੁਸੀਂ ਦੋਵੇਂ ਉਸ ਦਾਸੀ ਨੂੰ ਲੈ ਕੇ ਆ ਜਾਓ ਜਿਹੜੀ ਮੈਨੂੰ ਬਹੁਤ ਪਿਆਰੀ ਹੈ। ਦਾਸੀ ਨੇ ਆਖਿਆ, 'ਮੈਂ ਚੰਗੀ ਤਰ੍ਹਾਂ ਤੈਰ ਸਕਦੀ ਹਾਂ। ਬੇੜੀ ਦੇ ਕਿਸੇ ਰੱਸੇ ਨੂੰ ਫੜ ਕੇ ਉਸ ਦੇ ਨਾਲ-ਨਾਲ ਤਰਦੀ ਆਵਾਂਗੀ।' ਇਸ ਤੇ ਮੇਰੇ ਦੋਵੇਂ ਸਾਥੀ ਕੁੜੀ ਨੂੰ ਲੈ ਕੇ ਬੇੜੀ ਵਿਚ ਉਤਰ ਆਏ। ਸਾਥੀਆਂ ਵਿਚੋਂ ਪਹਿਲਾ ਮੁਹੰਮਦ ਬਿਨ ਫ਼ਰਹਾਨ ਤੂਜ਼ਰੀ ਸੀ ਅਤੇ ਦੂਜਾ ਇਕ ਮਿਸਰੀ। ਇਕ ਦਾਸੀ ਉਨ੍ਹਾਂ ਦੇ ਨਾਲ ਸੀ। ਦੂਜੀ ਦਾਸੀ ਡੁੱਬਣ ਲੱਗੀ। ਮਲਾਹਾਂ ਨੇ ਬੇੜੀ ਨਾਲ ਰੱਸੀਆਂ ਬੰਨ੍ਹ ਲਈਆਂ ਤੇ ਉਨ੍ਹਾਂ ਦੇ ਸਹਾਰੇ ਤਰਨ ਲਗ ਪਏ। ਮੈਂ ਆਪਣੀਆਂ ਵਡਮੁੱਲੀਆਂ ਚੀਜ਼ਾਂ-ਰਤਨ ਅਤੇ ਅੰਬਰ ਆਦਿਕ, ਜਿਹੜੇ ਮੈਨੂੰ ਬਹੁਤ ਪਿਆਰੇ ਸਨ, ਉਨ੍ਹਾਂ ਦੇ ਹਵਾਲੇ ਕਰ ਦਿੱਤੇ। ਹਵਾ ਸਿੱਧੀ ਸੀ, ਇਸ ਲਈ ਉਹ ਸਹੀ-ਸਲਾਮਤ ਸਮੁੰਦਰ ਦੇ ਕੰਢੇ ਤੇ ਪੁੱਜ ਗਏ। ਮੈਂ ਜਹਾਜ਼ ਵਿਚ ਹੀ ਰਿਹਾ ਜਦੋਂ ਕਿ ਜਹਾਜ਼ ਦਾ ਮਾਲਕ ਇਕ ਤਖਤੇ ਦੇ ਸਹਾਰੇ ਕੰਢੇ ਤੇ ਜਾ ਪੁੱਜਿਆ। ਮਲਾਹ ਚਾਰ ਬੇੜੀਆਂ ਬਣਾਉਣ ਲੱਗੇ ਪਰ ਉਹਨਾਂ ਦੇ ਪੂਰਾ ਹੋਣ ਤੋਂ ਪਹਿਲਾਂ ਰਾਤ ਹੋ ਗਈ ਅਤੇ ਸਾਡੇ ਜਹਾਜ਼ ਵਿਚ ਪਾਣੀ ਭਰਨ ਲੱਗ ਪਿਆ। ਮੈਂ ਜਹਾਜ਼ ਦੇ ਪਿਛਲੇ ਹਿੱਸੇ ਤੇ ਚੜ੍ਹ ਗਿਆ ਅਤੇ ਸਵੇਰ ਤਕ ਉਥੇ ਹੀ ਰਿਹਾ।

ਇਸ ਵਿਚਕਾਰ ਕੁਝ ਕਾਫ਼ਿਰ (ਹਿੰਦੂ) ਇਕ ਬੇੜੀ ਵਿਚ ਸਵਾਰ ਹੋ ਕੇ ਸਾਡੇ ਕੋਲ ਆਏ ਤੇ ਅਸੀਂ ਉਨ੍ਹਾਂ ਦੇ ਮਾਬਰ ਦੇ ਸਮੁੰਦਰੀ ਕੰਢੇ ਤੇ ਪੁੱਜੇ। ਅਸੀਂ ਉਨ੍ਹਾਂ ਨੂੰ ਦਸਿਆ ਜੁ ਉਹ ਜਿਸ ਸੁਲਤਾਨ ਦੀ ਪਰਜਾ ਹਨ, ਅਸੀਂ ਉਸਦੇ ਮਿਤ੍ਰ ਹਾਂ। ਉਨ੍ਹਾਂ ਇਸ ਬਾਰੇ ਸੁਲਤਾਨ ਨੂੰ ਲਿਖਿਆ ਜਿਹੜਾ ਦੋ ਦਿਨ ਦੇ ਰਸਤੇ ਦੀ ਦੂਰੀ ਤੇ ਇਕ ਗਜ਼ਵਾ (ਧਰਮ-ਯੁੱਧ) ਲਈ ਆਇਆ ਹੋਇਆ ਸੀ। ਜੋ ਕੁਝ ਮੇਰੇ ਨਾਲ ਗੁਜ਼ਰਿਆ, ਉਸਦੀ ਚਰਚਾ ਕਰਦੇ ਹੋਏ ਮੈਂ ਉਸ ਨੂੰ ਇਕ ਪੱਤ੍ਰ ਲਿਖਿਆ। ਉਪਰ ਦੱਸੇ ਕਾਫ਼ਿਰ (ਹਿੰਦੂ) ਸਾਨੂੰ ਇਕ ਸੰਘਣੇ ਜੰਗਲ ਵਿਚ ਲੈ ਗਏ ਅਤੇ ਸਾਡੇ ਲਈ ਖ਼ਰਬੂਜ਼ੇ ਨਾਲ ਰਲਦਾ-ਮਿਲਦਾ ਇਕ ਫਲ ਲੈ ਆਏ ਜਿਹੜਾ ਮੁਕਲ[1] ਰੁੱਖ ਤੇ ਲੱਗਾ ਹੋਇਆ ਸੀ। ਇਸ ਵਿਚ ਮਿੱਠੇ ਰਸ ਨਾਲ ਭਰਿਆ ਕਪਾਹ ਵਰਗਾ ਪਦਾਰਥ ਸੀ। ਉਹ ਲੋਕੀ ਇਸ ਵਿਚੋਂ ਰਸ ਕੱਢ ਕੇ ਇਕ ਤਰ੍ਹਾਂ ਦੀ ਮਠਿਆਈ ਤਿਆਰ ਕਰਦੇ ਹਨ ਜਿਸਨੂੰ 'ਤਲ'[2] ਆਖਦੇ ਹਨ ਅਤੇ ਜਿਸ ਦਾ ਸਵਾਦ ਖੰਡ ਵਰਗਾ ਹੁੰਦਾ ਹੈ। ਤਦ ਉਹ ਸਾਡੇ ਲਈ ਕੁਝ ਚੰਗੀਆਂ ਮੱਛੀਆਂ ਲੈ ਕੇ ਆਏ। ਅਸੀਂ ਉਥੇ ਤਿੰਨ ਦਿਨ ਠਹਿਰੇ।

ਉਸੇ ਵੇਲੇ ਸੁਲਤਾਨ ਵਲੋਂ ਕਮਰਉੱਦੀਨ ਨਾਮੀ ਇਕ ਅਮੀਰ ਸਾਡੇ ਕੋਲ ਆਇਆ।

---

1. ਮੁਕਲ—

ਗੁੱਗਲ ਦਾ ਰੁਖ, ਜਿਹੜਾ ਗੋਂਦ ਅਤੇ ਹੋਰ ਅਨੇਕ ਦਵਾਈਆਂ ਲਈ ਕੰਮ ਆਉਂਦਾ ਹੈ। ਸੁਗੰਧਿਤ ਧੂਪ ਬਣਾਉਣ ਵਿਚ ਵੀ ਇਹ ਬਹੁਤ ਕੰਮ ਆਉਂਦਾ ਹੈ।

ਵੇਖੋ–Richardson

2. ਤਲ—

ਸ਼ਾਇਦ ਸੰਸਕ੍ਰਿਤ ਸ਼ਬਦ 'ਤ੍ਰਾਲ' ਦਾ ਰੂਪਾਂਤਰ, ਜਿਸ ਦਾ ਅਰਥ ਫਲ ਜਾਂ ਰੁਖ ਵੀ ਹੁੰਦਾ ਹੈ।

ਉਸ ਦੇ ਨਾਲ ਘੁੜਸਵਾਰਾਂ ਅਤੇ ਪੈਦਲਾਂ ਦੀ ਇਕ ਟੋਲੀ ਸੀ। ਉਹ ਇਕ ਡੋਲਾ ਤੇ ਦਸ ਘੋੜੇ ਲਿਆਏ ਸਨ, ਮੈਂ, ਮੇਰੇ ਸਾਥੀ, ਜਹਾਜ਼ ਦਾ ਮਾਲਕ ਅਤੇ ਇਕ ਦਾਸੀ-ਘੋੜਿਆਂ ਤੇ ਸਵਾਰ ਹੋਏ। ਦੂਜੀ ਦਾਸੀ ਡੋਲੇ ਤੇ ਸਵਾਰ ਹੋਈ। ਇਸ ਤਰ੍ਹਾਂ ਅਸੀਂ ਹਰਕਾਤੂ ਦੇ ਕਿਲੇ ਵਿਚ ਪੁੱਜੇ। ਓਥੇ ਅਸੀਂ ਰਾਤ ਗੁਜ਼ਾਰੀ। ਮੈਂ ਦਾਸੀਆਂ, ਕੁਝ ਦਾਸਾਂ ਅਤੇ ਸਾਥੀਆਂ ਨੂੰ ਉਥੇ ਛੱਡ ਦਿੱਤਾ। ਅਗਲੇ ਦਿਨ ਅਸੀਂ ਸੁਲਤਾਨ ਦੇ ਡੇਰੇ ਤੇ ਪੁੱਜੇ।

## ਮਾਬਰ ਪ੍ਰਦੇਸ਼ ਦਾ ਸੁਲਤਾਨ

ਮਾਬਰ ਪ੍ਰਦੇਸ਼ ਦਾ ਸੁਲਤਾਨ ਗਿਆਸ-ਉਦ-ਦੀਨ ਦਾਮਗਾਨੀ ਸੀ। ਸ਼ੁਰੂ ਵਿਚ ਉਹ ਸੁਲਤਾਨ ਮੁਹੰਮਦ ਦੇ ਇਕ ਸੇਵਕ ਮਲਿਕ ਮੁਜੀਰ ਬਿਨ ਅਬੂਰਿਜ਼ਾ ਦੀ ਘੋੜ-ਸੈਨਾ ਵਿਚ ਘੋੜਸਵਾਰ ਸੀ। ਤਦ ਉਸਨੇ ਅਮੀਰ ਹਾਜੀ ਬਿਨ ਸੈਯਦ ਸੁਲਤਾਨ ਜਲਾਲ-ਉਦ-ਦੀਨ ਕੋਲ ਨੌਕਰੀ ਕਰ ਲਈ। ਉਪਰੰਤ ਉਹ ਸ਼ਾਸਕ ਬਣ ਗਿਆ। ਸ਼ਾਸਕ ਬਣਨ ਤੋਂ ਪਹਿਲਾਂ ਉਹ ਸਿਰਾਜ-ਉਦ-ਦੀਨ ਅਖਾਉਂਦਾ ਸੀ। ਪਰ ਰਾਜ ਗੱਦੀ ਤੇ ਬਹਿਣ ਦੇ ਮਗਰੋਂ ਉਸਨੇ ਗਿਆਸ-ਉਦ-ਦੀਨ ਦੀ ਉਪਾਧੀ ਧਾਰਨ ਕੀਤੀ।

ਮਾਬਰ ਪ੍ਰਦੇਸ਼ ਦੇਹਲੀ ਦੇ ਸਮ੍ਰਾਟ ਸੁਲਤਾਨ ਮੁਹੰਮਦ ਦੇ ਸ਼ਾਸਨ ਅੰਦਰ ਸੀ। ਉਪਰੰਤ ਮੇਰੇ ਸਾਲੇ ਸ਼ਰੀਫ਼ ਜਲਾਲ-ਉਦ-ਦੀਨ ਅਹਸਨ ਸ਼ਾਹ ਨੇ ਉਸਦੇ ਵਿਰੁੱਧ ਬਗ਼ਾਵਤ ਕਰ ਦਿੱਤੀ ਅਤੇ ਉਸਨੇ ਮਾਬਰ ਤੇ ਪੰਜ ਸਾਲ ਤਕ ਸ਼ਾਸਨ ਕੀਤਾ। ਮਗਰੋਂ ਉਸ ਦਾ ਬੱਧ ਕਰ ਦਿੱਤਾ ਗਿਆ ਅਤੇ ਇਕ ਅਮੀਰ ਉਸਦਾ ਸ਼ਾਸਕ ਬਣਿਆ। ਉਸਦਾਂ ਨਾਉਂ ਅਲਾਉਦ-ਦੀਨ ਉਦੈਜੀ ਸੀ। ਉਸਨੇ ਇਕ ਸਾਲ ਤਕ ਸ਼ਾਸਨ ਕੀਤਾ। ਤਦ ਉਸ ਨੇ ਕਾਫਿਰਾਂ (ਹਿੰਦੂਆਂ) ਨਾਲ ਗਜ਼ਵਾ (ਧਰਮ-ਯੁੱਧ) ਕਰਨ ਲਈ ਕੂਚ ਕੀਤਾ। ਅਪਾਰ ਧਨ ਅਤੇ ਲੁਮਟਾਰ ਦਾ ਬਹੁਤ ਸਾਰਾ ਮਾਲ ਲੈ ਕੇ ਉਹ ਆਪਣੇ ਦੇਸ਼ ਮੁੜ ਆਇਆ। ਅਗਲੇ ਸਾਲ ਉਸਨੇ ਉਨ੍ਹਾਂ ਨਾਲ ਫਿਰ ਗਜ਼ਵਾ (ਧਰਮ-ਯੁੱਧ) ਕੀਤਾ, ਉਨ੍ਹਾਂ ਨੂੰ ਹਰਾਇਆ ਅਤੇ ਬਹੁਤ ਸਾਰੇ ਲੋਕਾਂ ਨੂੰ ਮਾਰ ਸੁਟਿਆ। ਕਤਲੇ-ਆਮ ਦੇ ਦਿਨ ਪਾਣੀ ਪੀਣ ਲਈ ਉਸਨੇ ਆਪਣਾ ਸਿਰ ਦਾ ਟੋਪ ਚੁਕਿਆ। ਉਸੇ ਵੇਲੇ ਇਕ ਆਗਿਆਤ ਦਿਸ਼ਾ ਵਲੋਂ ਇਕ ਤੀਰ ਆ ਕੇ ਉਸ ਨੂੰ ਲਗਿਆ ਅਤੇ ਤਤਕਾਲ ਉਸ ਦੀ ਮ੍ਰਿਤੂ ਹੋ ਗਈ। ਉਸ ਦੇ ਜਵਾਈ ਕੁਤਬ-ਉਦ-ਦੀਨ ਨੂੰ ਰਾਜ ਗੱਦੀ ਤੇ ਬਿਠਾਇਆ ਗਿਆ। ਪਰ ਉਸਦੇ ਚਰਿਤ੍ਰ ਨੂੰ ਚੰਗਾ ਨਾ ਸਮਝਿਆ ਗਿਆ ਤੇ ਚਾਲ੍ਹੀ ਦਿਨ ਮਗਰੋਂ ਉਸਦਾ ਬੱਧ ਕਰ ਦਿੱਤਾ ਗਿਆ। ਤਦ ਸੁਲਤਾਨ ਗ਼ਿਯਾਸੁੱਦੀਨ ਨੂੰ ਰਾਜ ਗੱਦੀ ਤੇ ਬਿਠਾਇਆ ਗਿਆ। ਉਸਨੇ ਸ਼ਰੀਫ਼ ਜਲਾਲ-ਉਦ-ਦੀਨ ਦੀ ਇਕ ਲੜਕੀ ਨਾਲ ਵਿਆਹ ਕੀਤਾ। ਉਸੇ ਦੀ ਭੈਣ ਨਾਲ ਮੈਂ ਦਿੱਲੀ ਵਿਚ ਵਿਆਹ ਕੀਤਾ ਸੀ।

## ਸੁਲਤਾਨ-ਗ਼ਿਯਾਸ-ਉਦ-ਦੀਨ ਦੇ ਡੇਰੇ ਵਿਚ ਮੇਰਾ ਆਣਾ

ਜਦ ਅਸੀਂ ਉਸਦੇ ਡੇਰੇ ਦੇ ਕੋਲ ਪੁੱਜੇ, ਉਸ ਦੇ ਦਰਬਾਨ ਸਾਡਾ ਸਵਾਗਤ ਕਰਨ ਆਏ। ਉਹ ਲਕੜੀ ਦੇ ਬੁਰਜ ਵਿਚ ਬੈਠਾ ਸੀ। ਹਿੰਦ ਵਿਚ ਇਹ ਰਿਵਾਜ ਹੈ ਕਿ ਸੁਲਤਾਨ

ਦੇ ਸਾਮ੍ਹਣੇ ਕੋਈ ਬਿਨਾਂ ਮੋਜ਼ੇ ਪਾਏ ਨਹੀਂ ਜਾ ਸਕਦਾ। ਮੇਰੇ ਮੋਜ਼ੇ ਨਹੀਂ ਸਨ। ਮੈਨੂੰ ਇਕ ਕਾਫਿਰ (ਹਿੰਦੂ) ਨੇ ਮੋਜ਼ੇ ਦਿੱਤੇ ਜਦ ਕਿ ਬਹੁਤ ਸਾਰੇ ਮੁਸਲਮਾਨ ਉਥੇ ਸਨ। ਉਨ੍ਹਾਂ ਮੁਸਲਮਾਨਾਂ ਦੀ ਬਜਾਏ ਉਸ ਕਾਫ਼ਿਰ (ਹਿੰਦੂ) ਨੂੰ ਵੱਧ ਉਦਾਰ ਵੇਖ ਕੇ ਮੈਨੂੰ ਅਸਚਰਜ ਹੋਇਆ। ਮੈਂ ਸੁਲਤਾਨ ਦੇ ਸਾਮ੍ਹਣੇ ਗਿਆ। ਉਸ ਨੇ ਮੈਨੂੰ ਬੈਠਣ ਦੀ ਆਗਿਆ ਦਿੱਤੀ। ਤਦ ਉਸ ਨੇ ਨਿਆਇਕਰਤਾ ਹਾਜੀ ਸਦ੍-ਉਜ਼-ਜ਼ਮਾਨ ਬਹਾ-ਉਦ-ਦੀਨ ਨੂੰ ਸਦਵਾਇਆ ਅਤੇ ਉਸਦੇ ਘਰ ਦੇ ਨੇੜੇ ਹੀ ਤਿੰਨ ਤੰਬੂ ਗੱਡਣ ਲਈ ਪ੍ਰਦਾਨ ਕੀਤੇ। ਇਨ੍ਹਾਂ ਨੂੰ ਹਿੰਦ-ਵਾਸੀ ਖ਼ਿਯਾਮ[1] ਆਖਦੇ ਹਨ। ਉਸ ਨੇ ਮੇਰੇ ਲਈ ਗ਼ਲੀਚੇ ਅਤੇ ਭੋਜਨ ਘਲਿਆ ਜਿਸ ਵਿਚ ਚਾਵਲ ਅਤੇ ਮਾਸ ਸੀ। ਸਾਡੇ ਦੇਸ਼ ਦੇ ਸਮਾਨ ਹਿੰਦ ਵਿਚ ਵੀ ਇਹ ਰਿਵਾਜ ਹੈ ਜੁ ਲੋਕੀ ਭੋਜਨ ਦੇ ਮਗਰੋਂ ਲੱਸੀ ਦੇਂਦੇ ਹਨ।

ਇਸ ਦੇ ਪਿੱਛੋਂ ਮੈਂ ਸੁਲਤਾਨ ਨਾਲ ਭੇਂਟ ਕੀਤੀ। ਉਸ ਨਾਲ ਗਲ-ਬਾਤ ਕਰਦੇ ਹੋਏ ਮੈਂ ਉਸ ਨੂੰ ਮਾਲਦੀਵ ਦੇ ਬਾਰੇ ਸੂਚਿਤ ਕੀਤਾ ਅਤੇ ਮੈਂ ਉਸਨੂੰ ਉਤਸ਼ਾਹਿਤ ਕੀਤਾ ਜੁ ਉਹ ਉਨ੍ਹਾਂ ਦ੍ਵੀਪਾਂ ਤੇ ਚੜ੍ਹਾਈ ਕਰੇ। ਉਸ ਨੇ ਇਸ ਤਰ੍ਹਾਂ ਕਰਨ ਦਾ ਪੱਕਾ ਨਿਸ਼ਚਾ ਕਰ ਲਿਆ ਅਤੇ ਇਸ ਮਤਲਬ ਲਈ ਲੜਾਕੂ ਜਹਾਜ਼ ਨੀਅਤ ਕਰ ਦਿੱਤੇ। ਉਸਨੇ ਮਾਲਦੀਵ ਦ੍ਵੀਪ ਸਮੂਹ ਦੀ ਰਾਣੀ ਅਤੇ ਵਜ਼ੀਰਾਂ ਤੇ ਅਮੀਰਾਂ ਦੇ ਵਾਸਤੇ ਉਪਹਾਰ ਤੇ ਪੁਸ਼ਾਕਾਂ ਵੀ ਤਿਆਰ ਕਰਵਾਈਆਂ। ਰਾਣੀ ਦੀ ਭੈਣ ਨਾਲ ਉਸਦਾ ਵਿਆਹ ਕਰਾਉਣ ਦਾ ਕੰਮ ਉਸਨੇ ਮੇਰੇ ਹਵਾਲੇ ਕੀਤਾ ਅਤੇ ਮਾਲਦੀਵ ਦ੍ਵੀਪ ਸਮੂਹ ਦੇ ਗ਼ਰੀਬਾਂ ਲਈ ਤਿੰਨ ਬੇੜੀਆਂ ਵਿਚ ਦਾਨ-ਸਮਗ੍ਰੀ ਲੱਦਣ ਦੀ ਆਗਿਆ ਦਿੱਤੀ। ਤਦ ਉਸਨੇ ਮੈਨੂੰ ਆਖਿਆ ਜੁ ਮੈਂ ਪੰਜ ਦਿਨ ਦੇ ਮਗਰੋਂ ਮੁੜ ਜਾਵਾਂ। ਪਰ ਜਲ-ਸੈਨਾਪਤੀ ਖ਼ਾਜਾ ਸਰਲਕ ਨੇ ਸੁਲਤਾਨ ਨੂੰ ਆਖਿਆ ਜੁ ਤਿੰਨ ਮਹੀਨਿਆਂ ਤੋਂ ਪਹਿਲਾਂ ਉਪਰ ਦਸੇ ਦ੍ਵੀਪ ਸਮੂਹਾਂ ਦੀ ਸਮੁੰਦਰੀ ਯਾਤ੍ਰਾ ਨਹੀਂ ਕੀਤੀ ਜਾ ਸਕਦੀ। ਇਸ ਤੇ ਸੁਲਤਾਨ ਨੇ ਮੈਨੂੰ ਆਖਿਆ, "ਜੇ ਅਜਿਹੀ ਗੱਲ ਹੈ ਤਾਂ ਉਚਿਤ ਇਹ ਹੈ ਜੁ ਤੂੰ ਪੱਤਨ[2] (ਫੱਤਨ) ਚਲਾ ਜਾ ਅਤੇ ਜਦ ਤੀਕ ਅਸੀਂ ਇਹ ਚੜ੍ਹਾਈ ਮੁਕਾ ਕੇ ਆਪਣੀ ਰਾਜਧਾਨੀ ਮੁਤ੍ਰਾ[3] (ਮਦੁਰਾ) ਮੁੜ

1. ਖ਼ਿਯਾਮ—

ਖ਼ੇਮਾ (ਤੰਬੂ) ਦਾ ਬਹੁ ਵਚਨ।

2. ਪੱਤਨ (ਫ਼ੱਤਨ)—

ਇਹ ਮਾਬਰ ਦੀ ਇਕ ਪ੍ਰਮੁਖ ਬੰਦਰਗਾਹ ਸੀ। ਇਹ ਰਾਮਦ ਦੇ ਨੇੜੇ ਦੇਵਿਪਾਪਤਮ ਦੇ ਦੱਖਣ ਵਲ ਸਥਿਤ ਸੀ। ਇਹ ਕਾਵੇਰੀ ਨਦੀ ਦੇ ਮੁਹਾਣੇ ਤੇ ਵਰਤਮਾਣ ਸੀ। ਆਖਦੇ ਹਨ, 14ਵੀਂ ਸਦੀ ਦੇ ਸ਼ੁਰੂ ਵਿਚ ਸਮੁੰਦਰ ਦੇ ਹੜ ਦੇ ਕਾਰਨ ਇਸ ਦਾ ਅੰਤ ਹੋ ਗਿਆ।

3. ਮੁਤ੍ਰਾ—ਵਰਤਮਾਨ ਮਦੁਰਾ

ਪ੍ਰਾਚੀਨ ਕਾਲ ਵਿਚ ਇਹ ਪਾਂਡਯ ਵੰਸ਼ ਦੀ ਰਾਜਧਾਨੀ ਸੀ। ਪਾਂਡਯ ਵੰਸ਼ ਦਾ ਸੰਬੰਧ ਪਾਂਡਵਾਂ ਦੇ ਪਿਤਾ ਪਾਂਡੂ ਨਾਲ ਦੱਸਿਆ ਜਾਂਦਾ ਹੈ। ਦਸਵੀਂ ਸਦੀ ਈਸਵੀ ਵਿਚ ਏਥੇ ਚੋਲ ਵੰਸ਼ ਦਾ ਰਾਜ ਸੀ।

Imp. Gazette. 16, p. 389

ਵਰਤਮਾਨ ਮੰਦਰਾਸ ਦਾ ਇਕ ਜ਼ਿਲਾ ਹੈ। ਇਹ ਨਗਰ ਡੰਡੀਗਿਲ ਤੋਂ 38 ਮੀਲ ਦੱਖਣ ਵਿਚ ਹੈ ਜਿਹੜਾ ਆਲੀਸ਼ਾਨ ਮੰਦਰਾਂ ਦੇ ਕਾਰਨ ਪ੍ਰਸਿੱਧ ਹੈ।

ਕੇ ਨਹੀਂ ਆ ਜਾਂਦੇ, ਤੂੰ ਓਥੇ ਹੀ ਠਹਿਰ। ਅਸੀਂ ਉਥੋਂ ਹੀ ਚਲਾਂਗੇ। ਮੈਂ ਉਥੇ ਸੁਲਤਾਨ ਦੇ ਨਾਲ ਠਹਿਰਿਆ। ਇਸੇ ਵਿਚਕਾਰ ਮੈਂ ਆਪਣੀਆਂ ਦਾਸੀਆਂ ਤੇ ਸਾਥੀਆਂ ਨੂੰ ਸਦਵਾ ਘੱਲਿਆ।

## ਸੁਲਤਾਨ ਦੇ ਜਾਣ ਦਾ ਪ੍ਰਬੰਧ ਅਤੇ ਇਸਤ੍ਰੀਆਂ ਤੇ ਬਚਿਆਂ ਦਾ ਬਧ ਕਰਨ ਵਿਚ ਉਸਦਾ ਭੈੜਾ ਵਰਤਾਉ

ਜਿਸ ਪ੍ਰਦੇਸ਼ ਦੇ ਵਿਚੋਂ ਹੋ ਕੇ ਅਸੀਂ ਜਾਣਾ ਸੀ, ਉਹ ਰੁੱਖਾਂ ਅਤੇ ਬੈਂਤਾਂ ਦਾ ਅਜਿਹਾ ਸੰਘਣਾ ਜੰਗਲ ਸੀ ਜੁ ਅਜ ਤਕ ਉਸ ਨੂੰ ਕੋਈ ਪਾਰ ਨਹੀਂ ਕਰ ਸਕਿਆ। ਸੁਲਤਾਨ ਨੇ ਆਗਿਆ ਦਿੱਤੀ ਜੁ ਹਰ ਇਕ ਸੈਨਿਕ, ਭਾਵੇਂ ਉਹ ਉਚੀ ਪਦਵੀ ਦਾ ਹੋਵੇ ਜਾਂ ਨੀਵੀਂ ਦਾ, ਜੰਗਲ ਸਾਫ਼ ਕਰਨ ਲਈ ਆਪਣੇ ਕੋਲ ਇਕ ਕੁਹਾੜੀ ਰਖੇ। ਡੇਰਾ ਲਗ ਜਾਣ ਦੇ ਮਗਰੋਂ ਸੁਲਤਾਨ ਘੋੜੇ ਤੇ ਸਵਾਰ ਹੋ ਕੇ ਜੰਗਲ ਵਲ ਤੁਰ ਜਾਂਦਾ। ਉਸਦੀਆਂ ਸੈਨਿਕ ਟੋਲੀਆ ਉਸਦੇ ਨਾਲ ਹੁੰਦੀਆਂ ਸਨ। ਉਹ ਸਵੇਰ ਤੋਂ ਸ਼ਾਮ ਤਕ ਰੁਖ ਕਟ-ਕਟ ਕੇ ਜੰਗਲ ਸਾਫ਼ ਕਰਦੇ ਰਹਿੰਦੇ। ਤਦ ਭੋਜਨ ਪਰੋਸਿਆ ਜਾਂਦਾ ਤੇ ਸਾਰੀਆਂ ਸੈਨਿਕ ਟੋਲੀਆਂ ਵਾਰੀ ਵਾਰੀ ਭੋਜਨ ਕਰ ਲੈਣ ਦੇ ਮਗਰੋਂ ਰਾਤ ਪੈਣ ਤਕ ਜੰਗਲ ਕਟਦੀਆਂ ਰਹਿੰਦੀਆਂ।

ਸੈਨਿਕਾਂ ਨੂੰ ਜੰਗਲ ਵਿਚ ਜਿਤਨੇ ਵੀ ਕਾਫ਼ਿਰ (ਹਿੰਦੂ) ਮਿਲਦੇ, ਉਨ੍ਹਾਂ ਨੂੰ ਕੈਦ ਕਰ ਲਿਆ ਜਾਂਦਾ। ਲਕੜੀਆਂ ਦੇ ਸਿਰੇ ਨੁਕੀਲੇ ਬਣਾਕੇ ਉਨ੍ਹਾਂ ਨੂੰ ਉਨ੍ਹਾਂ ਦੇ ਮੋਢਿਆਂ ਤੇ ਰਖ ਦਿੱਤਾ ਜਾਂਦਾ। ਉਹ ਉਨ੍ਹਾਂ ਨੂੰ ਚੁਕ ਕੇ ਡੇਰੇ ਤਕ ਲੈ ਜਾਂਦੇ। ਹਰ ਇਕ ਕੈਦੀ ਦੇ ਨਾਲ ਉਸਦੀ ਪਤਨੀ ਤੇ ਬੱਚੇ ਵੀ ਹੁੰਦੇ। ਇਸ ਹਾਲਤ ਵਿਚ ਉਨ੍ਹਾਂ ਸਾਰੇ ਕੈਦੀਆਂ ਨੂੰ ਡੇਰੇ ਵਿਚ ਲਿਆਂਦਿਆ ਜਾਂਦਾ। ਰੀਤ ਇਹ ਹੈ ਜੁ ਉਹ ਆਪਣੇ ਡੇਰੇ ਦੇ ਚਾਰੇ ਪਾਸੇ ਲਕੜੀਆਂ ਦਾ ਇਕ ਜੰਗਲਾ ਬਣਾ ਲੈਂਦੇ ਹਨ। ਉਸ ਵਿਚ ਚਾਰ ਦਰਵਾਜ਼ੇ ਹੁੰਦੇ ਹਨ। ਉਸਨੂੰ ਉਹ 'ਕਤਕਰ'[1] (ਕਟਘਰ-ਕਟਘਰਾ) ਆਖਦੇ ਹਨ। ਇਕ ਦੂਜਾ ਕਤਕਰ (ਕਟਘਰਾ) ਉਹ ਸੁਲਤਾਨ ਦੇ ਡੇਰੇ ਦੇ ਚਾਰੇ ਪਾਸੇ ਬਣਾਉਂਦੇ ਹਨ ਅਤੇ ਵਡੇ ਕਤਕਰ (ਕਟਘਰੇ) ਦੇ ਬਾਹਰ ਪੱਥਰ ਦਾ ਚਬੂਤਰਾ ਬਣਾਂਦੇ ਹਨ ਜਿਹੜਾ ਆਦਮੀ ਦੇ ਲਕ ਜਿੰਨਾ ਉਚਾ ਹੁੰਦਾ ਹੈ ਅਤੇ ਉਹ ਸਾਰੀ ਰਾਤ ਉਸਤੇ ਅਗ ਬਾਲਦੇ ਹਨ। ਦਾਸ ਅਤੇ ਪੈਦਲ ਸੈਨਿਕ ਸਾਰੀ ਰਾਤ ਉਸ ਥਾਂ ਤੇ ਰਹਿੰਦੇ ਹਨ। ਹਰ-ਇਕ ਦੇ ਹਥ ਵਿਚ ਪਤਲੇ ਸਰਕੰਡਿਆਂ ਦਾ ਇਕ ਗੱਠਾ ਹੁੰਦਾ ਹੈ। ਰਾਤ ਵੇਲੇ ਜੇ ਕੋਈ ਕਾਫ਼ਿਰ ਡੇਰੇ ਤੇ ਹਮਲਾ ਕਰਨ ਲਈ ਆਉਂਦਾ ਹੈ ਤਾਂ ਹਰ ਇਕ ਦਾਸ ਤੇ ਪੈਦਲ ਸੈਨਿਕ ਆਪਣੇ ਹੱਥ ਵਿਚ ਫੜੇ ਹੋਏ ਸਰਕੰਡਿਆਂ ਦਾ ਗੱਠਾ ਬਾਲਦਾ ਹੈ। ਚਾਨਣਾ

---

2. **ਕਤਕਰ**—ਅਰਥਾਤ ਕਟਘਰਾ, ਕਾਠਘਰ-

(1) ਕਾਠ ਦਾ ਘਰ, ਜਿਸ ਵਿਚ ਜੰਗਲਾ ਲਗਿਆ ਹੁੰਦਾ ਹੈ। ਕਾਠ ਦਾ ਘੇਰਾ ਜਿਸ ਵਿਚ ਲੋਹੇ ਅਤੇ ਲੱਕੜੀ ਦੀਆਂ ਛੜਾਂ ਲੱਗੀਆਂ ਹੁੰਦੀਆਂ ਹਨ।

(2) ਬਹੁਤ ਵੱਡਾ ਪਿੰਜਰਾ।

—ਹਿੰਦੀ-ਸ਼ਬਦ-ਸਾਗਰ।

ਇਤਨਾ ਵਧੇਰੇ ਹੋ ਜਾਂਦਾ ਹੈ ਜੁ ਰਾਤ ਦਿਨ ਵਿਚ ਬਦਲ ਜਾਂਦੀ ਹੈ। ਤਦ ਘੋੜ ਸਵਾਰ ਕਾਫ਼ਿਰਾਂ ਦਾ ਪਿਛਾ ਕਰਨ ਲਈ ਚਲ ਪੈਂਦੇ ਹਨ।

ਜਿਹੜੇ ਕਾਫ਼ਿਰ ਸ਼ਾਮ ਤਕ ਫੜੇ ਜਾਂਦੇ ਸਨ, ਦੂਜੇ ਦਿਨ ਸਵੇਰੇ ਉਨ੍ਹਾਂ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਜਾਂਦਾ ਸੀ। ਹਰ ਟੋਲੇ ਨੂੰ ਇਕ ਇਕ ਦਰਵਾਜ਼ੇ ਤੋਂ ਕਟਘਰੇ ਵਿਚ ਲਿਆਇਆ ਜਾਂਦਾ। ਤਦ ਤੇਜ਼ ਸਿਰਿਆਂ ਵਾਲੀਆਂ ਲਕੜੀਆਂ, ਜਿਨ੍ਹਾਂ ਨੂੰ ਕਾਫ਼ਿਰ ਲੈ ਆਉਂਦੇ ਸਨ, ਦਰ-ਵਾਜ਼ਿਆਂ ਦੇ ਨੇੜੇ ਗਡ ਦਿੱਤੀਆਂ ਜਾਂਦੀਆਂ ਸਨ। ਫ਼ਿਰ ਹਰ-ਇਕ ਕੈਦੀ ਨੂੰ ਇਸ ਤਰ੍ਹਾਂ ਉਨ੍ਹਾਂ ਕਿੱਲਾਂ ਤੇ ਰਖ ਦਿਤਾ ਜਾਂਦਾ ਸੀ ਜੁ ਉਹ ਉਨ੍ਹਾਂ ਦੇ ਸ਼ਰੀਰ ਤੋਂ ਪਾਰ ਹੋ ਜਾਂਦੀਆਂ ਸਨ। ਇਸ ਤਰ੍ਹਾਂ ਕਰ ਲੈਣ ਦੇ ਮਗਰੋਂ ਉਨ੍ਹਾਂ ਦੀਆਂ ਪਤਨੀਆਂ ਦੇ ਵਾਲਾਂ ਨੂੰ ਕਿੱਲਾਂ ਨਾਲ ਬੰਨ੍ਹਕੇ, ਉਨ੍ਹਾਂ ਨੂੰ ਉਥੇ ਹੀ ਛੱਡ ਦਿੱਤਾ ਜਾਂਦਾ ਸੀ।

ਇਸਦੇ ਮਗਰੋਂ ਡੇਰਾ ਲਾਇਆ ਜਾਂਦਾ ਅਤੇ ਉਹ ਜੰਗਲ ਦੇ ਦੂਜੇ ਹਿੱਸੇ ਵਿਚ ਰੁੱਖ ਵਢਣੇ ਸ਼ੁਰੂ ਕਰ ਦੇਂਦੇ। ਕੈਦੀਆਂ ਦੇ ਦੂਜੇ ਦਲ ਨਾਲ ਵੀ ਇਹੋ ਵਰਤਾਰਾ ਕੀਤਾ ਜਾਂਦਾ ਸੀ। ਇਹ ਇਕ ਨਿਸ਼ਚਿਤ ਵਿਹਾਰ ਸੀ। ਕਿਸੇ ਵੀ ਸਮ੍ਰਾਟ ਨੂੰ ਅਸੀਂ ਇਸ ਤਰ੍ਹਾਂ ਕਰਦਿਆਂ ਨਹੀਂ ਵੇਖਿਆ। ਇਸੇ ਕਾਰਨ ਉਹ ਈਸ਼ਵਰ-ਇਛਿਆ ਨਾਲ ਛੇਤੀ ਹੀ ਮਰ ਗਿਆ। ਇਕ ਦਿਨ ਨਿਆਇਕਰਤਾ ਉਸਦੇ ਸੱਜੇ ਪਾਸੇ ਬੈਠਾ ਸੀ ਤੇ ਮੈਂ ਖੱਬੇ ਪਾਸੇ। ਉਹ ਸਾਡੇ ਨਾਲ ਭੋਜਨ ਕਰ ਰਿਹਾ ਸੀ। ਇਸੇ ਵਿਚ-ਕਾਰ ਇਕ ਕਾਫ਼ਿਰ ਨੂੰ ਉਥੇ ਲਿਆਂਦਾ ਗਿਆ। ਉਸਦੇ ਨਾਲ ਉਸਦੀ ਪਤਨੀ ਅਤੇ ਸਤ ਸਾਲ ਦਾ ਇਕ ਬੱਚਾ ਵੀ ਸੀ। ਸੁਲਤਾਨ ਨੇ ਜਲਾਦਾਂ ਨੂੰ ਉਸਦਾ ਸਿਰ ਵਢ ਦੇਣ ਦੀ ਆਗਿਆ ਦਿੱਤੀ। ਤਦ ਉਸਨੇ ਆਗਿਆ ਦਿੱਤੀ-"ਵ ਜ਼ਨ-ਏ-ਊ" ਅਤੇ "ਪਿਸ੍ਰ-ਏ-ਊ" ਜਿਸਦਾ ਮਤਲਬ ਸੀ—'ਅਤੇ ਉਸਦੀ ਪਤਨੀ ਤੇ ਬੱਚੇ ਦਾ ਵੀ। ਫਲਸਰੂਪ ਉਨ੍ਹਾਂ ਦੇ ਸਿਰ ਵਢ ਦਿਤੇ ਗਏ। ਜਦੋਂ ਇਹ ਹੋ ਰਿਹਾ ਸੀ, ਮੈਂ ਉਧਰੋਂ ਆਪਣੀਆਂ ਅੱਖਾਂ ਫੇਰ ਲਈਆਂ। ਜਦ ਮੈਂ ਉਠਿਆ ਮੈਂ ਉਨ੍ਹਾਂ ਦੇ ਸਿਰ ਧਰਤੀ ਤੇ ਪਏ ਵੇਖੇ।

ਇਕ ਦਿਨ ਜਦੋਂ ਮੈਂ ਸੁਲਤਾਨ ਨਾਲ ਸੀ, ਇਕ ਹੋਰ ਕਾਫ਼ਿਰ ਨੂੰ ਅੰਦਰ ਲਿਆਂਦਾ ਗਿਆ। ਸੁਲਤਾਨ ਨੇ ਕੁਝ ਆਖਿਆ, ਜਿਸ ਨੂੰ ਮੈਂ ਸਮਝ ਨਹੀਂ ਸਕਿਆ। ਉਸੇ ਵੇਲੇ ਉਸ ਦੇ ਕਈ ਜਲਾਦਾਂ ਨੇ ਇਕੋ ਵਾਰੀ ਆਪਣੇ ਛੁਰੇ ਕੱਢ ਲਏ। ਮੈਂ ਤਤਕਾਲ ਉਠ ਖਲੋਤਾ। ਪਰ ਉਸ ਨੇ ਮੈਨੂੰ ਆਖਿਆ, "ਤੂੰ ਕਿਥੇ ਜਾਂਦਾ ਹੈ ?" ਮੈਂ ਜਵਾਬ ਦਿੱਤਾ-"ਮੈਂ ਅਸ੍ਰ ਦੀ ਨਮਾਜ਼ ਪੜ੍ਹਨੀ ਹੈ। ਉਸਨੇ ਮੇਰਾ ਮਤਲਬ ਸਮਝ ਲਿਆ ਤੇ ਹਸਣ ਲਗ ਪਿਆ। ਤਦ ਉਸਨੇ ਆਗਿਆ ਦਿੱਤੀ ਜੁ ਉਸ ਕਾਫ਼ਿਰ ਦੇ ਹੱਥ-ਪੈਰ ਵੱਢ ਦਿੱਤੇ ਜਾਣ। ਜਦ ਮੈਂ ਵਾਪਸ ਆਇਆ, ਮੈਂ ਉਸਨੂੰ ਆਪਣੀ ਰਤ ਵਿਚ ਲਥਪਥ ਤੜਪਦਿਆਂ ਵੇਖਿਆ।

## ਸੁਲਤਾਨ ਗ਼ਿਆਸ-ਉਦ-ਦੀਨ ਦੇ ਹੱਥੋਂ ਕਾਫ਼ਿਰਾਂ ਦੀ ਹਾਰ ਅਰਥਾਤ ਇਸਲਾਮ ਦੀ ਇਕ ਭਾਰੀ ਜਿੱਤ

ਉਸਦੇ ਰਾਜ ਦੇ ਨੇੜੇ ਹੀ ਇਕ ਕ਼ਾਫ਼ਿਰ ਰਾਜਾ ਸੀ ਜਿਸਦਾ ਨਾਉਂ ਬਲਾਲ ਦੇਵ ਸੀ।

ਉਹ ਇਕ ਮਹਾਨ ਕਾਫ਼ਿਰ ਰਾਜਾ ਸੀ । ਉਸਦੀ ਸੈਨਾ ਵਿਚ ਇਕ ਲੱਖ ਤੋਂ ਵੀ ਵੱਧ ਸੈਨਿਕ ਸਨ । ਉਸ ਕੋਲ ਵੀਹ ਹਜ਼ਾਰ ਮੁਸਲਮਾਨ ਦੁਸ਼ਟ ਅਪਰਾਧੀ ਅਤੇ ਨੱਸੇ ਹੋਏ ਦਾਸ ਸਨ । ਉਹ ਅਰਬ ਦੇਸ਼ ਤੇ ਕਬਜ਼ਾ ਕਰਨਾ ਚਾਹੁੰਦਾ ਸੀ । ਓਥੇ ਛੇ ਹਜ਼ਾਰ ਮੁਸਲਮਾਨ ਸੈਨਾ ਸੀ । ਇਸ ਵਿਚੋਂ ਅੱਧੇ ਤਾਂ ਚੰਗੇ ਸੈਨਿਕ ਸਨ ਪਰ ਅੱਧੀ ਸੈਨਾ ਕਿਸੇ ਕੰਮ ਦੀ ਨਹੀਂ ਸੀ । ਮੁਸਲਮਾਨ ਸੈਨਾ ਦਾ ਕੁੱਬਾਨ ਸ਼ਹਿਰ ਦੇ ਨੇੜੇ ਉਸ ਨਾਲ ਟਾਕਰਾ ਹੋਇਆ ਪਰ ਉਸਨੇ ਉਨ੍ਹਾਂ ਨੂੰ ਹਰਾ ਦਿੱਤਾ ਅਤੇ ਉਹ ਰਾਜਧਾਨੀ ਮੁਤ੍ਰਾ (ਮਦੁਰਾ) ਵਲ ਮੁੜ ਆਏ । ਕਾਫ਼ਿਰ ਨੇ ਕੁੱਬਾਨ ਦੇ ਨੇੜੇ ਡੇਰਾ ਲਾਇਆ । ਕੁੱਬਾਨ ਉਨ੍ਹਾਂ ਦੇ ਸਭ ਤੋਂ ਮਹਾਨ ਅਤੇ ਮਜ਼ਬੂਤ ਸ਼ਹਿਰਾਂ ਵਿਚੋਂ ਹੈ । ਉਸਦੇ ਦਸ ਮਹੀਨੇ ਤਕ ਇਸਦੇ ਚਾਰੇ ਪਾਸੇ ਘੇਰਾ ਲਾਈ ਰੱਖਿਆ । ਉਨ੍ਹਾਂ ਕੋਲ ਸਿਰਫ਼ ਚੌਦ੍ਹਾਂ ਦਿਨਾਂ ਦੀ ਰਸਦ ਬਾਕੀ ਰਹਿ ਗਈ । ਕਾਫ਼ਿਰ ਨੇ ਘਿਰੇ ਹੋਏ ਲੋਕਾਂ ਨੂੰ ਅਖਵਾ ਘਲਿਆ ਜੋ ਉਹ ਕਿਲੇ ਤੋਂ ਨਿਕਲ ਆਉਣ ਅਤੇ ਸ਼ਹਿਰ ਛੱਡ ਦੇਣ ਤਾਂ ਬਚ ਸਕਦੇ ਹਨ । ਪਰ ਉਨ੍ਹਾਂ ਨੇ ਜਵਾਬ ਦਿੱਤਾ-"ਇਸਦੀ ਸੂਚਨਾ ਅਸੀਂ ਸੁਲਤਾਨ ਨੂੰ ਜ਼ਰੂਰ ਦੇਵਾਂਗੇ । ਉਸਨੇ ਇਸ ਕੰਮ ਲਈ ਉਨ੍ਹਾਂ ਨੂੰ ਚੌਦ੍ਹਾਂ ਦਿਨਾਂ ਦਾ ਸਮਾਂ ਦਿੱਤਾ । ਉਨ੍ਹਾਂ ਨੇ ਸੁਲਤਾਨ ਗਿਆਸ-ਉਦ-ਦੀਨ ਨੂੰ ਆਪਣੀ ਹਾਲਤ ਦੇ ਬਾਰੇ ਲਿਖਿਆ । ਸੁਲਤਾਨ ਨੇ ਸ਼ੁਕਰਵਾਰ ਦੇ ਦਿਨ ਉਨ੍ਹਾਂ ਦਾ ਇਹ ਪੱਤਰ ਸਭ ਲੋਕਾਂ ਨੂੰ ਪੜ੍ਹ ਕੇ ਸੁਣਾਇਆ । ਉਨ੍ਹਾਂ ਨੇ ਰੋਂਦੇ ਹੋਏ ਆਖਿਆ, ਅਸੀਂ ਪਰਮਾਤਮਾ ਲਈ ਆਪਣੀਆਂ ਜਾਨਾਂ ਕੁਰਬਾਨ ਕਰ ਦਿਆਂਗੇ । ਜੇ ਕਾਫ਼ਿਰ ਉਸ ਸ਼ਹਿਰ ਤੇ ਕਬਜ਼ਾ ਕਰ ਲੈਂਦਾ ਹੈ ਤਾਂ ਉਹ ਸਾਡੇ ਚਾਰੇ ਪਾਸੇ ਵੀ ਘੇਰਾ ਪਾ ਲਵੇਗਾ । ਇਸ ਲਈ ਤਲਵਾਰ ਦੇ ਘਾਟ ਉਤਰਨਾ ਹੀ ਸਾਡੇ ਲਈ ਵਧੇਰੇ ਚੰਗਾ ਹੈ । ਫਲਸਰੂਪ ਉਨ੍ਹਾਂ ਨੇ ਮਰਨ ਦੀ ਪ੍ਰਤਿੱਗਿਆ ਕੀਤੀ ਅਤੇ ਦੂਜੇ ਦਿਨ ਨਿਕਲ ਪਏ ।

ਮਰਨ ਦਾ ਨਿਸ਼ਚਾ ਕਰਕੇ ਉਨ੍ਹਾਂ ਨੇ ਆਪਣੇ ਸਿਰਾਂ ਤੋਂ ਪੱਗਾਂ ਲਾਹ ਲਈਆਂ ਅਤੇ ਉਨ੍ਹਾਂ ਨੂੰ ਆਪਣੇ ਘੋੜਿਆਂ ਦੇ ਗਲ ਨਾਲ ਬੰਨ੍ਹ ਦਿੱਤਾ । ਇਹ ਮ੍ਰਿਤੂ ਲਈ ਉਨ੍ਹਾਂ ਦੇ ਨਿਸ਼ਚੇ ਦੀ ਸੂਚਕ ਸੀ । ਉਨ੍ਹਾਂ ਵਿਚੋਂ ਬਾਹਲੇ ਸਾਹਸੀ ਅਤੇ ਸੂਰਬੀਰ ਸੈਨਿਕਾਂ ਨੂੰ ਅਗਲੀ ਟੋਲੀ ਵਿਚ ਰਖਿਆ ਗਿਆ । ਇਹ ਸਭ ਮਿਲਕੇ ਗਿਣਤੀ ਵਿਚ ਤਿੰਨ ਸੌ ਸਨ । ਸੱਜੇ ਪਾਸੇ ਸੈਫ਼ਉਦਦੀਨ ਬਹਾਦੁਰ ਸੀ ਜਿਹੜਾ ਇਕ ਸੰਜਮੀ ਅਤੇ ਸੂਰਬੀਰ ਨਿਆਇਜਾਣੂ ਸੀ । ਖੱਬੇ ਪਾਸੇ ਸ਼ਸਤ੍ਰਧਾਰੀ ਮਲਿਕ ਮੁਹੰਮਦ ਸੀ । ਸੁਲਤਾਨ ਘੋੜੇ ਤੇ ਸਵਾਰ ਹੋਕੇ ਸੈਨਾ ਦੇ ਵਿਚਕਾਰਲੇ ਹਿੱਸੇ ਵਿਚ ਰਿਹਾ । ਉਸਦੇ ਨਾਲ ਤਿੰਨ ਹਜ਼ਾਰ ਸੈਨਿਕ ਸਨ । ਉਸਨੇ ਬਾਕੀ ਤਿੰਨ ਹਜ਼ਾਰ ਸੈਨਿਕਾਂ ਨੂੰ ਅਸਉਦ-ਦੀਨ ਕੈ ਖੁਸਰਵ ਫ਼ਾਰਸੀ ਦੀ ਅਧੀਨਤਾ ਹੇਠ ਪਿਛਲੇ ਹਿੱਸੇ ਵਿਚ ਰਖਿਆ ।

ਦੁਪਹਿਰ ਦੇ ਅਰਾਮ ਦੇ ਸਮੇਂ ਉਹ ਕਾਫ਼ਿਰਾਂ ਦੇ ਡੇਰੇ ਤੇ ਟੁੱਟ ਪਏ, ਉਨ੍ਹਾਂ ਦੇ ਸੈਨਿਕ ਅਸਾਵਧਾਨ ਸਨ । ਉਨ੍ਹਾਂ ਨੇ ਘੋੜਿਆਂ ਨੂੰ ਚਰਨ ਲਈ ਛਡ ਰਖਿਆ ਸੀ । ਜਿਵੇਂ ਹੀ ਇਨ੍ਹਾਂ ਨੇ ਕਾਫ਼ਿਰਾਂ ਦੇ ਡੇਰੇ ਤੇ ਹਮਲਾ ਕੀਤਾ, ਉਨ੍ਹਾਂ ਨੇ ਸਮਝਿਆ ਕਿ ਚੋਰ ਹਨ । ਇਸ ਲਈ ਉਹ ਖਿੰਡੇ ਹੋਏ ਬਾਹਰ ਆਏ ਤੇ ਲੜਨ ਲਗੇ । ਇਸੇ ਵਿਚਕਾਰ ਸੁਲਤਾਨ ਗਿਆਸ-ਉਦ-ਦੀਨ ਆ ਪੁਜਿਆ । ਕਾਫ਼ਿਰ ਬੁਰੀ ਤਰ੍ਹਾਂ ਹਾਰ ਗਏ । ਉਨ੍ਹਾਂ ਦੇ ਰਾਜੇ ਨੇ ਘੋੜੇ ਤੇ ਸਵਾਰ ਹੋਣ ਦਾ ਜਤਨ ਕੀਤਾ । ਉਸਦੀ ਉਮਰ ਅੱਸੀ ਸਾਲ ਸੀ । ਪਰ ਸੁਲਤਾਨ ਗਿਆਸ-ਉਦ-ਦੀਨ ਦੇ ਭਤੀਜੇ ਤੇ ਮਗਰੋਂ ਉਸਦੇ ਵਾਰਸ ਨਾਸਿਰ-ਉਦ-ਦੀਨ ਨੇ ਉਸਨੂੰ ਕੈਦ ਕਰ ਲਿਆ । ਨਾਸਿਰ-ਉਦ-ਦੀਨ

ਰਾਜੇ ਨੂੰ ਪਛਾਣਦਾ ਨਹੀਂ ਸੀ, ਇਸ ਲਈ ਉਸਨੇ ਉਸਦਾ ਬਧ ਕਰਨਾ ਚਾਹਿਆ ਪਰ ਉਸਦੇ ਇਕ ਦਾਸ ਨੇ ਉਸ ਨੂੰ ਆਖਿਆ-"ਇਹ ਰਾਜਾ ਹੈ।" ਇਸ ਲਈ ਨਾਸਿਰ-ਉਦ-ਦੀਨ ਉਸਨੂੰ ਕੈਦ ਕਰਕੇ ਆਪਣੇ ਚਾਚੇ ਕੋਲ ਲੈ ਗਿਆ। ਉਸਨੇ ਉਪਰੋਂ ਉਪਰੋਂ ਉਸਦੇ ਨਾਲ ਸਨਮਾਨ ਭਰਿਆ ਵਿਹਾਰ ਕੀਤਾ। ਉਸਨੂੰ ਛੱਡ ਦੇਣ ਦਾ ਵਚਨ ਦੇ ਕੇ ਉਸਨੇ ਉਸਦਾ ਸਾਰਾ ਧਨ, ਉਸਦੇ ਹਾਥੀ ਅਤੇ ਘੋੜੇ ਹਥ ਵਿਚ ਕਰ ਲਏ। ਉਸ ਦਾ ਸਾਰਾ ਮਾਲ ਕਾਬੂ ਕਰ ਲੈਣ ਦੇ ਮਗਰੋਂ ਉਸਨੇ ਉਸਦਾ ਬਧ ਕਰਕੇ ਉਸ ਦੀ ਖੱਲ ਉਤਰਵਾ ਦਿੱਤੀ। ਤਦ ਉਸਦੀ ਖਲੜੀ ਵਿਚ ਭੌਂਹ ਭਰਵਾਕੇ ਉਸਨੂੰ ਮਦੂਰਾ ਦੀ ਚਾਰਦੀਵਾਰੀ ਤੇ ਲਟਕਾ ਦਿੱਤਾ ਗਿਆ। ਮੈਂ ਉਸਨੂੰ ਓਥੇ ਲਟਕਦੇ ਵੇਖਿਆ।

ਹੁਣ ਅਸੀਂ ਆਪਣੇ ਅਸਲੀ ਵਿਸ਼ੇ ਵਲ ਆਉਂਦੇ ਹਾਂ। ਡੇਰੇ ਤੋਂ ਚਲ ਕੇ ਮੈਂ ਫੱਤਨ ਸ਼ਹਿਰ ਵਿਚ ਪੁਜਿਆ। ਇਹ ਸਮੁੰਦਰ ਦੇ ਕੰਢੇ ਤੇ ਵਸਿਆ ਹੋਇਆ ਇਕ ਸੁਹਣਾ ਅਤੇ ਵਿਸ਼ਾਲ ਸ਼ਹਿਰ ਹੈ। ਇਸਦੀ ਬੰਦਰਗਾਹ ਬਹੁਤ ਵਧੀਆ ਹੈ। ਬਹੁਤ ਵਡੇ ਸ਼ਤੀਰਾਂ ਨਾਲ ਬਣਿਆ ਹੋਇਆ ਲਕੜੀ ਦਾ ਇਕ ਵਿਸ਼ਾਲ ਗੁੰਬਦ ਹੈ। ਉਸਤੇ ਲਕੜੀ ਦੀ ਛਤ ਸੀ ਤੇ ਲਕੜ ਦੀ ਹੀ ਪੌੜੀ ਰਾਹੀਂ ਉਸਤੇ ਜਾਂਦੇ ਹਨ। ਦੁਸ਼ਮਣ ਦਾ ਹਮਲਾ ਹੋਣ ਤੇ ਬੰਦਰਗਾਹ ਵਿਚ ਪਈਆਂ ਹੋਈਆਂ ਬੇੜੀਆਂ ਇਸ ਗੁੰਬਦ ਨਾਲ ਲਾ ਦਿੱਤੀਆਂ ਜਾਂਦੀਆਂ ਹਨ। ਇਸ ਤਰ੍ਹਾਂ ਉਹ ਦੁਸ਼ਮਣ ਤੋਂ ਬਚੇ ਰਹਿੰਦੇ ਹਨ।

ਇਸ ਸ਼ਹਿਰ ਵਿਚ ਪੱਥਰ ਦੀ ਬਣੀ ਹੋਈ ਇਕ ਸੁਹਣੀ ਮਸਜਿਦ ਹੈ। ਇਸ ਵਿਚ ਅੰਗੂਰ ਅਤੇ ਵਧੀਆ ਅਨਾਰ ਕਾਫ਼ੀ ਮਾਤ੍ਰਾ ਵਿਚ ਹੁੰਦੇ ਹਨ। ਓਥੇ ਮੈਂ ਨੀਸ਼ਾਪੁਰ ਦੇ ਸ਼ੇਖ਼ ਸਾਲਿਹ ਮੁਹੰਮਦ ਨੂੰ ਮਿਲਿਆ। ਉਹ ਉਨ੍ਹਾਂ ਪੁੱਜੇ ਹੋਏ ਫ਼ਕੀਰਾਂ ਵਿਚੋਂ ਹੈ ਜਿਨ੍ਹਾਂ ਦੀਆਂ ਜਟਾਵਾਂ ਮੋਢੇ ਤੇ ਖਿੰਡੀਆਂ ਰਹਿੰਦੀਆਂ ਹਨ। ਉਸ ਕੋਲ ਇਕ ਪਾਲਤੂ ਸ਼ੇਰ ਸੀ ਜਿਹੜਾ ਫ਼ਕੀਰਾਂ ਨਾਲ ਭੋਜਨ ਕਰਦਾ ਸੀ ਅਤੇ ਉਨ੍ਹਾਂ ਦੇ ਕੋਲ ਹੀ ਬੈਠਾ ਰਹਿੰਦਾ ਸੀ। ਸ਼ੇਖ਼ ਦੇ ਨਾਲ ਲਗਪਗ ਤੀਹ ਫ਼ਕੀਰ ਸਨ। ਉਨ੍ਹਾਂ ਵਿਚੋਂ ਇਕ ਫ਼ਕੀਰ ਕੋਲ ਇਕ ਛੋਟੀ ਜਿਹੀ ਹਿਰਨੀ ਸੀ ਜਿਹੜੀ ਸ਼ੇਰ ਦੇ ਨਾਲ ਇੱਕੋ ਹੀ ਥਾਂ ਤੇ ਰਹਿੰਦੀ ਸੀ ਪਰ ਉਹ ਉਸਨੂੰ ਕੋਈ ਹਾਨੀ ਨਹੀਂ ਪਹੁੰਚਾਉਂਦਾ ਸੀ।

ਮੈਂ ਫ਼ੱਤਨ ਸ਼ਹਿਰ ਵਿਚ ਠਹਿਰ ਗਿਆ। ਇਕ ਜੋਗੀ ਨੇ ਸੁਲਤਾਨ ਦੀ ਕਾਮ-ਸ਼ਕਤੀ ਵਧਾਉਣ ਵਾਲੀਆਂ ਕੁਝ ਗੋਲੀਆਂ ਬਣਾਈਆਂ ਸਨ। ਆਖਦੇ ਹਨ ਕਿ ਗੋਲੀਆਂ ਵਿਚ ਹੋਰ ਪਦਾਰਥਾਂ ਤੋਂ ਛੁੱਟ ਲੋਹ-ਚੂਣ ਵੀ ਸੀ ਅਤੇ ਸੁਲਤਾਨ ਉਨ੍ਹਾਂ ਨੂੰ ਲੋੜ ਤੋਂ ਵਧ ਨਿਗਲ ਗਿਆ। ਫਲਸਰੂਪ ਉਹ ਬੀਮਾਰ ਹੋ ਗਿਆ। ਬੀਮਾਰੀ ਦੀ ਹਾਲਤ ਵਿਚ ਹੀ ਉਹ ਫ਼ੱਤਨ ਸ਼ਹਿਰ ਵਿਚ ਪੁਜਿਆ। ਮੈਂ ਉਸਦਾ ਸਵਾਗਤ ਕਰਨ ਗਿਆ ਤੇ ਉਸਨੂੰ ਇਕ ਉਪਹਾਰ ਭੇਂਟ ਕੀਤਾ। ਸ਼ਹਿਰ ਵਿਚ ਆ ਕੇ ਠਹਿਰਨ ਦੇ ਮਗਰੋਂ ਉਸਨੇ ਜਲ ਸੈਨਾਪਤੀ ਖ਼ਾਜਾ ਸਰਵਰ ਨੂੰ ਸੱਦ ਘੱਲਿਆ ਅਤੇ ਉਸਨੂੰ ਆਖਿਆ-"ਮਾਲਦ੍ਵੀਪ ਦੀ ਚੜ੍ਹਾਈ ਲਈ ਉਚਿਤ ਜਹਾਜ਼ ਤਿਆਰ ਰਖੋ ਤੇ ਹੋਰ ਕਿਸੇ ਕੰਮ ਵਿਚ ਉਨ੍ਹਾਂ ਨੂੰ ਨ ਵਰਤੋ। ਉਹ ਮੈਨੂੰ ਉਪਹਾਰ ਦਾ ਮੁੱਲ ਦੇਣਾ ਚਾਹੁੰਦਾ ਸੀ ਪਰ ਮੈਂ ਨਾਂਹ ਕਰ ਦਿੱਤੀ। ਪਰ ਮਗਰੋਂ ਮੈਂ ਪਛਤਾਇਆ ਕਿਉਂ ਜੁ ਗਿਆਸੁੱਦੀਨ ਦੀ ਮ੍ਰਿਤੂ ਹੋ ਗਈ ਤੇ ਮੈਨੂੰ ਕੁਝ ਵੀ ਨ ਮਿਲਿਆ।

ਸੁਲਤਾਨ ਅੱਧਾ ਮਹੀਨਾ ਫ਼ੱਤਨ ਠਹਿਰਿਆ। ਤਦ ਉਹ ਆਪਣੀ ਰਾਜਧਾਨੀ ਵਲ ਚਲ ਪਿਆ। ਪਰ ਮੈਂ ਉਸ ਦੇ ਚਲੇ ਜਾਣ ਦੇ ਮਗਰੋਂ ਵੀ ਪੰਦਰ੍ਹਾਂ ਦਿਨ ਓਥੇ ਠਹਿਰਿਆ। ਮਗਰੋਂ ਮੈਂ ਉਸ ਦੀ ਰਾਜਧਾਨੀ ਵਲ ਤੁਰਿਆ। ਇਹ ਥਾਂ-ਮੁਤ੍ਰਾ (ਮਦੁਰਾ) ਬਹੁਤ ਵੱਡਾ ਸ਼ਹਿਰ ਹੈ। ਇਸ ਦੇ ਰਸਤੇ ਬਹੁਤ ਖੁਲ੍ਹੇ ਹਨ। ਪਹਿਲਾਂ ਪਹਿਲ ਮੇਰੇ ਸਹੁਰੇ ਸੁਲਤਾਨ ਜਮਾਲੁੱਦੀਨ ਅਰਮਨ ਸ਼ਾਹ ਨੇ ਇਸ ਨੂੰ ਆਪਣੀ ਰਾਜਧਾਨੀ ਬਣਾਇਆ ਸੀ। ਉਸ ਨੇ ਦੇਹਲੀ ਦੇ ਸਮਾਨ ਉਸ ਨੂੰ ਬਣਾਇਆ ਅਤੇ ਉਸ ਵਿਚ ਆਲੀਸ਼ਾਨ ਮਕਾਨ ਬਣਵਾਏ।

ਮਦੁਰਾ ਪੁੱਜਣ ਤੇ ਮੈਂ ਵੇਖਿਆ ਜੁ ਓਥੇ ਮਹਾਮਾਰੀ ਭਿਅੰਕਰ ਰੂਪ ਵਿਚ ਫੈਲੀ ਹੋਈ ਸੀ ਅਤੇ ਉਸ ਦੇ ਰੋਗੀ ਬਹੁਤ ਛੇਤੀ ਮਰ ਜਾਂਦੇ ਸਨ। ਜਿਸ ਨੂੰ ਵੀ ਇਹ ਰੋਗ ਲਗ ਜਾਂਦਾ ਸੀ, ਉਹ ਦੂਜੇ ਦਿਨ ਜਾਂ ਤੀਜੇ ਦਿਨ ਜਾਂ ਵਧ ਤੋਂ ਵਧ ਚੌਥੇ ਦਿਨ ਤਕ ਮਰ ਜਾਂਦਾ ਸੀ। ਜਦੋਂ ਵੀ ਮੈਂ ਬਾਹਰ ਨਿਕਲਦਾ, ਮੈਨੂੰ ਸਿਰਫ਼ ਬੀਮਾਰ ਜਾਂ ਮੁਰਦੇ ਹੀ ਨਜ਼ਰ ਆਉਂਦੇ ਸਨ। ਮੈਂ ਇਕ ਦਾਸੀ ਖ਼ਰੀਦੀ ਸੀ। ਸੋਚਿਆ ਸੀ ਜੁ ਉਹ ਸਵਸਥ ਤੇ ਤਕੜੀ ਹੋਵੇਗੀ ਪਰ ਉਸ ਦੀ ਦੂਜੇ ਦਿਨ ਹੀ ਮ੍ਰਿਤੂ ਹੋ ਗਈ। ਇਕ ਦਿਨ ਮੇਰੇ ਕੋਲ ਇਕ ਇਸਤ੍ਰੀ ਆਈ। ਉਸ ਦਾ ਪਤੀ ਸੁਲਤਾਨ ਅਹਸਨ ਸ਼ਾਹ ਦੇ ਵਜ਼ੀਰਾਂ ਵਿਚੋਂ ਸੀ। ਉਸ ਇਸਤ੍ਰੀ ਦੇ ਨਾਲ ਉਸਦਾ ਅੱਠ ਸਾਲ ਦਾ ਇਕ ਪੁੱਤਰ ਵੀ ਸੀ। ਮੁੰਡਾ ਬਹੁਤ ਸਭਿਅ ਅਤੇ ਬੁੱਧੀਮਾਨ ਜਾਪਦਾ ਸੀ। ਇਸਤ੍ਰੀ ਨੇ ਆਪਣੀ ਗ਼ਰੀਬੀ ਦਾ ਦੁਖੜਾ ਰੋਇਆ। ਮੈਂ ਉਸ ਇਸਤ੍ਰੀ ਅਤੇ ਉਸ ਦੇ ਪੁੱਤਰ ਨੂੰ ਕੁਝ ਪੈਸੇ ਦਿੱਤੇ। ਦੋਵੇਂ ਹੀ ਸਵਸਥ ਅਤੇ ਤਕੜੇ ਸਨ। ਅਗਲੇ ਦਿਨ ਓਹੀ ਇਸਤ੍ਰੀ ਆਪਣੇ ਉਸੇ ਪੁੱਤਰ ਲਈ ਕਫ਼ਨ ਮੰਗਣ ਲੱਗੀ। ਉਹ ਅਚਨਚੇਤ ਹੀ ਮਰ ਗਿਆ ਸੀ। ਸੁਲਤਾਨ ਦੀ ਮੌਤ ਦੇ ਕੁਝ ਦਿਨ ਪਹਿਲਾਂ ਮੈਂ ਉਸ ਦੇ ਮਹਿਲ ਵਿਚ ਸੈਂਕੜੇ ਦਾਸੀਆਂ ਨੂੰ ਵੇਖਿਆ ਜਿਹੜੀਆਂ ਓਥੇ ਧਾਨ ਕਟਣ ਲਈ ਲਿਆਈਆਂ ਜਾਂਦੀਆਂ ਸਨ। ਸੁਲਤਾਨ ਦੇ ਬਿਨਾਂ ਮਹਲ ਵਿਚ ਹੋਰ ਰਹਿਣ ਵਾਲਿਆਂ ਦਾ ਭੋਜਨ ਚੌਲ ਸਨ। ਇਹ ਸਾਰੀਆਂ ਦਾਸੀਆਂ ਬੀਮਾਰ ਸਨ ਅਤੇ ਧੁਪ ਵਿਚ ਪਈਆਂ ਰਹਿੰਦੀਆਂ ਸਨ।

ਜਦ ਸੁਲਤਾਨ ਨੇ ਮੁਤ੍ਰਾ (ਮਦੁਰਾ) ਵਿਚ ਪ੍ਰਵੇਸ਼ ਕੀਤਾ ਤਾਂ ਉਸ ਨੂੰ ਪਤਾ ਲਗਾ ਜੁ ਉਸ ਦੀ ਮਾਂ, ਪਤਨੀ ਤੇ ਪੁੱਤਰ ਬੀਮਾਰ ਹਨ। ਤਿੰਨ ਦਿਨ ਸ਼ਹਿਰ ਵਿਚ ਠਹਿਰਨ ਦੇ ਮਗਰੋਂ ਉਹ ਸ਼ਹਿਰ ਤੋਂ ਇਕ ਕੋਹ ਦੂਰ ਇਕ ਨਦੀ ਦੇ ਕੰਢੇ ਤੇ ਤੁਰ ਗਿਆ। ਉਸ ਨਦੀ ਦੇ ਨੇੜੇ ਕਾਫ਼ਿਰਾਂ ਦਾ ਇਕ ਮੰਦਰ ਸੀ। ਮੈਂ ਵੀਰਵਾਰ ਸੁਲਤਾਨ ਕੋਲ ਗਿਆ ਅਤੇ ਉਸ ਨੇ ਆਗਿਆ ਦਿੱਤੀ ਜੁ ਨਿਆਏ-ਕਰਤਾ ਦੇ ਨੇੜੇ ਹੀ ਮੇਰੇ ਰਹਿਣ ਦਾ ਪ੍ਰਬੰਧ ਕੀਤਾ ਜਾਵੇ। ਮੇਰੇ ਲਈ ਤੰਬੂ ਗਡਿਆ ਜਾ ਚੁਕਿਆ ਸੀ। ਮੈਂ ਵੇਖਿਆ ਜੁ ਲੋਕੀ ਇਕ ਦੂਜੇ ਨੂੰ ਠੇਲਦੇ ਹੋਏ ਨੱਸੀ ਜਾ ਰਹੇ ਸਨ। ਕੁਝ ਆਖਦੇ ਸਨ ਜੁ ਸੁਲਤਾਨ ਦੀ ਮ੍ਰਿਤੂ ਹੋ ਗਈ ਹੈ ਅਤੇ ਕੁਝ ਇਹ ਇਲਾਨ ਕਰ ਰਹੇ ਸਨ ਜੁ ਉਸ ਦੇ ਪੁੱਤਰ ਦੀ ਮ੍ਰਿਤੂ ਹੋ ਗਈ ਹੈ। ਅਖ਼ੀਰ ਪਤਾ ਲੱਗਾ ਜੁ ਉਸ ਦੇ ਪੁੱਤਰ ਦੀ ਮ੍ਰਿਤੂ ਹੋਈ ਹੈ। ਇਹ ਉਸ ਦਾ ਕੱਲਾ ਪੁੱਤਰ ਸੀ। ਉਸ ਦੀ ਮ੍ਰਿਤੂ ਦੇ ਕਾਰਨ ਸੁਲਤਾਨ ਦਾ ਰੋਗ ਹੋਰ ਵੀ ਵਧ ਗਿਆ। ਅਗਲੇ ਵੀਰਵਾਰ ਨੂੰ ਸੁਲਤਾਨ ਦੀ ਮਾਂ ਦੀ ਮ੍ਰਿਤੂ ਹੋ ਗਈ।

## ਸੁਲਤਾਨ ਦੀ ਮ੍ਰਿਤੂ, ਉਸ ਦੇ ਭਤੀਜੇ ਦਾ ਰਾਜ ਗੱਦੀ ਤੇ ਬਹਿਣਾ ਤੇ ਉਸ ਤੋਂ ਮੇਰਾ ਵਿਦਾ ਹੋਣਾ

ਤੀਜੇ ਵੀਰਵਾਰ ਸੁਲਤਾਨ ਦੀ ਮ੍ਰਿਤੂ ਹੋ ਗਈ। ਇਹ ਸੁਣ ਕੇ ਗੜਬੜ ਦੇ ਡਰ ਤੋਂ ਮੈਂ ਛੇਤੀ ਹੀ ਸ਼ਹਿਰ ਆ ਗਿਆ। ਰਸਤੇ ਵਿਚ ਮੈਨੂੰ ਸੁਲਤਾਨ ਦਾ ਭਤੀਜਾ ਅਤੇ ਵਾਰਸ ਨਾਸਿਰੁੱਦੀਨ ਡੇਰੇ ਵਲ ਜਾਂਦਾ ਹੋਇਆ ਮਿਲਿਆ। ਉਸ ਨੂੰ ਓਥੇ ਸਦਵਾਇਆ ਗਿਆ ਸੀ ਕਿਉਂ ਜੁ ਸੁਲਤਾਨ ਦਾ ਪੁੱਤਰ ਜ਼ਿੰਦਾ ਨਹੀਂ ਸੀ। ਉਸ ਨੇ ਮੈਨੂੰ ਆਪਣੇ ਨਾਲ ਡੇਰੇ ਵਿਚ ਮੁੜ ਆਉਣ ਲਈ ਆਖਿਆ ਪਰ ਮੈਂ ਨਾਂਹ ਕਰ ਦਿੱਤੀ। ਉਸ ਨੇ ਇਸ ਗੱਲ ਦਾ ਬੁਰਾ ਮੰਨਿਆ। ਆਪਣੇ ਚਾਚੇ ਦੇ ਰਾਜਗੱਦੀ ਤੇ ਬਹਿਣ ਤੋਂ ਪਹਿਲਾਂ ਨਾਸਿਰ-ਉਦ-ਦੀਨ ਦੇਹਲੀ ਵਿਚ ਨੌਕਰ ਸ਼ੀ। ਜਦੋਂ ਗਿਆਸ-ਉਦ-ਦੀਨ ਸੁਲਤਾਨ ਬਣਿਆ, ਉਹ ਫਕੀਰ ਦੇ ਭੇਸ ਵਿਚ ਨੱਸ ਕੇ ਉਸ ਕੋਲ ਆ ਗਿਆ। ਕਿਸਮਤ ਨੇ ਉਸ ਨੂੰ ਉਸ ਦਾ ਵਾਰਸ ਬਣਾ ਦਿੱਤਾ।

ਉਸ ਦੇ ਅਧੀਨਤਾ ਪਰਵਾਨ ਕਰਨ ਦੀ ਸੌਂਹ ਚੁਕਣ ਵੇਲੇ ਕਵੀਆਂ ਨੇ ਉਸ ਦੀ ਸ਼ਲਾਘਾ ਕੀਤੀ। ਕਵੀਆਂ ਨੇ ਉਸ ਨੂੰ ਬਹੁਤ ਸਾਰੇ ਉਪਹਾਰ ਪ੍ਰਦਾਨ ਕੀਤੇ। ਸ਼ਲਾਘਾ-ਗਾਨ ਕਰਨ ਵਾਲਿਆਂ ਵਿਚੋਂ ਪਹਿਲਾ ਆਦਮੀ ਨਿਆਇਕਰਤਾ ਸਦ੍ਰ-ਉਜ਼-ਜ਼ਮਾਨ ਸੀ। ਉਸਨੂੰ ਸੁਲਤਾਨ ਨੇ ਪੰਜ ਸੌ ਦੀਨਾਰ ਅਤੇ ਇਕ ਖ਼ਿਲਅਤ ਪ੍ਰਦਾਨ ਕੀਤੀ। ਦੂਜਾ ਆਜਮੀ ਇਕ ਵਜ਼ੀਰ ਸੀ ਜਿਸ ਨੂੰ ਵਾਜ਼ੀ ਆਖਿਆ ਜਾਂਦਾ ਸੀ। ਇਸ ਨੂੰ ਸੁਲਤਾਨ ਨੇ ਦੋ ਹਜ਼ਾਰ ਦੀਨਾਰ ਅਤੇ ਇਕ ਖ਼ਿਲਅਤ ਪ੍ਰਦਾਨ ਕੀਤੀ। ਤਦ ਉਸ ਨੇ ਗ਼ਰੀਬਾਂ, ਕੰਗਾਲਾਂ ਨੂੰ ਦਾਨ ਦਿੱਤਾ। ਖ਼ਤੀਬ (ਉਪਦੇਸ਼ਕ) ਨੇ ਨਵੇਂ ਸੁਲਤਾਨ ਦੇ ਨਾਉਂ ਤੇ ਪਹਿਲਾ ਵਿਆਖਿਆਨ ਦਿੱਤਾ ਤਾਂ ਥਾਲਾਂ ਵਿਚ ਭਰ ਕੇ ਦਿਰਹਮ ਤੇ ਦੀਨਾਰ ਉਸ ਦੇ ਉਪਰੋਂ ਨਿਛਾਵਰ ਕੀਤੇ ਗਏ। ਉਪਰੰਤ ਸੁਲਤਾਨ ਗ਼ਿਆਸ-ਉਦ-ਦੀਨ ਦੀ ਮ੍ਰਿਤੂ ਦਾ ਸੋਗ ਮਨਾਇਆ ਗਿਆ। ਹਰ ਰੋਜ਼ ਸੁਲਤਾਨ ਦੀ ਕ਼ਬਰ ਤੇ ਸਾਰੇ ਕੁਰਾਨ ਦਾ ਪਾਠ ਕੀਤਾ ਜਾਂਦਾ ਸੀ। ਤਦ ਉਸ਼ਖ਼ਾਨ (ਕੁਰਾਨ ਦੇ ਦਸਵੇਂ ਹਿੱਸੇ ਦਾ ਪਾਠ ਕਰਨ ਵਾਲੇ) ਵਾਰੀ-ਵਾਰੀ ਪਾਠ ਕਰਦੇ ਸਨ। ਉਪਰੰਤ ਭੋਜਨ ਪਰੋਸਿਆ ਜਾਂਦਾ ਅਤੇ ਸਭ ਲੋਕੀ ਭੋਜਨ ਕਰਦੇ। ਫਿਰ ਮਦ ਅਨੁਸਾਰ ਸਾਰਿਆਂ ਨੂੰ ਧਨ ਦਿੱਤਾ ਜਾਂਦਾ। ਚਾਲ੍ਹੀ ਦਿਨ ਇਸੇ ਤਰ੍ਹਾਂ ਹੁੰਦਾ ਰਿਹਾ ਅਤੇ ਸੁਲਤਾਨ ਦੇ ਹਰ ਮ੍ਰਿਤੂ ਦਿਵਸ ਤੇ ਇਹ ਰੀਤ ਦੁਹਰਾਈ ਜਾਂਦੀ ਸੀ।

ਪਹਿਲਾ ਕੰਮ ਜਿਹੜਾ ਸੁਲਤਾਨ ਨਾਸਿਰ-ਉਦ-ਦੀਨ ਨੇ ਕੀਤਾ, ਉਹ ਇਹ ਸੀ ਜੁ ਉਸ ਨੇ ਆਪਣੇ ਚਾਚੇ ਦੇ ਵਜ਼ੀਰ ਨੂੰ ਪਦ ਤੋਂ ਹਟਾ ਕੇ ਉਸ ਤੋਂ ਰਾਜ ਦਾ ਧਨ ਮੰਗਿਆ। ਉਸ ਨੇ ਮਲਿਕ ਬਦਰੁੱਦੀਨ ਨੂੰ ਆਪਣਾ ਵਜ਼ੀਰ ਬਣਾਇਆ। ਇਹ ਉਹੀ ਆਦਮੀ ਸੀ ਜਿਸ ਨੂੰ ਉਸ ਦੇ ਚਾਚੇ ਨੇ ਫ਼ੱਤਨ ਵਿਚ ਮੇਰਾ ਸਵਾਗਤ ਕਰਨ ਲਈ ਘਲਿਆ ਸੀ। ਛੇਤੀ ਮਲਿਕ ਬਦਰ-ਉਦ-ਦੀਨ ਦੀ ਮ੍ਰਿਤੂ ਹੋ ਗਈ।

ਉਸ ਦੀ ਥਾਂ ਤੇ ਜਲ-ਸੈਨਾ ਪ੍ਰਤੀ ਖ਼ਾਂਜਾ ਸਰਵਰ ਨੂੰ ਵਜ਼ੀਰ ਦੇ ਪਦ ਤੇ ਲਾ ਦਿੱਤਾ ਗਿਆ। ਇਹ ਆਗਿਆ ਦਿੱਤੀ ਗਈ ਜੁ ਦੇਹਲੀ ਦੇ ਵਜ਼ੀਰ ਦੇ ਵਾਂਗ ਉਸ ਨੂੰ ਖ਼ਾਜਾ ਜਹਾਨ

ਦੇ ਨਾਉਂ ਨਾਲ ਸਦਿਆ ਜਾਵੇ। ਜਿਹੜਾ ਵੀ ਆਦਮੀ ਉਸ ਨੂੰ ਕਿਸੇ ਹੋਰ ਨਾਉਂ ਨਾਲ ਸਦਦਾ, ਉਸ ਨੂੰ ਕੁਝ ਦੀਨਾਰ ਜੁਰਮਾਨਾ ਕੀਤਾ ਜਾਂਦਾ ਸੀ। ਉਪਰੰਤ ਸੁਲਤਾਨ ਨਾਸਿਰ-ਉਦ-ਦੀਨ ਨੇ ਆਪਣੇ ਫੁਫੇਰੇ ਭਾਈ ਦਾ ਬਧ ਕਰ ਦਿੱਤਾ ਅਤੇ ਉਸ ਦੀ ਵਿਧਵਾ ਨਾਲ, ਜਿਹੜਾ ਸੁਲਤਾਨ ਗਿਆਸ-ਉਦ-ਦੀਨ ਦੀ ਥਾਂ ਸੀ, ਵਿਆਹ ਕਰ ਲਿਆ। ਉਸ ਨੂੰ ਇਹ ਸੂਚਨਾ ਮਿਲੀ ਜੁ ਮਲਿਕ ਮਸਊਦ ਉਸ ਦੇ ਉਪਰ ਦੱਸੇ ਫੁਫੇਰੇ ਭਾਈ ਨੂੰ, ਉਸ ਦੇ ਬਧ ਤੋਂ ਪਹਿਲਾਂ ਜੇਲ ਵਿਚ ਮਿਲਣ ਗਿਆ ਸੀ। ਇਸ ਲਈ ਉਸ ਨੇ ਉਸ ਦਾ ਵੀ ਬਧ ਕਰ ਦਿੱਤਾ। ਮਲਿਕ ਬਹਾਦੁਰ ਨਾਲ ਵੀ, ਜਿਹੜਾ ਇਕ ਉਦਾਰ ਯੋਗ ਅਤੇ ਗੁਣਵਾਨ ਆਦਮੀ ਸੀ, ਇਸੇ ਤਰ੍ਹਾਂ ਕੀਤਾ ਗਿਆ।

ਮੇਰੇ ਬਾਰੇ ਉਸ ਨੇ ਆਗਿਆ ਦਿੱਤੀ ਜੁ ਮੈਨੂੰ ਉਹ ਸਭ ਬੇੜੀਆਂ ਦਿੱਤੀਆਂ ਜਾਣ ਜਿਨ੍ਹਾਂ ਨੂੰ ਉਸ ਦੇ ਚਾਚੇ ਨੇ ਦ੍ਵੀਪ ਸਮੂਹ ਦੀ ਸਮੁੰਦਰੀ ਯਾਤਰਾ ਦੇ ਵਾਸਤੇ ਤਿਆਰ ਕਰਾਇਆ ਸੀ ਪਰ ਉਸ ਵੇਲੇ ਮੈਨੂੰ ਡਾਹਢਾ ਤਾਪ ਚੜ੍ਹ ਆਇਆ ਅਤੇ ਮੈਂ ਸੋਚਿਆ ਜੁ ਹੁਣ ਮੇਰੀ ਮ੍ਰਿਤੂ ਹੋ ਜਾਵੇਗੀ। ਫਿਰ ਵੀ ਪਰਮਾਤਮਾ ਨੇ ਮੈਨੂੰ ਇਮਲੀ ਖਾਣ ਲਈ ਪ੍ਰੇਰਤ ਕੀਤਾ ਜਿਹੜੀ ਓਥੇ ਬਾਹਲੀ ਮਿਲਦੀ ਹੈ। ਮੈਂ ਇਕ ਰਤਲ ਇਮਲੀ ਲਈ। ਉਸ ਨੂੰ ਪਾਣੀ ਵਿਚ ਘੋਲਿਆ ਤੇ ਪੀ ਗਿਆ। ਇਸ ਨਾਲ ਮੈਨੂੰ ਤਿੰਨ ਦਿਨ ਤਕ ਦਸਤ ਆਉਂਦੇ ਰਹੇ। ਪਰਮਾਤਮਾ ਨੇ ਮੈਨੂੰ ਇਸ ਰੋਗ ਤੋਂ ਛੁਡਾ ਦਿੱਤਾ। ਮੈਂ ਉਸ ਸ਼ਹਿਰ ਤੋਂ ਨਫ਼ਰਤ ਕਰਨ ਲਗ ਗਿਆ ਅਤੇ ਯਾਤਰਾ ਕਰਨ ਦੀ ਇਜਾਜ਼ਤ ਮੰਗੀ। ਸੁਲਤਾਨ ਨੇ ਮੈਨੂੰ ਆਖਿਆ, "ਤੂੰ ਕਿਵੇਂ ਯਾਤਰਾ ਕਰ ਸਕਦਾ ਹੈਂ? ਤੇਰੀ ਮਾਲਦੀਵ ਦ੍ਵੀਪ ਸਮੂਹ ਦੀ ਯਾਤਰਾ ਲਈ ਤੇਰੇ ਕੋਲ ਸਿਰਫ਼ ਇਕ ਮਹੀਨਾ ਬਾਕੀ ਹੈ। ਜਦ ਤੀਕ ਅਸੀਂ ਤੈਨੂੰ ਖ਼ੁੰਦਆਲਮ ਵਲੋਂ ਨੀਅਤ ਸਾਰੀ ਸਮਗਰੀ ਨਾ ਦੇਈਏ, ਤਦ ਤਕ ਤੂੰ ਏਥੇ ਹੀ ਰਹਿ"। ਪਰ ਮੈਂ ਨਾ ਮੰਨਿਆ। ਤਦ ਉਸ ਨੇ ਇਹ ਆਗਿਆ ਦੇਂਦੇ ਹੋਏ ਫ਼ੱਤਨ ਦੇ ਕਰਮਚਾਰੀਆਂ ਨੂੰ ਲਿਖਿਆ ਜੁ ਮੈਂ ਜਿਸ ਕਿਸੇ ਵੀ ਜਹਾਜ਼ ਵਿਚ ਚਾਹਵਾਂ, ਮੈਨੂੰ ਯਾਤਰਾ ਕਰਨ ਦਿੱਤੀ ਜਾਵੇ। ਫੱਤਨ ਮੁੜ ਆਇਆ। ਮੈਨੂੰ ਅੱਠ ਜਹਾਜ਼ ਮਿਲੇ ਜਿਹੜੇ ਯਮਨ ਜਾ ਰਹੇ ਸਨ। ਮੈਂ ਉਨ੍ਹਾਂ ਵਿਚੋਂ ਇਕ ਵਿਚ ਸਵਾਰ ਹੋ ਗਿਆ। ਚਾਰ ਲੜਾਕੂ ਜਹਾਜ਼ਾਂ ਨਾਲ ਸਾਡਾ ਟਾਕਰਾ ਹੋ ਗਿਆ। ਉਨ੍ਹਾਂ ਨੇ ਕੁਝ ਚਿਰ ਤਕ ਸਾਡੇ ਨਾਲ ਲੜਾਈ ਕੀਤੀ ਪਰ ਫਿਰ ਪਿਛਾਂਹ ਹਟ ਗਏ। ਅਸੀਂ ਕੂਲਮ (ਕੁਈਲੂਨ) ਪੁੱਜੇ। ਮੈਂ ਅਜੇ ਤਕ ਅਸਵਸਥ ਸੀ। ਇਸੇ ਲਈ ਮੈਂ ਓਥੇ ਤਿੰਨ ਮਹੀਨੇ ਰਿਹਾ। ਤਦ ਹਿਨੌਰ ਦੇ ਸੁਲਤਾਨ ਜਮਾਲ-ਉਦ-ਦੀਨ ਦੇ ਕੋਲ ਜਾਣ ਦੇ ਉਦੇਸ਼ ਨਾਲ ਮੈਂ ਇਕ ਜਹਾਜ਼ ਵਿਚ ਸਵਾਰ ਹੋਇਆ। ਪਰ ਹਿਨੌਰ ਅਤੇ ਫ਼ਾਕਨੂਰ ਦੇ ਵਿਚਕਾਰ ਕਾਫ਼ਿਰਾਂ ਨੇ ਸਾਡੇ ਤੇ ਹਮਲਾ ਕਰ ਦਿੱਤਾ।

## ਕਾਫ਼ਿਰਾਂ ਵਲੋਂ ਸਾਨੂੰ ਲੁੱਟਿਆ ਜਾਣਾ

ਜਦ ਅਸੀਂ ਹਿਨੌਰ ਅਤੇ ਫ਼ਾਕਨੂਰ ਦੇ ਵਿਚਕਾਰ ਦੇ ਇਕ ਛੋਟੇ ਜਿਹੇ ਦ੍ਵੀਪ ਦੇ ਕੋਲ ਪੁੱਜੇ, ਤਾਂ ਕਾਫ਼ਿਰਾਂ ਨੇ ਬਾਰ੍ਹਾਂ ਲੜਾਕੂ ਜਹਾਜ਼ਾਂ ਦੇ ਨਾਲ ਸਾਡੇ ਤੇ ਹਮਲਾ ਕਰ ਦਿੱਤਾ। ਉਨ੍ਹਾਂ

ਨੇ ਘਮਸਾਨ ਦੀ ਜੰਗ ਕਰਕੇ ਸਾਨੂੰ ਹਰਾ ਦਿੱਤਾ। ਉਨ੍ਹਾਂ ਨੇ ਮੇਰਾ ਸਾਰਾ ਸਮਾਨ ਅਤੇ ਜੋ ਕੁਝ ਮੈਂ ਮੰਦੇ ਦੇ ਦਿਨਾਂ ਲਈ ਇਕਠਾ ਕਰਕੇ ਰਖਿਆ ਸੀ, ਖੋਹ ਲਿਆ। ਜਿਹੜੇ ਗਹਿਣੇ ਅਤੇ ਮਣੀਆਂ ਮੈਨੂੰ ਲੰਕਾ ਦੇ ਰਾਜੇ ਨੇ ਦਿੱਤੀਆਂ ਸਨ, ਉਨ੍ਹਾਂ ਨੇ ਉਹ ਵੀ ਸਾਰੀਆਂ ਖੋਹ ਲਈਆਂ। ਉਨ੍ਹਾਂ ਨੇ ਮੇਰੇ ਉਹ ਕਪੜੇ ਅਤੇ ਸਮਾਨ ਵੀ ਲੁੱਟ ਲਿਆ ਜਿਹੜਾ ਮੈਨੂੰ ਧਰਮਾਤਮਾ ਲੋਕਾਂ ਅਤੇ ਸੰਤਾਂ ਦੀ ਕਿਰਪਾ ਨਾਲ ਪ੍ਰਾਪਤ ਹੋਇਆ ਸੀ। ਉਨ੍ਹਾਂ ਨੇ ਪਜਾਮੇ ਤੋਂ ਛੁੱਟ ਮੇਰੇ ਸਰੀਰ ਤੇ ਕੁਝ ਵੀ ਨਾ ਛਡਿਆ। ਉਨ੍ਹਾਂ ਨੇ ਬਾਕੀ ਯਾਤਰੂਆਂ ਦਾ ਵੀ ਸਾਰਾ ਸਮਾਨ ਲੁੱਟ ਲਿਆ। ਸਾਨੂੰ ਉਨ੍ਹਾਂ ਨੇ ਸਮੁੰਦਰ ਦੇ ਕੰਢੇ ਤੇ ਉਤਰਨ ਲਈ ਮਜਬੂਰ ਕੀਤਾ। ਇਸ ਲਈ ਮੈਂ ਕਾਲਕੂਤ (ਕਾਲੀਕਟ) ਪੁੱਜਾ ਅਤੇ ਇਕ ਮਸਜਿਦ ਵਿਚ ਜਾ ਵੜਿਆ। ਇਕ ਨਿਆਇ ਜਾਣੂ ਨੇ ਮੇਰੇ ਲਈ ਇਕ ਕਪੜਾ ਘਲਿਆ। ਨਿਆਇਕਰਤਾ ਨੇ ਇਕ ਪਗ ਅਤੇ ਕਿਸੇ ਵਪਾਰੀ ਨੇ ਇਕ ਹੋਰ ਕਪੜਾ ਘਲਿਆ। ਉਥੇ ਮੈਨੂੰ ਪਤਾ ਲੱਗਾ ਜੁ ਮਹਾਨ ਵਜ਼ੀਰ ਜਮਾਲ-ਉਦ-ਦੀਨ ਦੀ ਮ੍ਰਿਤੂ ਦੇ ਮਗਰੋਂ ਵਜ਼ੀਰ ਅਬਦੁੱਲਾਹ ਨੇ ਸੁਲਤਾਨਾ ਖ਼ਦੀਜਾ ਨਾਲ ਵਿਆਹ ਕਰ ਲਿਆ ਹੈ ਅਤੇ ਜਿਸ ਪਤਨੀ ਨੂੰ ਮੈਂ ਗਰਭਾਵਸਥਾ ਵਿਚ ਪਿੱਛੇ ਛਡਿਆ ਸੀ, ਉਸਨੇ ਇਕ ਪੁੱਤਰ ਨੂੰ ਜਨਮ ਦਿੱਤਾ ਹੈ। ਤਦ ਮੈਂ ਮਾਲਦੀਵ ਦ੍ਵੀਪ ਸਮੂਹ ਜਾਣ ਦਾ ਵਿਚਾਰ ਕੀਤਾ ਪਰ ਨਾਲ ਹੀ ਮੈਨੂੰ ਆਪਣੇ ਅਤੇ ਅਬਦੁੱਲਾਹ ਵਿਚਕਾਰ ਪੈਦਾ ਹੋਈ ਦੁਸ਼ਮਣੀ ਦੀ ਯਾਦ ਆਈ। ਇਸ ਲਈ ਮੈਂ (ਸ਼ਗੁਨ ਕਢਣ ਲਈ) ਕੁਰਾਨ ਖੋਲਿਆ। ਇਹ ਆਇਤ ਨਿਕਲੀ, "ਦੇਵਦੂਤ ਉਭਰਨਗੇ ਅਤੇ ਉਨ੍ਹਾਂ ਨੂੰ ਆਖਣਗੇ, ਡਰ ਨਹੀਂ ਅਤੇ ਦੁਖੀ ਨਾ ਹੋ। ਇਸ ਸ਼ਗਨ ਨੂੰ ਈਸ਼ਵਰ ਦੀ ਆਗਿਆ ਮੰਨ ਕੇ ਮੈਂ ਤੁਰ ਪਿਆ।

ਦਸ ਦਿਨ ਦੀ ਸਮੁੰਦਰੀ-ਯਾਤ੍ਰਾ ਦੇ ਮਗਰੋਂ ਮੈਂ ਮਾਲਦੀਵ ਦ੍ਵੀਪ-ਸਮੂਹ ਅਤੇ ਕੰਨਲੂਸ ਦ੍ਵੀਪ ਦੇ ਕੰਢੇ ਤੇ ਉਤਰਿਆ। ਇਸ ਦੇ ਵਾਲੀ ਰਾਜਪਾਲ ਅਬਦੁੱਲ ਮਕਦਸ਼ਵੀ ਨੇ ਮੇਰਾ ਦਿਲੀ ਸਵਾਗਤ ਕੀਤਾ। ਉਸ ਨੇ ਮੇਰੀ ਮਹਿਮਾਨ ਨਵਾਜ਼ੀ ਕੀਤੀ ਅਤੇ ਮੇਰੇ ਲਈ ਇਕ ਸੁੰਦਰ (ਛੋਟਾ ਜਹਾਜ਼) ਤਿਆਰ ਕੀਤਾ। ਤਦ ਮੈਂ ਹਲਲੀ (ਹੋਲੇਲੀ) ਗਿਆ। ਇਹ ਉਹ ਦ੍ਵੀਪ ਹੈ ਜਿਥੇ ਸੁਲਤਾਨਾ (ਰਾਣੀ) ਅਤੇ ਉਸਦੀਆਂ ਭੈਣਾਂ ਮਨੋਰੰਜਨ ਕਰਨ ਅਤੇ ਤਰਨ ਲਈ ਆਂਦੀਆਂ ਹਨ। ਇਹ ਸਮੁੰਦਰ-ਯਾਤ੍ਰਾ ਅਖਾਉਂਦੀ ਹੈ ਅਤੇ ਉਹ ਜਹਾਜ਼ ਤੇ ਖੇਡਦੀਆਂ ਹਨ। ਉਸ ਦੇ (ਸੁਲਤਾਨਾ ਦੇ) ਉਥੇ ਰਹਿਣ ਵਾਲੇ ਵਜ਼ੀਰ ਅਤੇ ਉਚੇ-ਅਧਿਕਾਰੀ ਉਸ ਨੂੰ ਉਪਹਾਰ ਘਲਦੇ ਹਨ। ਓਥੇ ਮੈਂ ਸੁਲਤਾਨਾ ਦੀ ਭੈਣ ਅਤੇ ਉਸ ਦੇ ਪਤੀ ਖ਼ਤੀਬ (ਉਪਦੇਸ਼ਕ) ਮੁਹੰਮਦ ਨੂੰ ਮਿਲਿਆ ਜਿਹੜਾ ਪ੍ਰਧਾਨ ਵਜ਼ੀਰ ਜਲਾਲ-ਉਦ-ਦੀਨ ਦਾ ਪੁੱਤਰ ਸੀ। ਉਥੇ ਮੈਨੂੰ ਉਸ (ਸੁਲਤਾਨਾ ਦੀ ਭੈਣ) ਦੀ ਮਾਂ ਵੀ ਮਿਲੀ ਜਿਹੜੀ ਮੇਰੀ ਪਤਨੀ ਰਹਿ ਚੁੱਕੀ ਸੀ। ਤਦ ਉਪਦੇਸ਼ਕ ਨੇ ਮੇਰੇ ਨਾਲ ਭੇਂਟ ਕੀਤੀ ਤੇ ਮੈਨੂੰ ਭੋਜਨ ਕਰਾਇਆ।

ਇਸੇ ਵਿਚਕਾਰ ਦ੍ਵੀਪ ਦੇ ਕੁਝ ਵਾਸੀਆਂ ਨੇ ਵਜ਼ੀਰ ਅਬਦੁੱਲਾਹ ਕੋਲ ਜਾ ਕੇ ਮੇਰੇ ਆਉਣ ਦੀ ਸੂਚਨਾ ਦਿੱਤੀ। ਉਸਨੇ ਮੇਰੇ ਤੇ ਮੇਰੇ ਸਾਥੀਆਂ ਦੇ ਬਾਰੇ ਪੁੱਛ ਗਿੱਛ ਕੀਤੀ। ਉਸਨੂੰ ਇਹ ਦੱਸਿਆ ਗਿਆ ਜੁ ਮੈਂ ਆਪਣੇ ਪੁੱਤਰ ਨੂੰ ਲੈਣ ਲਈ ਆਇਆ ਹਾਂ ਜਿਹੜਾ ਉਸ ਵੇਲੇ ਲਗਪਗ ਦੋ ਸਾਲ ਦਾ ਸੀ। ਬੱਚੇ ਦੀ ਮਾਂ ਵਜ਼ੀਰ ਕੋਲ ਆਈ ਅਤੇ ਉਸਨੇ ਇਸ ਬਾਰੇ ਸ਼ਿਕਾਇਤ

ਕੀਤੀ। ਵਜ਼ੀਰ ਨੇ ਜਵਾਬ ਦਿੱਤਾ, ਮੈਂ ਉਸਨੂੰ ਆਪਣਾ ਪੁੱਤਰ ਲੈ ਜਾਣ ਤੋਂ ਨਹੀਂ ਰੋਕ ਸਕਦਾ। ਉਸ ਨੇ ਮੈਨੂੰ ਮਹਲ ਦ੍ਵੀਪ ਵਿਚ ਜਾਣ ਲਈ ਮਜਬੂਰ ਕੀਤਾ। ਉਸ ਨੇ ਇਕ ਘਰ ਵਿਚ ਮੇਰੇ ਰਹਿਣ ਦਾ ਪ੍ਰਬੰਧ ਕਰ ਦਿੱਤਾ ਜਿਹੜਾ ਉਸਦੇ ਮਹਲ ਦੇ ਗੁੰਬਦ ਦੇ ਸਾਮ੍ਹਣੇ ਸੀ ਤਾਂ ਜੋ ਉਸ ਨੂੰ ਮੇਰੇ ਬਾਰੇ ਸਾਰੀ ਸੂਚਨਾ ਮਿਲਦੀ ਰਹੇ। ਤਦ ਉਸ ਨੇ ਰਿਵਾਜ ਦੇ ਅਨੁਸਾਰ ਮੇਰੇ ਕੋਲ ਪੁਸ਼ਾਕ ਘਲੀ ਅਤੇ ਨਾਲ ਹੀ ਪਾਨ ਅਤੇ ਗੁਲਾਬ ਜਲ ਘੱਲਿਆ। ਉਸ ਨੂੰ ਨਿਮਸ਼ਕਾਰ ਕਰਨ ਵੇਲੇ ਮੈਂ ਉਪਹਾਰ ਦੇ ਰੂਪ ਵਿਚ ਰੇਸ਼ਮੀ ਕਪੜੇ ਲੈ ਗਿਆ। ਇਹ ਮੇਰੇ ਤੋਂ ਲੈ ਲਏ ਗਏ ਪਰ ਉਸ ਦਿਨ ਵਜ਼ੀਰ ਮੈਨੂੰ ਮਿਲਣ ਨਹੀਂ ਆਇਆ। ਮੇਰਾ ਪੁੱਤਰ ਮੇਰੇ ਕੋਲ ਲਿਆਂਦਾ ਗਿਆ। ਪਰ ਮੈਂ ਉਸ ਨੂੰ ਦ੍ਵੀਪ-ਵਾਸੀਆਂ ਦੇ ਨਾਲ ਰਖਣਾ ਹੀ ਉਚਿਤ ਸਸਝਿਆ। ਇਸ ਲਈ ਮੈਂ ਉਸਨੂੰ ਮੋੜ ਦਿੱਤਾ।

ਮੈਂ ਦ੍ਵੀਪ ਵਿਚ ਪੰਜ ਦਿਨ ਠਹਿਰਿਆ। ਤਦ ਮੈਂ ਸੋਚਿਆ ਜੁ ਯਾਤ੍ਰਾ ਲਈ ਛੇਤੀ ਤੁਰ ਪੈਣਾ ਹੀ ਉਚਿਤ ਹੈ। ਫਲਸਰੂਪ ਮੈਂ ਜਾਣ ਦੀ ਇਜਾਜ਼ਤ ਮੰਗੀ। ਇਸ ਤੇ ਵਜ਼ੀਰ ਨੇ ਮੈਨੂੰ ਸਦਵਾਇਆ। ਮੈਂ ਉਸ ਦੇ ਕੋਲ ਗਿਆ। ਉਸ ਵੇਲੇ ਉਹ ਦੋਵੇਂ ਕਪੜੇ, ਜਿਹੜੇ ਮੈਥੋਂ ਲੈ ਲਏ ਗਏ ਸਨ, ਲਿਆਂਦੇ ਗਏ ਅਤੇ ਨਿਮਸ਼ਕਾਰ ਕਰਨ ਵੇਲੇ ਮੈਂ ਰੀਤ ਦੇ ਅਨੁਸਾਰ ਉਹ ਵਜ਼ੀਰ ਨੂੰ ਭੇਂਟ ਕੀਤੇ। ਵਜ਼ੀਰ ਨੇ ਮੈਨੂੰ ਆਪਣੇ ਕੋਲ ਬਿਠਾਇਆ ਅਤੇ ਮੇਰਾ ਹਾਲ-ਚਾਲ ਪੁੱਛਿਆ। ਮੈਂ ਉਸ ਨਾਲ ਭੋਜਨ ਕੀਤਾ ਅਤੇ ਇਕੋ ਬਰਤਨ ਵਿਚ ਉਸ ਦੇ ਨਾਲ ਹੱਥ ਧੋਤੇ। ਇਸ ਤਰ੍ਹਾਂ ਦੀ ਕਿਰਪਾ ਉਹ ਹੋਰ ਕਿਸੇ ਤੇ ਨਹੀਂ ਕਰਦਾ। ਤਦ ਪਾਨ ਲਿਆਏ ਗਏ ਅਤੇ ਮੈਂ ਉਥੋਂ ਤੁਰ ਆਇਆ। ਉਪਰੰਤ ਮੇਰੇ ਲਈ ਵਜ਼ੀਰ ਨੇ ਕੁਝ ਕਪੜੇ ਤੇ ਕੌਡੀਆਂ ਦੇ ਬਸਤੂ ਘੱਲੇ। ਉਸਦਾ ਵਿਹਾਰ ਹਰ ਤਰ੍ਹਾਂ ਨਾਲ ਸੱਜਣਤਾ ਭਰਿਆ ਸੀ।

ਤਦ ਮੈਂ ਤੁਰ ਪਿਆ। ਅਸੀਂ ਤਿਤਾਲੀ (43) ਦਿਨ ਤਕ ਖੁਲੇ ਸਮੁੰਦਰ ਵਿਚ ਰਹੇ। ਅਖ਼ੀਰ ਅਸੀਂ ਬੰਜਾਲਾ (ਬੰਗਾਲ) ਪੁੱਜੇ।

ਬੰਜਾਲਾ (ਬੰਗਾਲ) ਇਕ ਵਿਸ਼ਾਲ ਦੇਸ਼ ਹੈ। ਏਥੇ ਚੌਲ ਬਹੁਤ ਹੁੰਦੇ ਹਨ। ਮੈਂ ਸਾਰੀ ਦੁਨੀਆਂ ਵਿਚ ਅਜਿਹਾ ਕੋਈ ਦੇਸ਼ ਨਹੀਂ ਵੇਖਿਆ ਜਿਥੇ ਚੀਜ਼ਾਂ ਬੰਗਾਲ ਤੋਂ ਵੱਧ ਸਸਤੀਆਂ ਹੋਣ। ਨਾਲ ਹੀ ਬੰਗਾਲ ਧੁੰਧ ਨਾਲ ਢਕਿਆ ਰਹਿੰਦਾ ਹੈ ਅਤੇ ਖ਼ੁਰਾਸਾਨੀ ਇਸ ਨੂੰ "ਦੋਜ਼ਖ਼-ਏ-ਪੁਰ ਨਿਆਮਤ"[1] ਅਰਥਾਤ 'ਸੁਗਾਤਾਂ ਭਰਿਆ ਨਰਕ' ਆਖਦੇ ਹਨ। ਮੈਂ ਬੰਗਾਲ ਦੀਆਂ ਗਲੀਆਂ ਵਿਚ ਚਾਂਦੀ ਦੇ ਇਕ ਦੀਨਾਰ ਦੇ, ਦੇਹਲੀ-ਤੋਲ ਦੇ ਪੰਜੀ ਰਤਲ ਚਾਵਲ ਵਿਕਦੇ ਵੇਖੇ। ਚਾਂਦੀ ਦਾ ਇਕ ਦੀਨਾਰ ਅੱਠ ਦਿਹਰਮ ਦੇ ਬਰਾਬਰ ਹੁੰਦਾ ਹੈ। ਹਿੰਦ ਦਾ ਇਕ ਦਿਰਹਮ ਚਾਂਦੀ ਦੇ ਇਕ ਦਿਰਹਮ ਦੇ ਬਰਾਬਰ ਹੁੰਦਾ ਹੈ। ਦੇਹਲੀ ਦਾ ਰਤਲ ਮਰਾਕੋ (ਮਗ਼ਰਿਬ) ਦੇ ਵੀਹ ਰਤਲ ਦੇ ਬਰਾਬਰ ਹੁੰਦਾ ਹੈ।

ਮੈਂ ਬੰਗਾਲ ਦੇ ਲੋਕਾਂ ਨੂੰ ਇਹ ਆਖਦੇ ਸੁਣਿਆ ਜੁ ਉਨ੍ਹਾਂ ਦਿਨਾਂ ਵਿਚ ਉਨ੍ਹਾਂ ਦੇ ਦੇਸ਼ ਅੰਦਰ ਮਹਿੰਗਾਈ ਸੀ। ਮਗ਼ਰਿਬੀ (ਮਾਰਕੋ ਦੇ ਵਾਸੀ) ਮੁਹੰਮਦ-ਮਸਊਦੀ ਨੇ, ਜਿਹੜਾ ਇਕ

1. ਦੋਜ਼ਖ਼-ਏ-ਪੁਰਨਿਆਮਤ—"ਵੈਭਵਪੂਰਨ ਨਰਕ"।

ਧਰਮਾਤਮਾ ਆਦਮੀ ਸੀ ਅਤੇ ਏਥੋਂ ਦਾ ਪੁਰਾਣਾ ਰਹਿਣ ਵਾਲਾ ਸੀ ਅਤੇ ਜਿਸਦੀ ਮ੍ਰਿਤੂ ਮੇਰੇ ਨਾਲ ਰਹਿੰਦੇ ਹੋਏ ਦੇਹਲੀ ਵਿਚ ਹੋਈ ਸੀ, ਮੈਨੂੰ ਦਸਿਆ ਜੁ ਉਸਦੀ ਇਕ ਪਤਨੀ ਤੇ ਇਕ ਨੌਕਰ ਸੀ । ਅਠ ਦਿਰਹਮ ਵਿਚ ਤਿੰਨਾਂ ਦੇ ਵਾਸਤੇ ਸਾਲ ਭਰ ਲਈ ਰਸਦ ਖ਼ਰੀਦਿਆ ਕਰਦਾ ਸੀ। ਅਠ ਦਿਰਹਮ ਵਿਚ ਦੇਹਲੀ-ਤੋਲ ਦੇ ਅੱਸੀ ਦਿਰਹਮ ਧਾਨ ਮਿਲਦੇ ਸਨ। ਧਾਨ ਕੁੱਟਣ ਦੇ ਮਗਰੋਂ ਪੰਜਾਹ ਰਤਲ ਚੌਲ ਨਿਕਲ ਆਂਦੇ। ਪੰਜਾਹ ਰਤਲ ਦਾ ਮਤਲਬ ਹੈ, ਦਸ ਕਿੰਤਾਰ[1]।

ਮੈਂ ਉਥੇ ਇਕ ਦੁਧਾਰੂ ਗਾਂ ਚਾਂਦੀ ਦੇ ਤਿੰਨ ਦਿਨਾਰਾਂ ਵਿਚ ਵਿਕਦੀ ਵੇਖੀ। ਇਨ੍ਹਾਂ ਇਲਾਕਿਆਂ ਵਿਚ ਮਹਿੰ ਗਾਂ ਦਾ ਕੰਮ ਦੇਂਦੀ ਹੈ। ਮੈਂ ਉਥੇ ਇਕ ਦਿਰਹਮ ਦੀਆਂ ਅੱਠ ਮੋਟੀਆਂ ਕੁਕੜੀਆਂ ਅਤੇ ਇਕ ਦਿਰਹਮ ਵਿਚ ਕਬੂਤਰਾਂ ਦੇ ਪੰਦਰ੍ਹਾਂ ਬੱਚੇ ਵਿਕਦੇ ਵੇਖੇ। ਮੈਂ ਇਕ ਭੇਡ ਦੋ ਦਿਰਹਮ ਵਿਚ ਵਿਕਦੀ ਵੇਖੀ। ਇਕ ਰਤਲ ਸ਼ੱਕਰ ਦਾ ਮੁੱਲ ਚਾਰ ਦਿਰਹਮ ਸੀ। ਰਤਲ ਦੇਹਲੀ ਦੇ ਰਤਲ ਦੇ ਤੋਲ ਦਾ ਸੀ। ਇਸ ਤੋਂ ਛੁੱਟ ਇਕ ਰਤਲ ਗੁਲਾਬਜਲ ਅੱਠ ਦਿਰਹਮ ਵਿਚ, ਇਕ ਰਤਲ ਘੀ ਚਾਰ ਦਿਰਹਮ ਵਿਚ ਅਤੇ ਤਿਲ ਦਾ ਇਕ ਰਤਲ ਤੇਲ ਦੋ ਦਿਰਹਮ ਵਿਚ ਮਿਲਦਾ ਸੀ। ਇਕ ਬਹੁਤ ਸੁਹਣਾ ਤੇ ਬਰੀਕ ਕਪੜਾ ਦੋ ਦੀਨਾਰ ਵਿਚ ਪੰਜਾਹ ਗਿੱਠਾਂ ਦੀ ਦਰ ਤੇ ਵਿਕ ਰਿਹਾ ਸੀ। ਮੈਂ ਇਕ ਬਹੁਤ ਸੁਹਣੀ ਦਾਸੀ ਨੂੰ, ਜਿਹੜੀ ਪਤਨੀ ਬਣਨ ਦੇ ਬਿਲਕਲ ਜੋਗ ਸੀ, ਸੋਨੇ ਦੇ ਇਕ ਦੀਨਾਰ ਵਿਚ ਵਿਕਦਿਆਂ ਵੇਖਿਆ। ਇਹ (ਮੁਗਰਿਬੀ) ਮਰਾਕੋ ਦੇ ਢਾਈ ਦੀਨਾਰਾਂ ਦੇ ਬਰਾਬਰ ਹੁੰਦਾ ਹੈ। ਇਸੇ ਮੁੱਲ ਵਿਚ ਮੈਂ ਇਕ ਦਾਸੀ ਖ਼ਰੀਦੀ ਜਿਸਦਾ ਨਾਂ ਆਸ਼ੂਰਾ ਸੀ। ਉਹ ਇਕ ਅਤੁੱਲ ਸੁੰਦਰੀ ਸੀ। ਮੇਰੇ ਇਕ ਸਾਥੀ ਨੇ ਸੋਨੇ ਦੇ ਦੋ ਦੀਨਾਰਾਂ ਵਿਚ ਛੋਟੀ ਉਮਰ ਦਾ ਇਕ ਬਾਲ-ਸੇਵਕ ਖ਼ਰੀਦਿਆ, ਜਿਸ ਦਾ ਨਾਂ ਲੂਲੂ ਸੀ ।

ਬੰਗਾਲ ਵਿਚ ਸਭ ਤੋਂ ਪਹਿਲਾਂ ਅਸੀਂ ਸੂਦਕਾਵਾਨ (ਸਾਤਗਾਮ) ਸ਼ਹਿਰ ਵਿਚ ਪ੍ਰਵੇਸ਼ ਕੀਤਾ। ਮਹਾਸਾਗਰ ਦੇ ਕੰਢੇ ਤੇ ਵਸਿਆ ਇਹ ਇਕ ਵਿਸ਼ਾਲ ਸ਼ਹਿਰ ਹੈ। ਇਸ ਦੇ ਨੇੜੇ ਹੀ ਗੰਗਾ ਨਦੀ-ਜਿੱਥੇ ਹਿੰਦੂ ਤੀਰਥ ਯਾਤ੍ਰਾ ਕਰਦੇ ਹਨ ਅਤੇ ਜੂਨ[2] (ਜਮਨਾ) ਨਦੀ ਇਕ ਦੂਜੇ ਨਾਲ ਮਿਲਦੀਆਂ ਹਨ ਅਤੇ ਉਥੋਂ ਸਮੁੰਦਰ ਵਿਚ ਡਿਗਦੀਆਂ ਹਨ । ਗੰਗਾ ਨਦੀ ਵਿਚ ਬਹੁਤ ਸਾਰੇ ਜਹਾਜ਼ ਸਨ ਜਿਨ੍ਹਾਂ ਰਾਹੀਂ ਉਹ ਲਕਨਵਤੀ (ਲਖਨੌਤੀ) ਦੇ ਲੋਕਾਂ ਨਾਲ ਲੜਾਈ ਕਰਦੇ ਸਨ।

## ਬੰਗਾਲ ਦਾ ਸੁਲਤਾਨ

ਉਹ ਸੁਲਤਾਨ ਫ਼ਖ਼ਰ-ਉਦ-ਦੀਨ ਹੈ ਜਿਸਦਾ ਪੜਨਾਉਂ ਫ਼ਖ਼ਾ ਹੈ । ਉਹ ਇਕ ਜੋਗ

1. ਕਿੰਤਾਰ—
   ਭਾਰਤ ਦਾ ਇਕ ਅਨਿਸ਼ਚਿਤ ਨਾਪ।
2. ਜੂਨ—
   ਜਮਨਾ ਨਦੀ। ਪਰ ਏਥੇ ਇਸ ਦਾ ਮੰਤਵ ਗੰਗਾ ਨਦੀ ਦੀ ਇਕ ਸ਼ਾਖ ਨਾਲ ਹੈ।

ਸ਼ਾਸਕ ਹੈ ਜਿਹੜਾ ਆਉਣ ਵਾਲਿਆਂ ਦਾ ਬਹੁਤ ਆਦਰ ਕਰਦਾ ਹੈ, ਖ਼ਾਸ ਤੌਰ ਤੇ ਫ਼ਕੀਰਾਂ ਅਤੇ ਸੂਫ਼ੀਆਂ ਦਾ। ਬੰਗਾਲ ਤੇ ਪਹਿਲਾਂ ਸੁਲਤਾਨ ਗਿਆਸ-ਉਦ-ਦੀਨ ਬਲਬਨ ਦੇ ਪੁੱਤਰ ਸੁਲਤਾਨ ਨਾਸਿਰ-ਉਦ-ਦੀਨ ਦਾ ਅਧਿਕਾਰ ਸੀ। ਨਾਸਿਰ-ਉਦ-ਦੀਨ ਆਪਣੇ ਪੁੱਤਰ ਨਾਲ ਯੁੱਧ ਕਰਨ ਲਈ ਅੱਗੇ ਵਧਿਆ। ਗੰਗਾ ਨਦੀ ਦੇ ਕੰਢੇ ਤੇ ਉਨ੍ਹਾਂ ਦੋਹਾਂ ਦੀ ਭੇਂਟ ਹੋਈ। ਉਨ੍ਹਾਂ ਦੋਹਾਂ ਦੀ ਭੇਂਟ ਨੂੰ "ਲਿਕਾ-ਓਸ-ਸਾਦੈਨ" ਅਰਥਾਤ 'ਦੋ ਸ਼ੁਭ ਗ੍ਰਹਿਾਂ ਦਾ ਮਿਲਣ' ਆਖਿਆ ਗਿਆ। ਅਸੀਂ ਇਸ ਦਾ ਵਰਣਨ ਪਹਿਲਾਂ ਕਰ ਚੁੱਕੇ ਹਾਂ ਕਿ ਕਿਸ ਤਰ੍ਹਾਂ ਨਾਸਿਰੁੱਦੀਨ ਆਪਣੇ ਪੁੱਤਰ ਲਈ ਰਾਜਗੱਦੀ ਛੱਡ ਕੇ ਬੰਗਾਲ ਮੁੜ ਆਇਆ ਸੀ, ਜਿੱਥੇ ਉਹ ਮ੍ਰਿਤੂ ਤਕ ਰਿਹਾ। ਤਦ ਉਸਦਾ ਪੁੱਤਰ ਸ਼ਮਸੁੱਦੀਨ ਰਾਜਗੱਦੀ ਤੇ ਬੈਠਿਆ। ਉਸ ਦੀ ਵੀ ਮ੍ਰਿਤੂ ਹੋ ਗਈ ਤਾਂ ਉਸਦੇ ਮਗਰੋਂ ਉਸਦਾ ਪੁੱਤਰ ਸ਼ਿਹਾਬ-ਉਦ-ਦੀਨ ਵਾਰਸ ਬਣਿਆ। ਕੁਝ ਚਿਰ ਮਗਰੋਂ ਸ਼ਿਹਾਬ-ਉਦ-ਦੀਨ ਨੂੰ ਉਸ ਦੇ ਭਾਈ ਗਿਆਸ-ਉਦ-ਦੀਨ ਬਹਾਦਰ ਬੂਰ ਨੇ ਹਰਾ ਦਿੱਤਾ। ਸ਼ਿਹਾਬ-ਉਦ-ਦੀਨ ਨੇ ਸੁਲਤਾਨ ਗਿਆਸ-ਉਦ-ਦੀਨ ਤੁਗ਼ਲੁਕ ਤੋਂ ਮਦਦ ਮੰਗੀ। ਉਸ ਨੇ ਉਸ ਦੀ ਸਹਾਇਤਾ ਕੀਤੀ ਅਤੇ ਬਹਾਦਰ ਬੂਰ ਨੂੰ ਕੈਦ ਕਰ ਲਿਆ। ਗਿਆਸ-ਉਦ-ਦੀਨ ਦਾ ਪੁੱਤਰ ਮੁਹੰਮਦ ਜਦੋਂ ਰਾਜ ਗੱਦੀ ਤੇ ਬੈਠਿਆ ਤਾਂ ਉਸ ਨੇ ਬਹਾਦਰ ਬੂਰ ਨੂੰ ਇਕ ਸ਼ਰਤ ਤੇ ਛੱਡ ਦਿੱਤਾ ਜੁ ਰਾਜ ਉਤੇ ਦੋਹਾਂ ਦਾ ਬਰਾਬਰ ਕਬਜ਼ਾ ਹੋਵੇਗਾ। ਪਰ ਉਸ ਨੇ ਆਪਣਾ ਵਚਨ ਤੋੜ ਦਿੱਤਾ ਤਾਂ ਸੁਲਤਾਨ ਮੁਹੰਮਦ ਨੇ ਉਸ ਨਾਲ ਯੁੱਧ ਕੀਤਾ ਅਤੇ ਉਸਦਾ ਬਧ ਕਰ ਦਿੱਤਾ। ਉਸ ਨੇ ਆਪਣੇ ਸਾਲੇ ਨੂੰ ਇਸ ਪ੍ਰਾਂਤ ਦਾ ਸ਼ਾਸਕ ਬਣਾਇਆ ਪਰ ਸੈਨਾ ਨੇ ਉਸ ਦਾ ਵੀ ਬਧ ਕਰ ਦਿੱਤਾ। ਹੁਣ ਆਲੀਸ਼ਾਹ ਨੇ ਜਿਹੜਾ ਕਿ ਲਕਨਵਤੀ (ਲਖਨੌਤੀ) ਵਿਚ ਸੀ, ਬੰਗਾਲ ਤੇ ਕਬਜ਼ਾ ਕਰ ਲਿਆ। ਜਦੋਂ ਫ਼ਖ਼ਰ-ਉਦ-ਦੀਨ ਨੇ ਵੇਖਿਆ ਜੁ ਸੁਲਤਾਨ ਨਾਸਿਰ-ਉਦ-ਦੀਨ ਦੀ ਸੰਤਾਨ ਦੇ ਹਥੋਂ ਰਾਜ ਸੱਤਾ ਨਿਕਲ ਚੁਕੀ ਹੈ ਤਾਂ ਉਸ ਨੇ ਸੁਦਕਾਵਾਨ ਅਤੇ ਬਾਕੀ ਬੰਗਾਲ ਵਿਚ ਬਗ਼ਾਵਤ ਕਰ ਦਿੱਤੀ। ਉਸ ਵੰਸ਼ ਨਾਲ ਉਸ ਦੀ ਮਿਤ੍ਰਤਾ ਸੀ। ਉਸ ਨੇ ਉਥੇ ਆਪਣਾ ਰਾਜ ਸਥਾਪਿਤ ਕਰ ਲਿਆ ਪਰ ਅਲੀਸ਼ਾਹ ਅਤੇ ਉਸ ਦੇ ਵਿਚਕਾਰ ਜੰਗ ਛਿੜ ਗਈ। ਸਰਦੀਆਂ ਅਤੇ ਬਰਸਾਤ ਦੇ ਦਿਨਾਂ ਵਿਚ ਫ਼ਖ਼ਰ-ਉਦ-ਦੀਨ ਨੇ ਜਲ-ਮਾਰਗ ਤੋਂ ਲਕਨਵਤੀ (ਲਖਨੌਤੀ) ਤੇ ਹਮਲਾ ਕੀਤਾ, ਪਰ ਜਦੋਂ ਸੁੱਕੀ ਰੁੱਤ ਆਈ, ਆਲੀਸ਼ਾਹ ਨੇ ਮੈਦਾਨੀ ਰਸਤੇ ਤੋਂ ਬੰਗਾਲ ਤੇ ਹਮਲਾ ਕੀਤਾ ਕਿਉਂਜੁ ਉਸਦੀ ਸੈਨਾ ਦੀ ਤਾਕਤ ਵਧੇਰੇ ਸੀ।

## ਉਸ ਨਾਲ ਸੰਬੰਧਤ ਕਹਾਣੀ

ਸੁਲਤਾਨ ਫ਼ਖ਼ਰ-ਉਦ-ਦੀਨ ਫ਼ਕੀਰਾਂ ਦਾ ਇਤਨਾ ਵਧੇਰੇ ਆਦਰ ਕਰਦਾ ਸੀ ਜੁ ਉਸ ਨੇ ਸ਼ੈਦਾ ਨਾਮੀ ਫ਼ਕੀਰ ਨੂੰ ਸੁਦਕਾਵਾਨ ਵਿਚ ਆਪਣਾ ਪ੍ਰਤਿਨਿਧੀ ਬਣਾ ਦਿੱਤਾ। ਤਦ ਸੁਲਤਾਨ ਫ਼ਖ਼ਰ-ਉਦ-ਦੀਨ ਨੇ ਆਪਣੇ ਕਿਸੇ ਦੁਸ਼ਮਣ ਨਾਲ ਯੁੱਧ ਕਰਨ ਲਈ ਕੂਚ ਕੀਤਾ ਪਰ ਸ਼ੈਦਾ ਨੇ ਉਸ ਦੇ ਵਿਰੁੱਧ ਬਗ਼ਾਵਤ ਕਰ ਦਿੱਤੀ। ਉਸ ਦਾ ਉੱਦੇਸ਼ ਸੁਤੰਤਰ ਸ਼ਾਸਕ ਬਣਨਾ ਸੀ। ਉਸ ਨੇ ਸੁਲਤਾਨ ਫ਼ਖ਼ਰੁੱਦੀਨ ਦੇ ਪੁੱਤਰ ਦੀ ਹੱਤਿਆ ਕਰ ਦਿੱਤੀ। ਉਸ ਤੋਂ ਛੁੱਟ ਸੁਲਤਾਨ ਦਾ ਹੋਰ ਕੋਈ ਪੁੱਤਰ ਨਹੀਂ ਸੀ। ਇਹ ਸੁਣ ਕੇ ਸੁਲਤਾਨ ਤਤਕਾਲ ਰਾਜਧਾਨੀ ਮੁੜ

ਆਇਆ। ਸ਼ੈਦਾ ਅਤੇ ਉਸ ਦੇ ਤਰਫ਼ਦਾਰ ਨੱਸ ਕੇ ਛੇਤੀ ਨਾਲ ਸੁਨਰਕਾਵਾਨ ਸ਼ਹਿਰ[1] ਵਿਚ ਜਾ ਪੁੱਜੇ। ਇਹ ਅਜਿੱਤ ਸ਼ਹਿਰ ਹੈ। ਸੁਲਤਾਨ ਨੇ ਉਸ ਦੇ ਚਾਰੇ ਪਾਸੇ ਘੇਰਾ ਪਾਣ ਲਈ ਸੈਨਾ ਘੱਲੀ। ਉਥੋਂ ਦੇ ਵਾਸੀਆਂ ਨੇ ਆਪਣੀਆਂ ਜਾਨਾਂ ਦੇ ਡਰ ਤੋਂ ਸ਼ੈਦਾ ਨੂੰ ਫੜ ਕੇ ਸੁਲਤਾਨ ਦੀ ਸੈਨਾ ਨਾਲ ਕੋਲ ਘਲ ਦਿੱਤਾ। ਇਸ ਦੀ ਸੂਚਨਾ ਸੁਲਤਾਨ ਨੂੰ ਦਿੱਤੀ ਗਈ। ਉਸਨੇ ਆਗਿਆ ਦਿੱਤੀ ਜੁ ਬਾਗ਼ੀ ਦਾ ਸਿਰ ਵਢ ਕੇ ਘਲ ਦਿੱਤਾ ਜਾਵੇ। ਫਲਸਰੂਪ ਉਸਦਾ ਸਿਰ ਵੱਢ ਕੇ ਘਲ ਦਿੱਤਾ ਗਿਆ। ਉਸ ਦੇ ਕਾਰਨ ਬਹੁਤ ਸਾਰੇ ਫ਼ਕੀਰਾਂ ਨੂੰ ਮਾਰ ਦਿੱਤਾ ਗਿਆ। ਜਦ ਮੈਂ ਪ੍ਰਵੇਸ਼ ਕੀਤਾ ਤਾਂ ਨਾ ਹੀ ਮੈਂ ਸੁਲਤਾਨ ਨੂੰ ਵੇਖਿਆ, ਅਤੇ ਨਾ ਹੀ ਉਸ ਨੂੰ ਮਿਲਣ ਲਈ ਗਿਆ ਕਿਉਂ ਜੋ ਉਸਨੇ ਦੇਹਲੀ ਦੇ ਸਮ੍ਰਾਟ ਦੇ ਵਿਰੁੱਧ ਬਗਾਵਤ ਕੀਤੀ ਹੋਈ ਸੀ। ਮੈਨੂੰ ਡਰ ਸੀ ਜੁ ਕਿਧਰੇ ਉਸਨੂੰ ਮਿਲਣ ਦਾ ਨਤੀਜਾ ਭੈੜਾ ਨਾ ਹੋਵੇ।

ਸੁਦਕਾਵਾਨ ਤੋਂ ਤੁਰ ਕੇ ਮੈਂ ਪਹਾੜੀ ਪ੍ਰਦੇਸ਼ ਕਾਮਰੂ (ਕਾਮਰੂਪ[2]) ਵਲ ਚਲ ਪਿਆ। ਸੁਦਕਾਵਾਨ ਤੋਂ ਉਥੋਂ ਤਕ ਇਕ ਮਹੀਨੇ ਦਾ ਰਸਤਾ ਹੈ। ਕਾਮਰੂ ਦੀਆਂ ਪਹਾੜੀ ਕਤਾਰਾਂ ਚੀਨ ਤੋਂ ਲੈ ਕੇ ਤੱਬਤ (ਤਿੱਬਤ) ਤਕ ਖਿਲਰੀਆਂ ਹੋਈਆਂ ਹਨ। ਜਿਥੇ ਕਸਤੂਰੀ ਵਾਲੇ ਹਿਰਨ ਮਿਲਦੇ ਹਨ। ਇਨ੍ਹਾਂ ਪਹਾੜਾਂ ਦੇ ਵਾਸੀ ਤੁਰਕਾਂ ਨਾਲ ਰਲਦੇ-ਮਿਲਦੇ ਹਨ ਅਤੇ ਉਨ੍ਹਾਂ ਅੰਦਰ ਮਿਹਨਤ ਕਰਨ ਦੀ ਅਤੁੱਲ ਸ਼ਕਤੀ ਹੈ। ਉਨ੍ਹਾਂ ਵਿਚੋਂ ਇਕ ਦਾਸ ਹੋਰ ਦੇਸ਼ਾਂ ਦੇ ਕਈ ਕਈ ਦਾਸਾਂ ਤੋਂ ਵਧੀਕ ਕੰਮ ਕਰਦਾ ਹੈ। ਉਹ ਲੋਕੀ ਜਾਦੂ-ਵਿਦਿਆ ਵਿਚ ਮੰਨੇ ਹੋਏ ਅਤੇ ਜਾਦੂ ਦੇ ਕੰਮ ਵਿਚ ਪ੍ਰਸਿੱਧ ਹਨ। ਇਨ੍ਹਾਂ ਪਰਬਤਾਂ ਵਿਚ ਮੇਰੇ ਜਾਣ ਦਾ ਉਦੇਸ਼ ਉਥੇ ਰਹਿਣ ਵਾਲੇ ਇਕ ਸੰਤ ਨੂੰ ਮਿਲਣਾ ਸੀ। ਉਹ ਤਬ੍ਰੀਜ਼-ਵਾਸੀ ਸੀ ਅਤੇ ਉਸਦਾ ਨਾਉਂ ਸ਼ੇਖ-ਜਲਾਲੁੱਦੀਨ ਸੀ।

## ਸ਼ੇਖ਼ ਜਲਾਲ-ਉਦ-ਦੀਨ

ਸ਼ੇਖ਼ ਜਲਾਲ-ਉਦ-ਦੀਨ ਮਹਾਨ ਸੰਤਾਂ ਅਤੇ ਅਦੁੱਤੀ ਵਿਅਕਤੀਆਂ ਵਿਚੋਂ ਸੀ। ਉਸਦੇ ਮਹਾਨ ਕੰਮ ਅਤੇ ਚਮਤਕਾਰ ਜਨਤਾ ਵਿਚ ਪ੍ਰਸਿਧ ਸਨ। ਉਹ ਇਕ ਵਡੇਰੀ ਉਮਰ ਵਾਲਾ ਆਦਮੀ ਸੀ। ਉਸਨੇ ਮੈਨੂੰ ਦਸਿਆ, ਪਰਮਾਤਮਾ ਉਸ ਤੇ ਦਇਆ ਕਰੇ, ਓਸ ਨੇ ਬਗਦਾਦ ਵਿਚ ਅੱਬਾਸੀ ਖ਼ਲੀਫ਼ਾ ਮੁਸਤਾਸਿਮ ਬਿੱਲਾਹ ਦੇ ਦਰਸ਼ਨ ਕੀਤੇ ਸਨ ਅਤੇ ਉਸਦੀ ਹਤਿਆ ਵੇਲੇ ਉਹ ਉਥੇ ਹੀ

---

1. **ਸੁਨਰਕਾਵਾਨ ਸ਼ਹਿਰ—**

ਸੁਨਾਰਗਾਂਵ, ਜਿਹੜਾ ਪ੍ਰਾਚੀਨ ਸਮੇਂ ਵਿਚ ਪੂਰਵੀ ਬੰਗਾਲ ਦੀ ਰਾਜਧਾਨੀ ਸੀ। ਇਹ ਨਗਰ ਢਾਕਾ ਤੋਂ 15 ਮੀਲ ਦੂਰ, ਬ੍ਰਹਮਪੁਤਰ ਨਦੀ ਦੇ ਤਟ ਤੇ ਦੋ ਮੀਲ ਦੀ ਦੂਰੀ ਤੇ ਹੈ।

2. **ਕਾਮ ਰੂਪ—**

ਆਸਾਮ ਦਾ ਇਕ ਜ਼ਿਲਾ, ਜਿਥੇ ਕਾਮਾਖਿਆ ਦੇਵੀ ਦਾ ਇਕ ਸਥਾਨ ਹੈ। ਇਸ ਦਾ ਪ੍ਰਧਾਨ ਨਗਰ ਗੋਹਾਟੀ ਹੈ। ਕਲਿਕਾ ਪੁਰਾਣ ਵਿਚ ਕਾਮਾਖਿਆ ਦੇਵੀ ਅਤੇ ਕਾਮਰੂਪ ਤੀਰਥ ਦਾ ਮਹੱਤਵ ਬਹੁਤ ਵਿਸਥਾਰ ਨਾਲ ਲਿਖਿਆ ਹੈ। ਇਹ ਦੇਵੀ ਦੇ 52 ਪੀਠਾਂ ਵਿਚੋਂ ਹੈ। ਏਥੋਂ ਦਾ ਜਾਦੂ-ਟੋਣਾ ਪ੍ਰਸਿੱਧ ਹੈ।

—ਹਿੰਦੀ-ਸ਼ਬਦ-ਸਾਗਰ।

ਸੀ। ਕੁਝ ਚਿਰ ਮਗਰੋਂ ਉਸਦੇ ਸਾਥੀਆਂ ਨੇ ਮੈਨੂੰ ਦਸਿਆ ਜੁ ਉਸ ਦੀ ਮ੍ਰਿਤੂ ਇਕ ਸੌ ਪੰਜਾਹ ਸਾਲਾਂ ਦੀ ਉਮਰ ਵਿਚ ਹੋਈ ਅਤੇ ਉਸ ਨੇ ਲਗ ਪਗ ਚਾਲ੍ਹੀ ਸਾਲ ਤਕ ਉਪਵਾਸ ਕੀਤੇ। ਇਸ ਸਮੇਂ ਵਿਚ ਦਸ-ਦਸ ਦਿਨ ਲਗਾਤਾਰ ਉਪਵਾਸ ਕਰਕੇ ਉਹ ਆਪਣਾ ਵਰਤ ਖੋਲਦਾ ਸੀ। ਉਸ ਕੋਲ ਇਕ ਗਊ ਸੀ ਜਿਸ ਦੇ ਦੁੱਧ ਨਾਲ ਉਹ ਉਪਵਾਸ ਖੋਲ੍ਹਦਾ ਸੀ। ਉਹ ਰਾਤ-ਰਾਤ ਭਰ ਪ੍ਰਾਥਨਾ ਕਰਦਾ ਹੋਇਆ ਖਲੋਤਾ ਰਹਿੰਦਾ ਸੀ। ਦਿੱਸਣ ਵਿਚ ਉਹ ਪਤਲਾ ਤੇ ਲੰਮਾ ਸੀ ਅਤੇ ਉਸਦੀ ਦਾੜ੍ਹੀ ਵਿਚ ਬਹੁਤ ਥੋੜੇ ਵਾਲ ਸਨ। ਇਨ੍ਹਾਂ ਪਹਾੜਾਂ ਦੇ ਵਾਸੀ ਉਸਦੇ ਹੱਥੀਂ ਬਣੇ ਸਨ। ਇਸੇ ਕਾਰਨ ਉਹ ਉਨ੍ਹਾਂ ਦੇ ਵਿਚਕਾਰ ਰਹਿੰਦਾ ਸੀ।

## ਇਸ ਸ਼ੇਖ਼ ਦਾ ਇਕ ਚਮਤਕਾਰ

ਉਸ ਦੇ ਕੁਝ ਸਾਥੀਆਂ ਨੇ ਮੈਨੂੰ ਦਸਿਆ ਜੁ ਆਪਣੀ ਮ੍ਰਿਤੂ ਤੋਂ ਇਕ ਦਿਨ ਪਹਿਲਾਂ ਉਸਨੇ ਸਾਨੂੰ ਸੱਦਿਆ, ਪਰਮਾਤਮਾ ਤੋਂ ਡਰਦੇ ਰਹਿਣ ਦਾ ਉਪਦੇਸ਼ ਦਿੱਤਾ ਅਤੇ ਉਹ ਆਖਣ ਲੱਗਾ "ਕਲ ਮੈਂ ਤੁਹਾਨੂੰ ਛਡ ਕੇ ਤੁਰ ਜਾਵਾਂਗਾ। ਪਰਮਾਤਮਾ ਦੀ ਇਹ ਇਛਿਆ ਹੈ ਅਤੇ ਤੁਹਾਨੂੰ ਅੱਲਾਹ ਦੀ ਦੇਖ-ਰੇਖ ਵਿਚ ਛਡਦਾ ਹਾਂ ਜਿਸ ਤੋਂ ਛੁੱਟ ਹੋਰ ਕੋਈ ਈਸ਼ਵਰ ਨਹੀਂ ਹੈ।" ਅਗਲੇ ਦਿਨ ਦੁਪਹਿਰਾਂ ਦੀ ਨਮਾਜ਼ ਪੜ੍ਹਦੇ ਸਮੇਂ ਅਖੀਰੀ ਸਿਜਦੇ ਵਿਚ ਉਸਨੇ ਸਵਾਸ ਛੱਡ ਦਿੱਤੇ। ਤਦ ਉਸ ਦੀ ਗੁਫ਼ਾ ਦੇ ਨੇੜੇ ਹੀ ਇਕ ਕਬਰ ਮਿਲੀ ਜਿਹੜੀ ਪਹਿਲਾਂ ਹੀ ਪੱਟੀ ਹੋਈ ਸੀ। ਉਸ ਵਿਚ ਕਫ਼ਨ ਤੇ ਸੁਗੰਧਤ ਪਦਾਰਥ ਵੀ ਪਏ ਸਨ। ਸ਼ੇਖ਼ ਦੀ ਲਾਸ਼ ਨੂੰ ਨਲ੍ਹਾਕੇ, ਉਸਨੂੰ ਕਫ਼ਨ ਵਿਚ ਵਲ੍ਹੇਟ ਦਿੱਤਾ ਗਿਆ। ਫਿਰ ਨਮਾਜ਼ ਪੜ੍ਹ ਕੇ ਉਸਨੂੰ ਦਫ਼ਨ ਕਰ ਦਿੱਤਾ ਗਿਆ। ਪਰਮਾਤਮਾ ਉਸ ਤੇ ਦਇਆ ਕਰੇ।

## ਇਸ ਸ਼ੇਖ਼ ਦਾ ਇਕ ਹੋਰ ਚਮਤਕਾਰ

ਜਦ ਮੈਂ ਸ਼ੇਖ਼ ਨਾਲ ਭੇਂਟ ਕਰਨ ਗਿਆ ਤਾਂ ਉਸਦੇ ਚਾਰ ਸਾਥੀ ਉਸ ਦੇ ਘਰ ਤੋਂ ਦੋ ਦੋ ਦਿਨ ਦੇ ਰਸਤੇ ਦੀ ਦੂਰੀ ਤੇ ਮੈਨੂੰ ਮਿਲੇ। ਉਨ੍ਹਾਂ ਨੇ ਮੈਨੂੰ ਦੱਸਿਆ ਜੁ ਸ਼ੇਖ਼ ਨੇ ਆਪਣੇ ਸਾਥੀ ਫ਼ਕੀਰਾਂ ਨੂੰ ਆਖਿਆ ਸੀ, "ਪੱਛਮ ਦਾ ਇਕ ਯਾਤ੍ਰੀ ਤੁਹਾਡੇ ਕੋਲ ਆ ਰਿਹਾ ਹੈ, ਉਸਦੇ ਸਵਾਗਤ ਲਈ ਜਾਓ"। ਉਨ੍ਹਾਂ ਨੇ ਦੱਸਿਆ ਜੁ ਸ਼ੇਖ਼ ਦੀ ਆਗਿਆ ਅਨੁਸਾਰ ਉਹ ਮੇਰਾ ਸਵਾਗਤ ਕਰਨ ਆਏ ਹਨ। ਇਹ ਸ਼ੇਖ਼ ਇਸ ਤੋਂ ਪਹਿਲਾਂ ਕੁਝ ਵੀ ਨਹੀਂ ਜਾਣਦਾ ਸੀ। ਫਿਰ ਵੀ ਆਤਮ-ਸ਼ਕਤੀ ਰਾਹੀਂ ਉਸਨੂੰ ਇਹ ਸਭ ਪਤਾ ਲਗ ਗਿਆ ਸੀ। ਮੈਂ ਉਨ੍ਹਾਂ ਦੇ ਨਾਲ ਸ਼ੇਖ਼ ਦੇ ਕੋਲ ਗਿਆ ਅਤੇ ਉਸਦੀ ਖ਼ਾਨਕਾਹ (ਆਸ਼੍ਰਮ) ਵਿਚ ਪੁਜਿਆ ਜਿਹੜੀ ਗੁਫ਼ਾ ਦੇ ਬਾਹਰ ਬਣੀ ਹੋਈ ਸੀ। ਇਸ ਦੇ ਆਲੇ-ਦੁਆਲੇ ਕੋਈ ਵਸੋਂ ਨਹੀਂ ਸੀ। ਉਸ ਪ੍ਰਦੇਸ਼ ਦੇ ਵਾਸੀ, ਮੁਸਲਮਾਨ ਤੇ ਹਿੰਦੂ ਸ਼ੇਖ਼ ਦੇ ਦਰਸ਼ਨਾਂ ਲਈ ਆਇਆ ਕਰਦੇ ਸਨ ਅਤੇ ਉਸ ਲਈ ਉਪਹਾਰ ਲਿਆਇਆ ਕਰਦੇ ਸਨ ਜਿਨ੍ਹਾਂ ਦੀ ਵਰਤੋਂ ਫ਼ਕੀਰ ਅਤੇ ਹੋਰ ਬਾਹਰੋਂ ਆਉਣ ਵਾਲੇ ਕਰਦੇ ਸਨ ਪਰ ਸ਼ੇਖ਼ ਦਾ ਗੁਜ਼ਾਰਾ ਸਿਰਫ਼ ਇਕ ਗਊ ਤੇ ਹੁੰਦਾ ਸੀ। ਜਿਸਦੇ ਦੁੱਧ ਨਾਲ, ਜਿਵੇਂ ਦਸਿਆ ਜਾ ਚੁਕਿਆ ਹੈ, ਲਗਾਤਾਰ ਦਸ-ਦਸ ਦਿਨ ਤਕ ਦਾ ਆਪਣਾ ਉਪਵਾਸ ਖੋਲ੍ਹਦਾ ਸੀ।

ਜਦੋਂ ਮੈਂ ਉਸਨੂੰ ਮਿਲਿਆ, ਉਹ ਮੇਰੇ ਸਵਾਗਤ ਲਈ ਉਠਿਆ ਅਤੇ ਉਸਨੇ ਮੇਰੇ ਦੇਸ਼ ਅਤੇ ਮੇਰੀ ਯਾਤ੍ਰਾ ਦੇ ਬਾਰੇ ਪੁਛਿਆ ਜਿਸਦਾ ਬ੍ਰਿਤਾਂਤ ਮੈਂ ਉਸਨੂੰ ਸੁਣਾਇਆ। ਉਸ ਨੇ ਮੈਥੋਂ ਪੁਛਿਆ-"ਤੂੰ ਅਰਬ ਦਾ ਯਾਤ੍ਰੀ ਹੈ ?" ਉਸ ਦੇ ਉਨ੍ਹਾਂ ਸਾਥੀਆਂ ਨੇ, ਜਿਹੜੇ ਉਸ ਵੇਲੇ ਓਥੇ ਸਨ, ਆਖਿਆ-"ਹੇ ਮਾਲਕ ! ਉਹ ਅਜਮ (ਅਰਬ ਤੋਂ ਛੁੱਟ ਹੋਰ) ਦੇਸ਼ਾਂ ਦਾ ਵੀ ਯਾਤ੍ਰੀ ਹੈ"। ਸ਼ੇਖ਼ ਨੇ ਆਖਿਆ, "ਅਜਮ ਦਾ ਵੀ ਯਾਤ੍ਰੀ ਹੈ। ਇਸ ਦਾ ਆਲੀਸ਼ਾਨ ਸਵਾਗਤ ਕਰੋ"। ਇਸਤੇ ਉਹ ਮੈਨੂੰ ਖ਼ਾਨਕਾਹ (ਆਸ਼੍ਰਮ) ਵਿਚ ਲੈ ਗਏ ਅਤੇ ਉਨ੍ਹਾਂ ਨੇ ਤਿੰਨ ਦਿਨ ਤਕ ਮੇਰੀ ਮਹਿਮਾਨ-ਨਵਾਜ਼ੀ ਕੀਤੀ।

## ਉਸਦੇ ਚਮਤਕਾਰ ਦੀ ਇਕ ਅਜੀਬ ਕਹਾਣੀ

ਜਿਸ ਦਿਨ ਮੈਂ ਸੇਖ ਨੂੰ ਮਿਲਿਆ, ਉਸ ਦਿਨ ਉਸਨੇ ਬਕਰੀ ਦੇ ਵਾਲਾਂ ਨਾਲ ਬਣਿਆ ਹੋਇਆ ਇਕ ਫ਼ਰਜ਼ੀਆ (ਲੰਮਾ ਚੋਗ਼ਾ) ਪਾਇਆ ਹੋਇਆ ਸੀ। ਮੈਨੂੰ ਉਹ ਚੋਗ਼ਾ ਬਹੁਤ ਚੰਗਾ ਲਗਾ। ਮੈਂ ਆਪਣੇ ਦਿਲ ਵਿਚ ਸੋਚਿਆ, "ਕਿੰਨਾ ਚੰਗਾ ਹੋਵੇ ਜੇ ਸ਼ੇਖ ਇਹ ਚੋਗਾ ਮੈਨੂੰ ਦੇ ਦੇਵੇ।" ਜਦੋਂ ਮੈਂ ਉਸ ਤੋਂ ਵਿਦਿਆ ਹੋਣ ਲੱਗਾ ਤਾਂ ਉਹ ਗੁਫ਼ਾ ਦੀ ਇਕ ਨੁੱਕਰ ਵਿਚ ਗਿਆ ਅਤੇ ਉਸਨੇ ਆਪਣਾ ਚੋਗ਼ਾ ਲਾਹਕੇ ਮੈਨੂੰ ਪਵਾ ਦਿੱਤਾ, ਨਾਲ ਹੀ ਆਪਣਾ ਤਾਕੀਆ (ਟੋਪਾ) ਵੀ ਮੇਰੇ ਸਿਰ ਤੇ ਰੱਖ ਦਿੱਤਾ। ਉਸਨੇ ਆਪਣੀ ਗੁਦੜੀ ਪਾ ਲਈ। ਫ਼ਕੀਰਾਂ ਨੇ ਮੈਨੂੰ ਦਸਿਆ ਜੁ ਸ਼ੇਖ਼ ਆਮ ਤੌਰ ਤੇ ਇਹ ਚੋਗ਼ਾ ਨਹੀਂ ਪਾਇਆ ਕਰਦਾ ਸੀ। ਓਸਨੇ ਮੇਰੇ ਆਉਣ ਤੇ ਹੀ ਉਸਨੂੰ ਪਾਇਆ ਸੀ ਅਤੇ ਉਸਨੇ ਸਾਨੂੰ ਆਖਿਆ ਸੀ ਮਗ਼ਰਿਬੀ (ਮੁਰਾਕੋ-ਵਾਸੀ) ਇਸ ਚੋਗੇ ਦੀ ਇਛਿਆ ਕਰੇਗਾ। ਉਸਨੂੰ ਇਕ ਕਾਫ਼ਿਰ ਸੁਲਤਾਨ (ਸ਼ਾਸਕ) ਖੋਹ ਕੇ ਇਸਨੂੰ ਸਾਡੇ ਭਾਈ ਸਾਗਰਜ਼ (ਅਸ-ਸਾਗਰਜ਼ੀ) ਦੇ ਬੁਰਹਾਨਉਦਦੀਨ ਨੂੰ ਦੇ ਦੇਵੇਗਾ। ਇਹ ਚੋਗ਼ਾ ਉਸੇ ਦਾ ਹੈ ਅਤੇ ਉਸ ਦੇ ਵਾਸਤੇ ਬਣਾਇਆ ਗਿਆ ਹੈ।"

ਜਦ ਫ਼ਕੀਰਾਂ ਨੇ ਮੈਨੂੰ ਇਹ ਦੱਸਿਆ, ਮੈਂ ਆਖਿਆ, "ਮੈਨੂੰ ਸੰਤ ਦੀ ਅਸ਼ੀਰਵਾਦ ਮਿਲ ਗਈ ਹੈ। ਇਸੇ ਕਾਰਨ ਓਸਨੇ ਮੈਨੂੰ ਆਪਣਾ ਕਪੜਾ ਪਵਾਇਆ ਹੈ ਅਤੇ ਇਹ ਚੋਗ਼ਾ ਪਾ ਕੇ ਮੈਂ ਕਿਸੇ ਵੀ ਸੁਲਤਾਨ (ਸ਼ਾਸਕ) ਨੂੰ ਮਿਲਣ ਨਹੀਂ ਜਾਵਾਂਗਾ। ਭਾਵੇਂ ਉਹ ਕ਼ਾਫ਼ਿਰ ਹੋਵੇ ਜਾਂ ਮੁਸਲਮਾਨ। ਤਦ ਮੈਂ ਸ਼ੇਖ਼ ਕੋਲੋਂ ਵਿਦਿਆ ਹੋਇਆ।

ਉਸਦੇ ਬਹੁਤ ਚਿਰ ਮਗਰੋਂ ਮੈਂ ਸੀਨ (ਚੀਨ) ਗਿਆ ਅਤੇ ਮੈਂ ਖਵਨਜਾ (ਹਾਂਗ-ਚਾਉ-ਫੂ) ਸ਼ਹਿਰ ਵਿਚ ਪੁਜਿਆ। ਬਹੁਤ ਵਧੇਰੇ ਭੀੜ ਹੋਣ ਦੇ ਕਾਰਨ ਮੈਂ ਆਪਣੇ ਸਾਥੀਆਂ ਤੋਂ ਵਿਛੜ ਗਿਆ। ਉਸ ਵੇਲੇ ਮੈਂ ਉਪਰ ਦਸਿਆ ਚੋਗ਼ਾ ਪਾਇਆ ਹੋਇਆ ਸੀ। ਜਦੋਂ ਮੈਂ ਇਕ ਗਲੀ ਵਿਚ ਸੀ, ਸੰਜੋਗ ਨਾਲ ਆਪਣੇ ਸੇਵਕਾਂ ਸਮੇਤ ਵਜ਼ੀਰ ਓਥੋਂ ਗੁਜ਼ਰਿਆ। ਉਸਦੀ ਨਜ਼ਰ ਮੇਰੇ ਤੇ ਪਈ। ਉਸ ਨੇ ਮੈਨੂੰ ਸਦਿਆ ਤੇ ਮੇਰਾ ਹੱਥ ਫੜਕੇ ਮੇਰੇ ਆਉਣ ਦੇ ਬਾਰੇ ਪੁਛ-ਗਿੱਛ ਕੀਤੀ। ਉਸਨੇ ਮੈਨੂੰ ਵੱਖ ਨ ਹੋਣ ਦਿੱਤਾ ਤੇ ਆਪਣੇ ਨਾਲ ਸੁਲਤਾਨ ਦੇ ਮਹਲ ਅੰਦਰ ਲੈ ਗਿਆ। ਤਦ ਮੈਂ ਓਥੋਂ ਮੁੜ ਆਉਣਾ ਚਾਹਿਆ ਪਰ ਉਹ ਮੈਨੂੰ ਆਉਣ ਨਹੀਂ ਦੇਂਦਾ ਸੀ। ਉਹ ਮੈਨੂੰ ਸੁਲਤਾਨ ਦੇ ਕੋਲ ਲੈ ਗਿਆ। ਸੁਲਤਾਨ ਨੇ ਮੁਸਲਮਾਨ ਸੁਲਤਾਨਾਂ ਦੇ ਬਾਰੇ ਮੈਥੋਂ

ਪੁੱਛ-ਗਿੱਛ ਕੀਤੀ । ਮੈਂ ਉਸ ਦੇ ਸਵਾਲਾਂ ਦਾ ਜਵਾਬ ਦਿੱਤਾ । ਇਸੇ ਵਿਚਕਾਰ ਉਸਦੀ ਨਜ਼ਰ ਮੇਰੇ ਚੋਗ਼ੇ ਤੇ ਪਈ । ਉਸਨੇ ਉਸਦੀ ਸ਼ਲਾਘਾ ਕੀਤੀ । ਵਜ਼ੀਰ ਨੇ ਮੈਨੂੰ ਆਖਿਆ ਜੁ ਮੈਂ ਉਸਨੂੰ ਲਾਹ ਦੇਵਾਂ ਤੇ ਮੈਨੂੰ ਨਾਂਹ ਨਾ ਕਰ ਸਕਿਆ । ਸੁਲਤਾਨ ਨੇ ਚੋਗ਼ਾ ਲੈ ਲਿਆ ਪਰ ਉਸਨੇ ਆਗਿਆ ਦਿੱਤੀ ਜੁ ਇਸਦੇ ਬਦਲੇ ਮੈਨੂੰ ਦਸ ਪੁਸ਼ਾਕਾਂ, ਇਕ ਸਜਿਆ ਹੋਇਆ ਘੋੜਾ ਅਤੇ ਨਕਦ ਰੁਪਏ ਦਿੱਤੇ ਜਾਣ । ਇਸ ਘਟਨਾ ਦੇ ਕਾਰਨ ਮੇਰਾ ਦਿਲ ਪਰੇਸ਼ਾਨ ਹੋ ਗਿਆ । ਤਦ ਮੈਨੂੰ ਸ਼ੇਖ਼ ਦੇ ਉਹ ਸ਼ਬਦ ਯਾਦ ਆਏ ਜੁ ਚੋਗ਼ੇ ਨੂੰ ਮੈਥੋਂ ਕੋਈ ਕਾਫ਼ਿਰ ਸੁਲਤਾਨ ਖੋਹ ਲਵੇਗਾ । ਮੈਨੂੰ ਇਸ ਗੱਲ ਤੇ ਬੜੀ ਹੈਰਾਨੀ ਹੋਈ ।

ਅਗਲੇ ਸਾਲ ਮੈਂ ਖ਼ਾਨ ਬਾਲਿਕ (ਪੇਕਿੰਗ) ਵਿਚ ਚੀਨ ਦੇ ਸਮ੍ਰਾਟ ਦੇ ਮਹਲ ਅੰਦਰ ਗਿਆ । ਤਦ ਮੈਂ ਸਾਗਰਜ਼ ਦੇ ਸ਼ੇਖ਼ ਬੁਰਹਾਨੁੱਦੀਨ ਦੀ ਖ਼ਾਨਕਾਹ ਵਿਚ ਗਿਆ । ਮੈਂ ਵੇਖਿਆ ਕਿ ਓਹੀ ਚੋਗ਼ਾ ਪਾਏ ਹੋਏ ਉਹ ਇਕ ਕਿਤਾਬ ਪੜ੍ਹ ਰਿਹਾ ਹੈ । ਮੈਨੂੰ ਇਹ ਵੇਖ ਕੇ ਬੜੀ ਹੈਰਾਨੀ ਹੋਈ ਅਤੇ ਮੈਂ ਆਪ ਆਪਣੇ ਹੱਥਾਂ ਨਾਲ ਚੋਗ਼ੇ ਨੂੰ ਇਕ ਪਾਸੇ ਹਟਾਇਆ । ਉਸਨੇ ਮੈਥੋਂ ਪੁਛਿਆ, "ਤੂੰ ਇਸਨੂੰ ਇਸ ਤਰ੍ਹਾਂ ਕਿਉਂ ਉਲਟ ਪੁਲਟ ਰਿਹਾ ਹੈ ? ਕੀ ਤੂੰ ਇਸ ਨੂੰ ਪਛਾਣਦਾ ਹੈ ?" ਮੈਂ ਜਵਾਬ ਦਿੱਤਾ-"ਹਾਂ, ਇਹ ਓਹੀ ਚੋਗ਼ਾ ਹੈ ਜਿਸਨੂੰ ਖ਼ਾਨਸਾ (ਹਾਂਗ-ਚਾਉ-ਫੂ) ਦੇ ਸੁਲਤਾਨ ਨੇ ਮੇਰੇ ਕੋਲੋਂ ਲੈ ਲਿਆ ਸੀ" । ਉਸਨੇ ਆਖਿਆ, ਇਹ ਚੋਗ਼ਾ ਮੇਰੇ ਭਾਈ ਜਲਾਲ-ਉਦਦੀਨ ਨੇ ਮੇਰੇ ਲਈ ਬਣਵਾਇਆ ਸੀ । ਉਸਨੇ ਮੈਨੂੰ ਇਹ ਚਿੱਠੀ ਵਿਚ ਲਿਖਿਆ ਸੀ ਜੁ ਇਹ ਚੋਗ਼ਾ ਤੇਰੇ ਕੋਲ ਫਲਾਣੇ ਆਦਮੀ ਦੇ ਹੱਥ ਪੁਜ ਜਾਵੇਗਾ । ਤਦ ਉਸਨੇ ਉਹ ਚਿੱਠੀ ਮੈਨੂੰ ਵਿਖਾਈ । ਉਸਨੂੰ ਪੜ੍ਹ ਕੇ ਮੈਂ ਸ਼ੇਖ਼ ਦੇ ਅਟਲ ਵਿਸ਼ਵਾਸ਼ ਤੇ ਹੈਰਾਨ ਰਹਿ ਗਿਆ । ਉਸ ਵੇਲੇ ਮੈਂ ਉਸਨੂੰ ਕਹਾਣੀ ਦਾ ਸ਼ੁਰੂ ਦਾ ਹਿੱਸਾ ਸੁਣਾਇਆ । ਉਸ ਨੇ ਆਖਿਆ, ਮੇਰਾ ਭਾਈ ਜਲਾਲ-ਉਦ-ਦੀਨ ਇਨ੍ਹਾਂ ਤੋਂ ਵੀ ਵਧ ਚਮਤਕਾਰਾਂ ਦੀ ਸ਼ਕਤੀ ਰਖਦਾ ਸੀ । ਉਹ ਆਪਣੀ ਸ਼ਕਤੀ ਨਾਲ ਸਾਰੀ ਦੁਨੀਆ ਨੂੰ ਪ੍ਰਭਾਵਤ ਕਰ ਸਕਦਾ ਸੀ ਪਰ ਉਸਦੀ ਮ੍ਰਿਤੂ ਹੋ ਗਈ ਹੈ । ਪਰਮਾਤਮਾ ਉਸ ਤੇ ਦਇਆ ਕਰੇ । ਤਦ ਉਸ (ਬੁਰਹਾਨੁਦ ਦੀਨ) ਨੇ ਮੈਨੂੰ ਆਖਿਆ । ਮੈਨੂੰ ਪਤਾ ਹੈ ਜੁ ਉਹ ਹਰ-ਰੋਜ਼ ਆਪਣੀ ਸਵੇਰ ਦੀ ਨਮਾਜ਼ ਮੱਕੇ ਵਿਚ ਪੜ੍ਹਦਾ ਸੀ ਅਤੇ ਹਰ ਸਾਲ ਹੱਜ ਕਰਿਆ ਕਰਦਾ ਸੀ । ਏਥੋਂ ... ਕਿ 'ਅਰਫ਼ਾ' ਅਤੇ ਈਦ ਦੇ ਦਿਨ ਉਹ ਲੋਕਾਂ ਦੀਆਂ ਨਜ਼ਰਾਂ ਤੋਂ ਓਹਲੇ ਹੋ ... ਸੀ ਅਤੇ ਕੋਈ ਵੀ ਨਹੀਂ ਸੀ ਜਾਣਦਾ ਜੁ ਉਹ ਕਿੱਥੇ ਗਿਆ ਹੈ ।

... ਆਪਣੇ ਵਿਸ਼ੇ ਵਲ ਆਂਦੇ ਹਾਂ । ਸ਼ੇਖ਼ ਜਲਾਲ ਉਦ ਦੀਨ ਤੋਂ ਵਿਦਿਆ ਲੈ ... ਹਬੰਕ ਦੀ ਯਾਤ੍ਰਾ ਕੀਤੀ । ਹਬੰਕ ਬਹੁਤ ਸੁਹਣੇ ਤੇ ਆਲੀਸ਼ਾਨ ਸ਼ਹਿਰਾਂ ਵਿਚੋਂ ਹੈ ।

---

1. ਹਬੰਕ—

ਇਹ ਨਗਰ ਨਸ਼ਟ ਹੋ ਕੇ ਹਬੰਕ ਟੀਲਾ ਦੇ ਨਾਂ ਤੇ ਹਬੀਬ ਗੰਜ ਤੋਂ ਲਗਪਗ 10 ਮੀਲ ਦੱਖਣ ਵਲ ਮੁੜ ਸਥਿਤ ਹੋਇਆ ਹੈ ।

ਉਸ ਦੇ ਵਿਚਕਾਰੋਂ ਹੋਕੇ ਇਕ ਨਦੀ ਵਹਿੰਦੀ ਹੈ ਜਿਹੜੀ ਕਾਮਰੂ ਪਹਾੜ ਤੋਂ ਨਿਕਲਦੀ ਹੈ। ਨਦੀ ਦਾ ਨਾਉਂ ਹੈ, "ਨਹਿਰ-ਉਲ-ਅਜ਼ਰਦ' (ਨੀਲ ਨਦੀ)। ਇਸੇ ਰਾਹੀਂ ਬੰਗਾਲ ਅਤੇ ਲਕਨਵਤੀ (ਲਖਨੌਤੀ) ਜਾਂਦੇ ਹਨ। ਮਿਸ੍ਰ ਦੀ ਨੀਲ ਨਦੀ ਦੇ ਵਾਂਗ ਇਸ ਨਦੀ ਦੇ ਸੱਜੇ ਤੇ ਖੱਬੇ ਕੰਢੇ ਤੇ ਰਹਿਟ, ਬਾਗ਼ ਅਤੇ ਪਿੰਡ ਹਨ। ਹਬੰਕ ਦੇ ਵਾਸੀ ਕਾਫ਼ਿਰ (ਹਿੰਦੂ) ਹਨ ਜਿਹੜੇ ਮੁਸਲਮਾਨਾਂ ਦੇ ਅਧੀਨ ਹਨ। ਉਪਜ ਦਾ ਅੱਧਾ ਹਿੱਸਾ ਉਨ੍ਹਾਂ ਤੋਂ ਲੈ ਲਿਆ ਜਾਂਦਾ ਹੈ। ਇਸ ਤੋਂ ਛੁੱਟ ਉਨ੍ਹਾਂ ਨੂੰ ਕੁਝ ਹੋਰ ਵੀ ਕਰ ਦੇਣੇ ਪੈਂਦੇ ਹਨ। ਪੰਦਰ੍ਹਾਂ ਦਿਨ ਤਕ ਅਸੀਂ ਇਨ੍ਹਾਂ ਪਿੰਡਾ ਤੇ ਬਾਗ਼-ਬਗ਼ੀਚਿਆਂ ਨੂੰ ਪਾਰ ਕਰਦੇ ਹੋਏ ਇਸ ਨਦੀ ਵਿਚ ਯਾਤ੍ਰਾ ਕਰਦੇ ਰਹੇ। ਜਾਪਦਾ ਸੀ ਜਿਵੇਂ ਅਸੀਂ ਕਿਸੇ ਬਜ਼ਾਰ ਵਿਚੋਂ ਹੋਕੇ ਜਾ ਰਹੇ ਹਾਂ।

ਓਥੇ ਅਨਗਿਣਤ ਬੇੜੀਆਂ ਹਨ ਅਤੇ ਹਰ-ਇਕ ਬੇੜੀ ਵਿਚ ਇਕ-ਇਕ ਢੋਲ ਰਖਿਆ ਹੁੰਦਾ ਹੈ। ਜਦੋਂ ਦੋ ਕਿਸ਼ਤੀਆਂ ਆਮ੍ਹਣੇ ਸਾਮ੍ਹਣੇ ਆਉਂਦੀਆਂ ਹਨ, ਹਰ ਇਕ ਬੇੜੀ ਦੇ ਯਾਤਰੀ ਆਪਣਾ ਆਪਣਾ ਢੋਲ ਵਜਾਉਂਦੇ ਹਨ, ਅਤੇ ਉਹ ਆਪੋ ਵਿਚ ਇਕ ਦੂਜੇ ਨੂੰ ਸਿਰ ਨਿਵਾਉਂਦੇ ਹਨ। ਉਪਰ ਦੱਸੇ ਸੁਲਤਾਨ ਫ਼ਖ਼ਰ-ਉਦ-ਦੀਨ ਦੀ ਆਗਿਆ ਸੀ ਜੁ ਇਸ ਨਦੀ ਵਿਚ ਯਾਤਰਾ ਵਾਲਿਆਂ ਫ਼ਕੀਰਾਂ ਤੋਂ ਭਾੜਾ ਨਾ ਲਿਆ ਜਾਵੇ ਅਤੇ ਜਿਸ ਕੋਲ ਰਸਦ ਨਾ ਹੋਵੇ, ਉਸਨੂੰ ਰਸਦ ਵੀ ਦੇ ਦਿੱਤੀ ਜਾਵੇ। ਉਸ ਅਨੁਸਾਰ ਜਦ ਕੋਈ ਫ਼ਕੀਰ ਇਸ ਸ਼ਹਿਰ ਵਿਚ ਆਉਂਦਾ ਹੈ, ਉਸ ਨੂੰ ਅੱਧਾ ਦੀਨਾਰ ਦਿੱਤਾ ਜਾਂਦਾ ਹੈ।

ਉਥੇ ਅਨਗਿਣਤ ਬੇੜੀਆਂ ਹਨ ਅਤੇ ਹਰ ਇਕ ਬੇੜੀ ਵਿਚ ਇਕ ਇਕ ਢੋਲ ਰਖਿਆ ਹੁੰਦਾ ਹੈ। ਜਦੋਂ ਦੋ ਕਿਸ਼ਤੀਆਂ ਆਮ੍ਹਣੇ ਸਾਮ੍ਹਣੇ ਆਉਂਦੀਆਂ ਹਨ, ਹਰ ਇਕ ਬੇੜੀ ਦੇ ਯਾਤਰੀ ਆਪਣਾ ਆਪਣਾ ਢੋਲ ਵਜਾਂਦੇ ਹਨ। ਉਹ ਆਪੋ ਵਿਚ ਇਕ ਦੂਜੇ ਨੂੰ ਸਿਰ ਨਿਵਾਉਂਦੇ ਹਨ। ਉੱਪਰ [illegible] ਸੁਲਤਾਨ ਫ਼ਖਰ-ਉਦ-ਦੀਨ ਦੀ ਆਗਿਆ ਸੀ ਜੁ ਇਸ ਨਦੀ ਵਿਚ ਯਾਤਰਾ ਕਰਨ ਵਾਲਿਆਂ ਫਕੀਰਾਂ [illegible] ਭਾੜਾ ਨਾ ਲਿਆ ਜਾਵੇ ਅਤੇ ਜਿਸ ਕੋਲ ਰਸਦ ਨਾ ਹੋਵੇ, ਉਸ ਨੂੰ ਰਸਦ ਵੀ ਦੇ ਦਿੱਤੀ ਜਾਵੇ। ਉਸ [illegible] ਜਦ ਕੋਈ ਫ਼ਕੀਰ ਇਸ ਸ਼ਹਿਰ ਵਿਚ ਆਉਂਦਾ ਹੈ, ਉਸ ਨੂੰ ਅੱਧਾ ਦੀਨਾਰ ਦਿੱਤਾ ਜਾਂਦਾ ਹੈ।

ਨਦੀ ਵਿਚ ਸਾਡੀ ਪੰਦਰ੍ਹਾਂ ਦਿਨ ਦੀ [illegible] ਦੇ ਮਗਰੋਂ, ਜਿਸ ਦਾ ਅਸੀਂ ਵਰਣਨ ਕੀਤਾ ਹੈ, ਅਸੀਂ ਸੁਨੁਰਕਾਵਾਨ ਸ਼ਹਿਰ ਵਿਚ ਪੁੱਜੇ। ਇਹ [illegible] ਸ਼ਹਿਰ ਹੈ ਜਿਥੋਂ ਦੇ ਵਾਸੀਆਂ ਨੇ ਸ਼ੈਦਾ ਨਾਮੀ ਫ਼ਕੀਰ ਨੂੰ ਫੜ ਲਿਆ ਸੀ। ਸ਼ੈਦਾ ਨੇ ਇਸ ਸ਼ਹਿਰ [illegible] ਸਰਨ ਲਈ ਸੀ। ਸਾਡੇ ਉਥੇ ਪੁੱਜਣ ਤੇ ਸਾਨੂੰ ਇਕ ਜੁਨਕ ਮਿਲਿਆ, ਜਿਹੜਾ ਸੁਮਾਤ੍ਰਾ (ਜਾਵਾ) [illegible] ਰਿਹਾ ਸੀ। ਉਥੋਂ ਸੁਮਾਤ੍ਰਾ ਤਕ ਚਾਲ੍ਹੀ ਦਿਨਾਂ ਦਾ ਰਸਤਾ ਹੈ।

ਅਸੀਂ ਇਸ ਜੁਨਕ ਤੇ ਸਵਾਰ ਹੋਏ ਅਤੇ ਪੰਦਰ੍ਹਾਂ ਦਿਨ ਦੀ ਸਮੁੰਦਰੀ ਯਾਤਰਾ [illegible] ਬਰਹਨਕਾਰ[1] ਦੇਸ਼ ਵਿਚ ਪੁੱਜੇ। ਏਥੋਂ ਦੇ ਵਾਸੀਆਂ ਦੇ ਮੂੰਹ ਕੁੱਤਿਆਂ ਵਰਗੇ ਹਨ। ਇਹ ਲੋ[illegible]

1. **ਬਰਹਨਕਾਰ—**
ਜਾਂ ਬਰਹ ਨਗਰ, ਅਰਾਦਾਨ ਦੇ ਕੰਢੇ ਤੇ।

ਅਸੱਭਯ ਜਾਤੀ ਦੇ ਹਨ। ਉਨ੍ਹਾਂ ਦਾ ਧਰਮ ਨਾ ਹਿੰਦੂ ਹੈ ਤੇ ਨਾ ਕੋਈ ਹੋਰ। ਉਨ੍ਹਾਂ ਦੇ ਘਰ ਸਮੁੰਦਰ ਦੇ ਕੰਢੇ ਤੇ ਬਣੀਆਂ ਹੋਈਆਂ ਸਰਕੰਡਿਆਂ ਦੀਆਂ ਝੁੱਗੀਆਂ ਹਨ ਜਿਨ੍ਹਾਂ ਦੀ ਛੱਤ ਸੁੱਕੇ ਘਾਹ ਦੀ ਹੁੰਦੀ ਹੈ। ਓਥੇ ਕੇਲੇ, ਸੁਪਾਰੀ ਅਤੇ ਪਾਨ ਦੇ ਰੁੱਖ ਬਾਹਲੀ ਗਿਣਤੀ ਵਿਚ ਹਨ। ਉਨ੍ਹਾਂ ਦੇ ਪੁਰਖ ਸ਼ਕਲ ਵਿਚ ਸਾਡੇ ਨਾਲ ਮਿਲਦੇ-ਜੁਲਦੇ ਸਨ, ਸਿਰਫ਼ ਉਨ੍ਹਾਂ ਦੇ ਮੂੰਹ ਕੁੱਤਿਆਂ ਵਰਗੇ ਹੁੰਦੇ ਹਨ। ਪਰ ਉਨ੍ਹਾਂ ਦੀਆਂ ਇਸਤ੍ਰੀਆਂ ਇਹੋ ਜਿਹੀਆਂ ਨਹੀਂ ਹਨ। ਉਹ ਬਹੁਤ ਰੂਪ ਵੰਤੀਆਂ ਹੁੰਦੀਆਂ ਹਨ। ਉਨ੍ਹਾਂ ਦੇ ਪੁਰਖ ਨੰਗੇ ਰਹਿੰਦੇ ਹਨ, ਕਪੜੇ ਨਹੀਂ ਪਾਉਂਦੇ। ਸਿਰਫ਼ ਛਪੀ ਹੋਈ, ਸਰਕੰਡਿਆਂ ਦੀ ਥੈਲੀ ਨਾਲ, ਜਿਸ ਨੂੰ ਲੱਕ ਨਾਲ ਲਮਕਾ ਲੈਂਦੇ ਹਨ। ਕਦੀ ਕਦੀ ਗੁਪਤ ਸਥਾਨ ਨੂੰ ਕਜ ਲੈਂਦੇ ਹਨ। ਉਨ੍ਹਾਂ ਦੀਆਂ ਇਸਤ੍ਰੀਆਂ ਰੁੱਖਾਂ ਦੀ ਛਾਲ ਨਾਲ ਆਪਣਾ ਸਰੀਰ ਕਜਦੀਆਂ ਹਨ। ਇਨ੍ਹਾਂ ਲੋਕਾਂ ਦੇ ਨਾਲ ਬੰਗਾਲ ਅਤੇ ਜਾਵਾ ਦੇ ਕੁਝ ਮੁਸਲਮਾਨ ਰਹਿੰਦੇ ਹਨ, ਪਰ ਉਨ੍ਹਾਂ ਦੇ ਘਰ ਇਨ੍ਹਾਂ ਤੋਂ ਵਖਰੇ ਹਨ।

ਉਨ੍ਹਾਂ ਨੇ ਸਾਨੂੰ ਦਸਿਆ ਜੁ ਇਹ ਲੋਕੀ ਪਸ਼ੂਆਂ ਦੇ ਵਾਂਗ ਖੁਲ੍ਹੇ-ਆਮ ਭੋਗ ਕਰਦੇ ਹਨ। ਹਰ ਇਕ ਆਦਮੀ ਲਗਪਗ ਤੀਹ ਪਤਨੀਆਂ ਰਖਦਾ ਹੈ। ਉਹ ਵਿਭਚਾਰ ਨਹੀਂ ਕਰਦੇ। ਜਿਹੜਾ ਇੰਜ ਕਰਦਾ ਹੈ, ਉਸ ਨੂੰ ਸਜ਼ਾ ਦਿੱਤੀ ਜਾਂਦੀ ਹੈ। ਪੁਰਖ ਨੂੰ ਸੂਲੀ ਤੇ ਚੜ੍ਹਾ ਦਿੱਤਾ ਜਾਂਦਾ ਹੈ ਜਾਂ ਉਹ ਆਪਣੀ ਥਾਂ ਤੇ ਕਿਸੇ ਹੋਰ ਆਦਮੀ, ਆਪਣੇ ਦਾਸ ਜਾਂ ਮਿਤ੍ਰ ਨੂੰ ਸੂਲੀ ਤੇ ਚੜ੍ਹਾਉਣ ਲਈ ਦੇ ਦੇਂਦਾ ਹੈ। ਇਸ ਹਾਲਤ ਵਿਚ ਉਸ ਨੂੰ ਛੱਡ ਦਿੱਤਾ ਜਾਂਦਾ ਹੈ। ਜਿੱਥੋਂ ਤੀਕ ਇਸਤ੍ਰੀ ਦਾ ਸੰਬੰਧ ਹੈ। ਰਾਜਾ ਆਪਣੇ ਸਾਰੇ ਸੇਵਕਾਂ ਨੂੰ ਵਾਰੀ ਵਾਰੀ ਉਸ ਨਾਲ ਬਲਾਤਕਾਰ ਕਰਨ ਦੀ ਆਗਿਆ ਦੇਂਦਾ ਹੈ, ਏਥੋਂ ਤੀਕ ਕਿ ਉਸ ਦੀ ਮ੍ਰਿਤੂ ਹੋ ਜਾਂਦੀ ਹੈ। ਉਪਰੰਤ ਉਸ ਨੂੰ ਸਮੁੰਦਰ ਵਿਚ ਸੁੱਟ ਦਿੱਤਾ ਜਾਂਦਾ ਹੈ। ਇਹੋ ਕਾਰਨ ਹੈ ਜੁ ਲੋਕੀ ਕਿਸੇ ਵੀ ਯਾਤਰੀ ਨੂੰ ਜਦ ਤਕ ਕਿ ਉਹ ਉਥੋਂ ਦਾ ਪੱਕਾ ਵਾਸੀ ਨਾ ਬਣ ਜਾਵੇ, ਆਪਣੇ ਨਾਲ ਨਹੀਂ ਠਹਿਰਾਂਦੇ। ਉਹ ਸਮੁੰਦਰ ਦੇ ਕੰਢੇ ਤੇ ਹੀ ਵਿਦੇਸ਼ੀ ਨਾਲ ਵਪਾਰ ਕਰਦੇ ਹਨ ਅਤੇ ਉਸ ਦੇ ਵਾਸਤੇ ਹਾਥੀਆਂ ਤੇ ਪੀਣ ਦਾ ਪਾਣੀ ਲਿਆਉਂਦੇ ਹਨ ਕਿਉਂ ਜੁ ਮਿੱਠਾ ਪਾਣੀ ਸਮੁੰਦਰ ਤੋਂ ਕੁਝ ਦੂਰ ਪੈਂਦਾ ਹੈ। ਯਾਤਰੂਆਂ ਨੂੰ ਇਸ ਡਰ ਤੋਂ ਪਾਣੀ ਲਿਆਉਣ ਲਈ ਨਹੀਂ ਜਾਣ ਦਿੱਤਾ ਜਾਂਦਾ ਤਾਂ ਜੁ ਕਿਧਰੇ ਓਥੋਂ ਦੀਆਂ ਇਸਤ੍ਰੀਆਂ ਸੁੰਦਰ ਪੁਰਖਾਂ ਤੇ ਮੋਹਿਤ ਨਾ ਹੋ ਜਾਣ।

ਇਸ ਦੇਸ਼ ਵਿਚ ਅਨਗਿਣਤ ਹਾਥੀ ਹਨ ਪਰ ਰਾਜੇ ਤੋਂ ਛੁੱਟ ਉਨ੍ਹਾਂ ਨੂੰ ਰਖਣ ਦੀ ਸ਼ਕਤੀ ਕਿਸੇ ਵਿਚ ਨਹੀਂ ਹੈ। ਰਾਜੇ ਤੋਂ ਇਹ ਹਾਥੀ ਕਪੜਿਆਂ ਦੇ ਬਦਲੇ ਖ਼ਰੀਦੇ ਜਾਂਦੇ ਹਨ। ਉਨ੍ਹਾਂ ਦੀ ਬੋਲੀ ਬੜੀ ਅਜੀਬ ਹੈ ਜਿਸ ਨੂੰ ਸਿਰਫ਼ ਉਨ੍ਹਾਂ ਦੇ ਨਾਲ ਰਹਿਣ ਵਾਲਾ ਜਾਂ ਉਨ੍ਹਾਂ ਕੋਲ ਬਾਰ-ਬਾਰ ਜਾਣ ਵਾਲਾ ਆਦਮੀ ਹੀ ਸਮਝ ਸਕਦਾ ਹੈ। ਜਦੋਂ ਅਸੀਂ ਉਨ੍ਹਾਂ ਦੇ ਸਮੁੰਦਰ ਦੇ ਕੰਢੇ ਤੇ ਪੁੱਜੇ, ਉਹ ਛੋਟੀਆਂ-ਛੋਟੀਆਂ ਬੇੜੀਆਂ ਵਿਚ ਸਵਾਰ ਹੋ ਕੇ ਸਾਡੇ ਵਲ ਆਏ। ਹਰ ਇਕ ਬੇੜੀ ਲਕੜੀ ਦੇ ਇਕ ਲੱਠੇ ਨੂੰ ਵਿਚਕਾਰੋਂ ਖੋਦ ਕੇ ਬਣਾਈ ਗਈ ਸੀ। ਉਹ ਸਾਡੇ ਲਈ ਕੇਲੇ, ਚੌਲ, ਪਾਨ, ਸੁਪਾਰੀ ਅਤੇ ਮੱਛੀਆਂ ਲੈ ਕੇ ਆਏ।

## ਉਨ੍ਹਾਂ ਦਾ ਰਾਜਾ

ਉਨ੍ਹਾਂ ਦਾ ਰਾਜਾ ਸਾਡੇ ਕੋਲ ਇਕ ਅਜਿਹੇ ਹਾਥੀ ਤੇ ਸਵਾਰ ਹੋ ਕੇ ਆਇਆ ਜਿਹੜਾ ਖਲੜੀ ਨਾਲ ਬਣੀ ਹੋਈ ਚਾਦਰ ਨਾਲ ਸਜਿਆ ਹੋਇਆ ਸੀ। ਰਾਜੇ ਦੇ ਕਪੜੇ ਬਕਰੀ ਦੀ ਖੱਲ ਦੇ ਬਣੇ ਹੋਏ ਸਨ। ਖੱਲ ਦੇ ਵਾਲ ਬਾਹਰ ਵਲ ਸਨ। ਉਸ ਦੇ ਸਿਰ ਤੇ ਕਈ ਰੰਗਾਂ ਦੇ ਰੇਸ਼ਮ ਨਾਲ ਬਣੀਆਂ ਹੋਈਆਂ ਤਿੰਨ ਪੱਟੀਆਂ ਸਨ। ਉਸ ਦੇ ਹੱਥ ਵਿਚ ਬਾਂਸ ਦਾ ਇਕ ਹਥਿਆਰ ਸੀ। ਉਸ ਦੇ ਨਾਲ ਲਗਪਗ ਵੀਹ ਸੰਬੰਧੀ ਹਾਥੀਆਂ ਤੇ ਸਵਾਰ ਸਨ। ਅਸੀਂ ਉਸ ਲਈ ਉਪਹਾਰ ਘਲਿਆ, ਜਿਸ ਵਿਚ ਕਾਲੀ ਮਿਰਚ, ਅਦਰਕ, ਦਾਲਚੀਨੀ, ਮਾਲਦੀਪ ਦ੍ਵੀਪ ਤੋਂ ਮਿਲਣ ਵਾਲੀਆਂ ਵੱਡੀਆਂ ਵੱਡੀਆਂ ਮੱਛੀਆਂ ਅਤੇ ਬੰਗਾਲ ਦੇ ਕੁਝ ਕਪੜੇ ਸਨ। ਇਹ ਲੋਕੀ ਆਪ ਤਾਂ ਕਪੜੇ ਨਹੀਂ ਪਾਉਂਦੇ ਪਰ ਆਪਣੇ ਤਿਉਹਾਰਾਂ ਤੇ ਹਾਥੀਆਂ ਨੂੰ ਕਪੜੇ ਪਵਾਂਦੇ ਹਨ। ਜਿਹੜਾ ਕੋਈ ਵੀ ਜਹਾਜ਼ ਇਸ ਰਾਜੇ ਦੇ ਅਧਿਕਾਰ-ਖੇਤਰ ਵਿਚ ਲੰਗਰ ਪਾਉਂਦਾ ਹੈ, ਉਹ ਉਸ ਨੂੰ ਇਕ ਦਾਸੀ, ਇਕ ਦਾਸ, ਹਾਥੀ ਲਈ ਕਪੜੇ ਅਤੇ ਉਸ ਦੀ ਰਾਣੀ ਲਈ ਸੋਨੇ ਦੇ ਗਹਿਣੇ ਉਪਹਾਰ ਦੇ ਰੂਪ ਵਿਚ ਦੇਂਦਾ ਹੈ। ਇਹ ਗਹਿਣੇ ਉਹ ਆਪਣੇ ਲਕ ਤੇ ਪੈਰ ਦੀ ਉਂਗਲ ਵਿਚ ਪਾਂਦੀ ਹੈ। ਜਿਸ ਜਹਾਜ਼ ਦੇ ਲੋਕੀ ਇਸ ਤਰ੍ਹਾਂ ਦਾ ਉਪਹਾਰ ਨਹੀਂ ਦੇਂਦੇ, ਉਸ ਤੇ ਜਾਦੂ ਕਰ ਦਿੱਤਾ ਜਾਂਦਾ ਹੈ। ਜਿਸ ਦੇ ਫਲਸਰੂਪ ਸਮੁੰਦਰ ਵਿਚ ਤੂਫ਼ਾਨ ਆ ਜਾਂਦਾ ਹੈ ਅਤੇ ਜਹਾਜ਼ ਜਾਂ ਤਾਂ ਡੁੱਬ ਜਾਂਦਾ ਹੈ ਜਾਂ ਲਗਪਗ ਨਸ਼ਟ ਹੋ ਜਾਂਦਾ ਹੈ।

